



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਗੁਰਮਤ ਸਿਧਾਂਤ (ਭਾਗ ਪਹਿਲਾ)
—ਮਹਾਰਾਜ ਸਾਵਣ ਸਿੰਘ ਜੀ

ਪ੍ਰਕਾਸ਼ਕ:
ਸੇਵਾ ਸਿੰਘ,
ਸਕੱਤਰ,
ਰਾਧਾਸੁਆਮੀ ਸਤਿਸੰਗ ਬਿਆਸ,
ਡੇਰਾ ਬਾਬਾ ਜੈਮਲ ਸਿੰਘ,
ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ)- 143 204



| | | |
|---|---|---|
| ਪਹਿਲੀ ਵਾਰ ਤੋਂ ਅੱਠਵੀਂ ਵਾਰ | 1944 ਤੋਂ 1995 ਤੱਕ | 28, 600 |
| ਨੌਵੀਂ ਵਾਰ | 2003 | 3, 500 |

ਛਾਪਕ: ਸਰਤਾਜ ਪ੍ਰਿੰਟਿੰਗ ਪ੍ਰੈਸ, ਜੋਸ਼ੀ ਇਸਟੇਟ, ਟਾਂਡਾ ਰੋਡ, ਜਲੰਧਰ ਸ਼ਹਿਰ



महाराज सावन सिंह जी
ਮਹਾਰਾਜ ਸਾਵਨ ਸਿੰਘ ਜੀ

# ਪ੍ਰਕਾਸ਼ਕ ਵੱਲੋਂ

ਪਰਮ ਸੰਤ ਹਜ਼ੂਰ ਮਹਾਰਾਜ ਸਾਵਣ ਸਿੰਘ ਜੀ ਦੁਆਰਾ ਰਚਿਆ ਗਿਆ ਅਦੁਤੀ ਗ੍ਰੰਥ 'ਗੁਰਮਤਿ ਸਿਧਾਂਤ' ਪਰਮਾਰਥੀ ਗਿਆਨ ਦਾ ਐਸਾ ਅਨਮੋਲ ਸੋਮਾ ਹੈ ਜੋ ਪ੍ਰੇਮੀ ਸਤਿਸੰਗੀਆਂ ਅਤੇ ਖੋਜੀ ਵਿਦਵਾਨਾਂ ਵਿੱਚ ਬਹੁਤ ਹਰ-ਮਨ-ਪਿਆਰਾ ਹੋਇਆ ਹੈ। ਪਹਿਲੇ ਦੋ ਸੰਸਕਰਣਾਂ ਵਿੱਚ ਇਸ ਪੁਸਤਕ ਨੂੰ ਦੋ ਭਾਗਾਂ ਵਿੱਚ ਛਪਵਾਇਆ ਗਿਆ ਸੀ ਪਰ ਤੀਜਾ ਅਤੇ ਚੌਥਾ ਸੰਸਕਰਣ ਛੇ ਭਾਗਾਂ ਵਿੱਚ ਛਪਵਾਇਆ ਗਿਆ। ਪਰੰਤੂ ਬਹੁਤ ਸਾਰੇ ਸੱਜਣ ਪੁਰਸ਼ਾਂ ਨੇ ਸੁਝਾ ਦਿੱਤਾ ਹੈ ਕਿ ਅੱਗੇ ਤੋਂ ਇਸ ਨੂੰ ਦੋ ਭਾਗਾਂ ਵਿੱਚ ਹੀ ਛਪਵਾਇਆ ਜਾਵੇ ਕਿਉਂਕਿ ਛੇ ਭਾਗ ਸੰਭਾਲਣੇ ਕਠਿਨ ਹੋ ਜਾਂਦੇ ਹਨ। ਇਸ ਲਈ ਸੰਨ 1959 ਦੇ ਸੰਸਕਰਣ ਦੇ ਆਧਾਰ 'ਤੇ ਇਸ ਪੁਤਸਕ ਨੂੰ ਦੁਬਾਰਾ ਦੋ ਭਾਗਾਂ ਵਿੱਚ ਹੀ ਕਰ ਦਿੱਤਾ ਗਿਆ ਹੈ।

ਪੁਸਤਕ ਦਾ ਸਤਵਾਂ ਸੰਸਕਰਣ ਫੋਟੋ-ਕੰਪੋਜ਼ਿੰਗ ਦੁਆਰਾ ਛਪਵਾਇਆ ਗਿਆ ਹੈ। ਇਸ ਸੰਸਕਰਣ ਦੀ ਸੁਧਾਈ, ਛਪਵਾਈ ਆਦਿ ਵਿੱਚ ਬਹੁਤ ਸਾਰੇ ਸਤਿਸੰਗੀ ਵੀਰਾਂ ਨੇ ਪਿਆਰ ਭਰੀ.ਸੇਵਾ ਕੀਤੀ ਹੈ ਜਿਸ ਲਈ ਅਸੀਂ ਉਨ੍ਹਾਂ ਸਭ ਦੇ ਬਹੁਤ ਧੰਨਵਾਦੀ ਹਾਂ।

ਆਸ ਹੈ ਕਿ ਜਿਸ ਪ੍ਰੇਮ ਭਾਵ ਨਾਲ ਹਜ਼ੂਰ ਮਹਾਰਾਜ ਜੀ ਨੇ ਇਹ ਅਮੋਲਕ ਪੁਸਤਕ ਤਿਆਰ ਕੀਤੀ ਸੀ ਅਸੀਂ ਉਸੇ ਪ੍ਰੇਮ ਭਾਵ ਨਾਲ ਇਸ ਦੇ ਅਧਿਅਨ ਤੋਂ ਵੱਧ ਤੋਂ ਵੱਧ ਲਾਭ ਉਠਾਉਣ ਦਾ ਜਤਨ ਕਰਾਂਗੇ।

ਡੇਰਾ ਬਾਬਾ ਜੈਮਲ ਸਿੰਘ
ਜ਼ਿਲਾ ਅੰਮ੍ਰਿਤਸਰ
(ਪੰਜਾਬ)

**ਐਸ.ਐਲ. ਸੋਂਧੀ**
**ਸੈਕ੍ਰੇਟਰੀ**
**ਰਾਧਾਸੁਆਮੀ ਸਤਿਸੰਗ ਬਿਆਸ**

# ਤਤਕਰਾ

| ਵਿਸ਼ਾ | ਪੰਨਾ |
|---|---|

# ਭੂਮਿਕਾ

ਇਨਸਾਨ ਸਭ ਤੋਂ ਪੁਰਾਣਾ ਹੈ, ਮਜ਼ੁਬ ਸਭ ਪਿੱਛੋਂ ਬਣੇ। ਮਜ਼ੁਬ ਇਨਸਾਨ ਲਈ ਹਨ। ਇਹ ਇਸਦੀ ਆਤਮਕ ਉੱਨਤੀ ਲਈ ਬਣਾਏ ਗਏ। ਇਨਸਾਨ ਮਜ਼ੁਬਾਂ ਲਈ ਨਹੀਂ, ਇਸ ਦੀ ਗ਼ਰਜ਼ ਪਰਮ ਆਨੰਦ ਤੇ ਮਾਲਕ ਨੂੰ ਪਾਣਾ ਸੀ। ਅੱਜ ਕੱਲ੍ਹ ਮਾਯਕ ਪਦਾਰਥ, ਬੁੱਧੀ ਦੀਆਂ ਰਸਾਈਆਂ, ਇਖਲਾਕੀ ਜ਼ਾਬਤਿਆਂ (Codes) ਤੇ ਮਜ਼ੁਬੀ ਅਸੂਲਾਂ ਦੇ ਹੁੰਦੇ ਹੋਏ ਵੀ ਇਨਸਾਨ ਖੁਸ਼ ਨਹੀਂ ਨਜ਼ਰ ਆਂਵਦੇ। ਲੱਖਾਂ ਆਦਮੀ ਆਪਣੇ ਆਪ ਨਾਲ ਤੇ ਦੁਨੀਆਂ ਦੀਆਂ ਦੌੜਾਂ ਦੁੱਪਾਂ ਨਾਲ ਸੰਤੁਸ਼ਟ ਨਹੀਂ ਉਹਨਾਂ ਲਈ ਜੀਉਣ ਦਾ ਕੁਝ ਸੁਆਦ ਨਹੀਂ, ਭਾਵੇਂ ਹਰ ਇਕ ਆਪਣੇ ਆਪ ਨੂੰ ਇੱਕ ਜਾਂ ਦੂਸਰੇ ਧਰਮ ਵਾਲਾ ਆਖਦਾ ਹੈ, ਕੋਈ ਹਿੰਦੂ, ਕੋਈ ਮੁਸਲਮਾਨ, ਕੋਈ ਸਿੱਖ, ਕੋਈ ਈਸਾਈ, ਕੋਈ ਬੁੱਧ, ਕੋਈ ਜੈਨ ਇਤਿਆਦਿਕ। ਸੱਚ ਪੁੱਛੋ ਤਾਂ ਧਰਮ ਜਾਂ ਮਜ਼ੁਬ ਆਲਮਗੀਰ ਹੈ ਤੇ ਸਾਰੇ ਸੰਸਾਰ ਦਾ ਇੱਕੋ ਹੈ। ਹਾਂ, ਹਰ ਮਜ਼ੁਬ ਦੀ ਬਾਹਰਲੀ ਸ਼ਕਲ ਦੂਜੇ ਮਜ਼ੁਬਾਂ ਦੀਆਂ ਸ਼ਕਲਾਂ ਤੋਂ ਅੱਡ ਭਾਸਦੀ ਹੈ। ਪਰ ਜੇਕਰ ਹਰੇਕ ਦੀ ਤਹਿ ਤੀਕ ਪੁਜਿਆ ਜਾਏ ਤਾਂ ਇੱਕੋ ਰਾਹ ਤੇ ਇੱਕੋ ਨਿਯਮ ਸਭ ਧਰਮਾਂ ਦੀ ਬੁਨਿਆਦ ਵਿਚ ਕੰਮ ਕਰਦਾ ਨਜ਼ਰ ਆਂਵਦਾ ਹੈ। ਉਹ ਸਾਰੇ ਸੰਸਾਰ ਲਈ ਇੱਕੋ ਹੀ ਹੈ। ਇਨਸਾਨ ਹੋਣ ਕਰਕੇ ਸਭ ਇੱਕੋ ਮਨੁੱਖ ਜ਼ਾਤ ਦੇ ਹਨ ਤੇ ਇਸ ਦਾ ਅੰਦਰੂਨੀ ਆਧਾਰ ਵੀ ਇੱਕੋ ਹੀ ਹੈ। ਵਿਚਾਰ ਕਰਨ ਤੋਂ ਪਤਾ ਲੱਗਦਾ ਹੈ ਕਿ :

ਇਨਸਾਨ ਇਨਸਾਨ ਸਭ ਇੱਕ ਹਨ।

ਮਾਲਕ ਨੇ ਮਨੁਸ਼ ਪੈਦਾ ਕੀਤੇ ਹਨ। ਸਿੱਖ, ਮੁਸਲਮਾਨ, ਈਸਾਈ, ਬੁਧ ਆਦਿ ਪਿੱਛੋਂ ਬਣੇ। ਅੱਜ ਤੋਂ ਪੰਜ ਸੌ ਸਾਲ ਪਹਿਲਾਂ ਸਿੱਖ ਨਹੀਂ ਸਨ, ਤੇਰਾਂ ਸੌ ਸਾਲ ਪਹਿਲਾਂ ਮੁਸਲਮਾਨ ਕੋਈ ਨਹੀਂ ਸੀ, ਦੋ ਹਜ਼ਾਰ ਸਾਲ ਪਹਿਲਾਂ ਈਸਾਈਆਂ ਦਾ ਨਾਮ ਨਿਸ਼ਾਨ ਨਹੀਂ ਸੀ, ਪੰਜ ਹਜ਼ਾਰ ਸਾਲ ਪਹਿਲਾਂ ਬੁੱਧਾਂ ਦੀ ਸੂਝ ਬੂਝ ਹੀ ਨਹੀਂ ਸੀ। ਇਸੀ ਤਰ੍ਹਾਂ ਆਰਯ ਹਿੰਦੂਆਂ ਤੋਂ ਪਹਿਲਾਂ ਕਈ ਕੌਮਾਂ ਆਈਆਂ ਤੇ ਚਲੀਆਂ ਗਈਆਂ। ਇਨਸਾਨ ਇਨਸਾਨ, ਕੀ ਪੂਰਬ ਤੇ ਕੀ ਪੱਛਮ ਵਿਚ, ਸਭ ਇੱਕ ਹੀ ਹਨ। ਕੋਈ ਊਚ ਨੀਚ ਜ਼ਾਤ ਦਾ ਨਹੀਂ। ਸਭ ਦੇ ਅੰਦਰ ਆਤਮਾ ਹੈ, ਜੋ ਮਾਲਕ ਦੀ ਅੰਸ਼ ਹੈ।

ਕਹੁ ਕਬੀਰ ਇਹੁ ਰਾਮ ਕੀ ਅੰਸੁ ॥ (ਗੌਂਡ ਕਬੀਰ, 871)

## ਸੱਚਾ ਮਜ਼ੁਬ ਸਭ ਨਾਲ ਪ੍ਰੇਮ ਕਰਨਾ ਤੇ ਰੱਬ ਨੂੰ ਯਾਦ ਕਰਨਾ ਹੈ

ਸੱਚਾ ਮਜ਼ੁਬ ਕੀ ਹੈ ? ਇਹ ਸਵਾਲ ਪਰਮਪਰਾ ਤੋਂ ਹਰ ਇਕ ਇਨਸਾਨ ਦੇ ਅੰਦਰ ਫੁਰ ਰਿਹਾ ਹੈ। ਇਸ ਪੁਰ ਗ੍ਰੰਥਾਂ ਦੇ ਗ੍ਰੰਥ ਲਿਖੇ ਗਏ ਹਨ। ਕੋਈ ਇਸਦਾ ਜਵਾਬ ਕੁਛ

ਦੇਂਦਾ ਹੈ ਤੇ ਕੋਈ ਕੁਛ। ਪਰ ਇਕ ਸਵਾਲ ਦਾ ਠੀਕ ਜਵਾਬ ਤਾਂ ਇੱਕੋ ਹੀ ਹੋ ਸਕਦਾ ਹੈ। ਇਸ ਪੁਰ ਵਿਚਾਰ ਕਰਨ ਤੋਂ ਪਹਿਲਾਂ ਸਾਨੂੰ ਇਹ ਦੇਖਣਾ ਚਾਹੀਦਾ ਹੈ ਕਿ ਮਜ਼੍ਹਬ ਜਾਂ ਧਰਮ ਦੀ ਗ਼ਰਜ਼ ਕੀ ਹੈ ? ਸਭ ਦਾ ਜਵਾਬ ਇੱਕੋ ਹੀ ਹੈ 'ਪਰਮ ਸੁਖ ਜਾਂ ਮਾਲਕ ਦੀ ਪ੍ਰਾਪਤੀ।' ਤੀਰ ਅੰਦਾਜ਼ ਅਨੇਕ ਹਨ ਪਰ ਸਭ ਦਾ ਨਿਸ਼ਾਨਾ ਇੱਕੋ ਹੀ ਹੈ। ਵਾਹਿਗੁਰੂ ਨਾਲ ਪ੍ਰੇਮ ਕਰਨ ਕਰਕੇ ਉਸ ਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਨਾਲ ਪ੍ਰੇਮ ਕਰਨਾ ਹੈ। ਸਭ ਮਹਾਤਮਾਂ ਦੀਆਂ ਜ਼ਿੰਦਗੀਆਂ ਵਿਚ ਇਹੋ ਅਸੂਲ ਕੰਮ ਕਰਦਾ ਨਜ਼ਰ ਆਇਆ ਹੈ, ਉਹ ਸਭ ਜੀਵਾਂ, ਕੀ ਆਸਤਕ ਤੇ ਕੀ ਨਾਸਤਕ, ਨਾਲ ਪ੍ਰੇਮ ਕਰਦੇ ਹਨ। ਉਹ ਜਾਣਦੇ ਹਨ ਕਿ ਸਭ ਇਕੋ ਜ਼ਾਤ ਤੋਂ ਪੈਦਾ ਹੋਏ ਹਨ, ਇਸ ਲਈ ਸਭ ਇਕ ਸਰੀਰ ਦੇ ਅੰਗ ਹਨ। ਜੇਕਰ ਇਕ ਅੰਗ ਨੂੰ ਦੁਖ ਹੋਵੇ ਤਾਂ ਦੂਸਰੇ ਅੰਗ ਬੇਇਖ਼ਤਿਆਰ ਬੇਚੈਨ ਰਹਿੰਦੇ ਹਨ।

بنی آدم اعضائے یک دیگراند    کہ در آفرینش زیک جوہر اند
چو عضوے بدرد آورد روزگار    دگر عضوہا نماند قرار (شیخ سعدی)

ਸ਼ੇਖ਼ ਫ਼ਰੀਦ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਤੈਨੂੰ ਪ੍ਰੀਤਮ ਦੇ ਮਿਲਣ ਦੀ ਸਿੱਕ ਹੈ ਤਾਂ ਕਿਸੀ ਦਾ ਹਿਰਦਾ ਨਾ ਦੁਖਾਈਂ।

ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥
(ਸਲੋਕ ਫਰੀਦ, 1384)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ਰਮਾਂਦੇ ਹਨ ਕਿ ਜੇਕਰ ਉਹ ਮਾਲਕ ਸਭ ਦੇ ਅੰਦਰ ਹੈ, ਸਭ ਹਿਰਦੇ ਉਸ ਦੇ ਰਹਿਣ ਦੀਆਂ ਜਗ੍ਹਾਂ ਹਨ, ਜੇਕਰ ਕੋਈ ਖ਼ਲਕਤ ਨੂੰ ਦੁਖਾਏ ਤਾਂ ਖ਼ਾਲਕ ਉਸ ਨੂੰ ਸਜ਼ਾ ਦੇਂਦਾ ਹੈ।

ਖ਼ਲਕ ਖ਼ਾਲਕ ਕੀ ਜਾਨ ਕਰ ਖ਼ਲਕ ਦੁਖਾਵੇ ਨਾਹਿ ॥
ਖ਼ਲਕ ਦੁਖੇ ਨੰਦ ਲਾਲ ਜੀ ਖ਼ਾਲਕ ਕੋਪੇ ਤਾਹਿ ॥

ਸਭ ਪਵਿੱਤਰ ਆਤਮਾਂ ਤੇ ਭਗਤਾਂ ਦਾ ਹਮੇਸ਼ਾਂ ਇਕੋ ਹੀ ਮਜ਼੍ਹਬ ਹੁੰਦਾ ਹੈ, "ਮਾਲਕ ਦੀ ਭਗਤੀ ਤੇ ਉਸ ਦੀ ਖ਼ਲਕਤ ਨਾਲ ਪਿਆਰ।" ਇਨਸਾਨ ਤਦ ਹੀ ਇਨਸਾਨ ਅਖਵਾਣ ਦਾ ਅਧਿਕਾਰ ਰੱਖਦਾ ਹੈ, ਜੇਕਰ ਉਸ ਵਿਚ ਇਨਸਾਨੀਅਤ ਦਾ ਗੁਣ ਹੈ। ਇਨਸਾਨ ਇਨਸਾਨ ਨੂੰ ਭਰਾ ਸਮਝੇ, ਉਸਦਾ ਦੁੱਖ ਦਰਦ ਵੰਡੇ, ਦਿਲ ਵਿਚ ਦਰਦ ਰੱਖੇ, ਮਾਲਕ ਤੇ ਉਸਦੀ ਪੈਦਾਇਸ਼ ਲਈ ਅਟੁਟ ਪ੍ਰੇਮ ਰਖੇ। ਜੇਕਰ ਇਹਨਾਂ ਦੀ ਜਗ੍ਹਾ ਈਰਖਾ ਜ਼ੁਲਮ, ਹਰਾਮਖੋਰੀ, ਚੁਗਲ ਖੋਰੀ, ਦੁਸ਼ਮਣੀ, ਲਾਲਚ, ਹਿਰਸ, ਪਖੰਡ, ਵੈਰ ਪਕਸ਼ਪਾਤ ਤੇ ਹਠਧਰਮੀ ਸਾਡੇ ਅੰਦਰ ਵਸਦੇ ਹਨ ਤਾਂ ਸਾਡੇ ਦਿਲ ਦਾ ਸ਼ੀਸ਼ਾ ਸਾਫ਼ ਕਿਵੇਂ ਹੋ ਸਕਦਾ ਹੈ! ਇਹਨਾਂ ਦੇ ਹੁੰਦਿਆਂ ਇਨਸਾਨ ਦੀ ਸਾਰੀ ਖ਼ੁਸ਼ੀ ਤੇ ਮਿਠਾਸ ਉਡ ਜਾਂਦੀ ਹੈ। ਇਸ ਕੁਦਰਤੀ ਮੇਲ ਕਰਕੇ ਸਾਡੇ ਦਿਲ ਦੇ ਸ਼ੀਸ਼ੇ ਵਿਚ ਮਾਲਕ ਦੀ ਝਲਕ ਕਿੱਥੋਂ !

ਰੂਹ ਮਾਲਕ ਦੀ ਅੰਸ਼ ਹੈ। ਇਸ ਦਾ ਦਰਜਾ ਸਭ ਪੈਦਾਇਸ਼ ਵਿੱਚੋਂ ਵੱਡਾ ਹੈ। ਇਕ ਗੁਣ 'ਮਾਲਕ ਤੇ ਉਸ ਦੀ ਪੈਦਾਇਸ਼ ਨਾਲ ਪਿਆਰ' ਜਿਤਨਾ ਵਧੇ, ਉਤਨਾ ਹੀ ਇਨਸਾਨ

ਮਾਲਕ ਦੇ ਨਜ਼ਦੀਕ ਹੁੰਦਾ ਜਾਂਦਾ ਹੈ। ਸਭ ਇਕੋ ਨੂਰ ਤੋਂ ਉਪਜੇ ਹਨ ਤੇ ਉਸ ਦਾ ਨੂਰ ਸਭ ਦੇ ਅੰਦਰ ਚਮਕ ਰਿਹਾ ਹੈ। ਫੇਰ ਇਹਨਾਂ ਵਿਚ ਕੌਣ ਬੁਰਾ ਤੇ ਕੌਣ ਚੰਗਾ ਹੈ ! ਜੁਜ਼ ਤੇ ਕੁਲ (ਅੰਸ ਤੇ ਅੰਸੀ) ਵਿਚ ਕੋਈ ਫ਼ਰਕ ਨਹੀਂ ਹੋ ਸਕਦਾ, ਸਭ ਉਸੀ ਇਕ ਜੌਹਰ ਤੋਂ ਪੈਦਾ ਹੋਏ ਹਨ। ਬਾਹਰੋਂ ਰੰਗ ਰੰਗ ਦੀਆਂ ਸ਼ਕਲਾਂ, ਪੁਸ਼ਾਕਾਂ ਦੇ ਫ਼ਰਕ ਤੇ ਫ਼ਿਰਕਿਆਂ ਦੇ ਝਗੜੇ ਉਹਨਾਂ ਦੇ ਅੰਤਰ ਆਤਮੇ ਇਕ ਹੋਣ ਵਿਚ ਫ਼ਰਕ ਨਹੀਂ ਪਾ ਸਕਦੇ। ਖ਼ਲਕਤ ਨਾਲ ਪ੍ਰੇਮ ਕਰਨਾ ਇਕ ਤਰ੍ਹਾਂ ਮਾਲਕ ਨਾਲ ਹੀ ਪ੍ਰੇਮ ਕਰਨਾ ਹੈ।

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥

(ਪ੍ਰਭਾਤੀ ਕਬੀਰ, 1349)

ਇਹੋ ਸੱਚਾ ਮਜ਼੍ਹਬ, ਸੱਚਾ ਧਰਮ, ਸ਼ਰਾ, ਦੀਨ ਤੇ ਈਮਾਨ ਹੈ। ਸ਼ੇਖ ਸਾਅਦੀ ਸਾਹਿਬ ਨੇ ਇਸ ਲਈ ਫ਼ਰਮਾਇਆ ਹੈ ਕਿ ਹੇ ਮਾਲਕ ! ਤੇਰੀ ਭਗਤੀ ਤੇਰੇ ਬੰਦਿਆਂ ਦੀ ਸੇਵਾ ਕਰਨਾ ਹੈ, ਮਾਲਾ ਫੇਰਣ, ਆਸਣ ਜਮਾ ਕੇ ਬੈਠਾ ਰਹਿਣ ਤੇ ਗੋਦੜੀਆਂ ਪਾ ਲੈਣ ਵਿਚ ਨਹੀਂ :

ਤ੍ਰੀਕਤ ਬਜੁਜ਼ ਖ਼ਿਦਮਤੇ ਖ਼ਲਕ ਨੇਸਤ। ਬਤਸਬੀਹੋ ਸੱਜਾਦਹ ਓ ਦਲਕ ਨੇਸਤ ॥

(ਸ਼ੇਖ ਸਾਅਦੀ)

ਸਭ ਘਟਾਂ ਦੇ ਅੰਦਰ ਮੇਰਾ ਸਾਂਈਂ ਹੈ। ਕੋਈ ਸੇਜ ਉਸ ਤੋਂ ਸੁੰਨੀ ਨਹੀਂ, ਪਰ ਜਿਸ ਘਟ ਦੇ ਅੰਦਰ ਉਹ ਪਰਗਟ ਹੈ ਉਹ ਬਲਿਹਾਰ ਜਾਣ ਯੋਗ ਹੈ।

ਸਭ ਘਟ ਮੇਰਾ ਸਾਂਈਆਂ ਸੁਨੀ ਸੇਜ ਨਾ ਕੋਇ ॥
ਬਲਿਹਾਰੀ ਤਿਸ ਘਟ ਕੇ ਜਾਂ ਘਟ ਪਰਗਟ ਹੋਇ ॥

ਜੇਕਰ ਇਨਸਾਨ ਇਹ ਜਾਣੇ ਕਿ ਸਭ ਘਟ ਮੇਰਾ ਸਾਂਈਂ ਵਸ ਰਿਹਾ ਹੈ, ਕੋਈ ਉਸ ਤੋਂ ਖ਼ਾਲੀ ਨਹੀਂ, ਤਾਂ ਬੇਇਖ਼ਤਿਆਰ ਹਰ ਇਕ ਦਿਲ ਲਈ ਉਸ ਦੇ ਅੰਦਰ ਇੱਜਤ ਹੋਵੇਗੀ।

چو بدانستی کہ در دِل ہا خُدا است      بس تُرا آداب ہر دل مُدعا است

ਤੂੰ ਜ਼ਿੰਦਾ ਦਿਲਾਂ ਦੀ ਪ੍ਰਕਰਮਾ ਕਰ, ਕਿਉਂ ਜੋ ਦਿਲ ਹਜ਼ਾਰਾਂ ਕਾਬਿਆਂ ਤੋਂ ਬਿਹਤਰ ਹੈ। ਕਾਬਾ ਤਾਂ ਹਜ਼ਰਤ ਇਬਰਾਹੀਮ ਦੇ ਬਾਪ ਦਾ ਬੁੱਤਖਾਨਾ ਸੀ, ਪਰ ਇਹ ਦਿਲ ਰੱਬ ਦੇ ਫੇਰਾ ਪਾਣ ਦੀ ਜਗ੍ਹਾ ਹੈ।

کعبہ بنگاہِ خلیل آذر است      دِل گذرگاہِ جلیلِ اکبر است
دِل بدست آور کہ حج اکبر است      از ہزاراں کعبہ یک دِل بہتر است (مولانا روم)

ਕਿਸੀ ਫ਼ਕੀਰ ਨੇ ਕਿਆ ਸੁੰਦਰ ਬਚਨ ਕਿਹਾ ਹੈ, ਕਿ ਐ ਦਿਲ ! ਤੂੰ ਦਿਲਾਂ ਦੀ ਪਰਕਰਮਾਂ ਕਰ, ਕਿਉਂ ਜੋ ਇਹ ਛੁਪਿਆ ਹੋਇਆ ਕਾਬਾ ਹੈ, ਕਾਬਾ ਸ਼ਰੀਫ ਤਾਂ ਹਜ਼ਰਤ ਇਬਰਾਹੀਮ ਨੇ ਬਣਾਇਆ ਸੀ, ਪਰ ਇਹ ਦਿਲ ਉਸ ਰੱਬ ਨੇ ਆਪ ਬਣਾਇਆ ਹੈ।

دِلا طواف دِلاں کُن کہ کعبۂ مخفی است    کہ آں خلیل بناکرد. وایں خُدا خود ساخت

ਦਿਲ ਦੁਖਾਉਣ ਤੋਂ ਮਾਲਕ ਕਦੀ ਪਤੀਜਦਾ ਨਹੀਂ, ਭਾਵੇਂ ਕੋਈ ਹਜ਼ਾਰਾਂ ਪੂਜਾ, ਇਬਾਦਤਾਂ ਤੇ ਤੋਬਾ ਕਰੇ, ਹਜ਼ਾਰਾਂ ਰੋਜ਼ੇ ਰੱਖੇ ਤੇ ਹਰ ਇਕ ਰੋਜ਼ੇ ਨਾਲ ਹਜ਼ਾਰ ਹਜ਼ਾਰ ਹੀ ਨਮਾਜ਼ਾਂ ਪੜ੍ਹੇ ਤੇ ਹਜ਼ਾਰਾਂ ਰਾਤਾਂ ਉਸ ਦੀ ਯਾਦ ਵਿਚ ਗੁਜ਼ਾਰੇ। ਇਹ ਸਭ ਕੁਛ ਮਾਲਕ ਨੂੰ ਮਨਜ਼ੂਰ ਨਹੀਂ ਜੇਕਰ ਉਹ ਕਿਸੀ ਇਕ ਦਿਲ ਨੂੰ ਵੀ ਸਤਾਵੇ।

ہزار زُہد و عبادت ہزار استغفار    ہزار روزہ و ہر روزہ را نماز ہزار
ہزار طاعتِ شب ہا ہزار بیداری    قبول نیست گر خاطرے بیازاری (مغربی)

ਹਾਫ਼ਿਜ਼ ਸਾਹਿਬ ਕਹਿੰਦੇ ਹਨ ਸ਼ਰਾਬ ਪੀ, ਕੁਰਾਨ ਸ਼ਰੀਫ਼ ਸਾੜ, ਕਾਬੇ ਦੇ ਅੰਦਰ ਅੱਗ ਲਾ, ਜੋ ਚਾਹੇ ਕਰ ਪਰ ਮਨੁੱਖਾਂ ਦਾ ਦਿਲ ਨਾ ਦੁਖਾ।

مے خور و مصحف بسوز و آتش اندر کعبہ زن
ہر چہ خواہی کُن ولیکن مردم آزاری مکُن    (حافظ)

ਇਸ ਲਈ ਜਦ ਤੀਕ ਤੂੰ ਖ਼ੁਦਾ ਦੇ ਬੰਦਿਆਂ ਦੀ ਦਿਲਜੋਈ ਨਹੀਂ ਕਰੇਂਗਾ, ਤੂੰ ਮਾਲਕ ਦੀ ਰਜ਼ਾ ਨੂੰ ਪਾਣ ਤੋਂ ਖ਼ਾਲੀ ਰਹੇਂਗਾ। ਜੇਕਰ ਤੂੰ ਚਾਹੁੰਦਾ ਹੈਂ ਕਿ ਮਾਲਕ ਤੇਰੇ ਤੇ ਬਖ਼ਸ਼ਸ਼ ਕਰੇ ਤਾਂ ਤੂੰ ਉਸ ਦੀ ਖ਼ਲਕਤ ਨਾਲ ਨੇਕੀ ਕਰ।

حاصل نشود تُرا رضائے    تا خاطرِ بندگان نہ جوئی
خواہی کہ خدا بر تو بخشد    با خلقِ خدا بکُن نکوئی (شیخ سعدی)

## ਰੱਬ ਵਲੋਂ ਸਭ ਇਨਸਾਨਾਂ ਨੂੰ ਇੱਕੋ ਜੇਹੇ ਹੱਕ ਹਾਸਲ ਹਨ

ਆਓ, ਪਹਿਲਾਂ ਬਾਹਰਲੀ ਹਾਲਤ ਤੇ ਨਜ਼ਰ ਮਾਰੋ। ਰਾਜਾ ਪਰਜਾ, ਅਮੀਰ ਗ਼ਰੀਬ, ਇਕ ਕੌਮ ਜਾਂ ਦੂਸਰੀ ਕੌਮ ਦੇ ਬੰਦੇ, ਸਭ ਦੀ ਪੈਦਾਇਸ਼ ਇਕੋ ਜੇਹੀ ਹੁੰਦੀ ਹੈ। ਸਾਰੇ ਇਨਸਾਨ ਆਪਣੇ ਮਾਤਾ ਪਿਤਾ ਦੇ ਰਕਤ ਤੇ ਵੀਰਜ ਤੋਂ ਉਤਪੰਨ ਹੁੰਦੇ ਹਨ ਤੇ ਇਕੋ ਜੇਹੇ ਸਭ ਮਾਤਾ ਦੇ ਪੇਟ ਵਿਚ ਨੌਂ ਦਸ ਮਹੀਨੇ ਰਹਿ ਕੇ ਇਕੋ ਤਰੀਕੇ ਨਾਲ ਜਨਮ ਲੈਂਦੇ ਹਨ। ਇਹ ਨਹੀਂ ਕਿ ਬ੍ਰਾਹਮਣ ਦੀ ਉਤਪਤੀ ਹੋਰ ਤਰ੍ਹਾਂ ਹੁੰਦੀ ਹੈ ਤੇ ਮੁਸਲਮਾਨ ਦੀ ਹੋਰ ਤਰ੍ਹਾਂ। ਕਬੀਰ ਸਾਹਿਬ ਫ਼ਰਮਾਉਂਦੇ ਹਨ :

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥ (ਗਉੜੀ ਕਬੀਰ, 324)

ਸਭ ਨੂੰ ਮੌਤ ਇਕੋ ਜੇਹੀ ਆਂਵਦੀ ਹੈ। ਇਹ ਨਹੀਂ ਕਿ ਇਕ ਕੌਮ ਦੇ ਆਦਮੀ ਦੀ ਮੌਤ ਇਕ ਤਰ੍ਹਾਂ ਆਵੇ ਤਾਂ ਦੂਸਰੀ ਦੀ ਦੂਸਰੀ ਤਰ੍ਹਾਂ। ਸਭ ਨੂੰ ਬੀਮਾਰੀਆਂ ਇਕੋ ਜੇਹੀਆਂ

ਲਗਦੀਆਂ ਹਨ। ਇਹ ਨਹੀਂ ਕਿ ਇਕ ਕੌਮ ਦੇ ਆਦਮੀ ਨੂੰ ਬੁਖਾਰ ਇਕ ਤਰ੍ਹਾਂ ਚੜ੍ਹਦਾ ਹੈ ਤੇ ਦੂਸਰੀ ਕੌਮ ਦੇ ਬੰਦੇ ਨੂੰ ਦੂਸਰੀ ਤਰ੍ਹਾਂ। ਇਸੀ ਤਰ੍ਹਾਂ ਇਹਨਾਂ ਦੀਆਂ ਬੀਮਾਰੀਆਂ ਦਾ ਇਲਾਜ ਵੀ ਇਕੋ ਜਿਹਾ ਹੁੰਦਾ ਹੈ। ਬੁਖ਼ਾਰ ਦੇ ਉਤਾਰਨ ਲਈ ਇਕੋ ਫੀਵਰ ਮਿਕਸਚਰ ਸਭ ਨੂੰ ਦਿੱਤਾ ਜਾਂਦਾ ਹੈ, ਇਸੀ ਤਰ੍ਹਾਂ ਹੋਰ ਹੋਰ ਬੀਮਾਰੀਆਂ ਦੇ ਇਲਾਜ ਹਨ। ਮੱਛਰ ਕੱਟਦਾ ਹੈ, ਕੀ ਉਹ ਇਕ ਕੌਮ ਦੇ ਆਦਮੀ ਨੂੰ ਕੱਟਦਾ ਹੈ ਤੇ ਦੂਸਰੀ ਕੌਮ ਦੇ ਆਦਮੀ ਨੂੰ ਨਹੀਂ ? ਫੇਰ ਹਸਣਾ ਤੇ ਰੋਣਾ ਸਭ ਦਾ ਇਕੋ ਜੇਹਾ ਹੀ ਹੈ। ਸਰਦੀ ਗਰਮੀ ਸਭਨਾਂ ਨੂੰ ਇਕੋ ਜਹੀ ਲਗਦੀ ਹੈ। ਜ਼ਿੰਦਗੀ ਦੇ ਲੋੜੀਂਦੇ ਪਦਾਰਥ (ਹਵਾ, ਪਾਣੀ, ਸੂਰਜ, ਸਬਜ਼ੀਆਂ ਤੇ ਫਲ ਆਦਿ) ਸਭਨਾਂ ਲਈ ਇਕੋ ਜੇਹੇ ਹਨ।

ਸਭ ਕੌਮਾਂ ਦੇ ਆਦਮੀਆਂ ਦੀ ਬਨਾਵਟ ਵੀ ਇਕੋ ਜੇਹੀ ਹੈ। ਇਕੋ ਜੇਹੀਆਂ ਅੱਖਾਂ, ਇਕੋ ਜਿਹੇ ਕੰਨ, ਇਕੋ ਜੇਹੇ ਜਿਸਮ ਤੇ ਉਸ ਦੇ ਅੰਦਰ ਜਾਨਾਂ ਇਕੋ ਜੇਹੀਆਂ ਹਨ। ਫੇਰ ਇਹ ਜਿਸਮ ਵੀ ਇਕੋ ਤੱਤਾਂ (ਮਿੱਟੀ, ਹਵਾ, ਅੱਗ ਤੇ ਪਾਣੀ) ਦੇ ਬਣੇ ਹਨ। ਇਕੋ ਜ਼ਮੀਨ ਪੁਰ ਤੇ ਇਕੋ ਆਸਮਾਨ ਦੇ ਹੇਠਾਂ ਸਭ ਰਹਿ ਰਹੇ ਹਨ।

## ਜ਼ਾਹਿਰੀ ਮਜ਼੍ਹਬਾਂ ਦੇ ਫ਼ਰਕ ਇਨਸਾਨ ਦੇ ਬਣਾਏ ਹੋਏ ਹਨ, ਜੋ ਉਸਦੀ ਤੰਗਦਿਲੀ ਤੇ ਖ਼ੁਦਗਰਜ਼ੀ ਦਾ ਨਤੀਜਾ ਹੈ।

ਜਦ ਜ਼ਦ ਮਹਾਤਮਾਂ ਦੁਨੀਆਂ ਵਿਚ ਆਂਵਦੇ ਹਨ, ਉਹ ਦੁਨੀਆਂ ਨੂੰ ਸਾਂਝਾ ਉਪਦੇਸ਼ ਦੇਂਦੇ ਹਨ ਕਿ ਮਾਲਕ ਨੇ ਇਨਸਾਨ ਪੈਦਾ ਕੀਤੇ ਹਨ। ਜਿਸ ਤਰ੍ਹਾਂ ਜਿਸਮ ਦੀ ਬੀਮਾਰੀ ਲੱਗ ਕੇ ਉਸਨੂੰ ਨਕਾਰਾ ਕਰ ਦੇਂਦੀ ਹੈ, ਇਸੀ ਤਰ੍ਹਾਂ ਇਨਸਾਨ ਦੇ ਦਿਲ ਨੂੰ ਬੀਮਾਰੀਆਂ ਲੱਗ ਕੇ ਉਸਨੂੰ ਹੈਵਾਨ ਤੋਂ ਵੀ ਵੱਧ ਖੁਆਰ ਕਰ ਦੇਂਦੀਆਂ ਹਨ, ਇਕ ਦੂਜੇ ਦੇ ਖ਼ੂਨ ਦਾ ਪਿਆਸਾ ਕਰ ਦੇਂਦੀਆਂ ਹਨ। ਉਹ ਬੀਮਾਰੀਆਂ ਖ਼ੁਦਗ਼ਰਜ਼ੀ, ਜਹਾਲਤ ਤੇ ਤਅੱਸਬ ਦੀਆਂ ਹਨ, ਜਿਨ੍ਹਾਂ ਵਿਚ ਇਨਸਾਨ ਫਸ ਕੇ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ। ਜਦ ਜਦ ਪਾਕ ਰੂਹਾਂ ਸਭ ਧਰਮਾਂ ਅੰਦਰ ਆਂਵਦੀਆਂ ਹਨ ਉਹ ਇਹ ਸਿਖਾਂਦੀਆਂ ਹਨ ਕਿ ਮਜ਼੍ਹਬਾਂ ਦੇ ਫ਼ਰਕ ਮਜ਼੍ਹਬੀ ਅਭਿਮਾਨ (Religious vanity) ਤੇ ਰੂਹਾਨੀ ਹਉਮੈ (Spiritual egoism) ਦੇ ਸਬੱਬ ਕਰਕੇ ਹੈਨ, ਜੋ ਅੱਡ ਅੱਡ ਮਤਾਂ ਵਾਲਿਆਂ ਦੀ ਤੰਗਦਿਲੀ ਤੇ ਵਹਿਮਾਂ ਕਰਕੇ ਪੈਦਾ ਹੁੰਦੇ ਹਨ। ਮਜ਼੍ਹਬਾਂ ਦੇ ਫ਼ਰਕ ਦਾ ਸਬੱਬ ਵਹਿਮ ਹੈ, ਜਿਸ ਵਿਚ ਖ਼ੁਦਗ਼ਰਜ਼ੀ, ਅਭਿਮਾਨ ਤੇ ਮਜ਼੍ਹਬੀ ਤਅੱਸਬ ਦੇ ਬਿੱਛੂ ਹਨ ਜੋ ਇਨਸਾਨਾਂ ਨੂੰ ਲੜ ਕੇ ਜ਼ਹਿਰ ਚੜ੍ਹਾਂਦੇ ਹਨ ਤੇ ਉਹਨੂੰ ਸਖਤ ਕੁੜੱਲਾਂ ਪਾ ਕੇ ਬੇਚੈਨ ਤੇ ਬੇਹਾਲ ਕਰ ਰਹੇ ਹਨ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ :

ਕੁਫ਼ਰ ਤੇ ਇਸਲਾਮ ਦੋਹਾਂ ਦੇ ਅੰਦਰ ਇਕੋ ਹਕੀਕਤ ਜਲਵਾਗਰ ਹੈ। ਸਾਰੇ ਮਜ਼੍ਹਬਾਂ ਦੇ ਫ਼ਰਕ ਵਹਿਮਾਂ ਕਰਕੇ ਹੈਨ। ਤਅੱਸਬ ਤੇ ਤੰਗ ਦਿਲੀ ਕਰਕੇ ਹੀ ਸ਼ੇਖ ਤੇ ਬ੍ਰਾਹਮਣ ਦਾ ਪਿਆਲਾ ਵੱਖੋ ਵੱਖ ਹੋ ਰਿਹਾ ਹੈ, ਨਹੀਂ ਤੇ ਪਰਮਾਰਥ ਦੇ ਸ਼ਰਾਬਖਾਨੇ ਵਿਚ ਇਕੋ ਸਾਕੀ (ਮੁਰਸ਼ਦ) ਨਾਮ ਦਾ ਨਸ਼ਾ ਪਿਲਾਣ ਵਾਲਾ ਤੇ ਇਕੋ ਪਿਆਲਾ ਚਲ ਰਿਹਾ ਹੈ।

یک حقیقت جلوہ گر در کفر و اسلام ست و بس ۔ اختلافاتِ مذاہب جملہ اوہام است و بس (حافظ)
از تعصب کاسۂ شیخ و برہمن شد جدا ۔ ورنہ در میخانہ یک ساقی و یک جام است و بس

ਸੰਤ ਮਹਾਤਮਾਂ ਦੱਸਦੇ ਹਨ ਕਿ ਸਭ ਦਾ ਪਿਤਾ ਵਾਹਿਗੁਰੂ ਅਕਾਲਪੁਰਖ ਇਕੋ ਹੀ ਹੈ। ਉਹ ਸਭ ਆਲਮਾਂ ਦਾ ਰੱਬ ਹੈ, ਰੱਬ ਉਲਆਲਿਮੀਨ ਹੈ, ਕਿਸੀ ਖਾਸ ਕੌਮ ਜਾਂ ਮਜ਼ਬ ਦਾ ਹੀ ਨਹੀਂ। ਇਨਸਾਨ ਇਨਸਾਨ ਸਭ ਇਕੋ ਹੀ ਹਨ। ਕੋਈ ਮੁੰਡੀਆ, ਕੋਈ ਸੰਨਿਆਸੀ, ਕੋਈ ਜੋਗੀ, ਕੋਈ ਹਿੰਦੂ, ਕੋਈ ਤੁਰਕ, ਕੋਈ ਰਾਫ਼ਜ਼ੀ ਤੇ ਇਮਾਮ ਸਾਫ਼ੀ ਅਖਵਾਂਦਾ ਹੈ, ਪਰ ਮਨੁਸ਼ ਦੀ ਜ਼ਾਤ ਸਭ ਇਕੋ ਹੀ ਹੈ, ਕਰਤਾ ਤੇ ਕਰੀਮ ਇਕੋ ਹੀ ਦੇ ਨਾਮ ਹਨ, ਰਾਜ਼ਕ ਤੇ ਰਹੀਮ ਵੀ ਉਹੀ ਹੈ, ਇਸ ਵਿਚ ਭਿੰਨ ਭੇਦ ਨਹੀਂ। ਇਹ ਨਾਮ ਵੀ ਰਿਸ਼ੀਆਂ, ਮੁਨੀਆਂ ਫ਼ਕੀਰਾਂ ਤੇ ਸੰਤਾਂ ਮਹਾਤਮਾਂ ਦੇ ਰੱਖੇ ਹੋਏ ਹਨ। ਉਹ ਤਾਂ ਅਨਾਮ ਹੈ, ਜਿਸ ਨਾਮ ਨਾਲ ਉਸ ਨੂੰ ਯਾਦ ਕਰੋ, ਉਹ ਹੁੰਗਾਰਾ ਭਰਦਾ ਹੈ।

بنامِ او کہ او نامے ندارد ۔ بہر نامے کہ خوانی سر بر آرد (مولانا روم)

ਭਰਮਾਂ ਵਿਚ ਫਸਣਾ ਨਹੀਂ ਚਾਹੀਦਾ। ਇਕੋ ਮਾਲਕ ਦੀ ਹੀ ਪੂਜਾ ਤੇ ਸੇਵਾ ਕਰਨੀ ਹੈ ਤੇ ਸਭਨਾਂ ਦਾ ਇਕੋ ਗੁਰਦੇਵ ਹੈ। ਸਭ ਉਸ ਮਾਲਕ ਦੇ ਸਰੂਪ ਹਨ ਤੇ ਸਭ ਦੇ ਅੰਦਰ ਇਕੋ ਹੀ ਜੋਤ ਕੰਮ ਕਰ ਰਹੀ ਹੈ ਤੇ ਮਨੁਸ਼ ਦੀ ਜ਼ਾਤ ਸਭ ਇਕੋ ਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਵਾਕ ਹੈ :

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥
ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥15॥ (ਅਕਾਲ ਉਸਤਤ)

ਅਸੀਂ ਸਭ ਇਕੋ ਨੂਰ ਤੋਂ ਪੈਦਾ ਹੋਏ ਹਾਂ।

## ਸਾਰੀਆਂ ਇਬਾਦਤਾਂ, ਪੂਜਾਂ ਤੇ ਧਰਮ ਅਸਥਾਨਾਂ ਦੀ ਗਰਜ਼ ਕੇਵਲ ਮਾਲਕ ਦੀ ਯਾਦ ਦਾ ਕਰਨਾ ਹੈ ਤੇ ਸੱਚਾ ਮੰਦਰ ਇਹ ਸਰੀਰ ਹੈ।

ਜਿਤਨੇ ਤਰੀਕੇ ਇਬਾਦਤ (ਪੂਜਾ) ਦੇ ਹਨ ਸਭ ਦੀ ਗ਼ਰਜ਼ ਇਕੋ ਹੀ ਹੈ। ਧਰਮ ਪੁਸਤਕਾਂ ਵਿਚ ਆਪੋ ਆਪਣੇ ਜ਼ਮਾਨੇ ਅੰਦਰ, ਜਿਸ ਵਿਚ ਉਹ ਰਚੀਆਂ ਗਈਆਂ, ਪੂਜਾ ਤੇ ਇਬਾਦਤ ਦੇ ਤਰੀਕੇ ਅੱਡੋ ਅੱਡ ਦੱਸੇ ਗਏ। ਉਹਨਾਂ ਸਭ ਦੀ ਗ਼ਰਜ਼ ਮਾਲਕ ਲਈ ਪ੍ਰੇਮ

ਪੈਦਾ ਕਰਨਾ ਤੇ ਉਸ ਦੇ ਦਰਸ਼ਨ ਕਰਨਾ ਸੀ। ਜਿਸ ਤਰ੍ਹਾਂ ਤੀਰ ਅੰਦਾਜ਼ ਭਾਵੇਂ ਅਨੇਕਾਂ ਹੀ ਹੋਣ, ਪਰ ਉਹਨਾਂ ਦਾ ਨਿਸ਼ਾਨਾ ਇਕੋ ਹੀ ਹੁੰਦਾ ਹੈ, ਇਸੀ ਤਰ੍ਹਾਂ ਸਭ ਪੂਜਾ ਪਾਠਾਂ ਦਾ ਆਦਿ ਕਾਰਣ ਇਕੋ ਹੀ ਹੈ :-

ਅਪਣੇ ਅਪਣੇ ਮੀਤ ਕੀ ਸਭੀ ਮਨਾਏਂ ਟੇਕ॥
ਰਜਬ ਨਿਸ਼ਾਨਾ ਏਕ ਹੈ ਤੀਰ ਅੰਦਾਜ਼ ਅਨੇਕ॥

ਕੁਰਾਨ ਸ਼ਰੀਫ਼ ਵਿਚ (ਦੇਖੋ ਸੂਰਤ ਨਹਲ ਦਾ ਪੰਜਵਾਂ ਰਕੂ) ਵੀ ਇਹੋ ਦੱਸਿਆ ਹੈ ਕਿ "ਇਨਸਾਨਾਂ ਦੇ ਵਾਸਤੇ ਵੱਖੋ ਵੱਖ ਸ਼ਰੀਅਤਾਂ ਤੇ ਇਬਾਦਤ ਦੇ ਤਰੀਕੇ ਰਚੇ ਗਏ ਤੇ ਹਰੇਕ ਕੌਮ ਵਿਚ ਰਿਸ਼ੀ ਤੇ ਪੈਗ਼ੰਬਰ ਭੇਜੇ ਗਏ।"

ਉਮਰ ਖ਼ਿਆਮ ਜੀ ਫ਼ਰਮਾਂਦੇ ਹਨ ਕਿ ਮੰਦਰ, ਮਸਜਦ, ਗੁਰਦੁਆਰੇ ਤੇ ਗਿਰਜੇ ਸਭ ਹੀ ਰੱਬ ਦੀ ਪੂਜਾ ਦੇ ਅਸਥਾਨ ਹਨ। ਉਹਨਾਂ ਵਿਚ ਘੰਟੇ ਜਾਂ ਸੰਖ ਦਾ ਬਜਾਣਾ ਜ਼ਿੰਦਗੀ ਦਾ ਰਾਗ ਹੈ। ਮਸਜਦ ਵਿਚ ਮੇਹਰਾਬ ਦੇ ਸਾਹਮਣੇ ਨਿਮਾਜ਼ ਤੇ ਗਿਰਜੇ ਵਿਚ ਤਸਬੀਹ (ਮਾਲਾ) ਦੇ ਈਸਾਈਆਂ ਦੇ ਸਲੀਬ ਜਾਂ ਕਰਾਸ (Cross) ਦੇ ਨਿਸ਼ਾਨ ਸਭ ਉਸ ਮਾਲਕ ਦੀ ਇਬਾਦਤ ਦੇ ਵੱਖੋ ਵੱਖ ਨਿਸ਼ਾਨ ਹਨ।

محراب و کلیسا و تسبیح و صلیب     حقا کہ ہمہ نشانۂ بندگی است
بت خانہ و کعبہ خانۂ بندگی است     ناقوس زدن ترانۂ زندگی است (عمر خیام)

ਇਹਨਾਂ ਧਰਮ ਅਸਥਾਨਾਂ ਅੰਦਰ ਬੈਠ ਕੇ ਫੇਰ ਸਾਨੂੰ ਆਪਣੇ ਜਿਸਮ ਦੇ ਸੱਚੇ ਹਰਿਮੰਦਰ, ਮਸਜਦ, ਗੁਰਦੁਆਰੇ ਜਾਂ ਗਿਰਜੇ ਅੰਦਰ ਜਾਣਾ ਪੈਂਦਾ ਹੈ। ਇਬਾਦਤ ਦਾ ਅਸਲ ਸੰਬੰਧ ਸਾਡੇ ਦਿਲ ਨਾਲ ਹੈ, ਇਹ ਕਿਸੀ ਬਾਹਰਮੁਖੀ ਅਸਥਾਨ ਜਾਂ ਇਬਾਦਤ ਦੇ ਤਰੀਕੇ ਦਾ ਮੁਹਤਾਜ ਨਹੀਂ। ਜੇਕਰ ਇਹ ਦਿਲ ਸਾਫ਼ ਤੇ ਪਵਿੱਤਰ ਹੈ, ਉਸ ਵਿਚ ਕੇਵਲ ਸੱਚੇ ਮਾਲਕ ਦੀ ਪੂਜਾ ਕੀਤੀ ਜਾਏ ਤੇ ਉਸ ਤੋਂ ਕੇਵਲ ਉਸੀ ਨੂੰ ਹੀ ਮੰਗਿਆ ਜਾਏ ਤਾਂ ਉਹ ਸਫਲ ਹੁੰਦੀ ਹੈ। ਇਹ ਸਰੀਰ ਹਰਿਮੰਦਰ ਹੈ। (ਦੇਖੋ ਹਰਿਮੰਦਰ ਦਾ ਪ੍ਰਕਰਣ) ਇਹ ਸਭ ਜਗਤ ਹਰਿਮੰਦਰ ਹੈ। ਉਸ ਦੇ ਭਗਤ ਹਰ ਜਗ੍ਹਾ ਉਸ ਦੀ ਪੂਜਾ ਕਰਦੇ ਹਨ ਕਿਉਂਕਿ ਜੋ ਉਹ ਸਭਨੀ ਥਾਈਂ ਹੈ। ਕੁਰਾਨ ਸ਼ਰੀਫ਼ (ਦੇਖੋ ਅਲਬਕਰ) ਵਿਚ ਵੀ ਹਜ਼ਰਤ ਸਾਹਿਬ ਇਹੋ ਫ਼ਰਮਾਂਦੇ ਹਨ, "ਅੱਲਾਹ ਹੀ ਦੀ ਮਲਕੀਅਤ ਹੈ, ਮਸ਼ਰਕ ਵੀ ਤੇ ਮਗ਼ਰਬ ਵੀ, ਜਿਸ ਤਰਫ਼ ਵੀ ਤੁਸੀਂ ਰੁਖ ਕਰੋ, ਉਧਰ ਹੀ ਅੱਲਾਹ ਦਾ ਰੁਖ ਹੈ। ਕਿਉਂ ਜੋ ਅੱਲਾਹ ਤਾਲਹ ਹਰ ਜਾਈ ਤੇ ਹਮਾਦਾਨ ਹੈ।"

ਇਹੋ ਖ਼ਿਆਲ ਅਲਨਿਸਾਈ ਜੀ ਵੀ ਦੇਂਦੇ ਹਨ ਕਿ "ਮੇਰੇ ਵਾਸਤੇ ਸਾਰੀ ਜ਼ਮੀਨ ਮਸਜਦ ਤੇ ਪਾਕ ਹੈ, ਜਿਥੇ ਵੀ ਮੇਰੀ ਉਮਤ ਦੇ ਕਿਸੀ ਆਦਮੀ ਨੂੰ ਨਮਾਜ਼ ਦਾ ਵਕਤ ਆ ਜਾਏ, ਓਥੇ ਹੀ ਅਦਾ ਕਰ ਲਵੇ।" ਅਸਲ ਵਿਚ ਜਿਥੇ ਵੀ ਤੁਸੀਂ ਸ਼ਰਧਾ ਤੇ ਭਾਵਨਾ ਨਾਲ ਮਾਲਕ ਅੱਗੇ ਝੁਕ ਜਾਓ, ਉਹਾ ਪਵਿੱਤਰ ਅਸਥਾਨ ਹੈ।

"All is holy where devotin kneels." (Holmes Oliver wendell. America.)

ਜਿਨ੍ਹਾਂ ਅੰਨ੍ਹਿਆਂ ਦੇ ਗਿਆਨ ਨੇਤ੍ਰ ਨਹੀਂ ਖੁਲ੍ਹੇ ਉਹਨਾਂ ਲਈ ਮਿੱਟੀ ਤੇ ਪਾਣੀ ਦੇ ਮੰਦਰ ਤੇ ਮਸਜਦ ਹੀ ਸਭ ਕੁਝ ਹਨ, ਪਰ ਜੋ ਸਾਹਿਬ ਦਿਲ ਹਨ ਉਹਨਾਂ ਦਾ ਦਿਲ ਹੀ ਸੱਚਾ ਮੰਦਰ ਤੇ ਮਸਜਦ ਹੈ, ਜਿਸ ਵਿੱਚ ਰੱਬ ਮਿਲਦਾ ਹੈ ।

مسجدِ کوراں ز آب وگِل بوَد    مسجد صاحبدلاں را دِل بوَد (مولانا رُوم)

ਮਗ਼ਰਬੀ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੀਤਮ ਤੇਰੀ ਬਗਲ ਵਿਚ ਹੈ । ਤੂੰ ਕਿਉਂ ਬੇਖ਼ਬਰ ਹੈਂ ? ਉਹ ਤਾਂ ਤੇਰੇ ਅੰਦਰ ਹੈ । ਤੂੰ ਦਰ ਬਦਰ ਫਿਰ ਰਿਹਾ ਹੈਂ । ਜੇਕਰ ਉਹ ਜਿਸ ਨੂੰ ਅਸਾਂ ਸਜਦਾ ਕਰਨਾ ਹੈ ਸਾਡੇ ਅੰਦਰ ਹੈ ਤੇ ਅਸੀਂ ਮਸਜਦ ਅੰਦਰ ਜਾਈਏ ਤਾਂ ਸਾਡਾ ਇਹ ਕੰਮ ਬੇਕਾਰੀ ਤੋਂ ਬਿਹਤਰ ਨਹੀਂ ।

یار در پہلوُ چہ را اے بے خبر    یار در تو، تو بگردی در بدر (بُوعلی شاہ قلندر)
گر بوَد مسجوُد اندر دِل وما مسجد رویم ۔ بہتر از بیکاری ایں ہرگز نہ باشد کارِ ما (مغربی)
ابلہاں تعظیمِ مسجد میکنند    در صفائی اہلِ دِل جد میکُنند (مولانا رُوم)

ਨਾ-ਸਮਝ ਲੋਕ ਮਸਜਦ ਕਿਆ ਧਰਮ ਅਸਥਾਨ ਦੀ ਪੂਜਾ ਕਰਦੇ ਹਨ । ਸਚੇ ਪਰਮਾਰਥੀ ਆਪਣੇ ਦਿਲ ਦੇ ਮੰਦਰ ਦੀ ਸਫ਼ਾਈ ਵਿੱਚ ਕੋਸ਼ਿਸ਼ ਕਰਦੇ ਹਨ । ਉਹ ਨਕਲ ਹੈ ਤੇ ਇਹ ਹਕੀਕਤ ਹੈ । ਸੰਤਾਂ ਤੋਂ ਛੁਟ ਹੋਰ ਕੋਈ ਮਸਜਿਦ ਨਹੀਂ । ਤੁਲਸੀ ਸਾਹਿਬ ਇਹੋ ਫ਼ਰਮਾਂਦੇ ਹਨ :

ਨਕਲੀ ਮੰਦਰ ਮਸਜਦੋਂ ਮੇਂ ਜਾਇ ਸਦ ਅਫ਼ਸੋਸ ਹੈ,
ਕੁਦਰਤੀ ਮਸਜਿਦ ਦਾ ਸਾਕਿਨ ਦੁਖ ਉਠਾਨੇ ਕੇ ਲੀਏ ॥

ਕਬੀਰ ਸਾਹਿਬ ਭੀ ਇਹੋ ਖ਼ਿਆਲ ਦ੍ਰਿੜ੍ਹਾਂਦੇ ਹਨ :

ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ ॥

(ਸਲੋਕ ਕਬੀਰ 1375)

ਸੱਚੀ ਮਸਜਿਦ ਯਾ ਮੰਦਰ ਇਹ ਸਰੀਰ ਹੈ ।

ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥

(ਪ੍ਰਭਾਤੀ ਮ: 3, 1346)

Body is the Temple of God.

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਹੇ ਮਾਲਕ ! ਮਸਜਦ ਜਾਂ ਹੋਰ ਧਰਮ ਅਸਥਾਨਾ ਵਿਚ ਜਾਣਾ ਕੇਵਲ ਤੇਰੀ ਯਾਦ ਦਾ ਨਸ਼ਾ ਪੀਣ ਤੇ ਤੇਰਾ ਵਸਾਲ ਪਾਣ ਦੀ ਗ਼ਰਜ਼ ਲਈ ਹੈ । ਇਸ ਤੋਂ ਛੁੱਟ ਉਥੇ ਜਾਣ ਦਾ ਹੋਰ ਕੋਈ ਖ਼ਿਆਲ ਨਹੀਂ ।

غرض ز مسجد و میخانہ    وصالِ شما ست ۔ جُز ایں خیال ندارم گواہ من خُدا است (حافظ)

ਧਰਮ ਅਸਥਾਨ ਮਿੱਟੀ ਤੇ ਪਾਣੀ ਦੇ ਇਨਸਾਨਾਂ ਦੇ ਹੱਥਾਂ ਨਾਲ ਬਣੇ ਹੋਏ ਹਨ ਤੇ ਸਭ ਇਕੋ ਹੀ ਹਨ, ਇਨ੍ਹਾਂ ਵਿਚੋਂ ਉਹ ਹੀ ਚੰਗਾ ਹੈ; ਜਿਥੇ ਮਾਲਕ ਦੀ ਯਾਦ ਦਾ ਜਲਵਾ ਜ਼ਾਹਰ ਹੈ ।

ہرگز مگو کہ کعبہ ز بتخانہ بہتر است    ہر جا کہ است جلوۂ جانانہ خوشتر است (حافظ)

ਦਸਮ ਗੁਰੂ ਸਾਹਿਬ ਇਸ ਖ਼ਿਆਲ ਨੂੰ ਕਿਆ ਸੁੰਦਰ ਤਰੀਕੇ ਨਾਲ ਵਰਣਨ ਕਰਦੇ ਹਨ :

ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,
ਮਾਨਸ ਸਭੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ।
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖਾਕ ਖਾਦ ਆਤਸ਼ ਔ ਆਬ ਕੋ ਰਲਾਉ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਹੀ,
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ ॥

ਗੁਰਬਾਣੀ ਦਸਦੀ ਹੈ ਕਿ ਬਾਹਰ ਕਿਉਂ ਜਾਈਏ, ਘਰ ਵਿਚ ਹੀ ਰੰਗ ਲੱਗਾ ਪਿਆ ਹੈ । ਗੁਰੂ ਦੀ ਕ੍ਰਿਪਾ ਨਾਲ ਆਪਣੇ ਮਨ ਮੰਦਰ ਵਿਚ ਮਾਲਕ ਮਿਲ ਜਾਂਦਾ ਹੈ । ਬਾਹਰ ਜਿਥੇ ਵੀ ਜਾਓ, ਜਲ ਤੇ ਮਿੱਟੀ ਦੇ ਮਕਾਨ ਬਣੇ ਹੋਏ ਹਨ । ਸਭ ਗ੍ਰੰਥ ਸੋਧ ਦੇਖੋ, ਓਹ ਇਹੋ ਕਹਿੰਦੇ ਹਨ ਕਿ ਓਹ ਹਰ ਥਾਂ ਤੇ ਹੈ, ਉਥੇ ਤਾਂ ਜਾਹੀਏ ਜੇਕਰ ਉਹ ਇਥੇ ਨਾ ਹੋਵੇ । ਪਰ ਇਹ ਭਰਮ ਸਤਿਗੁਰ ਦੇ ਮਿਲਣ ਕਰਕੇ ਦੂਰ ਹੁੰਦੇ ਹਨ :

ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥1॥
ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥1॥
ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥2॥
ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥3॥1॥

(ਬਸੰਤ ਰਾਮਾਂ ਨੰਦ, 1195)

ਬਾਹਰ ਮੰਦਰਾਂ, ਮਸਜਦਾਂ, ਧਰਮਸ਼ਾਲਾਂ ਤੇ ਗਿਰਜਿਆਂ ਵਿਚ ਜਾਣ ਦੀ ਗ਼ਰਜ਼ ਕੇਵਲ ਮਾਲਕ ਦੀ ਕਿਸੀ ਨਾ ਕਿਸੀ ਤਰੀਕੇ ਨਾਲ ਯਾਦ ਕਰਨ ਦੀ ਹੈ । ਭਗਤਾਂ ਦੇ ਨਜ਼ਦੀਕ ਇਹਨਾਂ ਦਾ ਮੰਤਵ ਕੇਵਲ ਇਤਨਾ ਹੀ ਹੈ ।

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ, ਭਾਵੇਂ ਕੋਈ ਰਾਮ ਕਹੇ ਜਾਂ ਖ਼ੁਦਾ, ਗੁਸਾਈਂ ਨੂੰ ਸੇਵੇ ਜਾਂ ਅੱਲਾਹ, ਸਭ ਇਕੋ ਹੀ ਕਰਨ ਕਾਰਨ ਕਰੀਮ ਹੈ । ਉਹ ਕਰੀਮ ਸਭ ਪਰ ਕਿਰਪਾ

ਧਾਰ ਰਿਹਾ ਹੈ, ਕੋਈ ਤੀਰਥਾਂ ਪਰ ਨ੍ਹਾਏ ਜਾਂ ਹਜ ਨੂੰ ਜਾਏ, ਕੋਈ ਪੂਜਾ ਕਰੇ ਜਾਂ ਸਿਰ ਨੂੰ ਨਿਵਾਏ ਕੋਈ ਬੇਦਾਂ ਨੂੰ ਪੜ੍ਹੇ ਜਾਂ ਹੋਰ ਹੋਰ ਧਰਮ ਪੁਸਤਕਾਂ ਦਾ ਪਾਠ ਕਰੇ, ਨੀਲੇ ਕਪੜੇ ਪਹਿਨੇ ਜਾਂ ਸਫੈਦ ਬਾਣਾ ਰਖੇ; ਕੋਈ ਤੁਰਕ ਅਖਵਾਏ ਜਾਂ ਹਿੰਦੂ; ਕੋਈ ਬਹਿਸ਼ਤਾਂ ਨੂੰ ਲੋਚੇ ਜਾਂ ਸੁਰਗਾਂ ਆਦਿ ਨੂੰ; ਇਹਨਾਂ ਸਭਨਾਂ ਵਿੱਚੋਂ ਜੋ ਮਾਲਕ ਦੇ ਹੁਕਮ ਨੂੰ (ਦੇਖੋ ਹੁਕਮ ਦਾ ਪ੍ਰਕਰਣ) ਪਛਾਣਦਾ ਹੈ, ਕੇਵਲ ਉਹੀ ਮਾਲਕ ਦੇ ਸਚੇ ਭੇਦ ਨੂੰ ਪਾ ਸਕਦਾ ਹੈ।

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥1॥
ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥1॥ਰਹਾਉ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥2॥
ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥3॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰ ਗਿੰਦੂ ॥4॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥5॥
(ਰਾਮਕਲੀ ਮ: 5, ਪੰ. 885)

ਹਿੰਦੂਆਂ ਦੀਆਂ ਧਰਮਾਂ ਪੁਸਤਕਾਂ ਸੰਸਕ੍ਰਿਤ ਜ਼ਬਾਨ ਵਿਚ ਹਨ, ਮੁਸਲਮਾਨਾਂ ਦੀਆਂ ਕਿਤਾਬਾਂ, ਅਰਬੀ ਜਾ ਫ਼ਾਰਸ਼ੀ ਜ਼ਬਾਨ ਵਿਚ, ਸਿੱਖਾਂ ਦੀ ਗੁਰਬਾਣੀ ਪੰਜਾਬੀ, ਹਿੰਦੀ ਆਦਿਕਾਂ ਵਿਚ, ਅੰਜੀਲ ਆਦਿ ਪੁਸਤਕਾਂ ਅੰਗਰੇਜ਼ੀ ਜਾਂ ਲਾਤੀਨੀ ਵਿਚ ਹਨ । ਹੋਰ ਹੋਰ ਮਜ਼੍ਹਬੀ ਪੁਸਤਕਾਂ ਉਨ੍ਹਾਂ ਨੂੰ ਪ੍ਰਚਲਤ ਕਰਨ ਵਾਲਿਆਂ ਦੀਆਂ ਅੱਡ ਅੱਡ ਬੋਲੀਆਂ ਵਿਚ ਹਨ । ਮਾਲਕ ਅੱਗੇ ਜ਼ਬਾਨਾਂ ਦਾ ਕੋਈ ਫ਼ਰਕ ਨਹੀਂ, ਉਹ ਤਾਂ ਕੇਵਲ ਮਾਲਕ ਦਾ ਪ੍ਰੇਮ ਪ੍ਰਗਟ ਕਰਨ ਦਾ ਜ਼ਰੀਆ ਹਨ ਤੇ ਉਹਨਾਂ ਕਰਕੇ ਹਕੀਕਤ ਤੋਂ ਜਾਣੂ ਹੋਣਾ ਹੈ । ਉਹ ਮਾਲਕ Unwritten Law ਤੇ Unspoken Language ਹੈ, ਉਹ ਲਾਬਿਆਨੀ ਦੀ ਜ਼ਬਾਨ ਅੰਦਰ ਹੈ । ਉਥੇ ਕੋਈ ਜ਼ਬਾਨ ਨਹੀਂ, ਨਾ ਇਕ, ਨਾ ਦੂਸਰੀ, ਕਿਸੀ ਜ਼ਬਾਨ ਦੀ ਕੋਈ ਖ਼ਾਸ ਪਵਿੱਤਰਤਾ ਨਹੀਂ, ਇਹ ਕੇਵਲ ਖ਼ਿਆਲਾਤ ਦੇ ਜ਼ਾਹਰ ਕਰਨ ਦਾ ਜ਼ਰੀਆ ਹਨ । ਜਿਸ ਵਿਚ ਵੀ ਹੋਵੇ ਮਾਲਕ ਦੀ ਪ੍ਰੇਮ ਭਰੀ ਕਹਾਣੀ ਨੂੰ ਸੁਣੋ ਤੇ ਸੁਣਾਓ । ਏਹੋ ਖ਼ਿਆਲ ਹਾਫਜ਼ ਸਾਹਿਬ ਜੀ ਫ਼ਰਮਾਂਦੇ ਹਨ । ਪਰਮਾਰਥ ਵਿਚ ਕੋਈ ਜ਼ਬਾਨ ਵੀ ਹੋਵੇ, ਤੁਰਕੀ ਜਾਂ ਤਾਜੀ (ਅਰਬੀ) ਸਭ ਇਕੋ ਹੀ ਹੈਸੀਅਤ ਰੱਖਦੀਆਂ ਹਨ । ਉਸ ਪ੍ਰੀਤਮ ਦੀ ਪ੍ਰੇਮ ਕਹਾਣੀ ਨੂੰ ਸੁਣਾਓ, ਭਾਵੇਂ ਤੁਸੀਂ ਕਿਸੀ ਜ਼ਬਾਨ ਵਿਚ ਉਸ ਨੂੰ ਅਦਾ ਕਰ ਸਕਦੇ ਹੋਵੋ ।

یکے است ترکی و تازی دریں معاملہ حافظ    حدیثِ عشق بیاں کن بہر زبان کہ تو دانی (حافظ)

ਕੋਈ ਇਕ ਕੌਮ ਦਾ ਹੋਵੇ ਜਾਂ ਦੂਸਰੀ ਦਾ, ਇਕ ਮੁਲਕ ਦਾ ਜਾ ਦੂਸਰੇ ਮੁਲਕ ਦਾ, ਸਭੀ ਇਕੋ ਮਾਲਕ ਦੇ ਬੱਚੇ ਹਨ ਤੇ ਇਕੋ ਬਾਗ਼ ਦੇ ਰੰਗ ਬਰੰਗੇ ਫੁੱਲ ਹਨ । ਇਕੋ ਜੇਹੀ ਆਬੋ ਹਵਾ ਵਿਚ ਅਸੀਂ ਪਲ ਰਹੇ ਹਾਂ । ਇਕੋ ਜ਼ਮੀਨ ਪੁਰ ਤੇ ਇਕੋ ਆਸਮਾਨ ਦੇ ਤਲੇ ਅਸੀਂ ਵਸਦੇ ਹਾਂ । ਨਾਹਕ ਛੋਟੇ ਛੋਟੇ ਦਾਇਰੇ ਬਣਾ ਕੇ ਉਹਨਾਂ ਵਿਚ ਫਸ ਰਹੇ ਹਾਂ । ਇਹਨਾਂ ਦੀ ਗ਼ਰਜ਼ ਸਾਨੂੰ ਤਨ ਮਨ ਦੇ ਪਿੰਜਰੇ ਤੋਂ ਆਜ਼ਾਦ ਕਰਨਾ ਸੀ, ਉਲਟੇ ਸਾਡੇ ਬੰਧਨ ਦਾ ਕਾਰਨ ਬਣੇ ਪਏ ਹਨ ।

ਮਸਜਦ ਹੋਵੇ ਜਾਂ ਬੁਤਖਾਨਾ, ਦੋਵੇਂ ਇਕੋ ਚਰਾਗ਼ ਤੋਂ ਰੌਸ਼ਨ ਹੋ ਰਹੇ ਹਨ । ਫਿਰ ਹੈਰਾਨੀ ਵਾਲੀ ਗੱਲ ਹੈ ਇਹ ਬਿਖਾਧ ਕਿਉਂ ਹੈ !

از یک چراغ مسجد و بت خانہ روشن است    در حیرتم کہ دشمنیٔ کفر و دیں چرا است

ਮਸਜਦ ਹੋਵੇ ਜਾਂ ਮੰਦਰ, ਗੁਰਦੁਆਰਾ ਹੋਵੇ ਜਾਂ ਗਿਰਜਾ, ਇਹਨਾਂ ਅੰਦਰ ਜਾਣਾ ਵਾਲਿਆਂ ਦਾ ਮੁਖ ਮੰਤਵ ਉਸ ਇੱਕੋ ਪ੍ਰੀਤਮ ਦਾ ਪਾਣਾ ਹੀ ਹੈ । ਦੋ ਪੱਥਰਾਂ ਦੀ ਸ਼ਕਲ ਵੱਖੋ ਵੱਖਰੀ ਹੋਣ ਪੁਰ ਵੀ ਉਹਨਾਂ ਤੋਂ ਪੈਦਾ ਹੋਈ ਅਗਨੀ ਦੇ ਰੰਗ ਵਿਚ ਕੋਈ ਫ਼ਰਕ ਨਹੀਂ ਹੁੰਦਾ ।

نیست غیر از یک صنم در پردۂ دیر و حرم    کے شود آتش دو رنگ از اختلافِ سنگہا

ਸਭ ਮਜ਼ਬਾਂ ਤੇ ਮਿੱਲਤਾਂ ਦੇ ਨਾਮ ਲੇਵਾ ਇਕੋ ਮਾਲਕ ਦਾ ਆਦਰਸ਼ ਰੱਖਦੇ ਹੋਏ ਵੀ ਆਪਸ ਵਿਚ ਲੜ ਲੜ ਕੇ ਮਰ ਰਹੇ ਹਨ । ਇਹ ਦੇਖ ਕੇ ਕੁਦਰਤੀ ਤੌਰ ਪਰ ਇਹਨਾਂ ਨਾਮਸਝ ਸ਼ੇਖਾਂ ਤੇ ਪੰਡਤਾਂ ਅਤੇ ਮਜ਼ਬਾਂ ਦੇ ਨਾਮ ਤਕ ਤੋਂ ਲੋਕਾਂ ਦੇ ਦਿਲਾਂ ਵਿਚ ਨਫ਼ਰਤ ਵੱਧ ਰਹੀ ਹੈ ।

از آنروز یکہ دیدم اختلافِ مذہب و ملّت    مرا با شیخ ربطے نیست دِنے با برہمن ہم

ਅੱਜ ਤਨਖ਼ਾਹਦਾਰ ਪ੍ਰਚਾਰਕ ਹੋਣ ਕਰਕੇ ਮਜ਼ਬਾਂ ਦੇ ਅੱਡੇ ਸਭ ਵਿਉਪਾਰ ਦੇ ਅੱਡੇ ਬਣ ਰਹੇ ਹਨ । ਸ਼ਰਧਾ, ਵਿਸ਼ਵਾਸ ਤੇ ਸੱਚ ਦਾ ਅਭਾਵ ਹੋ ਰਿਹਾ ਹੈ । ਇਹ ਦੇਖ ਦੇਖ ਕੇ ਰੱਬ ਦੇ ਆਸ਼ਕ ਇਹਨਾਂ ਤੋਂ ਅਟੰਕ ਰਹਿੰਦੇ ਹਨ । ਇਸ ਹਾਲਤ ਦਾ ਫੋਟੋ ਸਾਈਂ ਬੁੱਲ੍ਹੇ ਸ਼ਾਹ ਜੀ ਕੇਹੇ ਦਰਦਨਾਕ ਲਫ਼ਜ਼ਾਂ ਵਿਚ ਖਿੱਚਦੇ ਹਨ :

ਧਰਮਸਾਲੇ ਧੜਵਾਈ ਰਹਿੰਦੇ, ਠਾਕਰ ਦੁਆਰੇ ਠੱਗ ॥
ਮਸੀਤਾਂ ਵਿਚ ਕਸਬੀ ਰਹਿੰਦੇ, ਆਸ਼ਕ ਰਹਿਣ ਅਲੱਗ ॥

ਇਨਸਾਨ ਇਨਸਾਨ ਵਿਚ ਦੁਸ਼ਮਣੀ ਤੇ ਇਕ ਦੂਸਰੇ ਤੋਂ ਨਫ਼ਰਤ ਓਹਨਾਂ ਬੇਸਮਝ ਆਦਮੀਆਂ ਦੀ ਕਾਂਟ ਛਾਂਟ ਦਾ ਨਤੀਜਾ ਹੈ ਜੋ ਆਪ ਖ਼ੁਦ ਗ਼ਰਜ਼ੀ, ਜਹਾਲਤ ਤੇ ਤਅੱਸਬ ਦਾ ਸ਼ਿਕਾਰ ਹਨ । ਗੁਰਬਾਣੀ ਵਿਚ ਉਹਨਾਂ ਨੂੰ ਮਨਮੁਖ (ਦੇਖੋ ਮਨਮੁਖ ਦਾ ਪ੍ਰਕਰਣ, ਭਾਗ ਦੂਜਾ) ਕਰਕੇ ਕਿਹਾ ਹੈ, ਜੋ ਅਵਿਦਿਆ ਤੇ ਖ਼ੁਦਗ਼ਰਜ਼ੀ ਵਿਚ ਫਸੇ ਹੋਣ ਕਰਕੇ ਤੰਗਦਿਲੀ ਵਿਚ ਹੋਏ ਸਭਨਾਂ ਨੂੰ ਕੋਸਦੇ ਤੇ ਦਰਜ਼ੀਆਂ ਵਾਂਗ ਬੇਦਰੇਗ ਕਤਰਦੇ ਚਲੇ ਜਾਂਦੇ ਹਨ । ਉਹਨਾਂ ਦਾ ਮੁਖ ਮੰਤਵ ਆਪਣੇ ਆਪ ਦੀ ਵਡਿਆਈ ਹੁੰਦਾ ਹੈ ਤੇ ਖ਼ੁਦਗ਼ਰਜ਼ੀ ਕਰਕੇ ਦੂਸਰਿਆਂ ਦੇ ਹੱਕਾਂ ਨੂੰ ਖੋਹਣ ਵਿਚ ਲੱਗੇ ਰਹਿੰਦੇ ਹਨ । ਉਹਨਾਂ ਨੂੰ ਕਿਸੀ ਹੋਰ ਦੀ ਵਡਿਆਈ ਭਾਂਵਦੀ ਨਹੀਂ । ਉਹਨਾਂ ਦੇ ਉਲਟ ਇਕ ਹੋਰ ਕਿਸਮ ਦੇ ਲੋਕ ਹਨ ਜੋ ਗੁਰਮੁਖ ਹਨ (ਦੇਖੋ ਗੁਰਮੁਖ ਦਾ ਪ੍ਰਕਰਣ, ਭਾਗ ਦੂਜਾ) ਜੋ ਪਰਉਪਕਾਰ ਦੇ ਪੰਜ ਹੁੰਦੇ ਹਨ ਤੇ ਮਾਲਕ ਨਾਲ ਪ੍ਰੇਮ ਤੇ ਉਸ ਦੀ ਸਾਰੀ ਪੈਦਾਇਸ਼ ਨਾਲ ਭ੍ਰਾਤਰੀ ਭਾਵ ਰੱਖਦੇ

ਹਨ। ਹਜ਼ਰਤ ਮੁਹੰਮਦ ਸਾਹਿਬ ਉਹਨਾਂ ਨੂੰ ਮੋਮਨ ਆਖਦੇ ਹਨ। ਕੁਰਾਨ ਸ਼ਰੀਫ਼ ਵਿਚ ਮੋਮਨ ਦੀ ਤਾਰੀਫ਼ ਫ਼ਰਮਾਈ ਹੈ ਕਿ ਮੋਮਨ ਸਭ ਨਬੀਆਂ ਦੀ, ਜਿਨ੍ਹਾਂ ਦਾ ਜ਼ਿਕਰ ਕੁਰਾਨ ਸ਼ਰੀਫ਼ ਵਿਚ ਕਰ ਦਿੱਤਾ ਗਿਆ ਹੈ ਤੇ ਉਹਨਾਂ ਨਬੀਆਂ ਦਾ ਜਿਨ੍ਹਾਂ ਦਾ ਜ਼ਿਕਰ ਉਸ ਵਿਚ ਨਹੀਂ ਵੀ ਕੀਤਾ ਗਿਆ, ਸਭ ਦੀ ਇੱਜ਼ਤ ਕਰਦਾ ਹੈ।

## ਸੱਚਾਈਆਂ ਸਭ ਮਜ਼੍ਹਬਾਂ ਦੀਆਂ ਸਾਂਝੀਆਂ ਹਨ ਤੇ ਇਕੋ ਉਪਦੇਸ਼ ਦੇਂਦੀਆਂ ਹਨ ।

ਸੱਚਾਈਆਂ (Truths) ਕਿਆ ਇਖ਼ਲਾਕੀ (ਧਰਮ-ਨੀਤਕ) ਤੇ ਕਿਆ ਰੂਹਾਨੀ (ਆਤਮਕ) ਸਭ ਮਜ਼੍ਹਬਾਂ ਵਿਚ ਇਨਸਾਨ ਲਈ ਇਕੋ ਹੀ ਜੇਹੀਆਂ ਦਿੱਤੀਆਂ ਗਈਆਂ ਹਨ । ਸਭ ਦੇ ਅੰਦਰ ਇਸੀ ਗੱਲ ਦਾ ਮੁਖ ਉਪਦੇਸ਼ ਹੈ ਕਿ ਇਨਸਾਨ ਸ਼ੁਭ ਕਰਮ ਕਰੇ ਤੇ ਉਸ ਰੱਬ ਦੀ ਡੋਰੀ ਨੂੰ ਪਕੜੇ ਤੇ ਉਸ ਵਿਚ ਸਮਾ ਜਾਏ (ਦੇਖੋ ਸਿੱਖ ਤੇ ਗੁਰਮੁਖ ਦਾ ਪ੍ਰਕਰਣ, ਭਾਗ ਦੂਜਾ) ਸਭ ਮਜ਼੍ਹਬਾਂ ਦਾ ਆਦਿ ਕਾਰਣ ਪਰਮਾਤਮਾ ਹੈ । ਰੱਬ ਨੂੰ ਜਾਣੋ, ਰੱਬ ਨਾਲ ਜੁੜੋ, ਉਸ ਦੀ ਭਗਤੀ ਕਰੋ, ਮਨੁਸ਼ ਜਾਤੀ ਨਾਲ ਭ੍ਰਾਤ੍ਰੀ ਭਾਵ ਰੱਖਦੇ ਹੋਏ ਉਸ ਦੀ ਸੇਵਾ ਕਰੋ ਤੇ ਆਪਣੇ ਆਪ ਨੂੰ ਜਾਣੋ । ਵੇਦ ਕਹਿੰਦਾ ਹੈ "ਸਭ ਮਿਲ ਕੇ ਉਸ ਪਰਮਾਤਮਾ ਦੀ ਪੂਜਾ ਕਰੋ ।" (ਅਥਰਵ ਵੇਦ 3-30-5) ਜੇਕਰ ਇਨਸਾਨ ਰੱਬ (God) ਨੂੰ ਮੰਨ ਕੇ ਤੇ ਨਾਮ (God in action) ਨਾਲ (ਦੇਖੋ ਨਾਮ ਦਾ ਪ੍ਰਕਰਣ) ਲਗ ਕੇ ਨੇਕੀ ਦਾ ਕਰਮ ਕਰਨ ਲੱਗ ਜਾਏ, ਤਾਂ ਇਹ ਸਭ ਤੋਂ ਸਰੇਸ਼ਟ ਧਰਮ ਹੈ, ਜਿਸ ਦਾ ਉਪਦੇਸ਼ ਸਭ ਸੰਤ ਮਹਾਤਮਾਂ ਦੁਨੀਆਂ ਵਿਚ ਦੇਂਦੇ ਚਲੇ ਆਏ । ਇਹ ਆਲਮਗੀਰ (ਸਭ ਦੁਨੀਆਂ ਦਾ ਸਾਂਝਾ) ਮਜ਼੍ਹਬ (Universal Religion) ਹੈ, ਜੋ ਸਭ ਇਨਸਾਨਾਂ ਦਾ ਇਕੋ ਹੀ ਹੈ । ਇਹ ਨਾ ਕਦੇ ਬਦਲਿਆ ਹੈ ਤੇ ਨਾ ਕਦੇ ਬਦਲੇਗਾ । ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਸਭ ਧਰਮਾਂ ਵਿਚੋਂ ਸਰੇਸ਼ਟ ਧਰਮ ਕੋਹੜਾ ਹੈ, ਇਹੋ ਕਿ ਹਰਿ ਦੇ ਨਾਮ ਨੂੰ ਜਪੋ ਜੋ ਸਭ ਤੋਂ ਨਿਰਮਲ ਕਰਮ ਹੈ ।

ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥

(ਗਉੜੀ ਮ: 5, 266)

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥

(ਸੋਰਠਿ ਮ: 5, 642)

ਗੁਰੂ ਅਰਜਨ ਸਾਹਿਬ ਜੀ ਨੇ ਸਭ ਮਹਾਤਮਾਂ, ਬਾਵੇਂ ਉਹ ਹਿੰਦੂ ਸਨ ਜਾਂ ਮੁਸਲਮਾਨ, ਉੱਚੀ ਨੀਚੀ ਜਾਤ ਦਾ ਭਿੰਨ ਭੇਦ ਨਾ ਰਖਦੇ ਹੋਏ ਉਹਨਾਂ ਦੀਆਂ ਅਮੋਲ ਬਾਣੀਆਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਜਗ੍ਹਾ ਦਿੱਤੀ । ਇਹ ਇਸ ਗੱਲ ਦਾ ਸਬੂਤ ਹੈ ਕਿ ਹਕੀਕਤ ਇਕ ਹੈ ਤੇ ਉਸਦੇ ਨਾਉਂ ਅੱਡੋ ਅੱਡ ਹੋਣ ਪੁਰ ਵੀ ਉਸ ਵਿਚ ਕੋਈ ਫ਼ਰਕ ਨਹੀਂ । ਐਸੀਆਂ ਹਸਤੀਆਂ ਜੋ ਦੁਨੀਆਂ ਦੀ ਕਿਸੀ ਕੌਮ ਵਿਚ ਭੀ ਆਇਆ ਕਰਦੀਆਂ ਹਨ, ਉਹ ਪਸ਼ੂ ਵਤ ਕਰਤੂਤਾਂ ਕਰਨ ਵਾਲੇ ਇਨਸਾਨਾਂ ਨੂੰ ਇਨਸਾਨੀਅਤ ਦਾ ਸਬਕ ਦੇਂਦੀਆਂ ਹਨ ਤੇ ਉਹਨਾਂ ਨੂੰ ਮਾਲਕ ਦੇ ਗੁਣਾਂ ਨਾਲ ਭਰਪੂਰ ਕਰ ਕੇ ਮਾਲਕ ਨਾਲ ਜੋੜ

ਜਾਂਦੀਆਂ ਹਨ । ਉਹ ਮਜ਼੍ਹਬਾਂ ਦੀਆਂ ਤੰਗਦਿਲੀਆਂ ਤੋਂ ਪਾਕ ਤੇ ਸ਼ਰਾ ਦੀਆਂ ਜਕੜਾਂ ਤੋਂ ਆਜ਼ਾਦ ਰਹਿੰਦੀਆਂ ਹਨ । ਸਾਰੇ ਮਜ਼੍ਹਬ ਉਹਨਾਂ ਦੇ ਆਪਣੇ ਹੁੰਦੇ ਹਨ । ਉਹਨਾਂ ਦੀ ਨਜ਼ਰ ਰੂਹ ਪੁਰ ਹੁੰਦੀ ਹੈ, ਜਿਸਮ ਪੁਰ ਨਹੀਂ । ਉਹ ਰੂਹ ਦੀ ਉੱਨਤੀ ਦਾ ਮਾਰਗ ਦੱਸ ਕੇ ਵਿਛੜੀਆਂ ਰੂਹਾਂ ਨੂੰ ਮਾਲਕ ਨਾਲ ਜੋੜਦੀਆਂ ਹਨ ਤੇ ਸੱਚੇ ਭ੍ਰਾਤ੍ਰੀ ਭਾਵ ਨੂੰ ਕਾਇਮ ਕਰਦੀਆਂ ਹਨ । ਉਹਨਾਂ ਦਾ ਕੰਮ ਇਨਸਾਨਾਂ ਨੂੰ ਪ੍ਰੇਮ ਦੀ ਲੜੀ ਵਿਚ ਪਰੋਣ ਦਾ ਹੁੰਦਾ ਹੈ । ਉਹਨਾਂ ਦਾ ਕੰਮ ਜੋੜਨਾ ਹੈ (ਜੋ ਇਲਾਹੀ ਹੁਕਮ ਹੈ) ਤੋੜਨਾ ਨਹੀਂ ।

تو برائے وصل کردن آمدی ۔ نے برائے فصل کردن آمدی (مولانا روم)

ਅਰਥ—ਤੈਨੂੰ ਦੁਨੀਆਂ (ਰੱਬ ਨਾਲ) ਜੋੜਨ ਲਈ ਭੇਜਿਆ ਗਿਆ ਸੀ, (ਰੱਬ ਨਾਲੋਂ) ਤੋੜਨ ਲਈ ਨਹੀਂ ।

ਅਜੇਹੇ ਸੰਤਾਂ ਜਾਂ ਫ਼ਕੀਰਾਂ ਨੂੰ ਹਿੰਦੂਆਂ, ਮੁਸਲਮਾਨਾਂ ਜਾਂ ਹੋਰ ਹੋਰ ਕੌਮਾਂ ਦਾ ਭਿੰਨ ਭੇਦ ਨਹੀਂ ਹੁੰਦਾ । ਗੁਰੂ ਨਾਨਕ ਸਾਹਿਬ ਜਿਥੇ ਹਿੰਦੂਆਂ ਦੇ ਤੀਰਥਾਂ ਤੇ ਗਏ, ਉਥੇ ਮੁਸਲਮਾਨਾਂ ਦੇ ਮੱਕੇ ਮਦੀਨੇ ਵੀ ਪਹੁੰਚੇ । ਹਰੇਕ ਮਤ ਤੇ ਕੌਮ ਦੇ ਮਹਾਂ ਪੁਰਖਾਂ ਨੂੰ ਮਿਲ ਕੇ ਸਭ ਮਨੁਸ਼ਾਂ ਨੂੰ ਉਸ ਮਾਲਕ ਦੀ ਏਕਤਾ ਤੇ ਮਨੁਸ਼ਾਂ ਦੇ ਭਾਈ ਭਾਈ ਹੋਣ ਦਾ (Fatherhood of God and Brotherhood of man) ਉਪਦੇਸ਼ ਦੇਂਦੇ ਰਹੇ ।

ਗੁਰੂ ਅਰਜਨ ਸਾਹਿਬ, ਹਜ਼ਰਤ ਮੀਆਂ ਮੀਰ ਸਾਹਿਬ ਤੇ ਛੱਜੂ ਭਗਤ ਬੜੇ ਪੱਕੇ ਮਿੱਤਰ ਸਨ । ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਮੁਸਲਮਾਨਾਂ ਨੂੰ ਇਬਾਦਤ ਕਰਨ ਲਈ ਮਸਜਦ ਬਣਵਾ ਕੇ ਦਿੱਤੀ । ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਸਭ ਹਿੰਦੂ ਮੁਸਲਮਾਨਾਂ ਨਾਲ ਪਿਆਰ ਸੀ, ਇਥੋਂ ਤੀਕ ਕਿ ਮਾਛੀਵਾੜੇ ਦੇ ਜੰਗ ਵਿਚੋਂ ਤੁਰਕਾਂ ਦੇ ਘੇਰੇ ਤੋਂ ਆਪ ਨੂੰ ਕੱਢ ਕੇ ਲਿਆਉਣ ਵਾਲੇ ਮੁਸਲਮਾਨ ਹੀ ਸਨ । ਉਹਨਾਂ ਦੇ ਸਮੇਂ ਭਾਈ ਘੱਨਈਆ ਸਿੱਖ ਰਣਭੂਮੀ ਵਿਚ ਹਿੰਦੂ ਮੁਸਲਮਾਨ ਸਭ ਨੂੰ ਪਾਣੀ ਪਿਲਾਂਦਾ ਸੀ । ਗੁਰੂ ਸਾਹਿਬ ਪਾਸ ਬੇਸਮਝ ਲੋਕਾਂ ਨੇ ਸ਼ਕਾਇਤ ਕੀਤੀ । ਭਾਈ ਸਾਹਿਬ ਨੂੰ ਬੁਲਾਇਆ ਗਿਆ ਤੇ ਪੁੱਛਣ ਤੇ ਭਾਈ ਸਾਹਿਬ ਨੇ ਦੱਸਿਆ ਕਿ ਉਸਨੂੰ ਸਭ ਦੇ ਅੰਦਰ ਉਸੇ ਇਕ ਦੀ ਜੋਤ ਨਜ਼ਰ ਆਂਵਦੀ ਹੈ । ਗੁਰੂ ਜੀ ਨੇ ਫ਼ਰਮਾਇਆ ਕਿ ਭਾਈ ਸਾਇਬ ਨੇ ਸਾਡੀ ਸਿੱਖਿਆ ਨੂੰ ਠੀਕ ਠੀਕ ਸਮਝਿਆ ਹੈ ।

ਜਾ ਕੋ ਛੂਟ ਗਇਓ ਭ੍ਰਮ ਉਰਕਾ ॥ ਤਿਹ ਆਗੇ ਹਿੰਦੂ ਕਿਆ ਤੁਰਕਾ ॥

(ਦਸਮ ਪਾਤਸ਼ਾਹੀ)

ਉਹ ਮਾਲਕ ਸਭ ਦਾ ਰੱਬ ਹੈ । ਜੋ ਰੱਬ ਨੂੰ ਮੰਨਦੇ ਹਨ ਉਹਨਾਂ ਦਾ ਵੀ ਤੇ ਜੋ ਰੱਬ ਨੂੰ ਨਹੀਂ ਮੰਨਦੇ ਉਹਨਾਂ ਦਾ ਵੀ, ਭਗਤਾਂ ਦੇ ਦਿਲ ਵਿਚ ਸਭ ਦਾ ਪ੍ਰੇਮ ਹੁੰਦਾ ਹੈ । ਹਜ਼ਰਤ ਮੂਸਾ ਦੇ ਪਾਸ ਇਕ ਆਦਮੀ ਆਇਆ । ਜਦ ਖਾਣਾ ਖਾਣ ਬੈਠਾਂ ਤਾਂ ਉਸ ਆਦਮੀ ਨੇ ਰੱਬ ਨੂੰ ਯਾਦ ਨਾ ਕੀਤਾ । ਮੂਸਾ ਦੇ ਦਿਲ ਵਿਚ ਉਸ ਲਈ ਘ੍ਰਿਣਾ ਆਈ, ਤਾਂ ਉਸ ਨੂੰ ਆਵਾਜ਼ ਆਈ "ਐ ਮੂਸਾ ! ਸਭ ਨੂੰ ਮੈਂ ਖਾਣਾ ਦਿੰਦਾ ਹਾਂ, ਤੂੰ ਉਸ ਨੂੰ ਨਫ਼ਰਤ ਕਰਦਾ ਹੈਂ ।" ਕੋਈ ਆਸਤਕ ਹੋਵੇ ਜਾਂ ਨਾਸਤਕ, ਸਭ ਨਾਲ ਅਜੇਹੀਆਂ ਹਸਤੀਆਂ ਪਿਆਰ

ਕਰਦੀਆਂ ਹਨ ਤੇ ਲੋੜ ਪੈਣ ਪੁਰ ਭਾਵੇਂ ਸਭ ਲੋਕ ਉਹਨਾਂ ਤੋਂ ਮੂੰਹ ਮੋੜ ਲੈਣ ਪਰ ਉਹਨਾਂ ਦੀ ਸੇਵਾ ਕਰਨ ਤੋਂ ਨਹੀਂ ਟਲਦੀਆਂ । ਉਹ ਮਹਾਂ ਪੁਰਖ ਵੇਖਦੇ ਹਨ ਕਿ ਸਭ ਉਸ ਮਾਲਕ ਦੇ ਬੱਚੇ ਹਨ, ਭਾਵੇਂ ਉਹ ਉਸ ਨੂੰ ਨਾ ਵੀ ਪਛਾਣਦੇ ਹੋਣ । ਕਿਸੀ ਨੂੰ ਰੱਬ ਨੂੰ ਪਿਤਾ ਕਹਿਣ ਦਾ ਹੱਕ ਨਹੀਂ, ਜੇਕਰ ਉਹ ਇਨਸਾਨ ਨੂੰ ਆਪਣਾ ਭਰਾ ਨਹੀਂ ਕਹਿ ਸਕਦਾ ।

## ਸ਼ਰੀਅਤਾਂ ਦੀਆਂ ਸ਼ਕਲਾਂ ਤੇ ਰਸਮਾਂ ਵਿਚ ਫ਼ਰਕ ਦਾ ਕਾਰਨ ਤੇ ਉਹਨਾਂ ਦੀ ਕੀਮਤ

ਸ਼ਰੀਅਤਾਂ ਦੀਆਂ ਅੱਡ ਅੱਡ ਸ਼ਕਲਾਂ ਹੋਣ ਦਾ ਕਾਰਨ ਕੀ ਹੈ ? ਇਹਨਾਂ ਦਾ ਕਾਰਨ ਅੱਡ ਅੱਡ ਮੁਲਕਾਂ ਦੀ ਆਬ ਹਵਾ ਤੇ ਰਸਮ ਰਵਾਜਾਂ ਦਾ ਅੱਡ ਅੱਡ ਹੋਣਾ ਹੈ। ਮਿਸਾਲ ਲਈ ਦੇਖੋ ਅਰਬ ਰੇਤਲਾ ਮੁਲਕ ਹੈ, ਪਾਣੀ ਦੀ ਕਮੀ ਹੈ, ਉਥੇ ਮੁਸਲਮਾਨ ਪਾਣੀ ਨਾਲ ਵਜੂ (ਹੱਥ, ਪੈਰ, ਮੂੰਹ, ਕੰਨ ਤੇ ਗਰਦਨ ਨੂੰ ਧੋਣਾ) ਕਰ ਲੈਣ ਤਾਂ ਰੱਬ ਦੀ ਨਿਮਾਜ਼ ਪੜ੍ਹੀ ਜਾ ਸਕਦੀ ਹੈ। ਇੱਥੋਂ ਤੀਕ ਕਿ ਜੇਕਰ ਪਾਣੀ ਨਾ ਮਿਲ ਸਕੇ ਤਾਂ ਰੇਤ ਨਾਲ ਹੀ ਪੰਜ ਅਸ਼ਨਾਨਾ (ਤਯੱਮੁਮ) ਕਰਨਾ ਕਾਫ਼ੀ ਹੈ। ਇਸੀ ਤਰ੍ਹਾਂ ਬਾਗੜ ਦੇਸ਼ (ਬੀਕਾਨੇਰ ਆਦਿ ਜਿਥੇ ਪਾਣੀ ਦੀ ਕਮੀ ਹੈ) ਇਹ ਕਿਹਾ ਜਾਂਦਾ ਹੈ ਕਿ ਜੋ ਇਸ਼ਨਾਨ ਕਰਨ ਲਈ ਪੰਜ ਸੇਰ ਤੋਂ ਜ਼ਿਆਦਾ ਪਾਣੀ ਵਰਤਦਾ ਹੈ, ਉਸ ਨੂੰ ਮਾਲਕ ਅੱਗੇ ਹਿਸਾਬ ਦੇਣਾ ਪਵੇਗਾ, ਪਰ ਹਿੰਦੁਸਤਾਨ ਵਿਚ ਪਾਣੀ ਬਹੁਤ ਹੈ, ਇਥੇ ਹਿੰਦੂਆਂ ਲਈ ਮਾਲਕ ਦੀ ਪੂਜਾ ਵਾਸਤੇ ਇਸ਼ਨਾਨ ਦਾ ਕਰਨਾ ਜ਼ਰੂਰੀ ਸਮਝਿਆ ਗਿਆ ਹੈ। ਇਸੀ ਤਰ੍ਹਾਂ ਪੱਛਮ ਵਿਚ ਸਿਰ ਨੰਗਾ ਰੱਖਣਾ ਇੱਜ਼ਤ ਤੇ ਅਦਬ ਦੀ ਨਿਸ਼ਾਨੀ ਹੈ, ਪਰ ਹਿੰਦੁਸਤਾਨ ਵਿਚ ਪੈਰੋਂ ਨੰਗਾ ਹੋਣਾ ਤੇ ਸਿਰ ਕੱਜ ਕੇ ਰੱਖਣਾ ਇੱਜ਼ਤ ਤੇ ਅਦਬ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। ਇਸ ਰਸਮ ਰਿਵਾਜ ਦੇ ਕਾਰਨ ਈਸਾਈਆਂ ਦੇ ਗਿਰਜਿਆਂ ਵਿਚ ਸਭ ਸਿਰੋਂ ਨੰਗੇ ਜਾਂਦੇ ਹਨ, ਪਰ ਸਿੱਖਾਂ ਦੇ ਗੁਰਦਵਾਰਿਆਂ ਅੰਦਰ ਸਿਰੋਂ ਨੰਗੇ ਬੈਠਣਾ ਬੇਅਦਬੀ ਸਮਝੀ ਜਾਂਦੀ ਹੈ ਇਤਿਆਦਿਕ। ਹਿੰਦੁਸਤਾਨ ਵਿਚ ਧਰਮ ਅਸਥਾਨਾਂ ਅੰਦਰ ਸਭ ਪੈਰੋਂ ਨੰਗੇ ਜਾਂਦੇ ਹਨ।

ਇਹ ਸਭ ਗੱਲਾਂ ਸਰੀਰ ਨਾਲ ਸੰਬੰਧ ਰੱਖਦੀਆਂ ਹਨ ਤੇ ਇਹਨਾਂ ਦੀ ਲੋੜ ਕੇਵਲ ਇਤਨੀ ਹੀ ਹੈ ਕਿ ਇਨਸਾਨ ਸਾਵਧਾਨ ਤੇ ਬਾਅਦਬ ਹੋ ਕੇ ਮਾਲਕ ਦੀ ਯਾਦ ਵਿਚ ਲੱਗੇ। ਉਸ ਮਾਲਕ ਦੀ ਨਜ਼ਰ ਵਿਚ ਜ਼ਾਹਿਰੀ ਸ਼ਕਲਾਂ ਦੀ ਕੋਈ ਕਦਰ ਨਹੀਂ, ਉਸ ਨੂੰ ਸਭ ਮਨੁੱਖ ਪਿਆਰੇ ਹਨ, ਜਿਸ ਤਰ੍ਹਾਂ ਪਿਤਾ ਨੂੰ ਸਭ ਪੁੱਤਰ ਪਿਆਰੇ ਹੁੰਦੇ ਹਨ।

ਜੇਕਰ ਸਭ ਇਨਸਾਨਾਂ ਦਾ ਇਕੋ ਆਲਮਗੀਰ ਮਜ਼ਬ (Universal religion) ਹੈ ਤਾਂ ਇਹ ਵੱਖ ਵੱਖ ਫ਼ਿਰਕੇ ਕਿਵੇਂ ਬਣ ਗਏ ? ਜੋ ਸੱਚਾਈਆਂ (Truths) ਹਨ, ਉਹ ਸਭ ਮਜ਼ਬਾਂ ਅੰਦਰ ਇੱਕੋ ਹੀ ਹਨ। ਇਹ ਫ਼ਿਰਕੇਬੰਦੀ ਉਹਨਾਂ ਦੇ ਅਕੀਦਿਆਂ ਦੇ ਇਖ਼ਤਲਾਫ਼ ਕਰਕੇ ਹੈ। ਜਦ ਗੁਰੂ ਨਾਨਕ ਸਾਹਿਬ ਮੱਕੇ ਸ਼ਰੀਫ਼ ਗਏ, ਉਹ ਉਥੋਂ ਦੇ ਕਾਜ਼ੀਆਂ ਤੇ ਹੋਰ ਲੋਕਾਂ ਨੂੰ ਮਿਲੇ ਤਾਂ ਉਹਨਾਂ ਕਿਹਾ ਕਿ ਨਾਨਕ ! ਤੂੰ ਤੌਹੀਦ ਦਾ ਉਪਦੇਸ਼ ਦੇਂਦਾ ਹੈਂ ਤੇ ਅਸੀਂ ਭੀ ਤੌਹੀਦ ਦੇ ਕਾਇਲ ਹਾਂ, ਫਿਰ ਸਾਡਾ ਕੋਈ ਫ਼ਰਕ ਨਹੀਂ। ਗੁਰੂ ਨਾਨਕ ਸਾਹਿਬ ਜੀ ਨੇ ਦੱਸਿਆ ਕਿ ਮੇਰੀ ਤੌਹੀਦ ਮੁਤਲਕ ਹੈ ਤੇ ਤੁਹਾਡੀ ਤੌਹੀਦ ਮੁਕਈਯਦ ਹੈ। ਇਕੋ ਰੱਬ ਨੂੰ ਤਾਂ ਤੁਸੀਂ ਵੀ ਮੰਨਦੇ ਹੋ, ਪਰ ਤੁਸਾਂ ਉਸ ਤੌਹੀਦ ਨਾਲ ਬੰਦਸ਼ਾਂ ਲੱਗਾ ਦਿੱਤੀਆਂ

ਹੋਈਆਂ ਹਨ। ਮੇਰੇ ਨਜ਼ਦੀਕ ਉਸ ਮਾਲਕ ਦੇ ਅਨੇਕਾਂ ਹੀ [1]ਰਸੂਲ ਤੇ ਅਨੇਕਾਂ ਹੀ ਨਬੀ ਦੁਨੀਆਂ ਵਿਚ ਆਏ, ਜੋ ਮਾਲਕ ਵੱਲ ਦੁਨੀਆਂ ਦੇ ਲੋਕਾਂ ਦਾ ਧਿਆਨ ਲਗਾਂਦੇ ਗਏ। ਅਨੇਕਾਂ ਬ੍ਰਹਮੇ ਤੇ ਅਨੇਕਾਂ ਹੀ ਬਿਸ਼ਨ ਤੇ ਸ਼ਿਵ ਹੋ ਚੁੱਕੇ ਹਨ। ਅਨੇਕਾਂ ਹੀ ਗੋਰਖ ਤੇ ਨਾਥ ਹੋਏ ਤੇ ਹੋਰ ਅਨੇਕਾਂ ਹੀ ਆਵਣਗੇ। ਅਨੇਕਾਂ ਹੀ [2]ਧਰਮ ਪੁਸਤਕਾਂ ਕੁਰਾਨ ਆਦਿਕ ਦੁਨੀਆਂ ਵਿਚ ਸਮੇਂ ਸਮੇਂ ਪਰ ਰਚੀਆਂ ਗਈਆਂ ਤੇ ਹੋਰ ਰਚੀਆਂ ਜਾਣਗੀਆਂ। ਲੱਖਾਂ ਹੀ [3]ਧਰਤੀਆਂ ਤੇ ਲੱਖਾਂ ਹੀ ਅਕਾਸ਼ ਤੇ ਅਨੰਤ ਪੁਰੀਆਂ ਹਨ। ਅਣਗਿਣਤ ਹੀ ਰਾਮ, ਕ੍ਰਿਸ਼ਨ ਤੇ ਬੁਧ ਆਦਿ ਅਵਤਾਰ ਹੋਏ ਹਨ ਤੇ ਹੋਣਗੇ।

ਉਹ ਮਾਲਕ ਅਥਾਹ (Infinite) ਹੈ। ਇਕ ਜੁਜ਼ ਕੁਲ ਦੀ ਬਾਬਤ ਕੀ ਵਿਚਾਰ ਕਰ ਸਕਦਾ ਹੈ ! ਇਕ ਹਦਾਂ ਦੇ ਅੰਦਰ ਬੰਦ (Finite) ਜੀਵ ਬੇਹੱਦ (Infinite) ਦੇ ਬਾਰੇ ਕੀ ਕੁਛ ਦੱਸ ਸਕਦਾ ਹੈ ! ਕੀ ਤੁਸੀਂ ਰੱਬ ਦੀ ਕੋਈ ਉਸਤਤ ਕਰ ਸਕਦੇ ਹੋ ? ਜਿਤਨਾ ਵੀ ਉਸ ਵੱਲ ਵਧੋ ਉਤਨਾ ਹੀ ਉਹ ਹੋਰ ਵਧੇਰੇ ਤੋਂ ਵਧੇਰੇ ਜਾਪਦਾ ਹੈ। ਉਹ ਦਰਿਆ ਦੀ ਨਿਆਈਂ ਹੈ; ਇਕ ਮੱਛੀ ਉਸਦਾ ਕੀ ਅੰਤ ਲੈ ਸਕਦੀ ਹੈ !

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥

(ਸਿਰੀ ਰਾਗੁ ਮ: 1, 25)

ਹਰਿ ਬੇਅੰਤ ਹੈ, ਅਸੀਂ ਉਸ ਨੂੰ ਮਿਣਿਆ ਹੋਇਆ ਸਮਝ ਕੇ ਉਸ ਦਾ ਵਰਣਨ ਕਰਦੇ ਹਾਂ। ਅਸੀਂ ਉਸ ਨੂੰ ਕੀ ਜਾਣ ਸਕਦੇ ਹਾਂ ਕਿ ਉਹ ਕੈਸਾ ਹੈ !

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥

(ਸੋਰਠਿ ਮ: 5, 612)

---

1. ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ ॥
ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ ॥
ਲਖ ਲਖ ਓਥੈ ਜਤੀ ਹਹਿ ਸਤੀਅਹੁ ਤੇ ਸੰਨਿਆਸ ॥
ਲਖ ਲਖ ਓਥੈ ਗੋਰਖਾ ਲਖ ਲਖ ਨਾਥਾ ਨਾਥ ॥ (ਜਨਮ ਸਾਖੀ ਭਾਈ ਬਾਲੇ ਵਾਲੀ, 142)

2. ਬੇਦ ਕਤੇਬਾਂ ਕੇਤੜੇ ਬਹਿ ਬਹਿ ਕਰਨ ਬੀਚਾਰ ॥
ਗੂਨਾਂ ਗੂਨ ਨਸੀਹਤਾਂ ਗੂਨਾਂ ਗੂਨ ਕਲਾਮ ॥
ਗੂਨਾਂ ਗੂਨ ਪੈਗੰਬਿਰਾਂ ਗੂਨਾਂ ਗੂਨ ਕੁਰਾਨ ॥
ਗੂਨਾਂ ਗੂਨ ਰਸਾਲੜੇ ਗੂਨਾਂ ਗੂਨ ਕਲਾਮ ॥ (ਜਨਮ ਸਾਖੀ, 151)

3. ਲਖ ਲਖ ਧਰਤੀ ਅਕਾਸ ਹੈਨ ਪੁਰੀਆਂ ਲਖ ਅਨੰਤ ॥
ਲਖ ਲਖ ਕੂਰਮ ਮਛਿ ਕਛਿ ਲਖ ਲਖ ਭਏ ਬੈਰਾਹ ॥
ਲਖ ਲਖ ਉਥੇ ਨਾਰ ਸਿੰਘ ਬਾਵਨ ਲਖ ਅਲਾਹ ॥
ਰਾਮ ਕ੍ਰਿਸ਼ਨ ਅਗਨਤਿ ਬੋਧਿ ਕਲੰਕੀ ਲਖ ॥
ਆਵਣ ਜਾਵਣ ਹੁਕਮ ਵਿਚ ਕਰਤੇ ਆਂਖ ਫਰਕ ॥
ਕੇਤੜਿਆਂ ਅਵਤਾਰ ਲਖ ਬੀਤੇ ਅੰਤ ਨਾ ਪਾਰ ॥
ਕੇਤੀ ਹੋਈਆਂ ਉਸਤਤੀ ਕਿਛੁ ਅੰਤ ਨ ਪਾਰਾਵਾਰ ॥ (ਜਨਮ ਸਾਖੀ, 142—143)

ਦੁਨੀਆਂ ਨੂੰ ਪਾਕਿਸਤਾਨ ਬਣਾ ਦਿਓ, ਜਿੱਥੇ ਖ਼ੁਦੀ ਬਖੀਲੀ ਤੇ ਤਕੱਬਰੀ ਦੀ ਜਗ੍ਹਾ ਨਾ ਹੋਵੇ, ਦੁਸ਼ਮਣੀ ਤੇ ਕੀਨਾ ਨਾ ਦਿੱਸਣ ਅਰਥਾਤ ਜਿੱਥੇ ਇਨਸਾਨ ਦਿੱਸਣ, ਉਹਨਾਂ ਦੀ ਸੂਰਤ ਵਿੱਚ ਹੈਵਾਨੀਅਤ ਤੇ ਸ਼ੈਤਾਨੀਅਤ ਦਾ ਰਾਜ ਨਾ ਹੋਵੇ। ਜਿੱਥੇ ਕੋਈ ਕਿਸੇ ਦਾ ਹੱਕ ਨਾ ਖੋਹੇ। ਜਿੱਥੇ ਧੱਕੇਸ਼ਾਹੀ ਹਕੂਮਤ ਅਤੇ ਕਿਸੇ ਨੂੰ ਦੰਡ ਦੇਣ ਦੇ ਮਹਿਕਮੇ ਦੀ ਲੋੜ ਨਾ ਰਹੇ। ਜਿੱਥੇ ਚੋਰੀ, ਜ਼ੁਲਮ ਤੇ ਤੱਦੀ ਦਾ ਖ਼ਿਆਲ ਉੱਕਾ ਹੀ ਨਾ ਰਹੇ। ਸਭ ਇਨਸਾਨ ਖ਼ੁਦਾਈ ਸ਼ਾਨ ਵਿੱਚ ਵਿਚਰਨ। ਸਭ ਜ਼ਮੀਨ ਪਾਕਾਂ ਦੇ ਰਹਿਣ ਦੀ ਜਗ੍ਹਾ ਬਣ ਜਾਏ। ਫਿਰ ਸੱਚਮੁੱਚ ਪਾਕਿਸਤਾਨ ਜਾਂ ਪਵਿੱਤਰ ਪੁਰਸ਼ਾਂ ਦੇ ਰਹਿਣ ਦੀ ਭੂਮੀ ਬਣ ਜਾਏ ਤੇ ਦੁਨੀਆਂ ਰੱਬ ਦੇ ਸੱਚੇ ਤੇ ਸੁੱਚੇ ਬੰਦਿਆਂ ਦਾ ਥਾਂ (ਖ਼ਾਲਿਸਤਾਨ) ਹੋ ਜਾਏ।

ਇਨਸਾਨ ਲਈ ਇਕੋ ਆਦਰਸ਼ ਉਸਦੇ ਸਾਹਮਣੇ ਹੈ, ਉਹ ਇਕ ਪੂਰਨ ਇਨਸਾਨ ਬਣਨ ਦਾ ਹੈ। "Be ye perfect" ਤੁਸੀਂ ਪੂਰਨ ਆਦਰਸ਼ਕ ਇਨਸਾਨ ਬਣੋ, ਜੋ ਰੂਹਾਨੀਅਤ ਦਾ ਨਮੂਨਾ ਹੈ। ਸੇਂਟ ਪਾਲ (St. Paul) ਫ਼ਰਮਾਂਦੇ ਹਨ ਕਿ—ਤੁਸੀਂ ਖ਼ੁਦਾਈਅਤ ਦੀ ਸ਼ਾਨ ਵਿੱਚ ਪੂਰਨ ਹੋ। (You are complete in Godhood) ਸਭ ਮਜ਼੍ਹਬਾਂ ਵਿੱਚ ਆਦਰਸ਼ਕ ਇਨਸਾਨਾਂ ਦੀ ਪੂਜਾ ਪ੍ਰਵਾਨ ਕੀਤੀ ਗਈ ਹੈ, ਜੋ ਮਾਲਕ ਨਾਲ ਅਭੇਦ ਹਨ ਤੇ ਦੁਨੀਆਂ ਅੱਗੇ ਉਸ ਅਵਿਨਾਸ਼ੀ ਪੁਰਖ ਦਾ ਆਦਰਸ਼ (ਨਮੂਨਾ ਬਣ ਕੇ) ਰਖਦੇ ਰਹੇ। ਭਗਵਤ ਗੀਤਾ ਵਿੱਚ ਜ਼ਿਕਰ ਆਇਆ ਹੈ ਕਿ ਇਸ ਦੁਨੀਆਂ ਦੀਆਂ ਜੜ੍ਹਾਂ ਆਤਮਕ ਮੰਡਲਾਂ ਵਿੱਚ ਹਨ ਤੇ ਸ਼ਾਖਾਂ ਜ਼ਮੀਨ ਵੱਲ। ਇਨਸਾਨ ਦੀਆਂ ਜੜ੍ਹਾਂ ਵੀ ਨਾ ਨਜ਼ਰ ਆਵਣ ਵਾਲੀ ਅਲੂਹੀਅਤ ਅੰਦਰ ਹਨ, ਭਾਵੇਂ ਉਸਦਾ ਜਿਸਮ ਜ਼ਾਹਿਰਾ ਦੁਨੀਆਂ ਵਿਚ ਬੱਧਾ ਪਿਆ ਹੈ, ਪਰ ਰੂਹ ਉਸਦੀ ਲਾਫ਼ਾਨੀ ਹੈ। ਸਾਡੀ ਚੇਤਨ ਹਸਤੀ ਦੇ ਪਿੱਛੇ ਸਾਡਾ ਗੁਪਤ ਭੇਦ ਹੈ, ਜਿਸ ਤੋਂ ਬਿਨਾਂ ਸਾਡੀ ਬਾਹਿਰੀ ਚੇਤਨਤਾ ਕੰਮ ਨਹੀਂ ਕਰ ਸਕਦੀ ! ਸਾਡੇ ਅੰਦਰ ਦੀ ਚੇਤਨਤਾ ਕੁਛ ਗੁਪਤ ਤੇ ਕੁਛ ਪ੍ਰਗਟ ਹੈ। ਸਾਨੂੰ ਆਪਣੇ ਆਪ ਨੂੰ ਚੇਤਨ ਬਨਾਣਾ ਚਾਹੀਦਾ ਹੈ, ਜੋ ਸਰੀਰ ਮਨ ਤੇ ਇੰਦਰੀਆਂ ਤੋਂ ਸੁਤੰਤਰ ਹੈ।

ਦੁਨੀਆਂ ਵਿਚ ਐਸੀਆਂ ਖ਼ੁਦਾਈ ਹਸਤੀਆਂ ਆਂਵਦੀਆਂ ਰਹੀਆਂ ਤੇ ਇਸ ਆਦਰਸ਼ ਨੂੰ ਦੁਨੀਆਂ ਦੇ ਸਾਹਮਣੇ ਰਖਦੀਆਂ ਰਹੀਆਂ ਹਨ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਭ ਨੇ ਸਿੱਖ ਅਤੇ ਖਾਲਸੇ ਦਾ ਉੱਚਾ ਆਦਰਸ਼ ਦੁਨੀਆਂ ਦੇ ਅੱਗੇ ਰੱਖਿਆ, ਜੋ ਸੇਵਾ, ਭਗਤੀ ਸਭ ਲਈ ਪ੍ਰੇਮ, ਨਿਸ਼ਕਾਮਤਾ ਦਾ ਪੁੰਜ ਹੈ, ਮਾਲਕ ਦੇ ਰੰਗ ਵਿਚ ਰੰਗਣ ਵਾਲਾ ਤੇ ਸੁੱਤੇ ਹੋਏ ਹਿਰਦਿਆਂ ਨੂੰ ਸੁਰਜੀਤ ਕਰ ਦੇਣ ਵਾਲਾ ਹੈ, ਨੇਕੀ ਦੇ ਉਭਾਰਨ ਤੇ ਬਦੀ ਨੂੰ ਸੰਘਾਰਣ ਵਾਲਾ ਹੈ। ਉਹ ਇੱਕ ਅਦਭੁੱਤ ਅਰਸ਼ੀ ਤੇ ਅਗਮ ਮਾਲਕ ਦੀ ਚਿਤਰਕਾਰੀ ਦਾ ਨਮੂਨਾ ਹੈ, ਜੋ ਤਅੱਸਬ ਤੇ ਤੰਗ ਦਿਲੀ ਤੋਂ ਪਾਕ ਹੈ। ਮੁਸਲਮਾਨਾਂ ਵਿਚ ਇਕ ਸੱਚੇ ਮੋਮਨ ਤੇ ਈਸਾਈਆਂ ਵਿਚ ਇਕ ਸੱਚੇ ਤੇ ਸੁੱਚੇ ਈਸਾਈ ਦਾ, ਜੋ ਲਗਭਗ ਐਸੇ ਹੀ ਗੁਣਾਂ ਨਾਲ ਭਰਪੂਰ ਹੋਵੇ, ਨਮੂਨਾ ਦੁਨੀਆਂ ਅੱਗੇ ਪੇਸ਼ ਕੀਤਾ ਗਿਆ। ਪੱਛਮ ਵਿਚ ਪਿਊਰਿਟਨ ਲੋਕਾਂ (Puritans) ਨੇ ਸੱਚ ਦੇ ਸਿਪਾਹੀਆਂ ਦਾ ਨਮੂਨਾ ਦੁਨੀਆਂ ਅੱਗੇ ਰੱਖਿਆ। ਸਾਰਿਆਂ ਸੰਤਾਂ ਮਹਾਤਮਾਂ ਨੇ ਜੋ ਧੁਰ ਧਾਮ ਤਕ ਪੁਜੇ, ਦੁਨੀਆਂ ਅੱਗੇ ਇਹ ਆਦਰਸ਼ ਪੇਸ਼ ਕੀਤਾ।

## ਆਦਰਸ਼ਕ ਇਨਸਾਨ

ਇਨਸਾਨ (Social Being) ਆਪਣੇ ਵਰਗਿਆਂ ਨਾਲ ਮਿਲ ਕੇ ਰਹਿਣ ਵਾਲਾ ਜੀਵ ਹੈ। ਇਹ ਕੋਈ ਨਾ ਕੋਈ ਸੁਸਾਇਟੀ ਬਣਾ ਕੇ ਇਸ ਦੁਨੀਆਂ ਦੀ ਯਾਤਰਾ ਨੂੰ ਪੂਰਾ ਕਰਦਾ ਹੈ। ਜੇਕਰ ਕੋਈ ਸੁਸਾਇਟੀ ਨਾ ਭੀ ਰੱਖਦਾ ਹੋਵੇ ਤਾਂ ਉਹ ਇਹ ਬਣਾ ਹੀ ਲੈਂਦਾ ਹੈ। ਇਸ ਕਰਕੇ ਸੰਤ ਇਨਸਾਨ ਦੀ ਕਿਸੀ ਜ਼ਾਹਿਰੀ ਰਹਿਣੀ ਬਹਿਣੀ ਨੂੰ ਛੇੜਦੇ ਨਹੀਂ। ਉਹ ਇਹ ਕਹਿੰਦੇ ਹਨ ਕਿ ਤੁਸੀਂ ਕਿਸੀ ਸੁਸਾਇਟੀ ਦੇ ਨਿਯਮਾਂ ਅਨੁਸਾਰ ਜੀਵਨ ਬਤੀਤ ਕਰੋ, ਪਰ ਹੋ ਤੁਸੀਂ ਇਨਸਾਨ। ਤੁਹਾਡਾ ਪਹਿਰਾਵਾ ਤੁਹਾਡੀ ਇਨਸਾਨੀਅਤ ਵਿਚ ਫ਼ਰਕ ਨਹੀਂ ਪਾਂਦਾ। ਸਭ ਤੋਂ ਪਹਿਲਾਂ ਇਨਸਾਨ ਬਣੋ ਤੇ ਸਭ ਨਾਲ ਭ੍ਰਾਤਰੀ ਭਾਵ ਰੱਖੋ। ਸੁਸਾਇਟੀ ਦੀ ਗਰਜ਼ ਤੁਸਾਨੂੰ ਇਨਸਾਨ ਬਣਾਵਣ ਦੀ ਹੈ। ਇਨਸਾਨੀਅਤ ਦੇ ਸਭ ਗੁਣ ਧਾਰਨ ਕਰੋ, ਸੱਚ ਦੀ ਕਮਾਈ ਕਰੋ, ਸਭ ਨਾਲ ਮੁਹੱਬਤ, ਪਿਆਰ ਤੇ ਹਮਦਰਦੀ ਦਾ ਵਰਤਾਉ ਕਰੋ। ਸਭ ਜੀਵ ਉਸ ਇਕੋ ਪਿਤਾ ਦੇ ਬੱਚੇ ਹਨ, ਇਸ ਕਰਕੇ ਸਾਡੇ ਭਰਾ ਹਨ।

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥

(ਸੋਰਠਿ ਮ: 5, 611)

ਜਿਸਮ ਕਰਕੇ ਤੁਸੀਂ ਇਨਸਾਨ ਹੋ, ਇਸ ਤੋਂ ਇਨਸਾਨੀਅਤ ਦੀ ਸ਼ਾਨ ਵਰਸਣੀ ਚਾਹੀਦੀ ਹੈ। ਰੂਹ ਕਰਕੇ ਤੁਸੀਂ ਮਾਲਕ ਦੀ ਅੰਸ਼ ਹੋ।

ਕਹੁ ਕਬੀਰ ਇਹੁ ਰਾਮ ਕੀ ਅੰਸੁ ॥ (ਗੋਂਡ ਕਬੀਰ, 871)

ਤੁਸਾਂ ਤੋਂ ਖ਼ੁਦਾਈਅਤ (Godhood) ਦੀਆਂ ਝਲਕਾਂ ਨਿਕਲਣੀਆਂ ਚਾਹੀਦੀਆਂ ਹਨ। ਆਪਣੀ ਖ਼ੁਦਾਈਅਤ ਨੂੰ ਸੰਭਾਲੋ।

ਉਹ ਰੱਬ ਇਨਸਾਨ ਵਿਚ ਹੈ ਤੇ ਇਨਸਾਨ ਰੱਬ ਵਿਚ ਹੈ। ਇਨਸਾਨ ਸਾਰੇ ਕਮਾਲਾਂ ਦੇ ਭੇਦਾਂ ਦਾ ਗੁਝਾ ਖ਼ਜ਼ਾਨਾ ਹੈ। ਉਹ ਇਕ ਸ਼ੀਸ਼ਾ ਹੈ ਜਿਸ ਵਿਚੋਂ ਮਾਲਕ ਦੇ ਕਮਾਲ ਦੀਆਂ ਨੂਰੀ ਰਿਸ਼ਮਾਂ ਚਮਕਦੀਆਂ ਹਨ। ਉਹ ਹੱਕ ਦੀ ਸੂਰਤ ਹੈ ਤੇ ਹੱਕ ਉਸ ਦੀ ਜਾਨ ਹੈ। ਜਾਨ ਤੋਂ ਬਿਨਾਂ ਇਨਸਾਨ ਦੀ ਕੀ ਕੀਮਤ ਹੈ!

صُورتِ حقّی وحقّت جان بوَد  صُورتِ بے جاں کُجا اِنساں بوَد (مولانا روم)

"ਬ੍ਰਹਮ ਬੋਲੇ ਕਾਯਾਂ ਕੇ ਓਲੇ ॥ ਕਾਯਾਂ ਬਿਨ ਬ੍ਰਹਮ ਕਿਆ ਬੋਲੇ ॥"

ਹਜ਼ਰਤ ਅੱਤਾਰ ਸਾਹਿਬ ਫ਼ਰਮਾਂਦੇ ਹਨ, "ਐ ਇਨਸਾਨ! ਤੂੰ ਅੰਦਰੋਂ ਸਾਰੇ ਆਲਮ ਦੀ ਜਾਨ ਹੈਂ, ਦੋਵੇਂ ਆਲਮ ਤੂੰ ਖ਼ੁਦ ਆਪ ਹੈ, ਤੂੰ ਸਭ ਕਿਤਾਬਾਂ ਦੀ ਮਾਂ ਹੈਂ, ਤੇਰੇ ਅੰਦਰ ਮਾਲਕ ਦੀਆਂ ਆਇਤਾਂ ਆਪਣੇ ਆਪ ਉਤਰਦੀਆਂ ਹਨ :

تُو بمعنی جانِ جُملہ عالمے  ہردو عالم خُود توی بنگر دمے
درحقیقت خُود توی اُم الکتاب  خُود ز خُود آیاتِ حق را باز یاب (عطّار)

ਜਿਸਮਾਨੀਅਤ ਵਿੱਚ ਖ਼ੁਦਾਈਅਤ ਨੂੰ ਪਾ ਕੇ ਇਨਸਾਨ + ਖ਼ੁਦਾ (Godman) ਦਾ ਜਲਵਾ ਦੁਨੀਆਂ ਨੂੰ ਦੇ ਕੇ ਇਸ ਦੁਨੀਆਂ ਨੂੰ ਮਕਾਮਿ ਹੱਕ (ਸੱਚਖੰਡ) ਬਣਾ ਦਿਓ।

ਦੁਨੀਆਂ ਨੂੰ ਪਾਕਿਸਤਾਨ ਬਣਾ ਦਿਓ, ਜਿੱਥੇ ਖ਼ੁਦੀ ਬਖੀਲੀ ਤੇ ਤਕੱਬਰੀ ਦੀ ਜਗ੍ਹਾ ਨਾ ਹੋਵੇ, ਦੁਸ਼ਮਣੀ ਤੇ ਕੀਨਾ ਨਾ ਦਿੱਸਣ ਅਰਥਾਤ ਜਿੱਥੇ ਇਨਸਾਨ ਦਿੱਸਣ, ਉਹਨਾਂ ਦੀ ਸੂਰਤ ਵਿੱਚ ਹੈਵਾਨੀਅਤ ਤੇ ਸ਼ੈਤਾਨੀਅਤ ਦਾ ਰਾਜ ਨਾ ਹੋਵੇ। ਜਿੱਥੇ ਕੋਈ ਕਿਸੇ ਦਾ ਹੱਕ ਨਾ ਖੋਹੇ। ਜਿੱਥੇ ਧੱਕੇਸ਼ਾਹੀ ਹਕੂਮਤ ਅਤੇ ਕਿਸੇ ਨੂੰ ਦੰਡ ਦੇਣ ਦੇ ਮਹਿਕਮੇ ਦੀ ਲੋੜ ਨਾ ਰਹੇ। ਜਿੱਥੇ ਚੋਰੀ, ਜ਼ੁਲਮ ਤੇ ਤੱਦੀ ਦਾ ਖ਼ਿਆਲ ਉੱਕਾ ਹੀ ਨਾ ਰਹੇ। ਸਭ ਇਨਸਾਨ ਖ਼ੁਦਾਈ ਸ਼ਾਨ ਵਿੱਚ ਵਿਚਰਨ। ਸਭ ਜ਼ਮੀਨ ਪਾਕਾਂ ਦੇ ਰਹਿਣ ਦੀ ਜਗ੍ਹਾ ਬਣ ਜਾਏ। ਫਿਰ ਸੱਚਮੁੱਚ ਪਾਕਿਸਤਾਨ ਜਾਂ ਪਵਿੱਤਰ ਪੁਰਸ਼ਾਂ ਦੇ ਰਹਿਣ ਦੀ ਭੂਮੀ ਬਣ ਜਾਏ ਤੇ ਦੁਨੀਆਂ ਰੱਬ ਦੇ ਸੱਚੇ ਤੇ ਸੁੱਚੇ ਬੰਦਿਆਂ ਦਾ ਥਾਂ (ਖ਼ਾਲਿਸਤਾਨ) ਹੋ ਜਾਏ।

ਇਨਸਾਨ ਲਈ ਇਕੋ ਆਦਰਸ਼ ਉਸਦੇ ਸਾਹਮਣੇ ਹੈ, ਉਹ ਇਕ ਪੂਰਨ ਇਨਸਾਨ ਬਣਨ ਦਾ ਹੈ। "Be ye perfect" ਤੁਸੀਂ ਪੂਰਨ ਆਦਰਸ਼ਕ ਇਨਸਾਨ ਬਣੋ, ਜੋ ਰੂਹਾਨੀਅਤ ਦਾ ਨਮੂਨਾ ਹੈ। ਸੇਂਟ ਪਾਲ (St. Paul) ਫ਼ਰਮਾਂਦੇ ਹਨ ਕਿ—ਤੁਸੀਂ ਖ਼ੁਦਾਈਅਤ ਦੀ ਸ਼ਾਨ ਵਿੱਚ ਪੂਰਨ ਹੋ। (You are complete in Godhood) ਸਭ ਮਜ਼੍ਹਬਾਂ ਵਿੱਚ ਆਦਰਸ਼ਕ ਇਨਸਾਨਾਂ ਦੀ ਪੂਜਾ ਪ੍ਰਵਾਨ ਕੀਤੀ ਗਈ ਹੈ, ਜੋ ਮਾਲਕ ਨਾਲ ਅਭੇਦ ਹਨ ਤੇ ਦੁਨੀਆਂ ਅੱਗੇ ਉਸ ਅਵਿਨਾਸ਼ੀ ਪੁਰਖ ਦਾ ਆਦਰਸ਼ (ਨਮੂਨਾ ਬਣ ਕੇ) ਰਖਦੇ ਰਹੇ। ਭਗਵਤ ਗੀਤਾ ਵਿੱਚ ਜ਼ਿਕਰ ਆਇਆ ਹੈ ਕਿ ਇਸ ਦੁਨੀਆਂ ਦੀਆਂ ਜੜ੍ਹਾਂ ਆਤਮਕ ਮੰਡਲਾਂ ਵਿੱਚ ਹਨ ਤੇ ਸ਼ਾਖਾਂ ਜ਼ਮੀਨ ਵੱਲ। ਇਨਸਾਨ ਦੀਆਂ ਜੜ੍ਹਾਂ ਵੀ ਨਾ ਨਜ਼ਰ ਆਵਣ ਵਾਲੀ ਅਲੂਹੀਅਤ ਅੰਦਰ ਹਨ, ਭਾਵੇਂ ਉਸਦਾ ਜਿਸਮ ਜ਼ਾਹਿਰਾ ਦੁਨੀਆਂ ਵਿਚ ਬੱਧਾ ਪਿਆ ਹੈ, ਪਰ ਰੂਹ ਉਸਦੀ ਲਾਫ਼ਾਨੀ ਹੈ। ਸਾਡੀ ਚੇਤਨ ਹਸਤੀ ਦੇ ਪਿੱਛੇ ਸਾਡਾ ਗੁਪਤ ਭੇਦ ਹੈ, ਜਿਸ ਤੋਂ ਬਿਨਾਂ ਸਾਡੀ ਬਾਹਿਰੀ ਚੇਤਨਤਾ ਕੰਮ ਨਹੀਂ ਕਰ ਸਕਦੀ ! ਸਾਡੇ ਅੰਦਰ ਦੀ ਚੇਤਨਤਾ ਕੁਛ ਗੁਪਤ ਤੇ ਕੁਛ ਪ੍ਰਗਟ ਹੈ। ਸਾਨੂੰ ਆਪਣੇ ਆਪ ਨੂੰ ਚੇਤਨ ਬਨਾਣਾ ਚਾਹੀਦਾ ਹੈ, ਜੋ ਸਰੀਰ ਮਨ ਤੇ ਇੰਦਰੀਆਂ ਤੋਂ ਸੁਤੰਤਰ ਹੈ।

ਦੁਨੀਆਂ ਵਿਚ ਐਸੀਆਂ ਖ਼ੁਦਾਈ ਹਸਤੀਆਂ ਆਂਵਦੀਆਂ ਰਹੀਆਂ ਤੇ ਇਸ ਆਦਰਸ਼ ਨੂੰ ਦੁਨੀਆਂ ਦੇ ਸਾਹਮਣੇ ਰਖਦੀਆਂ ਰਹੀਆਂ ਹਨ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਭ ਨੇ ਸਿੱਖ ਅਤੇ ਖਾਲਸੇ ਦਾ ਉੱਚਾ ਆਦਰਸ਼ ਦੁਨੀਆਂ ਦੇ ਅੱਗੇ ਰੱਖਿਆ, ਜੋ ਸੇਵਾ, ਭਗਤੀ ਸਭ ਲਈ ਪ੍ਰੇਮ, ਨਿਸ਼ਕਾਮਤਾ ਦਾ ਪੁੰਜ ਹੈ, ਮਾਲਕ ਦੇ ਰੰਗ ਵਿਚ ਰੰਗਣ ਵਾਲਾ ਤੇ ਸੁੱਤੇ ਹੋਏ ਹਿਰਦਿਆਂ ਨੂੰ ਸੁਰਜੀਤ ਕਰ ਦੇਣ ਵਾਲਾ ਹੈ, ਨੇਕੀ ਦੇ ਉਭਾਰਨ ਤੇ ਬਦੀ ਨੂੰ ਸੰਘਾਰਣ ਵਾਲਾ ਹੈ। ਉਹ ਇੱਕ ਅਦਭੁੱਤ ਅਰਸ਼ੀ ਤੇ ਅਗਮ ਮਾਲਕ ਦੀ ਚਿਤਰਕਾਰੀ ਦਾ ਨਮੂਨਾ ਹੈ, ਜੋ ਤਅੱਸਬ ਤੇ ਤੰਗ ਦਿਲੀ ਤੋਂ ਪਾਕ ਹੈ। ਮੁਸਲਮਾਨਾਂ ਵਿਚ ਇਕ ਸੱਚੇ ਮੋਮਨ ਤੇ ਈਸਾਈਆਂ ਵਿਚ ਇਕ ਸੱਚੇ ਤੇ ਸੁੱਚੇ ਈਸਾਈ ਦਾ, ਜੋ ਲਗਭਗ ਐਸੇ ਹੀ ਗੁਣਾਂ ਨਾਲ ਭਰਪੂਰ ਹੋਵੇ, ਨਮੂਨਾ ਦੁਨੀਆਂ ਅੱਗੇ ਪੇਸ਼ ਕੀਤਾ ਗਿਆ। ਪੱਛਮ ਵਿਚ ਪਿਉਰਿਟਨ ਲੋਕਾਂ (Puritans) ਨੇ ਸੱਚ ਦੇ ਸਿਪਾਹੀਆਂ ਦਾ ਨਮੂਨਾ ਦੁਨੀਆਂ ਅੱਗੇ ਰੱਖਿਆ। ਸਾਰਿਆਂ ਸੰਤਾਂ ਮਹਾਤਮਾਂ ਨੇ ਜੋ ਧੁਰ ਧਾਮ ਤਕ ਪੁਜੇ, ਦੁਨੀਆਂ ਅੱਗੇ ਇਹ ਆਦਰਸ਼ ਪੇਸ਼ ਕੀਤਾ।

ਹਜ਼ਰਤ ਮੂਸਾ ਜੀ ਕੋਹ ਤੂਰ ਉੱਤੇ ਖ਼ੁਦਾ ਦਾ ਜਲਵਾ ਵੇਖਣ ਲਈ ਗਏ, ਕਿਉਂ ਜੋ ਉਹ ਆਪਣੇ ਆਪ ਦੇ ਭੇਦ ਦੇ ਮਹਿਰਮ ਨਹੀਂ ਸਨ। ਸਾਰੇ ਭੇਦ ਇਸਦੇ ਅੰਦਰ ਹੀ ਹਨ। ਤੂੰ ਆਦਮੀ ਦੀ ਤਲਾਸ਼ ਵਿਚ ਕਦਮ ਰਖ, ਕਿਉਂ ਜੋ ਖ਼ੁਦਾ ਖ਼ੁਦ ਆਦਮੀ ਦੀ ਤਲਾਸ਼ ਅੰਦਰ ਹੈ :

گدائے جلوۂ رفتی بر سرِ طُور     کہ جانِ تو ز خود نا محرمی ہست
قدم در جُستجوئے آدمی زن     خدا ہم در جستجوئے آدمی ہست (اقبال)

Ruskin ਦੀ ਸਿੱਖਿਆ ਦਾ ਮੁੱਖ ਭਾਵ ਵੀ ਇਹੋ ਹੈ ਕਿ ਦੁਨੀਆਂ ਵਿਚ ਇਨਸਾਨ ਇਕ ਬੜਾ ਕੀਮਤੀ ਖ਼ਜ਼ਾਨਾ ਹੈ। ਮਾਲ ਦੌਲਤ, ਸੋਨਾ ਚਾਂਦੀ ਤੇ ਹੋਰ ਸਾਮਾਨ, ਜੋ ਇਨਸਾਨ ਵਰਤਦਾ ਹੈ ,ਉਹ ਨਹੀਂ, ਬਲਕਿ ਉਹਨਾਂ ਦੇ ਵਰਤਣ ਵਾਲਾ ਕੀਮਤੀ ਹੈ। ਉਹ ਕਹਿੰਦਾ ਹੈ ਜ਼ਿੰਦਗੀ ਤੋਂ ਵਧ ਕੇ ਕੋਈ ਦੌਲਤ ਨਹੀਂ, ਐਸੀ ਜ਼ਿੰਦਗੀ ਜਿਸ ਵਿੱਚ ਪ੍ਰੇਮ ਤੇ ਖ਼ੁਸ਼ੀ ਦੀਆਂ ਤਾਕਤਾਂ ਭਰਪੂਰ ਹਨ। ਉਹ ਮੁਲਕ ਸਭ ਤੋਂ ਦੌਲਤਮੰਦ ਹੈ ਜੋ ਬਹੁਤ ਸਾਰੇ ਨੇਕ ਇਨਸਾਨਾਂ ਦੀ ਪਾਲਨਾ ਕਰਦਾ ਹੋਵੇ। ਉਹ ਇਨਸਾਨ ਸਭ ਤੋਂ ਦੌਲਤਮੰਦ ਹੈ ਜਿਸਨੇ ਆਪਣੀ ਜ਼ਿੰਦਗੀ ਨੂੰ ਪੂਰਨ ਕਰ ਲਿਆ ਹੈ। ਉਸਦੇ ਆਪਣੇ ਪ੍ਰਭਾਵ ਤੇ ਹੋਰ ਹੋਰ ਸਾਮਾਨਾਂ ਤੋਂ ਦੂਸਰਿਆਂ ਦੀਆਂ ਜ਼ਿੰਦਗੀਆਂ ਨੂੰ ਫ਼ੈਜ਼ ਪਹੁੰਚਦਾ ਹੋਵੇ।

"There is no wealth but life, life including all its powers of love, joy & of admirations."

"That country is the richest which nourishes the greatest number of noble & happy human beings."

"That man is the richest who having perfected the functions of his own life in the utmost has also the widest helpful influence, both personal and by means of his possessions over the lives of others."

ਐਸੀਆਂ ਹਸਤੀਆਂ ਸਾਰੀ ਦੁਨੀਆਂ ਦੇ ਉੱਧਾਰ ਦਾ ਕਾਰਨ ਬਣਦੀਆਂ ਹਨ। ਦੁਨਿਆਵੀ ਚੀਜ਼ਾਂ ਦੀ ਖ਼ੂਬਸੂਰਤੀ ਅਜਿਹੇ ਨੇਕ ਪੁਰਸ਼ਾਂ ਦੀ ਰੂਹਾਨੀ ਖ਼ੂਬਸੂਰਤੀ ਅੱਗੇ ਤੁੱਛ ਹੈ।

## ਰੂਹਾਨੀਅਤ (ਪਰਮਾਰਥ) ਦੀ ਜ਼ਰੂਰਤ

ਅੱਜ ਕਲ੍ਹ ਸਾਰੀ ਦੁਨੀਆਂ ਵਿਚ ਖਿਚੋਤਾਣ, ਚਿੰਤਾ ਤੇ ਫ਼ਿਕਰ ਦਾ ਰਾਜ ਨਜ਼ਰ ਆ ਰਿਹਾ ਹੈ। ਪਹੁੰਚੇ ਹੋਏ ਮਹਾਤਮਾ ਤੋਂ ਛੁਟ ਕੋਈ ਭਾਵੇਂ ਕਿਸੀ ਵੀ ਜ਼ਿੰਦਗੀ ਦੇ ਤਬਕੇ ਵਿਚ ਹੈ ਇਸ ਤੋਂ ਖ਼ਾਲੀ ਨਹੀਂ। ਇਹ ਇਸ ਗੱਲ ਦੀ ਦਲੀਲ ਹੈ ਕਿ ਅੱਜ ਕੱਲ੍ਹ ਰੂਹਾਨੀਅਤ ਦਾ ਦੀਵਾਲਾ ਨਿਕਲਿਆ ਹੋਇਆ ਹੈ। ਇਸ (Chaos) ਜੜਤਾ ਦਾ ਕਾਰਨ ਅੱਜ ਕੱਲ੍ਹ ਦੇ ਲੋਕਾਂ ਦੀਆਂ ਰੂਹਾਂ ਦੀ ਅਸ਼ਾਂਤ ਹਾਲਤ ਹੈ। ਦੁਨੀਆਂ ਦੇ ਲੋਕਾਂ ਨੇ ਹਰੇਕ ਇਲਮ ਵਿਚ ਤਰੱਕੀ ਕੀਤੀ ਹੈ, ਪਰ ਆਪਣੀ ਆਤਮਾ ਦੀ ਉੱਨਤੀ ਵਲੋਂ ਇਹ

ਬਿਲਕੁਲ ਕੋਰੇ ਦੇ ਕੋਰੇ ਹਨ। ਇਹਨਾਂ ਨੇ ਦਰਿਆਵਾਂ, ਪਹਾੜਾਂ, ਸਮੁੰਦਰਾਂ ਦੀ ਤਹਕੀਕਾਤ ਕਰ ਲਈ, ਪਰ ਆਪਣੀ ਤਹਕੀਕਾਤ ਨਹੀਂ ਕੀਤੀ। ਸਾਰੇ ਇਲਮਾਂ ਦਾ ਮੂਲ ਕਾਰਣ ਕੀ ਹੈ ? ਇਹ ਕਿ ਇਨਸਾਨ ਆਪਣੇ ਆਪ ਨੂੰ ਜਾਣੇ।

علتِ جملہ علوم این است و این    تا تو دانی من کیم در یومِ دین
قیمت ہر کار میدانی کہ چیست    قیمتِ خود را ندانی ابلہی ست (مولانا روم)

ਹਰੇਕ ਇਲਮ ਦੀ ਬਾਬਤ ਇਨਸਾਨ ਜਾਣਦਾ ਹੈ, ਪਰ ਆਪਣੀ ਆਤਮਾ ਦੀ ਬਾਬਤ, ਜਿਸਦੇ ਆਧਾਰ ਕਰਕੇ ਸਭ ਇਲਮਾਂ ਦੀ ਪ੍ਰਾਪਤੀ ਹੁੰਦੀ ਹੈ ਤੇ ਸਰੀਰ, ਮਨ ਤੇ ਬੁੱਧੀ ਦਾ ਸਾਰਾ ਕਾਰ ਵਿਹਾਰ ਚਲ ਰਿਹਾ ਹੈ, ਅਸੀਂ ਕੁਛ ਨਹੀਂ ਜਾਣਦੇ। ਆਪਣੀ ਕੀਮਤ ਨਾ ਜਾਨਣ ਕਰਕੇ ਇਨਸਾਨ ਬੇਵਕੂਫ਼ ਬਣਿਆ ਹੋਇਆ ਹੈ।

ਇਨਸਾਨ ਦੁਨੀਆਂ ਦੇ ਸਭ ਪਦਾਰਥਾਂ ਤੇ ਕਬਜ਼ਾ ਵੀ ਪਾ ਲਵੇ, ਪਰ ਜੇਕਰ ਉਹ ਆਪਣੀ ਰੂਹ ਦੀ ਬਾਬਤ ਕੁਛ ਨਹੀਂ ਜਾਣਦਾ ਤਾਂ ਉਸਦਾ ਸਭ ਜੀਵਨ ਨਿਸਫਲ ਚਲਿਆ ਜਾਂਦਾ ਹੈ।

"What does it profit a man if he gains the whole world, but suffers the loss of his own soul." (Bible)

ਆਤਮਾ ਦੇ ਨਾ ਜਾਨਣ ਤੇ ਉਸਦੇ ਆਪਣੇ ਮੂਲ (Source) ਨਾਲ ਨਾ ਮਿਲਣ ਕਰਕੇ ਅਸ਼ਾਂਤੀ ਹੈ ਤੇ ਇਸ ਅਸ਼ਾਂਤੀ ਦਾ ਅਸਰ ਦੁਨੀਆਂ ਵਿਚ ਪੈ ਰਿਹਾ ਹੈ, ਜਿਸ ਕਰਕੇ ਇਕ ਪਿਤਾ ਦੇ ਬੱਚੇ ਹੋਣ ਦੇ ਖ਼ਿਆਲ ਤੇ ਭਰਾਤ੍ਰੀ ਭਾਵ (Fatherhood of God and Brotherhood of Man) ਨੂੰ ਅਸੀਂ ਭੁੱਲ ਚੁਕੇ ਹਾਂ। ਇਸ ਲਈ ਭਰਾ-ਭਰਾ ਸੁਸਾਇਟੀ-ਸੁਸਾਇਟੀ, ਕੌਮ-ਕੌਮ ਤੇ ਮੁਲਕ-ਮੁਲਕ ਆਪਸ ਵਿਚ ਖਹਿ ਖਹਿ ਪਏ ਮਰਦੇ ਹਨ। ਇਕ ਦੂਜੇ ਦੇ ਖ਼ੂਨ ਦੇ ਪਿਆਸੇ ਬਣ ਰਹੇ ਹਨ। ਬਾਹਰਲਾ ਧਰਮ ਉਪਦੇਸ਼ ਅਤੇ ਵਿਧਿ ਨਿਖੇਧ ਦੀ ਸਿੱਖਿਆ ਇਹਨਾਂ ਦਾ ਆਪਸ ਵਿਚ ਪਿਆਰ ਪੈਦਾ ਨਹੀਂ ਕਰ ਸਕੀ।

ਅੱਜ ਕੱਲ੍ਹ ਇਸ ਗੱਲ ਦੀ ਬੜੀ ਲੋੜ ਹੈ ਕਿ ਪਰਮਾਰਥ ਦਾ ਨਵੇਂ ਸਿਰੇ ਤੋਂ ਪ੍ਰਚਾਰ ਹੋਵੇ ਤਾਂ ਜੋ ਇਸ ਅਕਹਿ ਤੇ ਅਬਤਰ ਹਾਲਤ ਵਿੱਚੋਂ ਮਨੁਸ਼ ਜਾਤੀ ਨਿਕਲ ਸਕੇ। ਆਤਮਕ ਜੀਵਨ (Life of the spirit) ਦੀ ਜ਼ਰੂਰਤ ਪੁਰ ਜ਼ੋਰ ਦੇਣਾ ਹੈ, ਤਾਂ ਜੋ ਮਨੁੱਖ ਜਾਤੀ, ਜੋ ਦੁੱਖਾਂ ਵਿਚ ਗਲਤਾਨ ਹੈ, ਤੇ ਮੈਂ ਮੇਰੀ (Isolation) ਤੇ ਘੋਰ ਪਾਪਾਂ ਵਿਚੋਂ ਗੁਜ਼ਰ ਰਹੀ ਹੈ; ਬਚ ਸਕੇ। ਅੱਜ ਕਲ੍ਹ ਦੁਨੀਆਂ ਇਕ ਪਾਸੇ ਨਵੀਂ ਰੋਸ਼ਨੀ ਤੇ ਦੂਜੇ ਪਾਸੇ ਪੁਰਾਤਨ ਧਾਰਮਕ ਬੰਧਨਾਂ ਤੇ ਮਤ ਮਤਾਂਤਰਾਂ ਦੀਆਂ ਭਰਮਾਰਾਂ ਵਿਚ ਉਲਝ ਕੇ ਆਪਸ ਵਿਚ ਖਿੱਚੋਤਾਣ ਤੇ ਤੂੰ ਤੂੰ ਮੈਂ ਮੈਂ ਦੀ ਹਾਲਤ ਵਿੱਚ ਹੈ। ਪ੍ਰਚਾਰਕ ਤੇ ਆਲਮ ਲੋਕ, ਜਿਨ੍ਹਾਂ ਨੇ ਇਸ ਮੁਸ਼ਕਲ ਨੂੰ ਹਲ ਕਰਨਾ ਸੀ, ਦੁਨੀਆਂ ਨੂੰ ਫ਼ਿਰਕੇ ਬੰਦੀਆਂ, ਸ਼ਰੀਅਤਾਂ ਤੇ ਮਨ-ਭਾਉਂਦੇ ਅਕੀਦਿਆਂ ਦੀਆਂ ਗੁੰਝਲਾਂ ਵਿੱਚ ਉਲਝਾ ਰਹੇ ਹਨ। ਕਈ ਪੱਛਮ ਦੀ ਰੋਸ਼ਨੀ ਵਿੱਚ Eat, drink and be merry. (ਖਾਓ, ਪੀਓ, ਮੌਜਾਂ ਕਰੋ) ਦੇ ਅਸੂਲ ਉੱਤੇ ਮੋਹਤ ਹਨ। ਉਹ ਆਖਦੇ ਹਨ ਸਾਨੂੰ ਰੱਬ ਦੀ ਲੋੜ ਹੀ ਕੀ ਹੈ ! ਸਭ ਦੀ

ਨਜ਼ਰ ਅਖਰੋਟ ਦੇ ਬਾਹਰਲੇ ਛਿੱਲੜ ਉੱਤੇ ਪੈਂਦੀ ਹੈ, ਉਸਨੂੰ ਹਜ਼ਮ ਕਰਨ ਦੇ ਪਿੱਛੇ ਲੱਗੇ ਪਏ ਹਨ, ਪਰ ਇਹ ਹਜ਼ਮ ਹੋ ਨਹੀਂ ਹੋ ਸਕਦਾ। ਉਸਦੇ ਮਗਜ਼ ਵੱਲ ਧਿਆਨ ਨਹੀਂ ਦੇਂਦੇ, ਜਿਸਦੀ ਰਾਖੀ ਲਈ ਇਹ ਸਭ ਅਡੰਬਰ ਬਣਿਆ ਸੀ। ਇਸ ਖਿਚੋਤਾਣ ਦੀ ਹਾਲਤ ਵਿੱਚ ਅਸਾਂ ਰੱਬ ਨੂੰ ਗੁੰਮ ਕਰ ਲਿਆ ਹੈ ਤੇ ਹਕੀਕਤ ਤੋਂ ਦੁਰੇਡੇ ਜਾ ਰਹੇ ਹਾਂ।

اے خدا جویاں خُدا گم کردہ اید  گُم دریں امواجِ قُلزم کردہ اید  (مولانا روم)

ਅਰਥ—ਐ ਰੱਬ ਦੇ ਢੂੰਢਣ ਵਾਲਿਓ ! ਤੁਸਾਂ ਰੱਬ ਨੂੰ ਮਨ ਰੂਪੀ ਸਮੁੰਦਰ ਦੀਆਂ ਲਹਿਰਾਂ ਵਿੱਚ ਗੁੰਮ ਕਰ ਲਿਆ ਹੈ। ਅਜਿਹੇ ਮੌਕਿਆਂ ਪੁਰ ਹਮੇਸ਼ਾ ਸੰਤ ਜੀਵਾਂ ਦੀ ਨਜ਼ਰ ਹਕੀਕਤ ਵੱਲ ਮੋੜਦੇ ਹਨ ਤੇ ਇਕ ਸੌਖੇ ਰਸਤੇ ਦਾ ਇਸ਼ਾਰਾ ਦੁਨੀਆਂ ਨੂੰ ਦੇਂਦੇ ਹਨ, ਜੋ ਮਨੁੱਖ ਮਾਤਰ ਦੇ ਅੰਦਰ ਹੈ ਤੇ ਸਤਿਪੁਰਸ਼ ਕ੍ਰਿਤ ਹੈ ; ਜੁਗਾਂ ਜੁਗਾਂ ਤੋਂ ਚਲਿਆ ਆਇਆ ਹੈ, ਕਿਸੀ ਇਨਸਾਨ ਦਾ ਬਣਾਇਆ ਹੋਇਆ ਨਹੀਂ। ਇਸਦਾ ਜ਼ਿਕਰ ਖੋਲ੍ਹ ਕੇ ਸੁਰਤ ਸ਼ਬਦ ਯੋਗ ਤੇ ਇਸੇ ਭੂਮਿਕਾ ਵਿਚ ਆਦਰਸ਼ਕ ਮਜ਼੍ਹਬ ਦੇ ਸਿਰਲੇਖ ਹੇਠ ਕੀਤਾ ਗਿਆ ਹੈ। ਸੰਤ ਦੱਸਦੇ ਹਨ ਕਿ ਰੱਬ ਹੈ ਤੇ ਸਭ ਮਜ਼੍ਹਬ ਉਸੀ ਨੂੰ ਪਾਣ ਦਾ ਜਤਨ ਕਰਦੇ ਹਨ। ਮਜ਼੍ਹਬ ਰੱਬ ਦੇ ਪਾਣ ਦੇ ਰਸਤੇ ਦਾ ਨਾਉਂ ਹੈ। ਇਸਨੂੰ ਅੰਗ੍ਰੇਜ਼ੀ ਵਿੱਚ Religion ਆਖਦੇ ਹਨ। ਇਹ ਲਫ਼ਜ਼ ਲਾਤੀਨੀ ਜ਼ਬਾਨ ਦੇ (Ligare) ਤੋਂ ਨਿਕਲਿਆ ਹੈ ਜਿਸ ਦੇ ਅਰਥ ਹਨ ਬੰਨਣਾ, ਜੋੜਨਾ। ਇਸ ਲਫ਼ਜ਼ ਦੀ ਅਸਲ ਅੰਦਰ ਹੀ ਇਸਦਾ ਅਸਲੀ ਤਾਤਪਰਜ ਛੁਪਿਆ ਪਿਆ ਹੈ। ਇਸਦੇ ਅਰਥ ਹਨ, ਫਿਰ ਰੱਬ ਨਾਲ ਜੁੜਨਾ। ਇਹ ਰੂਹਾਨੀ ਸਿਲਸਿਲਾ ਸਭ ਲਈ ਸਾਂਝਾ ਹੈ। ਜੋ ਰੱਬ ਨੂੰ ਯਾਦ ਕਰੇ, ਰੱਬ ਨਾਲ ਅੰਤਰ ਆਤਮੇ ਜੁੜੇ, ਉਹ ਸੱਚਾ ਧਰਮੀ, ਮੋਮਨ, ਸਿੱਖ, ਈਸਾਈ ਤੇ ਭਗਤ ਹੈ। ਸੰਤ ਆਖਦੇ ਹਨ ਕਿ ਰੱਬ ਸਾਡੇ ਅੰਦਰ ਹੈ, ਇਸ ਸਰੀਰ ਦੇ ਹਰਿਮੰਦਰ ਵਿੱਚ ਉਹ ਮਿਲਦਾ ਹੈ। ਇਸ ਵਿੱਚ ਆਤਮਾ ਤੇ ਪਰਮਾਤਮਾ ਦੋਵੇਂ ਸਾਥੀ ਰਹਿੰਦੇ ਹਨ। ਇਨ੍ਹਾਂ ਦੇ ਵਿਚਕਾਰ ਹਉਮੈ ਜਾਂ ਖ਼ੁਦੀ ਦਾ ਪੜਦਾ ਪਿਆ ਹੋਇਆ ਹੈ, ਜਿਸ ਕਰਕੇ ਆਤਮਾ ਪਰਮਾਤਮਾ ਦੇ ਦਰਸ਼ਨ ਨਹੀਂ ਕਰ ਸਕਦੀ।

ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥

(ਗਉੜੀ ਮ: 5, 205)

ਜਾਂ ਇਉਂ ਕਹਿ ਲਵੋ ਕਿ ਰੂਹ ਰੂਪੀ ਇਸਤ੍ਰੀ ਅਤੇ ਪਰਮਾਤਮਾ ਰੂਪੀ ਪਤੀ ਇਕੋ ਸੇਜਾ ਤੇ ਪਏ ਹਨ, ਅਰਥਾਤ ਜਿਸਮ ਅੰਦਰ ਹਨ ਪਰ ਜੁਗਾਂ ਦੇ ਜੁਗ ਗੁਜ਼ਰ ਗਏ ਇਸਤ੍ਰੀ ਨੇ ਪਤੀ ਦੇ ਦਰਸ਼ਨ ਨਹੀਂ ਕੀਤੇ। "ਏਕਾ ਸੇਜ ਵਿਛੀ ਧਨ ਕੰਤਾ॥ ਧਨ ਸੂਤੀ ਪਿਰੁ ਸਦ ਜਾਗੰਤਾ॥" (ਸੂਹੀ ਮ: 5, 737) ਅਫ਼ਸੋਸ ਦਾ ਮੁਕਾਮ ਹੈ। ਕੋਈ ਕਿਸੀ ਕੌਮ ਜਾਂ ਮਜ਼੍ਹਬ ਦਾ ਹੋਵੇ, ਉਸਨੂੰ ਮਾਲਕ ਨੂੰ ਪਾਣ ਲਈ ਆਪੋ ਆਪਣੀ ਕੌਮ ਜਾਂ ਮਜ਼੍ਹਬ ਨੂੰ ਛੱਡਣ ਦੀ ਲੋੜ ਨਹੀਂ, ਇਨਸਾਨ ਆਪਣੇ ਅੰਦਰ ਹੀ ਰੱਬ ਨੂੰ ਮਿਲ ਸਕਦਾ ਹੈ।

## ਅੱਜ ਕਲ੍ਹ ਮਜ਼੍ਹਬ ਕੀ ਸਮਝਿਆ ਜਾ ਰਿਹਾ ਹੈ ਤੇ ਹੈ ਕੀ ?

ਅੱਜ ਕੱਲ੍ਹ ਮਜ਼੍ਹਬ, ਰੂਹਾਨੀ ਸੱਚਾਈਆਂ (Truths) ਦੀ ਜਗ੍ਹਾ, ਪੁਰਾਤਨ ਇਤਿਹਾਸਾਂ

ਦਾ ਪੜ੍ਹਨਾ ਪੜ੍ਹਾਣਾ ਤੇ ਸੁਣਨਾ ਸੁਨਾਉਣਾ ਹੀ ਰਹਿ ਗਿਆ ਹੈ। ਇਹ ਪੁਰਾਤਨ ਮਹਾਂਪੁਰਖਾਂ ਦੇ ਜੀਵਨ ਦੀ ਪੜਤਾਲ, ਧਰਮ ਪੁਸਤਕਾਂ ਦੇ ਈਸ਼ਰ ਕ੍ਰਿਤ ਹੋਣ ਦੇ ਸਬੂਤਾਂ ਤੇ ਉਹਨਾਂ ਦੀ ਤਾਲੀਮ ਦੇ ਬਹਿਸ ਮੁਬਾਹਸਿਆਂ ਤਕ ਮਹਿਦੂਦ ਹੋ ਚੁੱਕਾ ਹੈ। ਕਈ ਨਵੇਂ ਖ਼ਿਆਲਾਂ ਨੂੰ ਪੁਰਾਤਨ ਪੁਸਤਕਾਂ ਦੀ ਤਾਲੀਮ ਨਾਲ ਮਿਲਾਣ ਦੇ ਜਤਨ ਵਿੱਚ ਲੱਗੇ ਹੋਏ ਹਨ। ਸ਼ਰੀਅਤਾਂ ਵਾਲੇ ਆਪੋ ਆਪਣੇ ਮਜ਼ਬਾਂ ਦੇ ਸੱਚੇ ਹੋਣ ਦਾ ਢੋਲ ਵਜਾ ਰਹੇ ਹਨ। ਉਹ ਇਕ ਜਾਂ ਦੂਸਰੇ ਮਹਾਤਮਾ ਤੇ ਹੀ, ਜਿਨ੍ਹਾਂ ਗੁਜ਼ਰਿਆਂ ਨੂੰ ਸੈਂਕੜੇ ਤੇ ਹਜ਼ਾਰਾਂ ਸਾਲ ਬੀਤ ਚੁੱਕੇ ਹਨ, ਯਕੀਨ ਲਿਆਉਣਾ ਰੂਹ ਦੇ ਬੰਧਨਾਂ ਤੋਂ ਆਜ਼ਾਦ ਹੋਣ ਦਾ ਵਸੀਲਾ ਸਮਝੀ ਬੈਠੇ ਹਨ। ਇਸੀ ਮਜ਼ਬੀ ਜਨੂਨ ਵਿੱਚ ਉਹ ਇਸ ਸੱਚਾਈ ਨੂੰ ਦੁਨੀਆਂ ਅੱਗੇ ਰੱਖਣਾ ਭੁੱਲ ਜਾਂਦੇ ਹਨ ਕਿ ਰੱਬ ਪਰਮਾਤਮਾ (Oversoul) ਹੈ ਤੇ ਸੱਚੀ ਪੂਜਾ ਜੀਵ ਦੀ ਆਤਮਾ ਦਾ ਉਸ ਨਾਲ ਅਭੇਦ ਹੋਣਾ ਹੈ। ਮਜ਼ਬ ਮਾਲਕ ਵੱਲ ਜਾਵਣ ਤੇ ਜ਼ਿੰਦਗੀ ਪਾਵਣ ਦੇ ਰਸਤੇ ਦਾ ਨਾਉਂ ਹੈ, ਪਰ ਸ਼ਰੀਅਤ ਦੀ ਤੰਗਦਿਲੀ ਕਰਕੇ ਕਿਸੀ ਖ਼ਾਸ ਜ਼ਾਹਰੀ ਸ਼ਕਲ ਸੂਰਤ ਦੇ ਇਖ਼ਤਿਆਰ ਕਰਨ ਨੂੰ, ਉਸ ਦੇ ਰਸਮ ਰਿਵਾਜ ਪੁਰ ਚਲਣ ਨੂੰ ਤੇ ਜਨਮ ਤੋਂ ਮ੍ਰਿਤੂ ਤੱਕ ਦੇ ਸੰਸਕਾਰਾਂ ਦੇ ਕਰਨ ਨੂੰ ਮਜ਼ਬ ਜਾਂ ਧਰਮ ਕਿਹਾ ਜਾਂਦਾ ਹੈ ਤੇ ਖ਼ਾਸ ਖ਼ਾਸ ਮੰਤਰਾਂ ਆਦਿਕਾਂ ਦਾ ਖ਼ਾਸ ਤਰੀਕੇ ਨਾਲ ਉਚਾਰਣ ਕਰਨਾ ਕਾਫ਼ੀ ਸਮਝਿਆ ਜਾਂਦਾ ਹੈ।

ਰੱਬ ਦੀ ਬਾਦਸ਼ਾਹਤ ਸਾਡੇ ਅੰਦਰ ਹੈ (Kingdom of God is within you) ਜਿਸਦਾ ਸਭ ਸੰਤ ਮਹਾਤਮਾਂ ਜ਼ਿਕਰ ਕਰਦੇ ਹਨ ਤੇ ਉਸਦੇ ਇਸ਼ਾਰੇ ਗ੍ਰੰਥਾਂ ਪੋਥੀਆਂ ਵਿੱਚ ਸਾਡੇ ਪਾਸ ਮੌਜੂਦ ਹਨ। ਅੱਜ ਕੱਲ੍ਹ ਅਨੁਭਵੀ ਪੁਰਸ਼ਾਂ ਦੀ ਕਮੀ ਹੋਣ ਕਰਕੇ ਮਜ਼ਬ ਸ਼ਰੀਅਤਾਂ ਦੀਆਂ ਜ਼ਾਹਿਰੀ ਜਕੜਾਂ ਵਿੱਚ ਹੀ ਰਹਿ ਗਏ ਹਨ ਤੇ ਉਹ ਸਾਨੂੰ ਇਹ ਨਹੀਂ ਸਿਖਾਂਦੇ ਕਿ ਇਨਸਾਨ ਆਪਣੇ ਅੰਦਰ ਕਿਵੇਂ ਜਾ ਸਕਦਾ ਹੈ ਤੇ ਰੱਬ ਦੀ ਬਾਦਸ਼ਾਹਤ ਨੂੰ ਕਿਵੇਂ ਪਾ ਸਕਦਾ ਹੈ। ਸਾਨੂੰ ਖ਼ਿਆਲਾਤ ਦੇ ਫੈਲਾਉ ਦੀ ਜ਼ਹਿਰ ਤੋਂ, ਜੋ ਸਭਨਾਂ ਨੂੰ ਚੜ੍ਹੀ ਹੋਈ ਹੈ, ਕੱਢਣ ਵਿੱਚ ਕੋਈ ਮਦਦ ਨਹੀਂ ਦੇ ਰਹੇ। ਉਹ ਸਾਨੂੰ ਇਕ ਜਾਂ ਦੂਜੇ ਮਹਾਤਮਾਂ (ਮਸੀਹ, ਬੁੱਧ, ਕ੍ਰਿਸ਼ਨ, ਰਾਮ, ਕਬੀਰ, ਗੁਰੂ ਨਾਨਕ ਆਦਿਕ) ਜੋ ਪਿਛਲੇ ਸਮਿਆਂ ਵਿੱਚ ਹੋ ਚੁੱਕੇ ਹਨ, ਉਹਨਾਂ ਦੀ ਪੂਜਾ ਕਰਨ ਦਾ ਉਪਦੇਸ਼ ਦੇਂਦੇ ਹਨ ; ਪਰ ਇਹ ਨਹੀਂ ਦੱਸਦੇ ਕਿ ਉਹ ਮਹਾਤਮਾਂ ਉਸ ਪਦਵੀ ਨੂੰ ਕਿਵੇਂ ਪਹੁੰਚੇ ਤੇ ਅਸੀਂ ਉਹਨਾਂ ਦੇ ਰੂਪ ਵਿਚ ਹੁਣ ਕਿਵੇਂ ਜਾ ਸਕਦੇ ਹਾਂ। ਉਹ ਇਕ ਜਾਂ ਦੂਸਰੀ ਧਰਮ ਪੁਸਤਕ ਦੇ ਇਲਹਾਮੀ ਹੋਣ ਪੁਰ ਯਕੀਨ ਲਿਆਉਣ ਤੇ ਜ਼ੋਰ ਦੇਂਦੇ ਹਨ, ਪਰ ਇਹ ਨਹੀਂ ਦਸਦੇ ਕਿ ਉਹਨਾਂ ਵਿਚ ਜਿਹੜੇ ਵਾਕਿਆਤ ਤੇ ਤਜਰਬੇ ਲਿਖੇ ਹਨ, ਉਹ ਸਾਡੇ ਤਜਰਬੇ ਵਿਚ ਕੀਕਣ ਆ ਸਕਦੇ ਹਨ। ਉਹ ਇਹ ਤਾਂ ਕਹਿੰਦੇ ਹਨ ਕਿ ਭਵਸਾਗਰ ਤੋਂ ਪਾਰ ਕਿਵੇਂ ਹੋ ਸਕੀਦਾ ਹੈ ਤੇ ਉਹ ਜਹਾਜ਼ ਜਿਸ ਵਿਚ ਚੜ੍ਹ ਕੇ ਪਾਰ ਜਾਣਾ ਹੈ, ਕਿਹੜਾ ਹੈ; ਪਰ ਉਸ ਵਿਚ ਸਾਨੂੰ ਚੜ੍ਹਾ ਨਹੀਂ ਸਕਦੇ। ਉਹਨਾਂ ਪਾਸ ਭਵਸਾਗਰ ਨੂੰ ਤਰਨ ਦਾ ਕੋਈ ਸਾਮਾਨ ਨਹੀਂ ਹੈ ਤੇ ਇਸ ਭਵਸਾਗਰ ਦੇ ਸਫ਼ਰ ਦਾ ਵੀ ਉਹਨਾਂ ਨੂੰ ਪਤਾ ਹੀ ਨਹੀਂ ਤੇ ਨਾ ਹੀ ਇਸ ਦੇ ਤੂਫ਼ਾਨੀ ਵੇਗਾਂ ਤੇ ਕਾਬੂ ਪਾਉਣ ਦਾ ਹੀ ਉਹਨਾਂ ਨੂੰ ਵਲ ਆਉਂਦਾ ਹੈ।

ਜਦ ਤੀਕ ਇਨਸਾਨ ਸਾਵਧਾਨ ਹੋ ਕੇ ਅੰਤਰ ਆਤਮੇ ਉਸ ਮਾਲਕ ਨਾਲ ਨਹੀਂ

ਲਗਦਾ, ਉਸਦੇ ਗੁਣਾਂ ਤੇ ਉਸ ਦੀ ਸੱਤਿਆ ਨੂੰ ਆਪਣੇ ਅੰਦਰ ਗ੍ਰਹਿਣ ਨਹੀਂ ਕਰ ਸਕਦਾ, ਉਸ ਦੇ ਸਭ ਕਰਮ ਧਰਮ ਨਿਹਫਲ ਹਨ। ਉਹ ਮਾਲਕ ਅਪਾਰ ਟਿਕਾਉ ਭਰਿਆ ਸੁੰਨ ਦਾ ਸਮੁੰਦਰ ਹੈ। ਜਦ ਤੀਕ ਸਾਡੇ ਅੰਦਰ ਪੂਰਨ ਚੁੱਪ (Silence) ਨਾ ਹੋਵੇ, ਸਾਡੀ ਆਤਮਾ ਉਸ ਚੁੱਪ (Silence) ਦਾ ਜਿਸ ਤੋਂ (Voice of the silence) ਜਾਂ ਸ਼ਬਦ ਦੀ ਧੁਨੀ ਉਪਜਦੀ ਹੈ ਜਿਸਨੂੰ ਪਕੜ ਕੇ ਸਾਡੀ ਆਤਮਾ ਅਸ਼ਬਦ ਵਿਚ ਲੀਨ ਹੋ ਸਕਦੀ ਹੈ, ਹਿੱਸਾ ਨਹੀਂ ਲੈ ਸਕਦੀ। ਇਹ ਚੁੱਪ ਅਸਲੀਅਤ (Reality) ਹੈ। ਜੋ ਚੀਜ਼ ਹਮੇਸ਼ਾ ਤੋਂ ਅਟੱਲ ਹੈ ਉਸ ਦਾ ਤਜਰਬਾ ਸਾਡੀ ਬੁੱਧੀ ਨਹੀਂ ਬਲਕਿ ਸਾਡੀ ਆਤਮਾ ਕਰ ਸਕਦੀ ਹੈ। ਇਹ ਅਸੀਂ ਆਪਣੇ ਅੰਦਰ ਜਾ ਕੇ ਦੇਖ ਸਕਦੇ ਹਾਂ। ਅਸੀਂ ਰੱਬ ਦਾ ਖ਼ਿਆਲ ਨਹੀਂ ਕਰ ਸਕਦੇ ਕਿਉਂ ਜੋ ਉਹ ਮਨ ਬੁੱਧੀ ਤੋਂ ਪਰੇ ਹੈ।

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ (ਜਪੁਜੀ)

ਰੱਬ ਨੂੰ ਅਸੀਂ ਅਸਥੂਲ ਰੂਪ ਵਿਚ ਨਹੀਂ ਦੇਖ ਸਕਦੇ, ਕੇਵਲ ਆਪਣੇ ਅੰਦਰ ਸੂਖਮ ਕਾਰਨ ਤੋਂ ਪਾਰ ਹੋ ਕੇ ਹੀ ਅਨੁਭਵ ਕਰ ਸਕਦੇ ਹਾਂ।

ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ (ਜਪੁਜੀ, 5)

ਅਸੀਂ ਉਸਨੂੰ ਭਗਤੀ ਤੇ ਪ੍ਰੇਮ ਨਾਲ (ਦੇਖੋ ਭਗਤੀ ਤੇ ਪ੍ਰੇਮ ਦੇ ਪ੍ਰਕਰਣ ਭਾਗ ਦੂਜਾ) ਪਾ ਸਕਦੇ ਹਾਂ, ਖ਼ਿਆਲ ਜਾਂ ਵਿਚਾਰ ਨਾਲ ਕਦਾਚਿਤ ਨਹੀਂ। ਸਾਨੂੰ ਆਪਣੇ ਅੰਦਰ ਹੀ ਨਿਰਮਲ ਚੇਤਨਤਾ ਦੇ ਦੇਸ ਪਹੁੰਚਣਾ ਚਾਹੀਦਾ ਹੈ। ਖ਼ਿਆਲਾਤ ਦੀ ਹੱਦ-ਬੰਦੀ ਸਾਡੀ ਚੇਤਨਤਾ ਨੂੰ ਘੇਰ ਲੈਂਦੀ ਹੈ। ਸਾਨੂੰ ਇਹਨਾਂ ਖ਼ਿਆਲਾਂ ਤੋਂ ਉਪਰ ਜਾਣਾ ਚਾਹੀਦਾ ਹੈ। ਰੂਹਾਨੀ ਜ਼ਿੰਦਗੀ ਰੱਬ ਦੇ ਨਾਲ ਜੁੜਨ ਦਾ ਨਾਉਂ ਹੈ, ਸੋਚ ਵਿਚਾਰ ਦਾ ਨਹੀਂ।

## ਰੂਹਾਨੀਅਤ (ਸੰਤ ਮਤ) ਤੇ ਮਜ਼੍ਹਬਾਂ ਦਾ ਫ਼ਰਕ

ਰੂਹਾਨੀਅਤ ਸੁਰਤ ਸ਼ਬਦ ਦੇ ਮਾਰਗ ਦਾ ਨਾਉਂ ਹੈ, ਅਰਥਾਤ ਸੁਰਤ ਦਾ ਮਾਲਕ ਪਰੀ ਪੂਰਨ (ਸ਼ਬਦ) ਨਾਲ ਲੱਗਣ ਦਾ ਅੰਤਰਮੁਖ ਤਜਰਬਾ ਹੈ। ਇਹ ਤਜਰਬਾ ਮਤ ਮਤਾਂਤਰਾਂ (Creeds and faiths) ਤੋਂ ਜ਼ਿਆਦਾ ਉੱਚਾ ਹੈ। ਇਸਨੂੰ ਸੰਤ-ਮਤ ਜਾਂ ਸੰਤਾਂ ਦੀ ਸਿੱਖਿਆ ਕਰਕੇ ਆਖਦੇ ਹਨ। ਇਹ ਪਰਮਾਰਥ (ਰੂਹਾਨੀਅਤ) ਦੇ ਅਸਲੀ ਅਸੂਲਾਂ ਦਾ ਵਰਣਨ ਕਰਦੀ ਹੈ। ਇਹ ਮਜ਼੍ਹਬਾਂ ਤੋਂ ਵਧ ਕੇ ਹੈ, ਕਿਉਂ ਜੋ ਮਜ਼੍ਹਬ ਕੇਵਲ ਸਿਧਾਂਤਾਂ (Theories) ਤੇ ਮਤਾਂ (Beliefs) ਤੇ ਕਰਾਮਾਤਾਂ ਦਾ ਹੀ ਜ਼ਿਕਰ ਕਰਦੇ ਹਨ। ਸੱਚੀ ਸਾਇੰਸ ਕਿਸੇ ਗੱਲ ਨੂੰ ਐਵੇਂ ਮੰਨ ਲੈਣ (Beliefs) ਦਾ ਉਪਦੇਸ਼ ਨਹੀਂ ਦੇਂਦੀ। ਇਹ ਤਾਂ ਹਿਸਾਬ ਦੀ ਤਰ੍ਹਾਂ ਠੀਕ ਉਤਰਦੀ ਹੈ ਤੇ ਹਰੇਕ ਕੌਮ ਦੇ ਲੋਕਾਂ ਨੇ ਜਦ ਵੀ ਇਸ ਸਿੱਖਿਆ ਨੂੰ ਧਾਰਨ ਕੀਤਾ, ਉਹਨਾਂ ਆਪਣੇ ਤਜਰਬੇ ਬਿਆਨ ਕੀਤੇ ਤੇ ਸਭ ਇਕੋ ਹੀ ਨਤੀਜੇ ਤੇ ਪੁੱਜੇ। ਰੂਹਾਨੀ ਜੀਵਨ ਬਤੀਤ ਕਰਨ ਦਾ ਮਤਲਬ ਇਹੋ ਹੀ ਹੈ ਕਿ ਇਨਸਾਨ ਮਾਇਆ (matter) ਦੇ ਪੜਦਿਆਂ ਤੋਂ ਆਜ਼ਾਦ ਹੋ ਕੇ ਆਪਣੇ ਆਪ ਨੂੰ ਪਛਾਣੇ ਕਿ ਉਹ ਰੂਹ ਹੈ ਜੋ ਚੇਤਨ ਹੈ ਤੇ ਮਹਾਂ ਚੇਤਨ ਦੇ ਸਮੁੰਦਰ ਦੀ ਅੰਸ਼ ਹੈ। ਫੇਰ ਇਸਨੂੰ ਉਸ ਮਹਾਂ ਚੇਤਨ ਦੇ ਸਮੁੰਦਰ ਵਿਚ ਮਿਲਾ ਕੇ ਉਸ ਦਾ ਰੰਗ ਤੇ ਗੁਣ ਉਸਦੇ ਅੰਦਰ ਪ੍ਰਤੱਖ ਪ੍ਰਗਟ ਹੋ ਜਾਵਣ। ਅਰਥਾਤ ਰੂਹ ਰੂਪੀ ਬੂੰਦ ਮਾਲਕ ਰੂਪੀ ਸਮੁੰਦਰ ਵਿਚ ਮਿਲ ਜਾਏ, ਰੂਹਾਨੀ ਜਾਂ

ਆਤਮਕ ਜੀਵਨ ਗੁਰੂ ਦੀ ਮਦਦ ਨਾਲ ਬਾਹਰਲੀ ਕੁਦਰਤ ਨੂੰ ਲਤਾੜ ਕੇ ਕਾਦਰ ਤਕ ਥੋੜੇ ਚਿਰ ਵਿਚ ਪਹੁੰਚਣਾ ਹੈ, ਜੋ ਕੰਮ ਲੱਖਾਂ ਬਰਸਾਂ ਵਿਚ ਇਨਸਾਨ ਆਪਣੇ ਆਪ ਨਹੀਂ ਕਰ ਸਕਿਆ। ਇਹ ਸਿੱਧਾ ਮਾਰਗ ਸੁਰਤ ਸ਼ਬਦ ਯੋਗ ਦਾ ਹੈ। ਹਰੇਕ ਇਨਸਾਨ ਅਮੀਰ, ਗ਼ਰੀਬ, ਉਚੀ ਜਾਂ ਨੀਵੀਂ ਕੁਲ ਵਾਲਾ, ਪੜ੍ਹਿਆ ਜਾਂ ਅਨਪੜ੍ਹ, ਪੂਰਬੀ ਜਾਂ ਪੱਛਮੀ, ਉੱਤਰੀ ਜਾਂ ਦੱਖਣੀ, ਸਭ ਲਈ ਇਕੋ ਰਾਹ ਹੈ, ਜਿਸ ਦਾ ਜ਼ਿਕਰ ਇਸ ਗ੍ਰੰਥ ਵਿਚ ਕੀਤਾ ਗਿਆ ਹੈ। ਸੁਰਤ ਸ਼ਬਦ ਯੋਗ ਦਾ ਅਭਿਆਸ ਜ਼ਿੰਦਗੀ ਤੇ ਅਨੰਦ ਦੇ ਦੇਣ ਵਾਲਾ ਹੈ। ਉਹ ਕੁਦਰਤ ਦੇ ਹੋਰ ਹੋਰ ਕਾਨੂੰਨਾਂ ਦੀ ਤਰ੍ਹਾਂ ਸਾਦਾ, ਕੁਦਰਤੀ ਤੇ ਉਹਨਾਂ ਲਈ ਆਸਾਨ ਹੈ, ਜੋ ਚੰਗੀ ਤਰ੍ਹਾਂ ਸਮਝ ਕੇ ਅਭਿਆਸ ਕਰਦੇ ਹਨ। ਪਰ ਉਹਨਾਂ ਲਈ ਜੋ ਸਮਝਦੇ ਬੁਝਦੇ ਨਹੀਂ, ਅੰਨ੍ਹੇਵਾਹ ਲੱਗੇ ਜਾਂਦੇ ਹਨ, ਇਹ ਮੁਸ਼ਕਲ ਹੈ।

ਸੰਤ ਜਨ ਸੰਸਾਰ ਸਮੁੰਦਰ ਦੇ ਮਲਾਹ ਹਨ ਜੋ ਆਤਮਾ ਦੇ ਪਰਮਾਤਮਾ ਨਾਲ ਮਿਲਾਣ ਦੇ ਠੇਕੇਦਾਰ ਹਨ। ਉਹ ਪਾਕ ਰੂਹਾਂ ਧੁਰ ਧਾਮ ਤੋਂ ਆ ਕੇ ਜਿਸਮ ਦੇ ਪਿੰਜਰੇ ਵਿਚ ਕੈਦ ਹੋ ਜਾਂਦੀਆਂ ਹਨ ਤੇ ਰੂਹਾਂ ਨੂੰ ਮਾਲਕ ਦੀ ਤਰਫ਼ ਲਿਜਾਣ ਦਾ ਬਿਉਪਾਰ ਕਰਦੀਆਂ ਹਨ।

چیست رُوح، آں طائرِ قُدسی صِفت    در قفس محبوس بہرِ معرفت
آمدہ بہرِ تجارت از عدم    رُو بداں سُو باشد اُو را دمبدم    (مولانا روم)

ਉਹਨਾਂ ਦੇ ਅਨਮੋਲ ਰੂਹਾਨੀ ਖ਼ਜ਼ਾਨੇ ਅਰਥਾਤ ਸੁਰਤ-ਸ਼ਬਦ ਦੀ ਰਸਾਈਆਂ ਦੇ ਬਚਨ ਉਹਨਾਂ ਦੀਆਂ ਪਵਿੱਤ੍ਰ ਧਰਮ ਪੁਸਤਕਾਂ ਵਿਚ ਦਰਜ ਹਨ, ਜੋ ਸਭ ਦੁਨੀਆਂ ਦੀ ਸਾਂਝੀ ਜਾਇਦਾਦ ਹੈ। ਜਿਸ ਤਰ੍ਹਾਂ ਰੱਬ ਸਾਰਿਆਂ ਦਾ ਸਾਂਝਾ ਹੈ, ਇਸੀ ਤਰ੍ਹਾਂ ਸੰਤ ਜਨਾਂ ਦੇ ਜੋ ਤਜਰਬੇ ਮਨੁਖ ਜਾਤੀ ਦੀ ਹਦਾਇਤ ਲਈ ਹਨ, ਕਿਸੀ ਖ਼ਾਸ ਕੌਮ ਜਾਂ ਮਜ਼੍ਹਬ ਦੀ ਵਿਰਾਸਤ ਨਹੀਂ। ਰੱਬ ਉਹਨਾਂ ਦਾ ਹੈ, ਜਿਨ੍ਹਾਂ ਨੂੰ ਰੱਬ ਨੇ ਆਪਣਾ ਕਰ ਲਿਆ ਹੈ।

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥
ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥
(ਸੋਰਠਿ ਰਵਿਦਾਸ, 658)

ਗੁਰੂ ਸਾਹਿਬਾਂ ਦੇ ਅਮੁਲੀਕ ਪਰਮਾਰਥੀ ਬਚਨ ਰੂਪੀ ਲਾਲ ਗੁਰੂ ਗ੍ਰੰਥ ਸਾਹਿਬ ਦੀ ਸੂਰਤ ਵਿਚ ਬੰਦ ਸਾਡੇ ਪਾਸ ਮੌਜੂਦ ਹਨ। ਇਸ ਖ਼ਜ਼ਾਨੇ ਨੂੰ ਖੋਲ੍ਹ ਕੇ ਦੁਨੀਆਂ ਅੱਗੇ ਰੱਖਣ ਦਾ ਤੁੱਛ ਜੇਹਾ ਜਤਨ ਇਸ ਪੁਸਤਕ ਵਿਚ ਕੀਤਾ ਗਿਆ ਹੈ।

ਪੀਊ ਦਾਦੇ ਦਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥ (ਗਉੜੀ ਮ: 5, 186)

ਸੁਰਤ ਸ਼ਬਦ ਯੋਗ (ਦੇਖੋ ਇਸ ਦਾ ਪ੍ਰਕਰਣ) ਦਾ ਮੰਤਵ ਸਾਡੀ ਰੂਹ ਨੂੰ ਸਿੱਧਾ ਮਾਲਕ ਨਾਲ ਜੋੜਨ ਦਾ ਜਤਨ ਕਰਨਾ ਹੈ ਤੇ ਰੂਹ ਨੂੰ ਮਾਲਕ ਦਾ ਤਜਰਬਾ ਕਰਾਨ ਦਾ ਰਾਹੁ ਹੈ, ਜੋ ਦੀਖਸ਼ਾ (Initiation) ਦੇ ਵੇਲੇ ਗੁਰੂ ਸਿੱਖ ਨੂੰ ਚੰਗੀ ਤਰ੍ਹਾਂ ਸਮਝਾ ਕੇ ਉਸ ਰਾਹੇ ਪਾ ਦੇਂਦਾ ਹੈ। ਇਹ ਸਾਇੰਸ ਇਤਨੀ ਹੀ ਪੁਰਾਤਨ ਹੈ ਜਿਤਨਾ ਕਿ ਇਨਸਾਨ ਹੈ ਤੇ ਸਤਿਪੁਰਸ਼

ਕ੍ਰਿਤ ਹੈ। ਜੋ ਲੋਕ ਰੂਹ ਨੂੰ ਮਾਲਕ ਨਾਲ ਜੋੜ ਕੇ ਮਾਲਕ ਦੀ ਬਰਕਤ ਆਪਣੇ ਅੰਦਰ ਪਾਣਾ ਚਾਹੁੰਦੇ ਹਨ ਐਸੇ ਸੱਜਨ ਇਸ ਗ੍ਰੰਥ ਨੂੰ ਗਹੁ ਨਾਲ ਪੜ੍ਹਨ ਤੇ ਵਿਚਾਰਨ। ਮੁਕਦੀ ਗੱਲ ਕੀ ! ਉੱਠੋ, ਜਾਗੋ, ਸੰਤਾਂ ਨੂੰ ਜੋ ਰੂਹਾਨੀ ਬਾਦਸ਼ਾਹ ਹਨ, ਗਲੀ ਗਲੀ, ਸ਼ਹਿਰ ਸ਼ਹਿਰ, ਮੁਲਕ ਮੁਲਕ ਵਿਚ ਜਿਥੇ ਮਿਲਣ ਢੂੰਡੋ ਤੇ ਉਹਨਾਂ ਦੀ ਸ਼ਰਨ ਲੈ ਕੇ ਇਸ ਮਾਰਗ ਉੱਪਰ ਚੱਲੋ ਜੋ ਖੰਡੇ ਦੀ ਧਾਰ ਦੀ ਤਰ੍ਹਾਂ ਹੈ ਤੇ ਜਿਥੇ ਅਸਥੂਲ ਸਰੀਰ ਦੇ ਮੋਹ ਨੂੰ ਸੂਲੀ ਪੁਰ ਚੜ੍ਹਾਣਾ ਪੈਂਦਾ ਹੈ। ਕਿਸੀ ਅਜੇਹੇ (ਵਿਸਥਾਰ ਲਈ ਦੇਖੋ ਗੁਰੂ ਦਾ ਪ੍ਰਕਰਣ) ਦੀ ਤਲਾਸ਼ ਕਰੋ ਜੋ ਤੁਸਾਨੂੰ ਖ਼ਾਲੀ ਅਸਤਿ ਤੋਂ ਸਤਿ ਵਲ ਚੱਲਣ ਦਾ ਕੇਵਲ ਉਪਦੇਸ਼ ਹੀ ਨਾ ਦੇਵੇ ਬਲਕਿ ਉਹ ਲੋਕ ਪਰਲੋਕ ਤੇ ਰੂਹਾਨੀ ਮੰਡਲਾਂ ਪੁਰ ਤੁਸਾਡੇ ਨਾਲ ਵੀ ਚੱਲੇ :

با تو باشد در مکان و لا مکان     چوں بمانی از سراؤ از دکان

ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ (ਸੂਹੀ ਮ: 1, 729)

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥
(ਮਾਰੂ ਵਾਰ ਮ: 5, 1102)

ਤੁਸੀਂ ਉਹਨਾਂ ਦੀ ਸੰਗਤ ਵਿਚ ਆਪਣੀ ਅੰਤਰ ਆਤਮਾ ਨੂੰ ਜਗਾਓ, ਜੋ ਕਾਲ ਤੇ ਸਮੇਂ ਦੀ ਹੱਦ ਤੋਂ ਪਰੇ ਹੈ। ਸਾਡੇ ਸਾਰੇ ਦੁੱਖ ਮਾਲਕ ਤੋਂ ਟੁਟ ਜਾਣ ਕਰਕੇ ਹਨ। ਉਸ ਨਾਲ ਅੰਤਰ ਆਤਮੇ ਜੁੜ ਕੇ ਸੁਖੀ ਹੋ ਜਾਓ। ਸੰਤ ਸਾਰੇ ਸੱਚੇ ਰਹਿਬਰ ਤੇ ਹਾਦੀ ਹਨ। ਉਹਨਾਂ ਤੋਂ ਸਿੱਖੋ ਕਿ ਤੁਸੀਂ ਕਿਵੇਂ ਸ਼ਾਂਤ (Passive) ਹੋ ਸਕਦੇ ਹੋ ਤੇ ਅੰਤਰ ਦੇ ਪੂਰਨ ਟਿਕਾਉ ਤੇ ਚੁੱਪ ਨੂੰ ਪ੍ਰਾਪਤ ਕਰ ਕੇ ਕਿਵੇਂ ਆਪਣੇ ਅੰਦਰ ਸੂਰਜਾਂ ਦੇ ਸੂਰਜ ਵਲ ਮੂੰਹ ਕਰ ਸਕਦੇ ਹੋ।

ਸੰਤਾਂ ਦੀ ਸਿੱਖਿਆ ਕੁਦਰਤੀ ਤੇ ਸਭ ਤੋਂ ਪੁਰਾਤਨ ਹੈ। ਇਹ ਇਨਸਾਨ ਦੇ ਨਾਲ ਹੀ ਆਈ ਜੋ ਯਕੀਨੀ ਤੇ ਅਟੱਲ ਰਾਹ ਹੈ। ਇਹ ਕਦੀ ਬਦਲਿਆ ਨਹੀਂ, ਪਰਮਪਰਾ ਤੋਂ ਚਲਿਆ ਆਇਆ ਹੈ ਤੇ ਕੋਈ ਇਸ ਨੂੰ ਘਟਾ ਵਧਾ ਨਹੀਂ ਸਕਦਾ, ਇਸ ਦੀ ਤਾਲੀਮ ਗੁਰੂ, ਸੰਤ, ਮਹਾਤਮਾਂ, ਜੋ ਮਾਲਕ ਨਾਲ ਅਭੇਦ ਹਨ, ਦੇਂਦੇ ਚਲੇ ਆਏ। ਇਹ ਰਾਹ ਕੁਦਰਤੀ ਹੈ ਤੇ ਸ਼ਖ਼ਸੀ ਤੌਰ ਪੁਰ ਤੁਸੀਂ ਇਸਨੂੰ ਆਪਣੇ ਤਜਰਬੇ ਵਿਚ ਲਿਆ ਸਕਦੇ ਹੋ। ਇਹ ਕਿਸੀ ਇਨਸਾਨ ਦੀ ਕ੍ਰਿਤ ਨਹੀਂ, ਇਹ ਸਤਿ ਪੁਰਸ਼ ਕ੍ਰਿਤ ਹੈ। ਇਸ ਵਿਚ ਕਿਸੀ ਨੂੰ ਅੰਧ ਵਿਸ਼ਵਾਸ ਕਰਨ ਦੀ ਲੋੜ ਨਹੀਂ, ਉਹ ਇਸ ਦਾ ਤਜਰਬਾ ਆਪਣੇ ਅੰਦਰ ਆਪ ਕਰਕੇ ਵੇਖ ਸਕਦਾ ਹੈ।

## ਫ਼ਿਰਕੇ ਬੰਦੀ (Sectarianism)

ਆਮ ਦੁਨੀਆਂ ਦੀ ਨਜ਼ਰ ਵਿਚ ਸ਼ਰੀਅਤ ਦੀ ਮਹਾਨਤਾ ਰੱਬ ਤੋਂ ਵਧੇਰੇ ਥਾਪੀ ਗਈ ਹੈ। ਆਪਣੇ ਧਰਮ ਪੁਸਤਕਾਂ ਤੇ ਕੇਵਲ ਈਮਾਨ ਲਿਆਵਣ ਜਾਂ ਪੁਰਾਤਨ ਮਹਾਤਮਾਂ ਤੇ ਸਿਦਕ ਰੱਖਣ ਦਾ ਨਾਉਂ ਫ਼ਿਰਕੇਬੰਦੀ ਦੀ ਨਜ਼ਰ ਵਿਚ ਧਰਮੀ ਹੋਣਾ ਹੈ। ਇਹ ਫ਼ਿਰਕੇਬੰਦੀ (Sectarianism) ਅਮਰ ਵੇਲ (parasite) ਦਾ ਕੰਮ ਕਰ ਰਿਹਾ ਹੈ, ਜੋ

ਮਜ਼੍ਹਬ ਤੋਂ ਪਲ ਕੇ ਅਤੇ ਮਜ਼੍ਹਬ ਦਾ ਰੰਗ ਲੈ ਕੇ ਉਸੇ ਦੀ ਰੱਤ ਚੂਸਦਾ ਰਹਿੰਦਾ ਹੈ। ਇਥੋਂ ਤੀਕ ਕਿ ਮਜ਼੍ਹਬ ਦੀ ਜਾਨ (Spirit) ਉੱਕੀ ਹੀ ਉਡ ਜਾਂਦੀ ਹੈ ਤੇ ਫ਼ਿਰਕੇ ਬੰਦੀ ਮੁਰਦਾ ਚਮੜੇ ਵਿਚ ਨਿਵਾਸ ਕਰਦੀ ਹੈ ਤੇ ਇਸ ਮਜ਼ਬੂਤ ਕਿਲ੍ਹੇ ਅੰਦਰ ਮਜ਼੍ਹਬੀ ਜਨੂਨ ਦੀਆਂ ਖ਼ਰਮਸਤੀਆਂ ਵਿਚ ਹਾਥੀ ਦੀ ਤਰ੍ਹਾਂ ਝੂਲਦੀ ਹੈ। ਉਹ ਮਜ਼੍ਹਬ ਦੀ ਠੇਕੇਦਾਰੀ ਤੇ ਸਰਬਰਾਹੀ (Guardianship) ਲੈ ਲੈਂਦੀ ਹੈ ਤੇ ਮਜ਼੍ਹਬ ਦੇ ਬਾਹਰਲੇ ਰਸਮ ਰਿਵਾਜ ਨੂੰ ਹੀ ਸੱਚਾ ਮਜ਼੍ਹਬ ਕਰਕੇ ਥਾਪਦੀ ਹੈ। ਪੈਦਾਇਸ਼ੀ ਜਾਤ ਪਾਤ ਦੀ ਸ਼੍ਰੇਸ਼ਟਤਾ ਨੂੰ ਹੀ ਮੁਖ ਰਖਕੇ ਮਜ਼੍ਹਬ ਦੀ ਹਕੀਕਤ ਵਲੋਂ ਮੂੰਹ ਮੋੜ ਲੈਂਦੀ ਹੈ। ਇਸਦੇ ਪੁਜਾਰੀ ਬਾਹਰਲੇ ਅਡੰਬਰਾਂ ਤੇ ਹੀ ਮੋਹਤ ਹੋਏ ਹੋਏ ਇਹ ਸਮਝਦੇ ਹਨ ਕਿ ਬੱਸ ਉਹਨਾਂ ਦੇ ਰਸਮ-ਰਿਵਾਜ ਹੀ ਸਭ ਕੁਛ (Be-all) ਤੇ ਅੰਤਮ ਆਦਰਸ਼ (End-all) ਹਨ। ਉਹਨਾਂ ਤੋਂ ਛੁਟ ਹੋਰ ਸਭ ਕੁਝ ਗੁਮਰਾਹੀ ਸਮਝਦੇ ਹਨ। ਹਰੇਕ ਸਮਾਜਕ ਮਜ਼੍ਹਬ, ਜੋ ਇਨਸਾਨਾਂ ਨੂੰ ਰੂਹਾਨੀ ਆਜ਼ਾਦੀ ਦੇਣ ਲਈ ਸ਼ੁਰੂ ਹੁੰਦਾ ਹੈ, ਇਕ ਖਰਾ ਖਾਸਾ ਜੇਹਲਖ਼ਾਨਾ ਬਣ ਜਾਂਦਾ ਹੈ, ਜਿਸ ਤੋਂ ਪਰੇ ਕੁਝ ਸੋਚਣਾ ਜਾਂ ਸਮਝਣਾ ਵੱਡਾ ਪਾਪ ਸਮਝਿਆ ਜਾਂਦਾ ਹੈ। ਆਪਣੇ ਖ਼ਾਸ ਖ਼ਾਸ ਪਿਛਲੇ ਮਹਾਂ ਪੁਰਖਾਂ ਤੇ ਧਰਮ ਪੁਸਤਕਾਂ ਲਈ ਇੱਜ਼ਤ ਤੇ ਦੂਸਰਿਆਂ ਲਈ ਨਫ਼ਰਤ ਪੈਦਾ ਹੋ ਜਾਂਦੀ ਹੈ, ਦਿਲੀ ਤੇ ਦਿਮਾਗ਼ੀ ਗ਼ੁਲਾਮੀ ਦਾ ਤੌਕ ਗਲ ਪੈ ਜਾਂਦਾ ਹੈ ਤੇ ਤਅੱਸਬ ਤੇ ਤੰਗਦਿਲੀ ਦੀਆਂ ਪੱਟੀਆਂ ਅੱਖਾਂ ਉੱਤੇ ਬੱਝ ਜਾਂਦੀਆਂ ਹਨ। ਇਨਸਾਨ ਆਪਣੀਆਂ ਹਦਬੰਦੀਆਂ ਆਪ ਹੀ ਕਾਇਮ ਕਰਕੇ, ਖੂਹ ਦੇ ਡੱਡੂ ਦੀ ਤਰ੍ਹਾਂ, ਉਸਤੋਂ ਪਰੇ ਕੁਝ ਨਜ਼ਰ ਵਿਚ ਨਹੀਂ ਲਿਆ ਸਕਦਾ। ਸ਼ਰੀਅਤ ਦੇ ਰਸਮ ਰਿਵਾਜ ਜੋ ਉਹਨਾਂ ਦੇ ਮੋਢੀਆਂ (Founders) ਨੇ ਮਾਲਕ ਦੇ ਪ੍ਰੇਮ ਬਾਹਰਲੇ ਤਿਆਗ ਤੇ ਰੂਹਾਨੀ ਆਜ਼ਾਦੀ ਦੀ ਨੀਂਹ ਪੁਰ ਕਾਇਮ ਕੀਤੇ, ਅੱਜ ਉਹ ਫ਼ਿਰਕੇਬੰਦੀਆਂ ਦੇ ਠੇਕੇਦਾਰਾਂ ਦੇ ਹੱਥਾਂ ਵਿਚ ਹਥਕੜੀਆਂ ਤੇ ਬੇੜੀਆਂ ਦਾ ਕੰਮ ਦੇਣ ਲੱਗ ਪਏ ਹਨ, ਤੇ ਅੱਡ ਅੱਡ ਮਜ਼੍ਹਬਾਂ ਦੇ ਆਦਮੀਆਂ ਵਿਚ ਲੜਾਈ ਤੇ ਦੁਸ਼ਮਣੀ ਦਾ ਕਾਰਨ ਬਣ ਰਹੇ ਹਨ। ਉਹ ਸੱਚੇ ਤੇ ਆਲਮਗੀਰ ਮਜ਼੍ਹਬ ਤੋਂ ਦੂਰ ਹਨ। ਇਨਸਾਨੀ ਜਾਮੇ ਦੀ ਗ਼ਰਜ਼ ਰੱਬ ਨਾਲ ਜੁੜਨਾ, ਉਸ ਦੇ ਪ੍ਰੇਮ ਤੇ ਜ਼ਿਕਰ ਵਿਚ ਮਗਨ ਹੋਣਾ ਤੇ ਉਸਦੇ ਪਿਆਰ ਕਰਕੇ ਉਸ ਦੀ ਪੈਦਾਇਸ਼ ਨਾਲ ਪਿਆਰ ਕਰਨਾ ਸੀ, ਪਰ ਉਸ ਤੋਂ ਉਲਟ ਰੱਬ ਤੋਂ ਟੁਟ ਕੇ, ਪ੍ਰੇਮ ਤੋਂ ਸੁੰਞੇ ਇਨਸਾਨ ਇਨਸਾਨ ਦੇ ਦੁਸ਼ਮਣ ਬਣ ਰਹੇ ਹਨ। ਉਹ ਰੱਬ ਦੇ ਆਸ਼ਕ ਜਾਂ ਈਸ਼ਵਰ ਭਗਤ ਬਨਾਣ ਦੀ ਜਗ੍ਹਾ ਦੀਨਦਾਰ ਜਾਂ ਪੱਕੇ ਧਰਮੀ (ਦੀਨਾਂ ਧਰਮਾਂ ਦੇ ਠੇਕੇਦਾਰ) ਅਰਥਾਤ ਖਰੇ ਖਾਸੇ ਦੁਨੀਆਂਦਾਰ ਬਣ ਰਹੇ ਹਨ। ਦੁਨੀਆਂ ਕੀ ਹੈ, ਬੱਸ ਇਹੋ ਕਿ ਰੱਬ ਵਲੋਂ ਦਿਲ ਨੂੰ ਤੋੜਨਾ, ਉਸ ਤੋਂ ਛੁਟ ਕਿਸੀ ਹੋਰ ਨਾਲ ਪ੍ਰੇਮ ਕਰਨਾ ਜਾਂ ਕਿਸੇ ਹੋਰ ਦਾ ਜ਼ਿਕਰ ਸੁਣਨਾ।

دانی کہ چیست دُنیا دِل از خُدا بُریدن    جُز عِشقِ اُو گزیدن جُز ذِکرِ اُو شُنیدن

ਤੁਸੀਂ ਰੱਬ ਦੇ ਆਸ਼ਕ ਬਣੋ। ਜਿਨ੍ਹਾਂ ਦੀ ਅੱਖ ਖੁਲ੍ਹਦੀ ਹੈ ਉਹ ਇਸ ਹਾਲਤ ਨੂੰ ਪ੍ਰਤੀਤ ਕਰਦੇ ਹੋਏ ਇਹਨਾਂ ਤੋਂ ਅਟੰਕ ਹੀ ਰਹਿੰਦੇ ਹਨ।

ਇਸ ਪਰਥਾਈ ਸਾਂਈਂ ਬੁਲ੍ਹੇ ਸ਼ਾਹ ਜੀ ਫ਼ਰਮਾਂਦੇ ਹਨ :

ਧਰਮਸਾਲੇ ਧੜਵਾਈ ਰਹਿੰਦੇ ਠਾਕੁਰ ਦੁਆਰੇ ਠੱਗ ॥
ਮਸੀਤਾਂ ਵਿਚ ਕਸਬੀ ਰਹਿੰਦੇ ਤੇ ਆਸ਼ਕ ਰਹਿਣ ਅਲੱਗ ॥

ਜੇਕਰ ਵਾਇਜ਼ਾਂ ਤੇ ਉਪਦੇਸ਼ਾਂ ਦੇ ਮੁਖ ਮੰਤਵ ਨੂੰ ਪਾਣਾ ਚਾਹੁੰਦੇ ਹੋ ਤਾਂ ਦੁਨੀਆਂ ਰੰਗੀ ਦੀਨਦਾਰੀ ਵਲੋਂ ਮੂੰਹ ਮੋੜ ਕੇ ਸੱਚੇ ਮਾਲਕ ਨਾਲ ਜੁੜੋ।

گر ہمے خواہید پیوستن بارائے واعظاں - بائد از دُنیا و دیں کردن شُمار انقلاع

## ਮਜ਼ੁਬ ਦਾ ਮੁੱਢ ਤੇ ਨਕਦ ਧਰਮ

ਮਜ਼ੁਬ ਸਾਡੇ ਅੰਦਰ ਸ਼ੁਰੂ ਕਿਵੇਂ ਹੁੰਦਾ ਹੈ ? ਜਦ ਇਨਸਾਨ ਇਹ ਮਹਿਸੂਸ ਕਰਦਾ ਹੈ ਕਿ ਸਾਡੀ ਜ਼ਿੰਦਗੀ ਆਪਣੇ ਆਪ ਵਿਚ ਸੁਤੰਤਰ ਨਹੀਂ ਉਹ ਜ਼ਿੰਦਗੀ ਦੇ ਭੇਦ (Mystery) ਦੀ ਖੋਜ ਵਿਚ ਲਗਦਾ ਤੇ ਇਸਦੇ ਕਿਉਂ ਤੇ ਕਿਸ ਤਰ੍ਹਾਂ (why and wherefore) ਨੂੰ ਜਾਣਨ ਦਾ ਜਤਨ ਕਰਦਾ ਹੈ, ਕੀ ਕੋਈ ਹੋਰ ਹਸਤੀ ਹੈ ਜੋ ਸਾਡੀ ਜ਼ਿੰਦਗੀ ਦਾ ਵੀ ਆਧਾਰ ਹੈ, ਤਾਂ ਉਸਨੂੰ ਪਾਣਾ ਚਾਹੀਦਾ ਹੈ। ਜਦ ਮਜ਼ੁਬ ਦੀ ਇਹ ਖੋਜ ਕਿਸੀ ਦੇ ਅੰਦਰ ਜਾਗ ਉਠੇ, ਫਿਰ ਉਹ ਬਾਹਰਲੇ ਮਤ ਮਤਾਂਤਰਾਂ (Creeds) ਆਦਰਸ਼ ਨਹੀਂ ਮੰਨਦਾ ਤੇ ਨਾ ਹੀ ਕਿਸੀ ਕਾਨੂੰਨ ਨੂੰ ਪੂਰਨ ਤੇ ਮੁਕੰਮਲ ਸਮਝਦਾ ਹੈ। ਉਹ ਉਸ ਮਹਾਨ ਜੀਵਨ ਦੀ ਖੋਜ ਵਿਚ ਲਗਦਾ ਹੈ ਜੋ ਕਿਆ ਅਮੀਰ, ਕਿਆ ਗ਼ਰੀਬ, ਕਿਆ ਧਾਰਮਕ ਲੀਡਰ, ਕਿਆ ਗਲੀ ਕੂਚੇ ਦੇ ਸਾਧਾਰਨ ਇਨਸਾਨ, ਸਭਨਾਂ ਦੇ ਅੰਦਰ ਛੁਪਿਆ ਪਿਆ ਹੈ ਤੇ ਜਿਸਦੀ ਝਲਕ ਸਾਨੂੰ ਪ੍ਰਾਰਥਨਾ ਜਾਂ ਅਰਦਾਸ ਤੇ ਧਿਆਨ (meditation) ਵਿਚ ਲਗੇ ਹੋਏ ਇਨਸਾਨ ਦੀ ਸੂਰਤ ਵਿਚ ਨਜ਼ਰ ਆਂਵਦੀ ਹੈ। ਇਸ ਤੋਂ ਕਿਸੀ ਹੋਰ ਮਹਾਂ ਹੋਂਦ ਦੀ ਜ਼ਿੰਦਗੀ ਦਾ ਖ਼ਿਆਲ ਜ਼ਾਹਿਰ ਹੈ, ਪਰ ਉਸ ਦੇ ਜਾਣਨ ਤੋਂ ਪਹਿਲਾਂ ਸਾਨੂੰ ਆਪਣੇ ਆਪ ਨੂੰ ਜਾਣਨ ਦੀ ਲੋੜ ਹੈ। ਆਪਣੇ ਆਪ ਨੂੰ ਜਾਣ ਲੈਣਾ ਸਭ ਕੁਛ ਜਾਣ ਲੈਣ ਦਾ ਉੜਾ ਐੜਾ ਹੈ। ਆਮ ਲੋਕ ਬਾਹਰਲੇ ਚਿਹਨ ਚੱਕਰਾਂ ਦੇ ਧਾਰਨ ਕਰਨ ਤੇ ਇਕ ਜਾਂ ਦੂਸਰੇ ਮਤ ਦੇ ਮੰਨਣ ਨੂੰ ਮਜ਼ੁਬ ਸਮਝਦੇ ਹਨ, ਪਰ ਪਰਮਾਰਥ ਦੀ ਸਾਂਝ ਰੂਹ ਨਾਲ ਹੈ। ਰੂਹ ਕੀ ਚੀਜ਼ ਹੈ, ਤੇ ਇਸਨੂੰ ਜਾਣ ਕੇ ਉਸਦੇ ਆਧਾਰ ਜੋ ਮਹਾਨ ਜ਼ਿੰਦਗੀ ਜਾਂ ਸਭ ਦੁਨੀਆਂ ਦੀ ਰੂਹ ਹੈ, (Oversoul) ਉਸ ਵਿਚ ਮਿਲਾ ਦੇਣ ਦਾ ਨਾਉਂ ਸੱਚੇ ਅਰਥਾਂ ਵਿਚ ਮਜ਼ੁਬ ਹੈ। ਰੂਹ ਜੋ ਪੜਦਿਆਂ ਵਿਚ ਛੁਪੀ ਹੋਣ ਕਰ ਕੇ ਪ੍ਰਤੰਤਰ ਹੈ ਉਹਨਾਂ ਨੂੰ ਉਤਾਰ ਕੇ ਰੂਹ ਨੂੰ ਸੁਤੰਤਰ ਕਰਨਾ ਹੈ। ਜੋ ਪਾਰਬ੍ਰਹਮ ਵਿਚ (ਚੇਤਨ ਲੋਕਾਂ ਸਥੂਲ, ਸੂਖਮ ਤੇ ਕਾਰਨ ਤੋਂ ਪਾਰ) ਪਹੁੰਚ ਕੇ ਹੋ ਸਕਦੀ ਹੈ। ਤੇ ਇਸ ਤਰ੍ਹਾਂ ਉਹਦੇ ਕਤਰੇ ਨੂੰ ਮਾਲਕ ਨਾਲ ਮਿਲਾ ਦੇਣ ਦਾ ਨਾਮ ਮਜ਼ੁਬ ਹੈ। ਪਰਮਾਰਥ ਮਜ਼ੁਬ ਦੀ ਜਾਨ ਹੈ ਤੇ ਅੰਤਰ ਮੁਖ ਜੌਹਰ ਹੈ। ਸੰਤ-ਮਹਾਤਮਾਂ ਇਸ ਅੰਤਰੀ ਮਜ਼ੁਬ ਦਾ ਉਪਦੇਸ਼ ਦੁਨੀਆਂ ਨੂੰ ਦੇਂਦੇ ਹਨ। ਇਸ ਦੀ ਬਾਬਤ ਆਮ ਲੋਕ, ਭਾਵੇਂ ਇਹ ਉਹਨਾਂ ਦੀ ਜ਼ਿੰਦਗੀ ਦਾ ਆਧਾਰ ਹੈ, ਨਹੀਂ ਜਾਣਦੇ, ਇਸਦੀ ਝਲਕ ਇੰਦਰੀਆਂ ਤੇ ਬੁੱਧੀ ਦੇ ਖੜੇ ਹੋਣ ਤੇ ਆ ਸਕਦੀ ਹੈ। ਇਹ ਮਨ ਇੰਦਰੀਆਂ ਤੇ ਸੋਚ ਵਿਚਾਰ ਦਾ ਮਜ਼ਮੂਨ ਨਹੀਂ। ਇਹ ਕਦੀ ਸੋਚ ਦੇ ਦਾਇਰੇ ਵਿਚ ਆਵਣ ਵਾਲੀ ਚੀਜ਼ ਨਹੀਂ ਤੇ ਨਾ ਹੀ ਕੋਈ

ਸਿਆਣਪ ਉਸ ਤੀਕ ਪਹੁੰਚਾ ਸਕਦੀ ਹੈ, ਭਾਵੇਂ ਲੱਖਾਂ ਕਰੋੜਾਂ ਸੋਚਾਂ ਤੇ ਸਿਆਣਪਾਂ ਕੀਤੀਆਂ ਜਾਣ

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ (ਜਪੁਜੀ, 1)

ਸੋਚ ਵਿਚਾਰ ਨਾਲ ਉਸਨੂੰ ਜਾਨਣਾ ਇਸੀ ਤਰ੍ਹਾਂ ਅਸੰਭਵ ਹੈ ਜਿਸ ਤਰ੍ਹਾਂ ਸ਼ਰਾਬ ਤੋਂ ਪਿਆਸ ਦੇ ਬੁਝਾਵਣ ਦੀ ਕੋਈ ਆਸ ਕਰੇ। ਸੇਂਟ ਆਗਸਟਿਨ ਸਮੁੰਦਰ ਦੇ ਕੰਢੇ ਬੈਠਾ ਆਪਣੀ ਡੀ: ਟਰਿਨੀਟੇਟ (De Trinitate) ਨਾਮੀ ਕਿਤਾਬ ਦਾ ਵਿਚਾਰ ਕਰ ਰਿਹਾ ਸੀ, ਉਸ ਨੇ ਇਕ ਬੱਚੇ ਨੂੰ ਵੇਖਿਆ ਕਿ ਇਕ ਸਿੱਪ ਨਾਲ ਸਮੁੰਦਰ ਦਾ ਪਾਣੀ ਭਰ ਭਰ ਕੇ ਇਕ ਮੋਰੀ ਵਿਚ ਜੋ ਉਸ ਨੇ ਰੇਤ ਵਿਚ ਬਣਾਈ ਹੋਈ ਸੀ, ਪਾਂਦਾ ਜਾਂਦਾ ਹੈ। ਉਸ ਬੱਚੇ ਤੋਂ ਪੁਛਣ ਤੇ ਜਵਾਬ ਮਿਲਿਆ ਕਿ ਉਸਦੀ ਮਨਸ਼ਾ ਸਾਰੇ ਸਮੁੰਦਰ ਦੇ ਪਾਣੀ ਨੂੰ ਉਸ ਮੋਰੀ ਵਿਚ ਪਾ ਕੇ ਸਮੁੰਦਰ ਨੂੰ ਖ਼ਾਲੀ ਕਰ ਦੇਣ ਦੀ ਹੈ। ਸੇਂਟ ਆਗਸਟਿਨ ਨੇ ਉਸ ਬੱਚੇ ਨੂੰ ਕਿਹਾ ਕਿ ਤੇਰੀ ਮਿਹਨਤ ਬਿਲਕੁਲ ਫ਼ਜ਼ੂਲ ਜਾਵੇਗੀ। ਬੱਚੇ ਨੇ ਜਵਾਬ ਦਿੱਤਾ ਕਿ ਉਸਦੀ ਮਿਹਨਤ ਦਾ ਕੁਛ ਨਾ ਕੁਛ ਫਲ ਹੋਣ ਦੀ ਆਸ ਹੈ, ਪਰ ਉਸਦੀ ਉਸ ਮਹਾਨ ਜ਼ਿੰਦਗੀ ਨੂੰ ਜੋ ਸਭਸ ਦਾ ਆਧਾਰ ਹੈ, ਬੁੱਧੀ ਦੁਆਰਾ ਸਮਝਣ ਦੀ ਕੋਸ਼ਸ਼ ਬਿਲਕੁਲ ਬੇਅਰਥ ਤੇ ਅਸੰਭਵ ਹੈ।

ਰੱਬ ਇਕ ਸੱਚਮੁਚ ਐਸੀ ਹਸਤੀ ਹੈ ਜਿਸ ਦੇ ਆਸਰੇ ਸਭ ਗਿਆਨ ਤੇ ਇਲਮ ਹਨ। ਸੰਤ-ਮਹਾਤਮਾਂ ਆਤਮਾ ਤੇ ਪਰਮਾਤਮਾ ਨੂੰ ਅਨੁਭਵ ਦੁਆਰਾ ਬੁੱਝਣ ਪਰ ਜ਼ੋਰ ਦੇਂਦੇ ਹਨ ਤੇ ਨਕਦ ਮਜ਼ਬ ਸਿਖਾਂਦੇ ਹਨ, ਜਿਸ ਦਾ ਤਜਰਬਾ ਇਸ ਜ਼ਿੰਦਗੀ ਅੰਦਰ ਹੀ ਹੋ ਸਕਦਾ ਹੈ। ਸਾਡੀਆਂ ਅੰਦਰਲੀਆਂ ਅੱਖੀਆਂ ਉਸ ਦੇ ਜਲਾਲ ਨੂੰ ਦੇਖਣ ਤੇ ਸਾਡੇ ਅੰਦਰਲੇ ਕੰਨ ਉਸ ਦੀ ਮਧੁਰ ਬਾਣੀ ਨੂੰ ਸੁਣਨ ਜੋਗੇ ਹੋ ਸਕਦੇ ਹਨ।

بخواہد چشم سر معشوق دیدن - کلامش را بگوش خود شنیدن (شمس تبریز)

ਜਿਸ ਕਰ ਕੇ ਉਸ ਦੀ ਹੋਂਦ ਦਾ ਪੱਕਾ ਯਕੀਨ ਹੋ ਜਾਵੇ ਤੇ ਮਹਾਂ ਆਨੰਦ ਤੇ ਪੂਰਨਤਾ ਪ੍ਰਾਪਤ ਹੋਵੇ, ਇਹ ਸੰਸਾਰ ਉਸ ਦਾ ਰੂਪ ਦਿਸੇ ਤੇ ਇਸ ਵਿਚ ਉਸ ਦੀ ਸੇਵਾ ਦਾ ਰੰਗ ਚੜ੍ਹੇ। ਮਰਨ ਪੁਰ ਪਾਣ ਦਾ ਕੀ ਇਤਬਾਰ ਹੈ! ਇਸ ਨੂੰ ਬਰਗਸਨ ਨੇ "ਖੁਲ੍ਹਾ ਮਜ਼ਬ" (Open Religion) ਕਰਕੇ ਬਿਆਨ ਕੀਤਾ ਹੈ। ਇਸ ਦੇ ਮੁਕਾਬਲੇ ਤੇ "ਹਧਾਰ ਧਰਮ ਜਾਂ ਮਜ਼ਬ" ਹੈ ਜਿਸ ਨੂੰ ਬਰਗਸਨ ਬੰਦ ਮਜ਼ਬ (Closed Religion) ਆਖਦਾ ਹੈ, ਜੋ ਰਸਮਾਂ-ਰਿਵਾਜਾਂ ਦਾ ਇਕੱਠ ਹੈ। ਉਸ ਦਾ ਫਲ ਮੌਤ ਦੇ ਬਾਅਦ ਮਿਲਣ ਦਾ ਵਰਣਨ ਕੀਤਾ ਜਾਂਦਾ ਹੈ ਜੋ ਜ਼ਬਾਨੀ ਜਮ੍ਹਾਂ ਖ਼ਰਚ ਹੈ। ਉਸ ਦਾ ਕੀ ਇਤਬਾਰ ਹੈ। ਅੱਜ ਨਕਦ ਜਾਂ ਖੁਲ੍ਹੇ (Open) ਮਜ਼ਬ ਦੀ ਲੋੜ ਹੈ; ਜਿਸ ਦੀਆਂ ਰੂਹਾਨੀ ਲਹਿਰਾਂ ਵਿਚ ਰੂਹ ਇਸ਼ਨਾਨ ਕਰ ਕੇ ਤਾਜ਼ੀ ਜ਼ਿੰਦਗੀ ਹਾਸਲ ਕਰੇ ਤੇ ਨਿਹਾਲੋ-ਨਿਹਾਲ ਹੋਵੇ। ਮਾਲਕ ਤੇ ਪਰਮਾਰਥ ਕਿਸੇ ਕੌਮ ਜਾਂ ਮਜ਼ਬ ਦੀ ਜਾਇਦਾਦ ਨਹੀਂ। ਹਰੇਕ ਇਨਸਾਨ ਰੂਹ, ਦਿਲ ਤੇ ਜਿਸਮ ਦਾ ਬਣਿਆ ਹੋਇਆ ਹੈ, ਇਸ ਲਈ ਉਹ ਜਿਸਮਾਨੀ, ਦਿਲੀ ਤੇ ਰੂਹਾਨੀ ਹੋ

ਸਕਦਾ ਹੈ। ਜਿਸ ਇਨਸਾਨ ਦੀ ਬਿਰਤੀ ਆਤਮਾ ਵੱਲ ਹੈ, ਉਹੀ ਰੂਹਾਨੀ ਕਮਾਲ ਦਾ ਜਲਵਾ ਦੇਖ ਸਕੇਗਾ। ਸਰੀਰ ਦੇ ਦਸ ਔਜ਼ਾਰ ਜਾਂ ਯੰਤਰ ਹਨ, ਪੰਜ ਕਰਮ ਇੰਦਰੇ ਤੇ ਪੰਜ ਗਿਆਨ ਇੰਦਰੇ, ਜਿਨ੍ਹਾਂ ਦਾ ਕੇਵਲ ਸਰੀਰਕ ਸੰਬੰਧ ਕਰਮਾਂ ਨਾਲ ਹੈ। ਦਿਲ ਦੇ ਚਾਰ ਔਜ਼ਾਰ ਹਨ, ਚਿੱਤ (ਚਿੰਤਨ ਜਾਂ ਖਿਆਲ ਕਰਨ ਵਾਲਾ ਔਜ਼ਾਰ), ਮਨ (ਮਨਨ ਕਰਨ ਵਾਲਾ ਔਜ਼ਾਰ), ਬੁਧੀ (ਵਿਚਾਰ ਕਰਨ ਦਾ ਯੰਤਰ), ਅਹੰਕਾਰ (ਦ੍ਰਿੜ੍ਹਤਾ ਤੇ ਹਉਮੈ ਦਾ ਯੰਤਰ), ਇਹਨਾਂ ਦਾ ਸੰਬੰਧ ਅਕਲ ਤੇ ਸਮਝ ਤਮੀਜ਼ ਕਰਨ ਤੇ ਪਛਾਨਣ ਨਾਲ ਹੈ, ਗਿਆਨ ਉਸ ਦਾ ਗੁਣ ਹੈ। ਰੂਹ ਦਾ ਔਜ਼ਾਰ ਸੁਰਤ ਜਾਂ ਧਿਆਨ ਹੈ। ਉਸ ਦਾ ਗੁਣ ਇਕਾਗਰਤਾ ਹੈ। ਕਰਮ ਜਿਸਮ ਤੋਂ ਹੁੰਦੇ ਹਨ, ਤਮੀਜ਼ ਦਿਲ ਦੇ ਨਾਲ ਤੇ ਖ਼ੁਸ਼ੀ ਰੂਹ ਕਰ ਕੇ ਹੈ। ਜੇਕਰ ਇਹ ਤਿੰਨੇ (ਜਿਸਮ, ਦਿਲ ਤੇ ਰੂਹ) ਸਮਤਾ ਵਿਚ ਆ ਕੇ ਇਕ ਸੁਰ ਹੋ ਜਾਣ ਤਾਂ ਜ਼ਿੰਦਗੀ ਖ਼ੁਸ਼ ਤੇ ਆਦਰਸ਼ਕ ਬਣ ਜਾਂਦੀ ਹੈ। ਜਿਸਮ ਦੀ ਕਸਰਤ ਕਰਨ ਵਾਲਾ ਇਨਸਾਨ ਪਹਿਲਵਾਨ ਬਣ ਜਾਂਦਾ ਹੈ, ਸੈਂਕੜੇ ਆਦਮੀ ਉਸ ਦੀ ਇਜ਼ਤ ਕਰਦੇ ਹਨ। ਦਿਲ ਜਾਂ ਅਕਲ ਦੀ ਕਸਰਤ ਕਰਨ ਵਾਲਾ ਇਨਸਾਨ ਅਕਲਮੰਦ ਤੇ ਸਿਆਣਾ ਹੁੰਦਾ ਹੈ, ਹਜ਼ਾਰਾਂ ਆਦਮੀਆਂ ਵਿਚ ਉਹ ਉੱਘਾ ਹੋ ਜਾਂਦਾ ਹੈ। ਰੂਹ ਦੀ ਕਸਰਤ (ਅਭਿਆਸ) ਕਰਨ ਵਾਲਾ ਇਨਸਾਨ ਲੱਖਾਂ ਆਦਮੀਆਂ 'ਤੇ ਹਾਵੀ ਹੁੰਦਾ ਹੈ। ਸਭ ਉਸ ਦੀ ਇੱਜ਼ਤ ਕਰਦੇ ਹਨ, ਉਹ ਹਰ ਵੇਲੇ ਖ਼ੁਸ਼ ਰਹਿੰਦਾ ਹੈ। ਇਹ ਕਰਮ, ਗਿਆਨ ਤੇ ਉਪਾਸਨਾ (ਪਾਸ ਬੈਠਣ, ਸੰਗਤ) ਦੀ ਅਸਲੀਅਤ ਹੈ। ਅੰਤਰ ਤੇ ਬਾਹਿਰ ਸ਼ਬਦ (ਦੇਖੋ ਸ਼ਬਦ ਦਾ ਪ੍ਰਕਰਣ) ਦਾ ਸੁਣਨਾ ਸ਼੍ਰੁਤਿ ਦਾ ਸੁਣਨਾ ਹੈ, ਇਹੀ ਪ੍ਰਣਵ ਦਾ ਪ੍ਰਾਣਾਂ ਨਾਲ ਗਾਵਣਾ, ਇਲਹਾਮ ਜਾਂ ਰੂਹ ਦਾ ਸ਼ੁਗ਼ਲ ਹੈ। ਧੁਨਿ (ਦੇਖੋ ਧੁਨਿ ਦਾ ਪ੍ਰਕਰਣ) ਵਿਚ ਕੁਦਰਤੀ ਕਸ਼ਿਸ਼ ਹੈ, ਇਸ ਨਾਲ ਮਨ ਖੜਾ ਹੋ ਜਾਂਦਾ ਹੈ, ਇਹ ਨਕਦ ਧਰਮ ਹੈ, ਇਸ ਨੂੰ ਸੁਰਤ ਸ਼ਬਦ ਯੋਗ ਕਿਹਾ ਗਿਆ ਹੈ (ਦੇਖੋ ਸੁਰਤ ਸ਼ਬਦ ਯੋਗ ਦਾ ਪ੍ਰਕਰਣ) ਜੋ ਗੁਰੂ ਦੀ ਦੀਖਿਆ ਤੋਂ ਹੀ ਪ੍ਰਾਪਤ ਹੋ ਸਕਦਾ ਹੈ।

## ਬਾਹਰਲਾ ਤੇ ਅੰਤਰੀਵ ਮਜ਼੍ਹਬ

ਸਾਇੰਸ ਪ੍ਰਤੱਖ ਜਗਤ ਦਾ ਗਿਆਨ ਹੈ ਤੇ ਸ਼ਰੀਅਤਾਂ ਜਿਸਮਾਨੀ ਰਹਿਣੀ-ਬਹਿਣੀ ਦਾ ਮਜ਼ਮੂਨ ਹਨ, ਪਰਮਾਰਥ ਰੂਹ ਤੇ ਘਟ ਦੇ ਅੰਤਰੀ ਖੰਡਾਂ-ਬ੍ਰਹਮੰਡਾਂ ਦਾ ਗਿਆਨ ਹੈ ਤੇ ਮਾਲਕ ਨਾਲ ਤਜਰਬਾ ਕਰਨ ਤੇ ਅਭੇਦ ਹੋਣ ਦੀ ਸਾਇੰਸ ਹੈ, ਜੋ ਇਕ ਅਕਹਿ ਤੇ ਨਿਰਾਲੀ ਹਕੀਕਤ ਹੈ। ਪਰਮਾਰਥੀ ਮਜ਼੍ਹਬ (ਸੰਤਾਂ ਦਾ ਮਤ) ਕਮਾਈ ਤੇ ਮੁਸ਼ਾਹਿਦੇ ਦਾ ਮਜ਼ਮੂਨ ਹੈ। ਇਹ ਆਦਮੀ ਦੀ ਜ਼ਿੰਦਗੀ ਦੇ Transform ਹੋ ਜਾਣ (ਬਦਲ ਜਾਣ) ਅਰਥਾਤ ਆਤਮਕ ਉਨਤੀ ਦੇ ਪਾਵਣ ਦਾ ਨਾਮ ਹੈ। ਇਹ ਅਕਲੀ ਖ਼ਜ਼ਾਨੇ ਦੇ ਵਧਣ ਦਾ ਨਾਮ ਨਹੀਂ। ਇਹ ਤਾਂ ਸਾਡੀ ਆਤਮਾ ਦੇ ਪਰਿਪੂਰਨ ਹਸਤੀ ਵਿਚ ਜਾਗ ਉੱਠਣ ਜਾਂ ਹਕੀਕਤ ਵਿਚ ਪ੍ਰਵੇਸ਼ ਕਰਨ ਦਾ ਨਾਮ ਹੈ। ਇਸ ਦੇ ਧਾਰਨ ਕਰਨ ਪੁਰ ਰੂਹ ਪ੍ਰਫੁੱਲਤ ਹੁੰਦੀ ਹੈ ਤੇ ਸ਼ਾਂਤੀ ਔਰ ਆਨੰਦ ਪ੍ਰਾਪਤ ਕਰਦੀ ਹੈ। ਜਿਨ੍ਹਾਂ ਨੂੰ ਇਹ ਤਜਰਬਾ ਹੈ ਉਹ ਮਾਲਕ ਦੀ ਹਜ਼ੂਰੀ ਨੂੰ ਅਨੁਭਵ ਕਰਦੇ ਹਨ। ਉਹਨਾਂ ਨੂੰ ਮਾਲਕ ਦੇ ਹੋਣ ਦੇ ਦਲੀਲੀ ਸਬੂਤ ਦੇਣ ਦੀ ਲੋੜ ਨਹੀਂ। ਭਾਵੇਂ ਇਹ ਮਾਲਕ ਦਾ ਤਜਰਬਾ ਮਨ ਤੇ ਦਲੀਲ ਦੀ ਪਹੁੰਚ

ਤੋਂ ਪਰੇ ਹੈ, ਫੇਰ ਵੀ ਇਹ ਦਲੀਲ ਤੋਂ ਉਲਟ ਨਹੀਂ। ਜੋ ਰੱਬ ਦੇ ਅੰਦਰ ਰਹਿੰਦੇ ਹਨ, ਉਹ ਉਸ ਦੀ ਤਾਰੀਫ਼ ਪੂਰੀ ਤਰ੍ਹਾਂ ਬਿਆਨ ਨਹੀਂ ਕਰ ਸਕਦੇ, ਕਿਉਂ ਜੋ ਉਸ ਦੇ ਭੇਦ ਬਿਆਨ ਕਰਨ ਦੀ ਹੱਦ ਤੋਂ ਪਰੇ ਹਨ, ਉਸਨੂੰ ਬਾਹਰਲੀਆਂ ਅੱਖਾਂ ਦੇਖ ਨਹੀਂ ਸਕਦੀਆਂ। ਰੱਬ ਦਾ ਤਜਰਬਾ ਹੋਣ ਲਈ ਪੂਰਨ ਚੁੱਪ (Silence) ਦੀ ਜ਼ਮੀਨ ਲੋੜੀਂਦੀ ਹੈ। ਲੰਮੇ ਚੌੜੇ ਬਿਆਨ ਉਸ ਤੋਂ ਦੂਰ ਰੱਖਦੇ ਹਨ। ਉਹ ਦਲੀਲਾਂ ਸੋਚਾਂ ਤੇ ਸਿਆਣਪਾਂ ਤੋਂ ਪਰੇ ਦੀ ਚੀਜ਼ ਹੈ। ਇਹ ਰੂਹ ਪੁਰ ਪ੍ਰਕਾਸ਼ (Revelations) ਦੀ ਤਰ੍ਹਾਂ ਪ੍ਰਗਟ ਹੁੰਦਾ ਹੈ।

ਬਾਹਰਲਾ ਗਿਆਨ ਹਕੀਕਤ ਵਲੋਂ ਬੇ ਖ਼ਬਰੀ ਹੈ। ਅਸੀਂ ਬਾਹਰਲੇ ਇਲਮਾਂ ਦੇ ਗਿਆਨ ਵਿਚ ਹੀ ਫਸੇ ਪਏ ਹਾਂ ਤੇ ਅੰਦਰਲੀ ਹਕੀਕਤ ਦੇ ਜਾਨਣ ਵਲੋਂ ਬਿਲਕੁਲ ਅਨਗਹਿਲੀ ਕਰਦੇ ਹਾਂ। ਅਸੀਂ ਆਪਣੇ ਜਿਸਮਾਨੀ ਦੁਖਾਂ (ਬੁਖਾਰ ਦਰਦਾਂ ਆਦਿ) ਦੇ ਦੂਰ ਕਰਨ ਦਾ ਇਲਾਜ ਕਰਦੇ ਹਾਂ, ਪਰ ਇਹ ਕਦੇ ਨਹੀਂ ਸੋਚਿਆ ਕਿ ਸਾਡੇ ਮਨ ਦੀਆਂ ਨੀਚ ਗਤੀਆਂ ਦਾ ਰੋੜ੍ਹ ਕਿਵੇਂ ਹਟ ਸਕਦਾ ਹੈ। ਅਸੀਂ ਜਨਮ ਤੋਂ ਲੈ ਕੇ ਮਰਨ ਤੀਕ ਜ਼ਿੰਦਗੀ ਖਾਣ-ਪੀਣ ਤੇ ਸੌਣ ਵਿਚ ਗੁਜ਼ਾਰਦੇ ਹਾਂ; ਪਰ ਆਪਣਾ ਆਪ ਤੇ ਇਸ ਦੇ ਆਧਾਰ ਮਾਲਕ ਪਰਿਪੂਰਨ ਨੂੰ ਨਹੀਂ ਜਾਣਦੇ। ਅਸੀਂ ਬਾਹਰਲੀਆਂ ਚੀਜ਼ਾਂ (Objective things) ਵਿਚ ਖਚਤ ਹੋਏ ਰਹਿੰਦੇ ਹਾਂ, ਫਿਰ ਅਸੀਂ ਉਸ ਮਾਲਕ ਨੂੰ, ਜੋ ਅੰਤਰਮੁਖ (Subjective) ਹੈ ਕਿਵੇਂ ਪਾ ਸਕਦੇ ਹਾਂ!

ਨਦਰੀ ਆਵੈ ਤਿਸੁ ਸਿਉ ਮੋਹੁ॥
ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ॥ (ਬਿਲਾਵਲੁ ਮ:5, 801)

ਜੋ ਆਦਮੀ ਦੇਖਣ ਲਈ ਬਾਹਰਲੀਆਂ ਅੱਖੀਆਂ, ਸੁਣਨ ਲਈ ਬਾਹਰਲੇ ਕੰਨਾਂ ਤੇ ਬੋਲਣ ਲਈ ਬਾਹਰਲੀ ਰਸਨਾ ਦੇ ਮੁਹਤਾਜ ਹਨ, ਉਹ ਮੁਰਦਾ ਹਨ।

ਮਾਲਕ ਨੂੰ ਅਸੀਂ ਆਪਣੇ ਅੰਦਰ ਵੜਕੇ ਹੀ ਪਾ ਸਕਦੇ ਹਾਂ। ਇਸ ਲਈ ਸਾਨੂੰ ਆਪਣੇ ਅੰਦਰ ਹੀ ਨਜ਼ਰ ਮਾਰਨੀ ਪਵੇਗੀ, ਜਿਥੋਂ ਸੁਖਾਂ ਦਾ ਖ਼ਜ਼ਾਨਾ ਪ੍ਰਾਪਤ ਹੋ ਸਕਦਾ ਹੈ। ਉਹ ਮਾਲਕ ਨਾਮ ਤੇ ਸ਼ਬਦ ਰੂਪ ਹੋ ਕੇ (ਦੇਖੋ ਨਾਮ ਤੇ ਸ਼ਬਦ ਦੇ ਪ੍ਰਕਰਣ) ਸਾਰੇ ਪਰਿਪੂਰਨ ਹੈ। ਪਰ ਅਸੀਂ ਉਸ ਨੂੰ ਸੁਣ ਨਹੀਂ ਸਕਦੇ ਜਦ ਤੀਕ ਅਸੀਂ ਬਾਹਰਲੇ ਹੱਲੇ-ਗੁੱਲੇ ਤੋਂ ਹਟ ਕੇ ਅੰਤਰੀਵ ਸੁੰਨ ਦੀ ਸਮਤਾ (Silence) ਵਿਚ ਪ੍ਰਵੇਸ਼ ਨਹੀਂ ਕਰਦੇ। ਜਦ ਅਸੀਂ ਅੰਦਰ ਜਾਂਦੇ ਹਾਂ ਅਸੀਂ ਬਿਨਾਂ ਪੈਰਾਂ ਦੇ ਚਲਦੇ ਹਾਂ, ਬਿਨਾਂ ਹੱਥਾਂ ਦੇ ਕੰਮ ਕਰਦੇ ਹਾਂ, ਬਿਨਾਂ ਨੈਨਾਂ ਦੇ ਜਗਤ ਨਿਹਾਰਦੇ ਹਾਂ, ਬਿਨਾਂ ਕੰਨਾਂ ਦੇ ਸੁਣਦੇ ਹਾਂ :

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥
(ਮਾਝ ਵਾਰ ਮ:2. 139)

ਤੁਲਸੀ ਦਾਸ ਜੀ ਰਾਮਾਇਣ ਦੇ ਬਾਲ ਕਾਂਡ ਵਿਚ ਵੀ ਇਹ ਫ਼ਰਮਾਂਦੇ ਹਨ :

ਬਿਨ ਪਦ ਚਲੇ ਸੁਨੇ ਬਿਨ ਕਾਨਾ॥
ਕਰ ਬਿਨ ਕਰਮ ਕਰੇ ਬਿਧਿ ਨਾਨਾ॥ (ਤੁਲਸੀ ਦਾਸ ਜੀ)

ਸਭ ਤੋਂ ਪਹਿਲਾਂ ਸਾਨੂੰ ਆਪਣੇ ਆਪ ਨੂੰ ਜਾਨਣਾ ਪੈਂਦਾ ਹੈ। ਇਹ ਤਦ ਹੀ ਹੋ ਸਕਦਾ ਹੈ ਜਦ ਅਸੀਂ ਆਪਣੀ ਤਵੱਜੋ ਨੂੰ ਬਾਹਰੋਂ ਭਟਕਣ ਤੋਂ ਰੋਕੀਏ ਤੇ ਅੰਤਰੀ ਦੁਨੀਆਂ ਵਿਚ ਪ੍ਰਵੇਸ਼ ਕਰਕੇ ਅੰਤਰੀ ਚੁਪ (Silence) ਦੇ ਟਿਕਾਉ ਦੀ ਜ਼ਮੀਨ ਬਣਾਈਏ। ਤਦੋਂ ਹੀ ਆਤਮਾ ਆਪਣੇ ਪਰਮਾਤਮਾ ਨੂੰ ਦੇਖ ਸਕਦੀ ਹੈ। ਪਰਮਾਤਮਾ ਦਾ ਮੁਖ ਮੰਤਵ ਆਤਮਾ ਪਰਮਾਤਮਾ ਦਾ ਮਿਲਾਪ ਜਾਂ ਵਸਾਲ ਹੈ। ਮਹਾਤਮਾ ਬੁੱਧ ਜੀ ਫ਼ਰਮਾਂਦੇ ਹਨ ਕਿ ਹਕੀਕਤ ਦੀਆਂ ਉੱਚਾਈਆਂ ਨੂੰ ਅਸੀਂ ਆਪਣੇ ਅੰਦਰ ਹੀ ਪਾ ਸਕਦੇ ਹਾਂ। ਜਰਮਨ ਫ਼ਿਲਾਸਫ਼ਰ ਸ਼ੋਪਨਹਾਇਰ ਜੀ ਵੀ ਇਹੋ ਦਸਦੇ ਹਨ ਕਿ ਸੁਖ ਦਾ ਸੋਮਾ ਇਨਸਾਨ ਨੂੰ ਆਪਣੇ ਅੰਦਰ ਹੀ ਮਿਲ ਸਕਦਾ ਹੈ। ਖ਼ੁਦਾ ਦੀ ਬਾਦਸ਼ਾਹਤ ਸਾਡੇ ਅੰਦਰ ਹੈ। (The Kingdom of Heaven is within you—Bible)

ਅੰਤਰੀਵ ਯਾਤਰਾ ਲਈ ਘਰ ਬਾਰ ਤੇ ਕੰਮ ਕਾਜ ਛੱਡਣ ਦੀ ਲੋੜ ਨਹੀਂ ਤੇ ਨਾ ਹੀ ਕੌਮ ਜਾਂ ਮਜ਼੍ਹਬ ਦੇ ਬਦਲਣ ਦੀ ਲੋੜ ਹੈ। ਇਸ ਦੀ ਜੁਗਤੀ ਪੂਰੇ ਸਤਿਗੁਰ ਪਾਸੋਂ ਲੈਣੀ ਪੈਂਦੀ ਹੈ।

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥
(ਗੂਜਰੀ ਵਾਰ ਮ:5, 522)

ਦੁਨੀਆਂ ਨੂੰ ਛੱਡ ਕੇ ਜੰਗਲ ਵਿਚ ਜਾਣ ਦੀ ਲੋੜ ਨਹੀਂ। ਆਪਣੇ ਆਪ ਦੇ ਅੰਦਰ ਟਿਕਾਣਾ ਹੀ ਅਸਲੀ ਇਕਾਂਤ ਹੈ।

ਸੋ ਇਕਾਂਤੀ ਜਿਸੁ ਰਿਦਾ ਥਾਇ॥ (ਬਸੰਤੁ ਮ: 5, 1180)

ਐਸੇ ਆਦਮੀ ਭੀੜਾਂ ਭਾੜਾਂ ਵਿਚ ਹੀ ਏਕਾਂਤ ਨੂੰ ਪਾ ਲੈਂਦੇ ਹਨ। ਤੁਸੀਂ ਜਦ ਚਾਹੋ, ਆਪਣੇ ਅੰਦਰ ਏਕਾਂਤ ਵਿਚ ਜਾ ਸਕਦੇ ਹੋ। ਉਸ ਜੈਸੀ ਚੁਪ, ਸ਼ਾਂਤੀ ਤੇ ਟਿਕਾਉ ਹੋਰ ਕਿਸੇ ਥਾਂ ਨਹੀਂ ਮਿਲ ਸਕਦਾ। ਬਾਹਰ ਜੰਗਲ ਤੇ ਨਦੀ ਦਾ ਕਿਨਾਰਾ ਸਾਡਾ ਕੀ ਸੁਆਰ ਸਕਦੇ ਹਨ, ਜੇਕਰ ਸਾਡਾ ਦਿਲ ਇਕਾਗਰ ਨਹੀਂ।

ਮਜ਼੍ਹਬ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ, ਇਕ ਸਮਾਜਕ ਤੇ ਦੂਸਰਾ ਆਤਮਕ। ਸਮਾਜਕ ਮਜ਼੍ਹਬ ਦੀ ਗ਼ਰਜ਼ ਕੇਵਲ ਕਿਸੀ ਖ਼ਾਸ ਸਮਾਜ ਜਾਂ ਕਲਾਸ ਦੀ ਪੁਸ਼ਟੀ ਤੇ ਪ੍ਰਫੁੱਲਤਾਈ ਹੈ। ਮਿਲਜੁਲ ਬੈਠਣ (Social) ਦੇ ਕਾਨੂੰਨਾਂ ਦਾ ਸੁਧਾਰ, ਪੁਰਾਤਨ ਯਾਦਗਾਰਾਂ ਤੇ ਤਿਉਹਾਰਾਂ ਦਾ ਮਨਾਣਾ ਤੇ ਭਜਨ ਬੰਦਗੀ ਕਰਨਾ, ਇਹ ਪ੍ਰਵਿਰਤੀ ਦਾ ਮਾਰਗ ਹੈ; ਪਰ ਆਤਮਕ ਮਜ਼੍ਹਬ ਦਾ ਕੰਮ ਕੇਵਲ ਰੂਹਾਨੀ ਹੈ। ਰੂਹ ਕੀ ਹੈ, ਇਸ ਦਾ ਮਾਲਕ ਨਾਲ ਕੀ ਸੰਬੰਧ ਹੈ ਤੇ ਉਸ ਦੀ ਗ਼ਰਜ਼ ਕੇਵਲ ਆਤਮਾ ਦੀ ਉੱਨਤੀ ਤੇ ਉਸਨੂੰ ਮਾਲਕ ਨਾਲ ਜੋੜਨਾ ਹੈ ਤਾਂ ਜੋ ਜੀਵ ਇਸ ਜ਼ਿੰਦਗੀ ਦੇ ਅੰਦਰ ਹੀ ਸਭ ਬੰਧਨਾਂ ਤੋਂ ਆਜ਼ਾਦ ਹੋ ਕੇ ਮਾਲਕ ਨਾਲ ਤਜਰਬਾ ਕਰ ਲਏ ਤੇ ਉਸ ਵਿਚ ਅਭੇਦ ਹੋ ਜਾਏ।

ਇਨਸਾਨ ਸੋਸ਼ਲ (ਸਮਾਜਕ) ਹੈ, ਪਰ ਸਮਾਜ ਦਾ ਆਧਾਰ ਆਤਮਕ ਉੱਨਤੀ ਪੁਰ

ਹੈ। ਜਿਸ ਤਰ੍ਹਾਂ ਰੂਹ ਕਰ ਕੇ ਜਿਸਮ ਦੀ ਪ੍ਰਫੁੱਲਤਾ ਹੈ ਤੇ ਰੂਹ ਤੋਂ ਬਿਨਾਂ ਜਿਸਮ ਕਿਸੀ ਕੰਮ ਦਾ ਨਹੀਂ, ਇਸੇ ਤਰ੍ਹਾਂ ਆਤਮਕ ਉੱਨਤੀ ਹੋਣ ਕਰਕੇ ਸੋਸ਼ਲ ਸ਼ਾਨ ਬਣ ਜਾਂਦੀ ਹੈ, ਪਰ ਜੇਕਰ ਆਤਮਕ ਉੱਨਤੀ ਨਹੀਂ ਤਾਂ ਉਸ ਦਾ ਨਤੀਜਾ ਤੰਗ ਦਿਲੀ, ਤਅੱਸਬ, ਖ਼ੁਦਗਰਜ਼ੀ ਦਾ ਗੇੜ ਹੋ ਜਾਂਦਾ ਹੈ, ਜੋ ਮਤਾਂ ਦਾ ਆਪੋ ਵਿਚ ਬਿਖਾਧ, ਦੁਸ਼ਮਣੀ ਤੇ ਝਗੜੇ ਦਾ ਕਾਰਨ ਬਣ ਜਾਂਦਾ ਹੈ।

ਅੱਜ ਕਲ੍ਹ ਸਮਾਜਕ ਧਰਮਾਂ ਦੀ ਕਮੀ ਨਹੀਂ, ਕਮੀ ਹੈ ਤਾਂ ਆਤਮਕ ਧਰਮ ਦੀ ਹੈ। ਇਨਸਾਨ ਲਈ ਅਸਲੀਅਤ ਨੂੰ ਸਮਝਣਾ ਜ਼ਰੂਰੀ ਹੈ। ਜੇਕਰ ਅਸਲੀਅਤ ਦੀ ਸੂਝ ਹੋ ਗਈ ਤਾਂ ਭਾਵੇਂ ਗ੍ਰਿਹਸਤ ਵਿਚ ਰਹੇ ਭਾਵੇਂ ਵਿਰਕਤ ਹੋ ਕੇ, ਕੋਈ ਫ਼ਰਕ ਨਹੀਂ ਪੈਂਦਾ। ਸੰਤਾਂ ਦਾ ਮਤ ਕੇਵਲ ਰੂਹਾਨੀ ਹੈ, ਇਹ ਕਿਸੀ ਨਾ ਕਿਸੀ ਸਮਾਜ ਵਿਚ ਗੁਜ਼ਰਾਨ ਕਰਦੇ ਹਨ, ਪਰ ਉਨ੍ਹਾਂ ਦੀ ਅਸਲੀ ਗ਼ਰਜ਼ 'ਅਚੇਤ' ਅਥਵਾ ਗਾਫ਼ਲ ਰੂਹਾਂ ਨੂੰ ਚਿਤਾਵਣ ਦੀ ਹੁੰਦੀ ਹੈ, ਜੋ ਸੁਰਤ ਸ਼ਬਦ ਯੋਗ ਦੀ ਕਮਾਈ ਹੈ। ਇਸ ਲਈ ਉਹ ਮਜ਼੍ਹਬੀ ਤੇ ਕੌਮੀ ਝਗੜਿਆਂ ਤੇ ਬਖੇੜਿਆਂ ਤੋਂ ਦੂਰ ਦੂਰ ਰਹਿੰਦੇ ਹਨ। ਉਹ ਨਾ ਕੋਈ ਨਵਾਂ ਮਜ਼੍ਹਬ ਜਾਂ ਫ਼ਿਰਕਾ ਖੜਾ ਕਰਦੇ ਹਨ ਤੇ ਨਾ ਪੁਰਾਣਿਆਂ ਨੂੰ ਢਾਹੁੰਦੇ ਹਨ।

ਸਭ ਮਜ਼੍ਹਬਾਂ ਦੀ ਬੁਨਿਆਦ ਵਿਚ ਰੂਹਾਨੀ ਤਾਲੀਮ (ਸੁਰਤ ਸ਼ਬਦ ਮਾਰਗ) ਦਾ ਉਪਦੇਸ਼ ਹੈ, ਜੋ ਲਗ ਪਗ ਗੁਪਤ ਹੁੰਦਾ ਜਾ ਰਿਹਾ ਹੈ ਤੇ ਕੇਵਲ ਟੇਕ ਹੀ ਟੇਕ ਬਾਕੀ ਰਹਿ ਗਈ ਹੈ। ਸੰਤਾਂ ਦੀ ਤਾਲੀਮ ਕਿਸੀ ਕਿਤਾਬ ਜਾਂ ਸ਼ਰੀਅਤ ਦੀ ਪਾਬੰਦੀ ਤੇ ਜਕੜ ਨਾਲ ਸੰਬੰਧ ਨਹੀਂ ਰੱਖਦੀ। ਇਹ ਆਤਮਾ ਦੀ ਵਿਦਿਆ ਹੈ। ਆਤਮਕ ਰੰਗ ਨੂੰ ਪਾਣਾ ਹੈ, ਜੋ ਸਤਿਸੰਗ ਦੁਆਰਾ ਛੋਹ ਤੋਂ ਪ੍ਰਾਪਤ ਹੁੰਦਾ ਹੈ। ਸਿਖਾਇਆ ਜਾਂ ਪੜ੍ਹਾਇਆ ਨਹੀਂ ਜਾ ਸਕਦਾ। ਜਦ ਆਤਮਕ ਰੰਗ ਆਇਆ, ਮਗਨਤਾਈ ਉਸ ਦਾ ਖਾਸਾ ਹੈ। ਸੁਰਤ ਟਿਕਾਉ ਪਾਂਦੀ ਹੈ। ਅਡੋਲ ਹੋ ਜਾਣ ਕਰ ਕੇ ਕਾਲ ਤੇ ਮਾਇਆ ਦਾ ਖ਼ਿਆਲ ਨੇੜੇ ਨਹੀਂ ਢੁੱਕਦਾ। ਸੰਤਾਂ ਦੀ ਤਾਲੀਮ ਇਲਮ ਲਦਨੀ ਜਾਂ ਜ਼ਾਤ ਦਾ ਇਲਮ ਹੈ, ਜਿਹੜਾ ਬਿਨਾਂ ਲਿਖਣ ਪੜ੍ਹਣ ਦੇ ਆਉਂਦਾ ਹੈ। ਸੰਤਾਂ ਦੀਆਂ ਜ਼ਿੰਦਗੀਆਂ ਵੱਲ ਨਜ਼ਰ ਮਾਰੋ। ਉਨ੍ਹਾਂ ਨੂੰ ਅੰਦਰੂਨੀ ਜਾਂ ਰੂਹਾਨੀ ਇਲਮ ਦਾ ਕਮਾਲ ਹਾਸਲ ਸੀ। ਸਭ ਸੰਤਾਂ ਦਾ ਮਤ ਭਾਵੇਂ ਉਹ ਕਿਸੀ ਕੌਮ ਜਾਂ ਮੁਲਕ ਵਿਚ ਹੋਏ, ਇਕੋ ਹੀ ਹੈ। ਅਸੂਲ ਸਭ ਦਾ ਇਕੋ ਹੀ ਰਿਹਾ ਹੈ। ਉਸ ਵਿਚ ਫ਼ਰਕ ਦੀ ਗੁੰਜਾਇਸ਼ ਨਹੀਂ। ਉਹ ਲੰਮੀਆਂ ਚੌੜੀਆਂ ਰਸਮਾਂ ਤੇ ਕਰਮ ਕਾਂਡ ਦੇ ਝਮੇਲਿਆਂ ਵੱਲ ਧਿਆਨ ਨਹੀਂ ਦੇਂਦੇ। ਉਨ੍ਹਾਂ ਦੀ ਗ਼ਰਜ਼ ਜੀਵਾਂ ਨੂੰ ਆਤਮਕ ਤਾਲੀਮ ਦੇ ਕੇ ਮਾਲਕ ਨਾਲ ਜੋੜਨ ਦੀ ਹੈ, ਉਹ ਦੁਨੀਆਂ ਨੂੰ ਮਾਲਕ ਵਲੋਂ ਤੋੜਨ ਲਈ ਨਹੀਂ ਆਉਂਦੇ।

تو برائے وصل کردن آمدی    نے برائے فصل کردن آمدی    (مولانا روم)

ਇਹ ਤਾਲੀਮ ਕੁਦਰਤ ਦੀਆਂ ਹੋਰ ਬਰਕਤਾਂ ਅਰਥਾਤ ਰੌਸ਼ਨੀ ਹਵਾ, ਪਾਣੀ ਦੀ ਤਰ੍ਹਾਂ ਸਭ ਲਈ ਮੁਫ਼ਤ ਹੈ।

## ਸਾਇੰਸ ਤੇ ਮਜ਼ਬ

ਸਾਇੰਸਦਾਨ ਆਮ ਤੌਰ ਤੇ ਖ਼ਿਆਲ ਕਰਦੇ ਹਨ ਕਿ ਮਜ਼ਬ ਕੇਵਲ ਵਹਿਮ ਹੀ ਹੈ (Bundle of superstitions) ਤੇ ਇਨਸਾਨ ਮਜ਼ਬ ਤੋਂ ਬਿਨਾਂ ਵੀ ਉਸੀ ਤਰ੍ਹਾਂ ਆਰਾਮ ਨਾਲ ਰਹਿ ਸਕਦਾ ਹੈ, ਜਿਸ ਤਰ੍ਹਾਂ ਕਿ ਮਜ਼ਬ ਰਖ ਕੇ। ਜਿਹੜੇ ਲਾ-ਮਜ਼ਬ ਹਨ, ਉਹ ਆਖਦੇ ਨਜ਼ਰ ਆਂਵਦੇ ਹਨ ਕਿ ਮਜ਼ਬ ਇਨਸਾਨ ਲਈ ਅਫ਼ੀਮ ਦੀ ਨਿਆਈਂ ਹੈ (Religion is the opiate of the people)। ਮਜ਼ਬ ਵਾਲੇ ਉਹਨਾਂ ਦੇ ਉਲਟ ਇਹ ਆਖ ਕੇ ਦਿਲ ਖ਼ੁਸ਼ ਰਖਦੇ ਹਨ ਕਿ ਸਾਇੰਸ ਨੇ ਬਰਬਾਦੀ ਦੇ ਸ਼ੈਤਾਨੀ (Diabolical) ਇੰਜਨ ਪੈਦਾ ਕੀਤੇ ਹਨ ਅਤੇ ਸੰਸਾਰ ਵਿਚ ਫ਼ਸਾਦ ਤੇ ਬੇਚੈਨੀ ਨੂੰ ਵਧਾਇਆ ਹੈ। ਸਾਇੰਸ ਵਾਲੇ ਮੰਨਦੇ ਹਨ ਕਿ ਇਨਸਾਨ ਮਨ ਰਖਦਾ ਹੈ, ਜੇਕਰ ਇਸ ਦਾ ਚੰਗੀ ਤਰ੍ਹਾਂ ਖ਼ਿਆਲ ਰਖਿਆ ਜਾਏ ਤਾਂ ਰੂਹ (ਜੇਕਰ ਇਹੋ ਜਿਹੀ ਕੋਈ ਚੀਜ਼ ਹੈ) ਆਪਣਾ ਆਪ ਹੀ ਫ਼ਿਕਰ ਕਰ ਸਕਦੀ ਹੈ। ਉਹਨਾਂ ਦੀ ਪ੍ਰਾਰਥਨਾ ਕੁਛ ਇਹੋ ਜਿਹੀ ਹੀ ਹੈ ਕਿ "ਹੇ ਮਾਲਕ (ਜੇਕਰ ਕੋਈ ਹੈ) ਮੇਰੀ ਰੂਹ (ਜੇਕਰ ਕੋਈ ਹੈ) ਦੀ ਸੰਭਾਲ ਕਰ।" ਉਹ ਰੂਹ ਤੇ ਮਾਲਕ ਦੋਹਾਂ ਤੇ ਸ਼ੱਕ ਰਖਦੇ ਹਨ, ਉਨ੍ਹਾਂ ਦੇ ਹੋਣ ਦਾ ਪੱਕਾ ਵਿਸ਼ਵਾਸ ਨਹੀਂ।

ਸੰਤਾਂ-ਮਹਾਤਮਾਂ ਲਈ ਰੂਹ ਇਕ ਸੱਚੀ ਹਸਤੀ ਹੈ, ਜੋ ਚੰਚਲ ਮਨ ਤੇ ਜਿਸਮ, ਜੋ ਮਿੱਟੀ ਦਾ ਚੋਲਾ ਹੈ, ਦੇ ਬੰਧਨਾਂ ਵਿਚ ਫਸ ਗਈ ਹੈ। ਉਨ੍ਹਾਂ ਲਈ ਜ਼ਿੰਦਗੀ ਦਾ ਆਦਰਸ਼ ਇਹੋ ਹੀ ਹੈ ਕਿ ਰੂਹ ਨੂੰ ਇਹਨਾਂ ਦੇ ਬੰਧਨਾਂ ਤੋਂ ਨਵਿਰਤ ਕੀਤਾ ਜਾਏ ਤੇ ਮਾਲਕ ਨਾਲ ਜੋੜਿਆ ਜਾਏ ਜੋ ਉਹਨਾਂ ਲਈ ਸੱਚਾ ਹਡ ਬੀਤਿਆ ਤਜਰਬਾ ਹੈ। ਇਸ ਰੂਹ ਦੀ ਇਹਨਾਂ ਬੰਧਨਾਂ ਤੋਂ ਆਜ਼ਾਦੀ ਨੂੰ ਉਹ ਮੁਕਤੀ ਕਹਿੰਦੇ ਹਨ। ਬਹੁਤ ਲੋਕ ਮੁਕਤੀ ਦੀ ਅਸਲੀਅਤ ਨਹੀਂ ਸਮਝਦੇ। ਕਈ ਤਾਂ ਪੱਥਰ ਦੀ ਤਰ੍ਹਾਂ ਜੜ ਹੋ ਜਾਣ ਨੂੰ ਮੁਕਤੀ ਆਖਦੇ ਹਨ। ਕਈ ਬੂੰਦ ਦੇ ਸਮੁੰਦਰ ਵਿਚ ਇਕ ਹੋ ਰਹਿਣ, ਜੋਤਿ ਦੇ ਜੋਤਿ ਵਿਚ ਰਲ ਮਿਲ ਜਾਣ ਨੂੰ ਮੁਕਤੀ ਆਖਦੇ ਹਨ। ਅਸਲ ਵਿਚ ਦਿਲ ਜਾਂ ਮਨ ਕਰ ਕੇ ਜਿਸਮ ਤੇ ਜਿਸਮ ਦੀ ਸਾਂਝ ਦਾ ਨਾਉਂ ਬੰਧਨ ਹੈ ਅਤੇ ਉਸ ਸਾਂਝ ਦੇ ਨਾ ਰਹਿਣ ਦਾ ਨਾਉਂ ਮੁਕਤੀ ਹੈ। ਤਅੱਲਕ ਵਿਚ ਬੇ ਤਅੱਲਕੀ ਤੇ ਬੇ ਤਅੱਲਕੀ ਵਿਚ ਤਅੱਲਕ ਰਖਣ ਦੀ ਗਤੀ ਸੰਤਾਂ ਦੀ ਮੁਕਤੀ ਹੈ। ਪਰਮਾਰਥ ਦੀ ਪਹਿਲੀ ਪਉੜੀ ਗੁਰ ਭਗਤੀ ਹੈ, ਫੇਰ ਨਾਮ ਦੀ ਕਮਾਈ, ਉਸ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ। ਇਹ ਜੀਵਨ ਮੁਕਤਿ ਦੀ ਦਸ਼ਾ ਹੈ (ਦੇਖੋ ਜੀਵਨ ਮੁਕਤਿ ਦਾ ਪ੍ਰਕਰਣ) ਫੇਰ ਅਸਲੀਅਤ ਦੇ ਮੁਕਾਮ ਦੀ ਜੋ ਰੂਹ ਦਾ ਨਿਜ ਧਾਮ ਹੈ, ਪ੍ਰਾਪਤੀ ਹੋਵੇਗੀ।

حافظ خُلدِ بریں خانۂ موروثِ ما ست (حافظ)

ਅਰਥ—ਐ ਹਾਫ਼ਜ਼, ਸੱਚਖੰਡ ਸਾਡਾ ਮੌਰੂਸੀ ਘਰ ਹੈ।

ਜੇਕਰ ਸਾਇੰਸ ਤੇ ਮਜ਼ਬ ਦੇ ਫ਼ਾਇਦਿਆਂ ਤੇ ਉਹਨਾਂ ਦੀਆਂ ਖ਼ਾਸ ਖ਼ਾਸ ਹਦ ਬੰਦੀਆਂ (limitations) ਦਾ ਗਹੁ ਨਾਲ ਵਿਚਾਰ ਕੀਤਾ ਜਾਏ ਤਾਂ ਉਹਨਾਂ ਦੋਹਾਂ ਦਾ ਆਪਸ ਵਿਚ ਗੂਹੜਾ ਸੰਬੰਧ (Reconciliation) ਮਲੂਮ ਹੁੰਦਾ ਹੈ। ਜੀਂਵਦੀਆਂ ਚੀਜ਼ਾਂ ਪੁਰ (ਜਿਸ ਵਿਚ ਇਨਸਾਨ ਸ਼ਾਮਲ ਹੈ) ਦੋ ਆਸ ਪਾਸ (Environments) ਦੇ ਅਸਰ ਹਨ,

ਇਕ ਅੰਦਰਲਾ ਤੇ ਦੂਸਰਾ ਬਾਹਰਲਾ, ਜੋ ਬੇਹਦ ਹਨ ਤੇ ਸਭ ਆਲਮ ਦੇ ਸਾਂਝੇ (Universal) ਹਨ। ਇਨਸਾਨ ਦੇ ਅੰਦਰ ਤੇ ਬਾਹਰਲੇ ਸੰਬੰਧ ਇਕ ਸੂਤ (Harmonious) ਰਹਿੰਦੇ ਹਨ, ਉਹ ਖ਼ੁਸ਼ ਰਹਿੰਦਾ ਹੈ। ਜਦ ਸਭ ਕੁਛ ਸਾਡੀ ਇਛਿਆ ਅਨੁਸਾਰ ਹੁੰਦਾ ਰਹੇ ਅਸੀਂ ਖ਼ੁਸ਼ ਹਾਂ। ਪਰ ਦੇਖਣ ਵਿਚ ਆਉਂਦਾ ਹੈ ਕਿ ਇਹ ਇਕ ਸੂਤ ਹੋਣ (Harmony) ਦੀ ਹਾਲਤ ਬਹੁਤੀ ਦੇਰ ਤਕ ਨਹੀਂ ਰਹਿ ਸਕਦੀ, ਕਿਉਂ ਜੋ ਅੰਦਰਲਾ ਤੇ ਬਾਹਰਲਾ ਸੰਬੰਧ ਥਿਰ (Static) ਨਹੀਂ ਹੈ, ਦੋਵੇਂ ਹੀ ਬਦਲਦੇ ਰਹਿੰਦੇ ਹਨ। ਇਨਸਾਨ ਇਸ ਏਕਤਾ (Harmony) ਦੀ ਹਾਲਤ ਨੂੰ ਫਿਰ ਪਾਣ ਲਈ ਦੋ ਤਰ੍ਹਾਂ ਕੋਸ਼ਿਸ਼ ਕਰਦਾ ਹੈ, ਇਕ ਤਾਂ ਬਾਹਰਲੇ ਪਦਾਰਥਾਂ ਤੇ ਇਥੋਂ ਤੀਕ ਕਾਬੂ ਪਾਣਾ ਕਿ ਉਸ ਦੀਆਂ ਜ਼ਰੂਰਤਾਂ ਜਦ ਉਹ ਚਾਹੇ ਪੂਰੀਆਂ ਹੋ ਸਕਣ ਤੇ ਦੂਸਰੇ ਅੰਦਰ ਦੀਆਂ ਉਕਸਾਹਟਾਂ (Urges) ਤੇ ਕਾਬੂ ਹੋ ਜਾਏ ਜਿਸ ਕਰ ਕੇ ਬਾਹਰਲੇ ਹਰ ਵੇਲੇ ਬਦਲਣ ਵਾਲੇ ਆਸ ਪਾਸ ਦੇ ਸੰਬੰਧ (Environments) ਸਾਡੇ ਤੇ ਅਸਰ (React) ਨਾ ਕਰ ਸਕਣ। ਪਹਿਲੀ ਕੋਸ਼ਿਸ਼ ਸਾਇੰਸ ਦੇ ਦਾਇਰੇ ਅੰਦਰ ਹੈ ਤੇ ਦੂਸਰੀ ਮਜ਼੍ਹਬ ਦਾ ਕੰਮ ਹੈ। ਬਾਹਰਲੇ ਬਿਜਲਾਣੂਆਂ (Electrons) ਤੋਂ ਲੈ ਕੇ ਤਾਰਿਆਂ ਤੀਕ ਜਾਂ ਹੋਰ ਜੋ ਪਦਾਰਥ (Objective) ਅਸੀਂ ਬਾਹਰਲੇ ਪਦਾਂ (Terms) ਵਿਚ ਬਿਆਨ ਕਰ ਸਕੀਏ, ਸਭ ਸਾਇੰਸ ਦੇ ਦਾਇਰੇ ਦੇ ਅੰਦਰ ਹਨ। ਸਾਡੇ ਭਾਵ (Feelings) ਤੇ ਮਾਨਸਿਕ ਵਿਕਾਰ (Emotions) ਤੇ ਬਾਹਰ ਦੇ ਸਭ ਸਾਮਾਨ, ਜੋ ਸਾਡੇ ਤੇ ਅਸਰ ਰਖਦੇ ਹਨ, ਸਾਇੰਸ ਦੇ ਘੇਰੇ ਅੰਦਰ ਹੀ ਆ ਜਾਂਦੇ ਹਨ। ਬਾਹਰ ਦੀ ਸਾਇੰਸ ਵਿਚ ਅਸੀਂ ਹਰ ਚੀਜ਼ ਨੂੰ ਇਹਨਾਂ ਇੰਦਰੀਆਂ (ਅੱਖਾਂ, ਕੰਨ, ਨੱਕ ਆਦਿ) ਦੁਆਰਾ ਦੇਖ ਸੁਣ ਜਾਂ ਸੁੰਘ ਸਕਦੇ ਹਾਂ; ਪਰ ਅੰਦਰ ਦੀ ਦੁਨੀਆਂ ਨਿਰਾਲੀ ਹੈ, ਉਥੇ ਸਾਡੀ ਵੈਸੀ ਪਹੁੰਚ ਨਹੀਂ। ਬਾਹਰ ਦੇ ਇੰਦਰੇ ਇਨਸ਼ਾਨ ਦੇ ਅੰਦਰ ਦੇ ਵਾਕਿਆਤ ਨੂੰ ਦੇਖ ਨਹੀਂ ਸਕਦੇ। ਦੂਸਰੇ, ਸਾਇੰਸ ਦੇ ਬਾਹਰਲੇ ਪਦਾਰਥਾਂ (Objective materials) ਵਿਚ ਮਿਕਦਾਰ (Quantity) ਦਾ ਸਵਾਲ ਹੈ। ਉਦਾਹਰਣ ਲਈ ਦੋ ਅਧੀਆਂ ਰੋਟੀਆਂ ਮਿਲਾਈਏ ਤਾਂ ਇਕ ਪੂਰੀ ਰੋਟੀ ਬਣ ਜਾਵੇਗੀ, ਪਰ ਦੋ ਅੱਧੀਆਂ ਬੁੱਧੀਆਂ ਵਾਲੇ (Wits) ਮਿਲ ਕੇ ਇਕ ਪੂਰੀ ਬੁਧੀ ਵਾਲਾ ਨਹੀਂ ਬਣ ਸਕਦਾ। ਤੀਸਰੇ, ਸਾਇੰਸ ਦੀ ਪੜਤਾਲ ਲਈ ਅਸੀਂ ਬਾਹਰਲੀ ਸਮਗਰੀ ਤੋਂ ਬਹੁਤ ਸਾਰੀ ਮਦਦ ਲੈ ਸਕਦੇ ਹਾਂ ਤੇ ਬਹੁਤ ਲੋਕ ਉਹਨਾਂ ਨੂੰ ਲੈ ਕੇ ਤਜਰਬਾ ਕਰਦੇ ਹਨ। ਸਾਇੰਸ ਦੇ ਤਜਰਬਿਆਂ ਤੇ ਨਤੀਜਿਆਂ ਨੂੰ ਅਸੀਂ ਬਾਹਰ ਪਰਤਖ ਦੇਖ ਸਕਦੇ ਹਾਂ। ਇਹ ਖ਼ਾਸ ਸਬਬ ਹਨ, ਜਿਨ੍ਹਾਂ ਕਰ ਕੇ ਸਾਇੰਸ ਨੂੰ ਬਾਹਰਲੀ ਦੁਨੀਆਂ ਅੰਦਰ ਖ਼ਾਸ ਵਡਿਆਈ ਹੈ। ਪਰ ਸਾਇੰਸ ਵਿਚ ਨਿਤ ਨਵੇਂ ਤਜਰਬੇ ਹੋ ਰਹੇ ਹਨ ਤੇ ਹੋਰ ਹੋਣਗੇ, ਜਿਨ੍ਹਾਂ ਦਾ ਕੋਈ ਅੰਤ ਨਹੀਂ। ਮਜ਼੍ਹਬ ਦਾ ਅਖ਼ੀਰਲਾ ਠਿਕਾਣਾ ਹੈ ਤੇ ਅਜੇਹੇ ਆਦਮੀ ਹਨ ਜਿਨ੍ਹਾਂ ਨੇ ਉਸ ਤੀਕ ਰਸਾਈ ਹਾਸਲ ਕੀਤੀ ਹੈ। ਇਹ ਆਦਰਸ਼ ਆਤਮਾ ਦਾ ਆਪਣੇ ਅੰਦਰ ਇਕ ਹਮੇਸ਼ ਦੇ ਆਨੰਦ ਨੂੰ ਪਾਣਾ, ਪਵਿਤੱਰਤਾ ਤੇ ਆਪਣੇ ਆਪ ਤੇ ਕਾਬੂ ਪਾਣਾ ਹੈ। ਖ਼ੁਸ਼ੀ ਦਾ ਭੰਡਾਰ ਇਨਸਾਨ ਦੇ ਆਪਣੇ ਅੰਦਰ ਹੈ, ਜਿਸ ਨੂੰ ਪਾ ਕੇ ਉਹ ਅੰਦਰੂਨੀ ਉਕਸਾਹਟਾਂ (Urges) ਤੇ ਕਾਬੂ ਪਾਂਦਾ ਹੈ ਤੇ ਉਸ ਦੀ ਖ਼ੁਸ਼ੀ ਦਾ ਬੀਮਾ ਹੋ ਜਾਂਦਾ ਹੈ, ਭਾਵੇਂ ਬਾਹਰ ਉਸ ਨੂੰ ਸਿਰ ਲੁਕਾਣ ਨੂੰ ਥਾਉਂ ਨਾ ਹੋਵੇ। ਮਜ਼੍ਹਬ ਦੇ ਰਸਤੇ ਵਿਚ ਬਹੁਤ

ਸਾਰੀਆਂ ਰੁਕਾਵਟਾਂ (Handicaps) ਹਨ। ਸਭ ਇਨਸਾਨ, ਜਿਨ੍ਹਾਂ ਵਿਚ ਸੰਤ-ਮਹਾਤਮਾਂ ਵੀ ਹਨ, ਮਰਦੇ ਹਨ। ਮਰਨ ਦੇ ਪਿਛੋਂ ਉਹਨਾਂ ਦੇ ਸੁਨੇਹਿਆਂ (Messages) ਤੇ ਉਪਦੇਸ਼ਾਂ ਵਿਚ ਬਹੁਤ ਸਾਰੀਆਂ ਮਨਘੜਤ ਗੱਲਾਂ ਪਾ ਕੇ (Dilutions) ਤੇ ਖਿਚ-ਧੂਹ ਕਰ ਕੇ ਮੋੜ-ਤੋੜ (Distortion) ਕੀਤੇ ਜਾਂਦੇ ਹਨ। ਉਹਨਾਂ ਦੀ ਜ਼ਾਤੀ ਰਸਾਈ ਤੇ ਤਜਰਬਿਆਂ ਤੋਂ ਦੂਸਰੇ ਲੋਕ ਸਾਇੰਸ ਦੀਆਂ ਈਜਾਦਾਂ ਤੇ ਜੰਤਰਾਂ (Instruments) ਦੀ ਤਰ੍ਹਾਂ ਲਾਭ ਨਹੀਂ ਉਠਾ ਸਕਦੇ ਤੇ ਨਾ ਹੀ ਸਾਡੇ ਪਾਸ ਕੋਈ ਐਸਾ ਮਾਦੇ ਦਾ (Material) ਮਸਾਲਾ ਹੈ, ਜਿਸ ਕਰ ਕੇ ਅਸੀਂ ਸੰਤਾਂ ਦੀਆਂ ਰੂਹਾਨੀ ਰਸਾਈਆਂ ਤੇ ਤਜਰਬਿਆਂ ਨੂੰ ਬਾਹਰ ਦੂਸਰਿਆਂ ਦੇ ਅੱਗੇ ਰੱਖ ਸਕੀਏ, ਜਿਸ ਤਰ੍ਹਾਂ ਰੇਡੀਓ ਤੇ ਅਸੀਂ ਸਾਰੀ ਦੁਨੀਆਂ ਨਾਲ ਗੱਲਾਂ ਕਰ ਸਕਦੇ ਹਾਂ ਜਾਂ ਹਵਾਈ ਜਹਾਜ਼ ਤੇ ਚੜ੍ਹ ਕੇ ਅਸੀਂ ਸਾਰੀ ਦੁਨੀਆਂ, (ਜਲ ਥਲ) ਉੱਪਰ ਉਡ ਸਕਦੇ ਹਾਂ।

ਕਿਸੀ ਸੰਤ ਦੀ ਰਸਾਈ ਹਾਸਲ ਕਰਨ ਲਈ ਸਾਨੂੰ ਉਸ ਦੀ ਸਿੱਖਿਆ ਅਨੁਸਾਰ ਚਲਣਾ ਪੈਂਦਾ ਹੈ ਤੇ ਇਹ ਸਰੀਰ ਜੋ ਸੰਤਾਂ ਦੀ ਲੈਬਾਰੇਟਰੀ ਹੈ, ਇਸ ਦੇ ਅੰਦਰ ਵੜਣਾ ਤੇ ਉਸ ਦੇ ਤਜਰਬੇ ਨੂੰ ਆਪਣੇ ਤਜਰਬੇ ਵਿਚ ਲਿਆਉਣਾ ਪੈਂਦਾ ਹੈ। ਅੰਦਰੂਨੀ ਦੁਨੀਆਂ ਦਾ ਆਮ ਤੌਰ ਤੇ ਸਭ ਨੂੰ ਇਕੱਠਿਆਂ ਤਜਰਬਾ ਨਹੀਂ ਹੁੰਦਾ, ਇਹ ਹਰੇਕ ਦੀ ਆਤਮਾ ਆਪਣੇ ਅੰਦਰ ਉਸ ਤਜਰਬੇ ਨੂੰ ਕਰਦੀ ਹੈ। ਇਸ ਕਰ ਕੇ ਰੂਹਾਨੀਅਤ ਜ਼ਰੂਰੀ ਤੌਰ ਤੇ ਸ਼ਖ਼ਸੀ ਜਾਂ ਜ਼ਾਤੀ (Personal) ਤਜਰਬਾ ਹੈ। ਇਸ ਕਰਕੇ ਮਜ਼੍ਹਬ ਦੀ ਜ਼ਿੰਦਗੀ ਦਾ ਸਬੂਤ ਅਣਗਿਣਤ ਵੱਡੇ-ਵੱਡੇ ਮੰਦਰਾਂ, ਮਸਜਦਾਂ, ਗੁਰਦੁਆਰਿਆਂ, ਗਿਰਜਿਆਂ ਤੋਂ ਨਹੀਂ ਹੋ ਸਕਦਾ ਤੇ ਨਾ ਹੀ ਧਰਮ ਪੁਸਤਕਾਂ ਜਾਂ ਹੁਕਮਾਂ ਦਾ ਹੋਣਾ ਉਸ ਦੀ ਪ੍ਰਫੁਲਤਾਈ ਦਾ ਸਬੂਤ ਹੈ। ਇਸ ਦਾ ਸਬੂਤ ਉਹਨਾਂ ਜ਼ਿੰਦਾ ਪੁਰਸ਼ਾਂ ਦੀ ਗਿਣਤੀ ਹੈ ਜਿਨ੍ਹਾਂ ਦਾ ਜ਼ਾਤੀ ਤਜਰਬਾ (ਅਨੁਭਵ) ਉਸ ਪਰਮ ਤੱਤ ਮਾਲਕ ਦਾ ਹੋਇਆ ਹੈ ਤੇ ਹਰ ਵੇਲੇ ਹੋ ਰਿਹਾ ਹੈ, ਜਿਸ ਨੂੰ ਪਾ ਕੇ ਬਾਕੀ ਸਭ ਚੀਜ਼ਾਂ ਉਸ ਦੀ ਨਜ਼ਰ ਵਿਚ ਊਣੀਆਂ ਪ੍ਰਤੀਤ ਹੁੰਦੀਆਂ ਹਨ।

ਉਸ ਅਸਲੀਅਤ ਦੇ ਅਸੂਲਾਂ ਦੀ ਪਰਿਭਾਖਾ (Technique) ਉਸੇ ਤਰ੍ਹਾਂ ਨਿਯਮਾਂ ਦੇ ਅਨੁਸਾਰ ਹੈ, ਜਿਸ ਤਰ੍ਹਾਂ ਕਿ ਸਾਇੰਸ ਦੇ ਅਸੂਲ ਹਨ। ਉਸ ਦੀ ਪ੍ਰਾਪਤੀ ਲਈ ਖੋਜੀ ਨੂੰ ਸੱਚੀ ਤੇ ਪਵਿਤਰ ਜ਼ਿੰਦਗੀ ਦੀ ਲੋੜ ਹੈ। ਉਸ ਨੂੰ ਇਹ ਕਾਬਲੀਅਤ ਹੋਣੀ ਚਾਹੀਦੀ ਹੈ ਕਿ ਉਹ ਚੇਤੰਨ ਹੋ ਕੇ (Conscious) ਆਪਣੇ ਮਨ ਨੂੰ ਬਾਹਰਲੇ ਵਿਘਨਾਂ (Disturbances) ਅੰਦਰੂਨੀ ਉਕਸਾਹਟਾਂ ਤੇ ਪ੍ਰਲੋਭਨਾਂ (Lures) ਤੇ ਆਸ ਪਾਸ ਦੇ ਹਾਲਾਤ (Environments) ਦੀ ਕਰੋਪੀ ਦੇ ਅਸਰਾਂ (Frowns) ਤੋਂ ਹਟਾ ਸਕੇ। ਠੀਕ ਇਸੀ ਤਰ੍ਹਾਂ ਜਿਸ ਤਰ੍ਹਾਂ ਸਾਇੰਸ ਦੇ ਕਿਸੇ ਤਜਰਬਾ ਕਰਨ ਤੋਂ ਪਹਿਲਾਂ ਇਹ ਤਸੱਲੀ ਕਰ ਲੈਂਦੇ ਹੋ ਕਿ ਸਾਰੇ ਔਜ਼ਾਰ ਸਾਫ਼ ਸੁਥਰੇ ਹਨ ਤੇ ਬਾਹਰ ਦੀ ਕਿਸੀ ਚੀਜ਼ ਦਾ ਉਨ੍ਹਾਂ ਤੇ ਕੋਈ ਅਸਰ ਨਹੀਂ। ਬਾਹਰਲੇ ਮੇਲ ਗੇਲ ਦੀ ਜ਼ਿੰਦਗੀ ਨੂੰ ਉਸ ਵਕਤ ਲਈ ਛਡ ਕੇ ਤੁਸੀਂ ਉਸ ਸਾਇੰਸ ਦੀ ਲੈਬਾਰੇਟਰੀ ਵਿਚ ਚਲੇ ਜਾਂਦੇ ਹੋ ਤੇ ਸਭ ਦਰਵਾਜ਼ੇ ਬੰਦ ਕਰ ਲੈਂਦੇ ਹੋ, ਤਾਂ ਜੋ ਤੁਸੀਂ ਪੂਰੀ ਤਵੱਜੋ ਨਾਲ ਤਜਰਬਾ ਕਰ ਸਕੋ।

ਇਹ ਦੇਖਿਆ ਗਿਆ ਹੈ ਕਿ ਸਭ ਮਜ਼੍ਹਬਾਂ ਦੇ ਲੋਕ ਪੁਰਾਣੇ ਰਸਮ ਰਿਵਾਜਾਂ ਵਿਚ

ਜਕੜੇ ਰਹਿਣ ਨੂੰ ਫ਼ਖ਼ਰ ਸਮਝਦੇ ਹਨ। ਪੁਰਾਣੇ ਸਿਕੇ ਭਾਵੇਂ ਉਹ ਕਿਤਨੇ ਵੀ ਕੀਮਤੀ ਤੇ ਇਤਿਹਾਸਕ ਮਹਾਨਤਾ ਕਿਉਂ ਨਾ ਰਖਦੇ ਹੋਣ, ਨਵੀਂ ਟਕਸਾਲ ਵਿਚ ਢਾਲਣੇ ਪੈਂਦੇ ਹਨ, ਤਾਂ ਜੋ ਪਰਚੱਲਤ ਰਾਜ ਦੇ ਸਮੇਂ ਵਿਚ ਉਹ ਚਲ ਸਕਣ। ਇਸ ਲਈ ਅੱਜ ਕਲ੍ਹ ਇਸ ਗੱਲ ਦੀ ਬੜੀ ਲੋੜ ਹੈ ਕਿ ਵੀਹਵੀਂ ਸਦੀ ਦੇ ਇਨਸਾਨ ਅੱਗੇ, ਬਾਹਰਲੇ ਰੰਗਾਂ ਰੂਪਾਂ ਤੇ ਛੋਟੀਆਂ-ਛੋਟੀਆਂ ਗੱਲਾਂ ਨੂੰ ਛਡ ਕੇ ਬੜੀ ਕੀਮਤੀ, ਪੁਰ ਮਗਜ਼ ਤੇ ਸੋਲਾਂ ਆਨੇ ਠੀਕ (positive) ਤਾਲੀਮ ਰਖੀ ਜਾਏ। ਅੱਜ-ਕਲ੍ਹ ਅੱਡ-ਅੱਡ ਮਜ਼੍ਹਬਾਂ ਦੇ ਲੋਕਾਂ ਅੰਦਰ ਤੰਗ ਦਿਲੀ ਤੇ ਦੁਸ਼ਮਣੀ ਜੋ ਦਿਸ ਰਹੀ ਹੈ, ਉਹ ਉਹਨਾਂ ਮਜ਼੍ਹਬਾਂ ਦੇ ਚਲਾਣ ਵਾਲਿਆਂ (Founders) ਦੀ ਤਾਲੀਮ ਕਰ ਕੇ ਨਹੀਂ। ਉਹ ਉਹਨਾਂ ਦੀ ਸੱਚੀ ਤਾਲੀਮ ਤੋਂ ਨਾਵਾਕਫ਼ੀ ਤੇ ਖ਼ੁਦਗ਼ਰਜ਼ੀ, ਅਵਿਦਿਆ ਤੇ ਤਅੱਸਬ ਕਰਕੇ ਹੈ।

## ਬੁੱਤ ਪ੍ਰਸਤੀ ਤੇ ਖ਼ੁਦਾ ਪ੍ਰਸਤੀ

ਇਨਸਾਨ ਰੂਹ (ਚੇਤਨ) ਤੇ ਜਿਸਮ (ਜੜ੍ਹ) (Material) ਦਾ ਮੇਲ ਹੈ। ਜਿਥੋਂ ਤੀਕ ਇਨਸਾਨ ਮਾਦੀ (Material) ਹੈ, (1) ਮਾਦੇ ਦੇ ਕਾਨੂੰਨ ਉਸ ਤੇ ਲੱਗਣਗੇ। ਜਿੱਥੋਂ ਤੀਕ ਇਹ ਸਜੀਵ (Organic) ਹੈ, ਉਸ ਤੇ ਆਰਗੈਨਿਕ (2) ਜਿਸਮਾਂ ਦੇ ਕਾਨੂੰਨ ਲੱਗਣਗੇ। ਜਿੱਥੋਂ ਤੀਕ ਇਹ ਚੇਤਨਾ ਰਖਦਾ ਹੈ, ਇਸ ਤੇ (3) ਚੇਤਨਾ ਰਖਣ ਵਾਲੇ ਜੀਆ ਜੰਤਾਂ ਦੇ ਕਾਨੂੰਨ ਲੱਗਣਗੇ, ਜੋ ਇਹਨੂੰ ਆਪਣੀ ਪਾਲਨਾ ਤੇ ਆਰਾਮ ਵਾਸਤੇ ਜਤਨ ਕਰਨ ਲਈ ਉਭਾਰਦੇ ਹਨ। ਜਦ ਤੀਕ ਤੁਹਾਡਾ ਇਹਨਾਂ ਨਾਲ ਸੰਬੰਧ ਹੈ, ਤੁਸੀਂ ਦੁਖ ਰੂਪ ਬਣੇ ਰਹੋਗੇ। ਜਦ ਇਹਨਾਂ ਤੋਂ ਉਪਰ ਰੂਪ ਦਾ ਸੰਬੰਧ ਰਖੋਗੇ, ਸੁਖ ਦਾ ਸਰੂਪ ਹੋ ਜਾਉਗੇ। ਕਬੀਰ ਸਾਹਿਬ ਫ਼ਰਮਾਉਂਦੇ ਹਨ:

ਦੇਹ ਧਰ ਸੁਖੀਆ ਕੋਇ ਨਾ ਦੇਖਾ, ਜੋ ਦੇਖਾ ਸੋ ਦੁਖੀਆ ਹੈ॥

ਇਸ ਪਰਥਾਇ ਮਹਾਤਮਾ ਬੁਧ ਜੀ ਦਾ ਵੀ ਕਥਨ ਹੈ ਕਿ —ਜਿਸਮਾਨੀਅਤ ਦੀ ਜ਼ਿੰਦਗੀ ਦੁਖ ਦਾ ਰੂਪ ਹੈ physical life is all misery.

ਹਰ ਵੇਲੇ ਜਿਸਮ ਹੀ ਬਣਾਂਦੇ, ਸਵਾਰਦੇ ਤੇ ਇਸ ਦੇ ਪਾਲਣ ਪੋਸਣ ਵਿਚ ਲੱਗੇ ਰਹਿਣਾ ਸੱਚਮੁਚ ਦੀ ਬੁੱਤ ਪ੍ਰਸਤੀ ਹੈ (ਇਸ ਲਈ ਧਿਆਨ ਤੇ ਮੂਰਤੀ ਪੂਜਾ ਦੇ ਪ੍ਰਕਰਣ ਦੇਖੋ ਦੂਜਾ ਭਾਗ) ਇਸ ਜਿਸਮ ਦੇ ਅੰਦਰ ਰੂਹ ਦੇ ਬਣਾਵਣ, ਸ਼ਿੰਗਾਰਣ ਤੇ ਮਾਲਕ ਨਾਲ ਜੋੜਨ ਦਾ ਨਾਉਂ ਰੱਬ ਦੀ ਪੂਜਾ ਜਾਂ ਖ਼ੁਦਾ ਪਰਸਤੀ ਹੈ। ਅਸੀਂ ਇਸ ਪਾਸੇ ਤੋਂ ਬਿਲਕੁਲ ਗ਼ਾਫਲ ਹਾਂ, ਇਸ ਦਾ ਸਾਨੂੰ ਖ਼ਿਆਲ ਹੀ ਨਹੀਂ। ਸਾਨੂੰ ਇਹ ਪਤਾ ਹੀ ਨਹੀਂ ਕਿ ਰੂਹ ਦਾ ਪਾਲਣ ਤੇ ਉਸ ਦਾ ਸ਼ਿੰਗਾਰ ਕਿਵੇਂ ਹੁੰਦਾ ਹੈ। ਜਿਸਮ ਤੋਂ ਪਹਿਲਾਂ ਰੂਹ ਦੇ ਸ਼ਿੰਗਾਰ ਦੀ

---

1. ਮਾਦੇ ਦੇ ਕਾਨੂੰਨ—Gravity (ਭਾਰ-ਸ਼ਕਤੀ), Cohesion (ਜੁੜਨ-ਸ਼ਕਤੀ) Impermeability (ਅਣ-ਲੰਘਨਾਈ), Conductivity (ਰਚਾਉ-ਸਮਰਥਾ) ਆਦਿਕ।

2. ਸਜੀਵ ਜਿਸਮਾਂ ਦੇ ਕਾਨੂੰਨ Nutrition (ਪਾਲਨ) Growth (ਵਾਧਾ) Development (ਵਿਗਾਸ) Self-propagation (ਆਤਮ-ਫੈਲਾਉ) ਆਦਿਕ।

3. ਚੇਤਨਾ ਵਾਲੇ ਜੀਆਂ ਦੇ ਕਾਨੂੰਨ Producing a sense of hunger (ਭੁਖ) thirst (ਤ੍ਰੇਹ) and discomfort (ਬੇ ਅਰਾਮੀ) ਮਹਿਸੂਸ ਕਰਨਾ।

ਜ਼ਰੂਰਤ ਹੈ। ਜਿਸਮ ਘਰ ਹੈ ਤੇ ਰੂਹ ਉਸ ਵਿਚ ਰਹਿਣ ਵਾਲੀ ਹੈ। ਕੇਵਲ ਘਰ ਦੀ ਸਫ਼ਾਈ, ਬਨਾਉ ਤੇ ਸ਼ਿੰਗਾਰ ਕਿਸ ਕੰਮ ਦਾ, ਜਦ ਕਿ ਇਸ ਵਿਚ ਰਹਿਣ ਵਾਲਾ ਭੁਖਾ, ਪਿਆਸਾ ਤੇ ਬੇਹੋਸ਼ ਪਿਆ ਹੋਵੇ! ਪਹਿਲਾਂ ਘਰ ਵਿਚ ਰਹਿਣ ਵਾਲਾ ਹੋਵੇ, ਫੇਰ ਘਰ ਦੀ ਵੀ ਲੋੜ ਹੈ। ਪਰ ਅਸੀਂ ਆਪਣੇ ਆਪ ਨੂੰ ਭੁਲ ਕੇ ਘਰ (ਜਿਸਮ) ਦੀ ਮੁਹੱਬਤ ਵਿਚ ਇਤਨੇ ਰੱਤੇ ਪਏ ਹਾਂ ਕਿ ਅਸੀਂ ਇਸਦੀਆਂ ਦੀਵਾਰਾਂ ਤੇ ਛੱਤ ਦਾ ਰੂਪ ਬਣ ਚੁਕੇ ਹਾਂ। ਘਰ ਵਿਚ ਰਹਿਣ ਵਾਲਾ ਆਪ ਘਰ ਹੀ ਬਣਿਆ ਪਿਆ ਹੈ। ਜੇਕਰ ਅਸੀਂ ਇਸ ਘਰ ਨੂੰ ਖ਼ੂਬਸੂਰਤ ਵੇਖਣਾ ਚਾਹੁੰਦੇ ਹਾਂ, ਤਾਂ ਇਸ ਵਿਚ ਰਹਿਣ ਵਾਲੇ ਨੂੰ ਖ਼ੂਬਸੂਰਤ ਬਣਾਈਏ। ਇਸ ਘਰ ਨੂੰ ਕੌਣ ਠੀਕ ਰੱਖ ਸਕਦਾ ਹੈ? ਇਹ ਘਰ ਰੋਜ਼ ਬਦਲਦਾ ਰਹਿੰਦਾ ਹੈ ਤੇ ਪੁਰਾਣਾ ਤੇ ਖਸਤਾ ਹੋ ਰਿਹਾ ਹੈ। ਇਹ ਹਮੇਸ਼ਾ ਇਕ ਹਾਲਤ ਵਿਚ ਨਹੀਂ ਰਹਿ ਸਕਦਾ। ਇਸ ਨੇ ਇਕ ਦਿਨ ਛੁਟ ਜਾਣਾ ਹੈ। ਤੁਸੀਂ ਆਤਮਾ ਹੋ, ਜਿਸਮ ਨਹੀਂ, ਜਿਸਮ ਹਮੇਸ਼ਾ ਰਹਿਣ ਵਾਲਾ ਨਹੀਂ। ਜਿਸਮ ਦੀ ਮੁਨਾਸਬ ਦੇਖ ਭਾਲ ਕਰਦੇ ਹੋਏ ਇਸ ਵਿਚ ਆਪਣੇ ਆਤਮਾ ਦੀ ਬੈਠਕ ਪੁਰ (ਜੋ ਦੋਹਾਂ ਭਰਵਟਿਆਂ ਦੇ ਵਿਚਕਾਰ ਅੱਖਾਂ ਦੇ ਪਿੱਛੇ ਹੈ) ਇਕੱਤਰ ਹੋ ਕੇ ਬੈਠ ਜਾਓ ਤੇ ਆਪਣਾ ਸੰਬੰਧ (Connection) ਕਿਸੀ ਜੁੜੇ ਹੋਏ ਮਹਾਤਮਾ ਤੋਂ ਸਿੱਖਿਆ ਲੈ ਕੇ ਮਾਲਕ ਕੁਲ ਨਾਲ ਜੋੜ ਦਿਓ!

ਕੋਈ ਜਨੁ ਹਰਿ ਸਿਉ ਦੇਵੈ ਜੋਰਿ॥
ਚਰਨ ਗਹਉ ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ॥
(ਜੈਤਸਰੀ ਮ: 5, 701)

ਤਾਂ ਜੋ ਸਾਡਾ ਆਤਮਾ ਮਾਲਕ ਦਾ ਰੰਗ ਲੈ ਕੇ ਖ਼ੂਬਸੂਰਤ ਤੇ ਰੂਹਾਨੀ ਹੋ ਜਾਏ। ਪਹਿਲਾਂ ਆਪਣੀ ਰੂਹ ਨੂੰ ਖ਼ੁਰਾਕ ਦੇਣੀ ਚਾਹੀਦੀ ਹੈ, ਪਿਛੋਂ ਇਸ ਜਿਸਮ ਜਾਂ ਕਾਇਆ ਨੂੰ। ਇਸ ਤਰ੍ਹਾਂ ਸਾਡੇ ਅੰਦਰ ਰੂਹਾਨੀ ਸਿਫ਼ਤਾਂ ਪ੍ਰਗਟ ਹੋ ਆਵਣਗੀਆਂ। ਇਸ ਲਈ ਜ਼ਰੂਰੀ ਹੈ ਕਿ ਸਤਿਸੰਗ (ਦੇਖੋ ਸਤਿਸੰਗ ਦਾ ਪ੍ਰਕਰਣ ਭਾਗ ਦੂਜਾ), ਅਰਥਾਤ ਸਤਿ ਦਾ ਸੰਗ ਯਾ ਜ਼ਿੰਦਾ ਪੁਰਸ਼ ਦੀ ਸੁਹਬਤ ਕਰੋ, ਜਿਸ ਦੀ ਰੂਹ ਮਾਲਕ ਨਾਲ ਜੁੜ ਕੇ ਸੁਰਜੀਤ ਹੋ ਚੁੱਕੀ ਹੈ। ਐਸੇ ਰੂਹ ਪਰਸਤਾਂ ਦੀ ਸੰਗਤਿ ਕਰੋ ਤੇ ਆਪਣੇ ਆਤਮਾ ਦੀ ਤਾਰ ਮਾਲਕ ਕੁਲ ਪਰਿਪੂਰਨ ਨਾਲ ਜੋੜੀ ਰਖੋ।

ਕਾਇਆ ਖ਼ੂਬਸੂਰਤ ਉਹੀ ਹੈ, ਜਿਸ ਵਿਚ ਸੁਰਤ ਆਪਣੇ ਪਤੀ ਪਰਿਪੂਰਨ ਮਾਲਕ ਕੁਲ, ਸ਼ਬਦ ਜਾਂ ਨਾਮ (ਦੇਖੋ ਸ਼ਬਦ ਤੇ ਨਾਮ ਦਾ ਪ੍ਰਕਰਣ) ਨਾਲ ਵਸ ਰਹੀ ਹੈ। ਉਸ ਸੱਚੇ ਪਤੀ ਦੇ ਮਿਲਣ ਕਰ ਕੇ ਇਸ ਦਾ ਸਦਾ ਦਾ ਸੁਹਾਗ ਕਾਇਮ ਹੋ ਜਾਂਦਾ ਹੈ। ਜਿਸਮ ਟੁੱਟੇ ਜਾਂ ਰਹੇ, ਫਿਰ ਕੋਈ ਫ਼ਿਕਰ ਨਹੀਂ ਰਹਿੰਦਾ। ਇਸ ਕਾਇਆ ਦਾ ਭੇਦ ਸਤਿਗੁਰ ਦੇ ਸੇਵਣ ਜਾਂ ਗੁਰਮੁਖ ਬਣਨ ਕਰ ਕੇ ਹੀ ਮਿਲਦਾ ਹੈ। ਇਹ ਚਤਰਾਈਆਂ ਦਾ ਮਜ਼ਮੂਨ ਨਹੀਂ। ਇਹ ਦਾਤ ਜਿਸ ਨੂੰ ਮਾਲਕ ਚਾਹੇ ਦੇਵੇ।

ਕਾਇਆ ਕਾਮਣਿ ਅਤਿ ਸੁਆਲਿਓ ਪਿਰੁ ਵਸੈ ਜਿਸੁ ਨਾਲੇ॥
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮਾਲੇ॥
(ਸੂਹੀ ਮ: 3, 754)

ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥
ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥
ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥

(ਸੂਹੀ ਮ: 3, 754)

## ਆਦਰਸ਼ਕ ਆਲਮਗੀਰ ਮਜ਼ਬ

ਸਾਨੂੰ ਅੱਜ ਕਿਸ ਗੱਲ ਦੀ ਲੋੜ ਹੈ ? ਕੀ ਇਕ ਨਵਾਂ ਆਲਮਗੀਰ ਮਜ਼ਬ ਥਾਪਿਆ ਜਾਏ ਜਾਂ ਇਕ ਐਸਾ ਮਜ਼ਬ, ਜੋ ਸਭ ਮਜ਼ਬਾਂ ਦੀਆਂ ਨੇਕੀਆਂ ਤੇ ਤਰੀਕਿਆਂ ਦਾ ਖੁਲਾਸਾ ਹੋਵੇ, ਬਣਾਇਆ ਜਾਏ ? ਇਹ ਇਕ ਖ਼ਿਆਲ ਹੀ ਖ਼ਿਆਲ ਹੈ, ਜੋ ਅਜ ਤੀਕ ਅਮਲ ਵਿਚ ਪੂਰਾ ਨਹੀਂ ਉਤਰ ਸਕਿਆ। ਕਿਹੜੀ ਸ਼ਰੀਅਤ ਨੂੰ ਛਡਿਆ ਜਾਏ ਤੇ ਕਿਸ ਨੂੰ ਅੰਗੀਕਾਰ ਕੀਤਾ ਜਾਏ ? ਲੋਕਾਂ ਦੀਆਂ ਤਬੀਅਤਾਂ (Temperaments) ਤੇ ਵਿਚਾਰਨ ਦੇ ਤਰੀਕੇ (Modes of thinking) ਆਪੋ ਆਪਣੇ ਹਨ ਤੇ ਹਰ ਕੋਈ ਆਪਣਾ ਤਰੀਕਾ ਚੰਗਾ ਸਮਝਦਾ ਹੈ। ਦੁਨੀਆਂ ਵਿਚ ਰਾਵਾਂ ਦਾ ਮੇਲ ਤੇ ਫ਼ਰਕ ਰਹੇਗਾ। ਤੁਸੀਂ ਸਭਨਾਂ ਨੂੰ ਇਕੋ ਖ਼ਿਆਲ ਤੇ ਚਲਣ ਵਾਲੇ ਨਹੀਂ ਬਣਾ ਸਕਦੇ। ਪਰ ਸਭ ਇਨਸਾਨਾਂ ਦਾ ਆਪਸ ਵਿਚ ਰੂਹਾਨੀ ਮੇਲ (Divine link) ਹੈ, ਜਿਸ ਨੂੰ ਕੋਈ ਤਾਕਤ ਤੋੜ ਨਹੀਂ ਸਕਦੀ। ਮਜ਼ਬੀ ਰਸਮਾਂ ਆਦਿਕ ਵਿਚ ਫ਼ਰਕ ਹਨ, ਪਰ ਜ਼ਰੂਰੀ ਗੱਲਾਂ (Essentials) ਸਭ ਦੀਆਂ ਸਾਂਝੀਆਂ ਹਨ। ਇਸ ਮੁਸ਼ਕਲ ਦੇ ਦੂਰ ਕਰਨ ਦਾ ਇਕੋ ਉਪਾਉ ਹੈ ਕਿ ਪਰਮਾਰਥ ਨੂੰ ਇਕ ਸਾਇੰਸ ਦੀ ਤਰ੍ਹਾਂ ਦੁਨੀਆਂ ਅੱਗੇ ਰਖਿਆ ਜਾਏ। ਜਿਸ ਜਿਸ ਖ਼ਿਆਲ ਤੇ ਸ਼ਰੀਅਤ ਵਿਚ ਕੋਈ ਹੈ, ਉਹ ਉਸ ਵਿਚ ਰਹੇ। ਪਰਮਾਰਥ ਦੇ ਸਾਇੰਸ ਨੂੰ ਅਮਲੀ ਤੌਰ ਤੇ ਦੁਨੀਆਂ ਸਿਖੇ ਤੇ ਆਪਣੇ ਇਸ ਜਿਸਮ ਦੇ ਅੰਦਰ ਆਤਮਾ ਨੂੰ ਪਰਮਾਤਮਾ ਨਾਲ ਮਿਲਣ ਦਾ ਤਜਰਬਾ ਕਰਾਏ। ਹਰੇਕ ਦਾ ਸ਼ਖ਼ਸੀ ਮਜ਼ਬ ਉਸ ਦੇ ਆਤਮਾ ਦਾ ਰੱਬ ਨਾਲ ਮਿਲਣ ਦਾ ਇਕ ਤਜਰਬਾ (Experience) ਹੀ ਤਾਂ ਹੈ।

ਮਜ਼ਬ ਉਸ ਸੱਚ ("ਨਾਨਕ ਸਾਚੇ ਕਉ ਸਚੁ ਜਾਣੁ।" ਮ: 1, ਪੰ. 15) ਦੇ ਨਾਲ ਜੁੜਨ ਦੇ ਤਜਰਬੇ ਦਾ ਨਾਉਂ ਹੈ। ਮਹਾਤਮਾਵਾਂ ਦੀਆਂ ਰੂਹਾਂ ਮਾਲਕ ਨਾਲ ਜੁੜੀਆਂ, ਉਹਨਾਂ ਨੇ ਆਪਣੇ ਤਜਰਬਿਆਂ ਦਾ ਅਰਥਾਤ ਜੋ ਜੋ ਕੁਛ ਉਹਨਾਂ ਨੇ ਰੂਹਾਨੀ ਮੰਡਲਾਂ ਪੁਰ ਦੇਖਿਆ ਉਹਨਾਂ ਦਾ ਵਰਣਨ ਗ੍ਰੰਥ ਪੋਥੀਆਂ ਦੇ ਅੰਦਰ ਕੀਤਾ। ਕਿਸੀ ਧਰਮ ਪੁਸਤਕ ਜਾਂ ਮਤ ਮਤਾਂਮਰ ਨੂੰ ਝੂਠਾ ਨਾ ਕਹੋ। ਝੂਠਾ ਉਹ ਹੈ ਜੋ ਉਹਨਾਂ ਨੂੰ ਵਿਚਾਰਦਾ ਨਹੀਂ :

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥

(ਪ੍ਰਭਾਤੀ ਕਬੀਰ, 1350)

ਜਿਨ੍ਹਾਂ ਨੂੰ ਮਾਲਕ ਨਾਲ ਮਿਲਣ ਦਾ ਤਜਰਬਾ ਹੋਇਆ ਹੈ ਉਹ ਸਭ ਨਾਲ ਪਿਆਰ ਕਰਦੇ ਹਨ। ਉਹ ਮਾਲਕ ਦੇ ਪਿਤਾ ਹੋਣ (Fatherhood of God) ਤੇ ਮਨੁਸ਼ਾਂ ਦੇ ਭ੍ਰਾਤਰੀ ਭਾਵ (Brotherhood of Man) ਨੂੰ ਅਨੁਭਵ ਕਰਦੇ ਹਨ। ਪੱਕੀ ਤਰ੍ਹਾਂ

ਜਾਣ ਲਓ ਕਿ ਜੋ ਲੋਕ ਆਪਸ ਵਿਚ ਦੁਸ਼ਮਣੀ ਤੇ ਅੱਡ ਅੱਡ ਹੋਣ ਦਾ ਉਪਦੇਸ਼ ਦੇਂਦੇ ਹਨ, ਉਹਨਾਂ ਨੇ ਮਾਲਕ ਦਾ ਹਾਲਾਂ ਤੀਕ ਕੋਈ ਤਜਰਬਾ ਨਹੀਂ ਕੀਤਾ ਅਰਥਾਤ ਉਹ ਮਾਲਕ ਦੇ ਅਨੁਭਵ ਤੋਂ ਖਾਲੀ ਹਨ।

ਸਾਡੇ ਆਤਮਾ ਨੂੰ ਜੋ ਜ਼ਾਤੀ ਅਨੁਭਵ ਉਸ ਮਾਲਕ ਦਾ ਹੁੰਦਾ ਹੈ, ਉਹ ਸਾਡਾ ਅਸਲੀ ਮਜ਼੍ਹਬ ਹੈ। ਧਰਮ ਪੁਸਤਕਾਂ ਵਿਚ ਜੋ ਰੂਹਾਨੀ ਤਜਰਬੇ ਵਰਣਨ ਕੀਤੇ ਗਏ ਹਨ, ਜਦ ਤੀਕ ਗੁਰੂ ਦੁਆਰਾ ਉਹਨਾਂ ਨੂੰ ਆਪਦੇ ਅੰਦਰ ਪ੍ਰਤਖ ਨਹੀਂ ਕਰ ਲੈਂਦੇ ਤਦ ਤੀਕ ਅਸੀਂ ਉਸਨੂੰ ਆਪਣਾ ਮਜ਼੍ਹਬ ਨਹੀਂ ਕਹਿ ਸਕਦੇ 'ਕੈਸੇ ਸਾਹੇ, ਜੇ ਹਮ ਨਾ ਵਿਆਹੇ !'

ਇਨਸਾਨ ਨੂੰ ਮਾਲਕ ਨੇ ਆਪਣੀ ਸ਼ਕਲ ਪੁਰ ਬਣਾਇਆ ਹੈ। ਉਸਨੂੰ ਮਾਲਕ ਨਾਲ ਜੁੜ ਕੇ ਪਰਫੁਲਤ ਹੋਣਾ ਚਾਹੀਦਾ ਹੈ। ਸਾਨੂੰ ਤਾਂ ਐਸੇ ਮਜ਼੍ਹਬ ਦੀ ਲੋੜ ਹੈ। ਜਿਸਦਾ ਤਜਰਬਾ ਸਾਨੂੰ ਮਾਲਕ ਨਾਲ ਜੁੜ ਕੇ ਹੋਇਆ ਹੋਵੇ।

ਜੇਕਰ ਅਸੀਂ ਦੁਨੀਆਂ ਦੇ ਸਾਰੇ ਮਜ਼੍ਹਬਾਂ ਦੀਆਂ ਧਰਮ ਪੁਸਤਕਾਂ ਦੀ ਪੜਤਾਲ (Analysis) ਕਰੀਏ ਤਾਂ ਪਤਾ ਲੱਗਦਾ ਹੈ ਕਿ ਉਹਨਾਂ ਵਿਚ ਜੋ ਸੱਚਾਈਆਂ (Truths) ਹਨ ਉਹ ਓਹਨਾਂ ਮਹਾਂ ਪੁਰਖਾਂ ਦੇ ਆਪਣੇ ਜ਼ਾਤੀ ਰੂਹਾਨੀ ਤਜਰਬਿਆਂ ਦਾ ਨਿਚੋੜ ਹਨ, ਜੋ ਆਪਣੇ ਆਪਣੇ ਮਜ਼੍ਹਬਾਂ ਦੇ ਚਲਾਣ ਵਾਲੇ (Founder) ਹੋਏ। ਉਹਨਾਂ ਮਹਾਂ ਪੁਰਸ਼ਾਂ ਨੇ ਇਨਸਾਨ ਦੀ ਰੂਹਾਨੀ ਜ਼ਿੰਦਗੀ ਦੇ ਅੰਗ ਨੂੰ ਖ਼ਾਸ ਤੌਰ ਪੁਰ ਸਾਹਮਣੇ ਰੱਖਿਆ ਹੈ ਤੇ ਉਹਨਾਂ ਨੇ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਇਨਸਾਨ ਦੇ ਅੰਦਰ ਕੋਈ ਐਸੀ ਚੀਜ਼ ਹੈ ਜੋ ਜਿਸਮ ਦੀ ਤਰ੍ਹਾਂ ਬਦਲਦੀ ਨਹੀਂ। ਹਰੇਕ ਆਦਮੀ ਨੇ ਆਪਣੀ ਰੂਹਾਨੀ ਹਾਲਤ ਨੂੰ ਪਰਫੁਲਤ (Develop) ਕਰਨਾ ਹੈ ਤਾਂ ਜੋ ਉਸ ਚੀਜ਼ ਨੂੰ ਜਾਣ ਸਕੇ ਜੋ ਬਦਲਦੀ ਤੇ ਮਰਦੀ ਨਹੀਂ। ਇਨਸਾਨ ਦਾ ਆਦਰਸ਼ ਜ਼ਮੀਨੀ ਸਾਮਾਨਾਂ ਦਾ ਭੋਗਣਾ ਨਹੀਂ, ਬਲਕਿ ਉਸ ਸੱਚ (Truth) (ਦੇਖੋ ਸੱਚ ਦਾ ਪ੍ਰਕਰਣ) ਨੂੰ ਪ੍ਰਾਪਤ ਕਰਨਾ ਹੈ ਜੋ ਹਰੇਕ ਇਨਸਾਨ ਦੇ ਅੰਦਰ ਹੈ। ਸਭ ਧਰਮ ਪੁਸਤਕਾਂ ਵਿਚ ਇਸ ਅੰਦਰਲੀ ਰੂਹਾਨੀ ਜ਼ਿੰਦਗੀ ਦੇ ਉਭਾਰਨ ਤੇ ਮਹਾਂਚੇਤਨ ਸੱਚ ਦੇ ਗੁਣ ਆਪਣੇ ਅੰਦਰ ਧਾਰਨ ਕਰਨ ਦੇ ਸਾਧਨਾਂ ਦਾ ਜ਼ਿਕਰ ਹੈ। ਕੋਈ ਸੱਚਾ ਧਰਮੀ ਇਹ ਨਹੀਂ ਆਖ ਸਕਦਾ ਕਿ ਉਸਦਾ ਮਜ਼੍ਹਬ ਕੇਵਲ ਨਿਸਚਿਆਂ ਤੇ ਰੀਤਾਂ ਰਸਮਾਂ ਦੀ ਹੀ ਗੱਠ ਹੈ। ਸਭ ਮਤਾਂ ਵਾਲੇ ਉਸ ਸੱਚ (Truth) 'ਨਾਨਕ ਸਾਚੇ ਕਉ ਸਚੁ ਜਾਣੁ॥' (ਮ:1, ਪੰ. 15) ਦੇ ਜਾਨਣ ਨੂੰ ਹੀ ਮੁੱਖ ਆਦਰਸ਼ ਰੱਖਦੇ ਹਨ। ਸੈਂਕੜੇ ਸ਼ਰੀਅਤਾਂ ਤੇ ਮਤ ਹੋ ਸਕਦੇ ਹਨ। ਪਰ ਸਭ ਦਾ ਮੁੱਦਾ ਉਸ ਮਾਲਕ ਦੀ ਪ੍ਰਾਪਤੀ ਹੈ ਤੇ ਸਭ ਦੀ ਬੁਨਿਆਦ ਵਿਚ ਇਕੋ ਅਸੂਲ ਕੰਮ ਕਰ ਰਿਹਾ ਹੈ ਜੋ ਨਾਮ ਜਾਂ ਸ਼ਬਦ ਜਾਂ ਕਲਮੇ ਦੀ ਤਾਲੀਮ ਹੈ (ਦੇਖੋ ਨਾਮ, ਸ਼ਬਦ ਦੇ ਪ੍ਰਕਰਣ) ਤੇ ਸਾਡੀ ਕਲਿਆਣ ਸਾਡੀ ਸੁਰਤ ਦਾ ਇਸ ਸ਼ਬਦ ਨਾਲ ਜੁੜਨ ਕਰਕੇ ਹੀ ਹੈ ਜਿਸ ਨੂੰ ਸੁਰਤ ਸ਼ਬਦ ਯੋਗ ਕਰਕੇ ਆਖਦੇ ਹਨ। ਸਾਨੂੰ ਸਭ ਮਜ਼੍ਹਬਾਂ ਦਾ ਮੁਤਾਲਿਆ ਪਿਆਰ ਨਾਲ ਕਰਨਾ ਚਾਹੀਦਾ ਹੈ ਤੇ ਉਸ ਬੁਨਿਆਦੀ ਅਸੂਲ ਤੇ ਇਕੋ ਸਾਂਝੇ ਆਦਰਸ਼ ਨੂੰ ਧਾਰਨ ਕਰਨਾ ਚਾਹੀਦਾ ਹੈ ਤਾਂ ਜੋ ਸਭ ਮਜ਼੍ਹਬਾਂ ਦੀ ਖਿਚੋਤਾਣ ਦੂਰ ਹੋ ਸਕੇ। ਸਾਡੇ ਦਿਲ ਵਿਚ ਸਾਰਿਆਂ ਮਜ਼੍ਹਬਾਂ ਲਈ ਸਨਮਾਨ ਹੈ, ਜੋ ਪਿਛੇ ਹੋ ਚੁਕੇ ਹਨ, ਕਿਉਂ ਜੋ ਸਭ ਦੀ ਬੁਨਿਆਦ ਵਿਚ ਇਕੋ ਮੁਖ ਸਾਧਨ ਤੇ ਆਦਰਸ਼ ਪਿਆ

ਹੋਇਆ ਹੈ। ਸਾਨੂੰ ਦਿਲ ਵਿਚ ਉਹਨਾਂ ਸਭਨਾਂ 'ਪੂਰਨ ਮਹਾਤਮਾ ਪੁਰਖਾਂ' ਦੀ ਵੀ ਇਜ਼ਤ ਹੈ ਜੋ ਧੁਰ ਧਾਮ ਪਹੁੰਚੇ ਜਾਂ ਪਹੁੰਚਣਗੇ ਤੇ ਉਹ ਆਪੋ ਆਪਣੇ ਤਜਰਬੇ ਜੋ ਮਾਲਕ ਨਾਲ ਉਹਨਾਂ ਨੇ ਕੀਤੇ ਜਾਂ ਕਰਨਗੇ, ਦਸਣਗੇ। ਮਾਲਕ ਇਕ ਅਲੌਕਿਕ ਲਾਬਿਆਨੀ ਦੀ ਜ਼ਬਾਨ ਅੰਦਰ ਕਦੇ ਨਾ ਖ਼ਤਮ ਹੋਣ ਵਾਲੀ ਕਿਤਾਬ ਹੈ ਤੇ ਵੇਦ, ਅੰਜੀਲ (The Bible) ਕੁਰਾਨ ਸ਼ਰੀਫ਼, ਗੁਰੂ ਗ੍ਰੰਥ ਸਾਹਿਬ ਤੇ ਹੋਰ ਸਭ ਧਰਮ ਪੁਸਤਕ, ਮਾਲਕ ਦੀ ਕਿਤਾਬ ਦੇ ਬਹੁਤ ਸਾਰੇ ਸਫ਼ੇ ਹਨ, ਜੋ ਲਿਖੇ ਜਾ ਚੁਕੇ ਹਨ ਤੇ ਹਾਲਾਂ ਹੋਰ ਅਣਗਿਣਤ ਸਫੇ ਲਿਖੇ ਜਾਣਗੇ, ਜੋ ਪਿਛਲੇ ਸੰਤ ਮਹਾਤਮਾਂ ਉਸ ਮਾਲਕ ਦਾ ਤਜਰਬਾ ਬਿਆਨ ਕਰ ਗਏ, ਤੇ ਜੋ ਹੁਣ ਦੇ ਮੌਜੂਦ ਮਹਾਤਮਾਂ ਬਿਆਨ ਕਰ ਰਹੇ ਹਨ, ਤੇ ਅੱਗੋਂ ਵੀ ਜੋ ਆਵਣਗੇ ਸਭ ਨੂੰ ਸਾਡੀ ਨਿਮਸ਼ਕਾਰ ਹੈ। ਅੱਜ ਇਸ ਮਾਦੇ ਵਿਚ ਖਚਤ ਜ਼ਮਾਨੇ ਵਿਚ ਅਸੀਂ ਮਜ਼ਬਾਂ ਦੀ ਬਾਬਤ ਇਤਨਾ ਕੁਛ ਸੁਣ ਰਹੇ ਹਾਂ, ਸਾਂਝੇ ਮਜ਼ਬ ਦੇ ਇਕੱਠ ਕਈ ਜਗ੍ਹਾ ਹੁੰਦੇ ਦੇਖਣ ਵਿਚ ਆ ਰਹੇ ਹਨ, ਕਈ ਕਿਤਾਬਾਂ ਲਿਖੀਆਂ ਜਾ ਰਹੀਆਂ ਹਨ ਤੇ ਕਈਆਂ ਮਜ਼ਬਾਂ ਦੇ ਲੋਕਾਂ ਨੂੰ ਅਸਲੀਅਤ ਵਲ ਨਜ਼ਰ ਦਿਵਾਈ ਜਾ ਰਹੀ ਹੈ, ਸਚਾਈਆਂ (Truths) ਤੇ ਇਖ਼ਲਾਕੀ ਕਾਨੂੰਨਾਂ ਨੂੰ, ਜੋ ਸਭ ਦੇ ਸਾਂਝੇ ਹਨ, ਖੋਲ੍ਹ ਕੇ ਦੁਨੀਆਂ ਅੱਗੇ ਰਖਿਆ ਜਾ ਰਿਹਾ ਹੈ। ਇਹਨਾਂ ਕਾਨਫਰੰਸਾਂ, ਉਪਦੇਸ਼ਾਂ ਤੇ ਅਜਿਹੀਆਂ ਪੁਸਤਕਾਂ ਦਾ ਮੁਤਾਲਿਆ ਇਕ ਐਸੇ ਸਾਂਝੇ ਮਜ਼ਬ ਦਾ ਨਮੂਨਾ ਸਾਡੇ ਸਾਹਮਣੇ ਖੜਾ ਕਰ ਰਿਹਾ ਹੈ ਜੋ ਕੇਵਲ ਸਾਡੀ ਰੂਹ ਦਾ ਮਾਲਕ ਨਾਲ ਤਜਰਬਾ ਕਰਨ ਦਾ ਹੈ ਤੇ ਜੋ ਆਉਣ ਵਾਲੇ ਸਮੇਂ ਵਿਚ ਦੁਨੀਆਂ ਦਾ ਸਾਂਝਾ ਤੇ ਆਲਮਗੀਰ ਰੂਹਾਨੀ ਮਜ਼ਬ ਹੋਵੇਗਾ। ਇਸ ਵਿਚ ਸਭ ਜਣੇ ਆਪੋ ਆਪਣੀਆਂ ਸੋਸਾਇਟੀਆਂ ਵਿਚ ਰਹਿੰਦੇ ਹੋਏ ਉਸ ਦਾ ਤਜਰਬਾ ਕਰਨਗੇ ਤੇ ਹਰੇਕ ਜ਼ਮਾਨੇ ਦੇ ਆਮਲ ਫ਼ਕੀਰਾਂ, ਸੰਤਾਂ, ਮਹਾਤਮਾਂ, ਰਿਸ਼ੀਆਂ, ਮੁਨੀਆਂ ਦਾ ਮਾਣ ਕਰਨਗੇ। ਇਹ ਐਸਾ ਮਜ਼ਬ ਹੈ ਜੋ ਪਰਮਪਰਾ ਤੋਂ ਚਲਿਆ ਆਇਆ ਹੈ ਤੇ ਇਤਨਾ ਪੁਰਾਣਾ ਹੈ, ਜਿਤਨੀ ਇਹ ਦੁਨੀਆਂ ਹੈ।

## ਆਪਣੇ ਅੰਦਰ ਝਾਤੀ (A peep inside)

ਐ ਇਨਸਾਨ ! ਤੂੰ ਕਦ ਤੀਕ ਘੜੇ ਦੇ ਬਾਹਰਲੇ ਨਕਸ਼ ਨਿਗਾਰ ਤੇ ਚਿਹਨ ਚੱਕਰਾਂ ਤੇ ਮੋਹਤ ਹੋ ਕੇ ਭੁਲਿਆ ਰਹਿ ਸਕਦਾ ਹੈਂ। ਇਹਨਾਂ ਤੋਂ ਹਟ ਕੇ ਘੜੇ ਵਿਚ ਜੋ ਪਾਣੀ ਹੈ, ਉਸ ਵੱਲ ਨਜ਼ਰ ਕਰ। ਤੂੰ ਕਦ ਤੀਕ ਬਾਹਰਲੀ ਸ਼ਕਲ ਪੁਰ ਮੋਹਤ ਹੋਇਆ ਰਹੇਂਗਾ। ਤੂੰ ਹਕੀਕਤ ਦਾ ਤਾਲਬ ਬਣ ਤੇ ਹਕੀਕਤ ਦੀ ਤਲਾਸ਼ ਕਰ। ਜ਼ਾਹਿਰੀ ਸੂਰਤਾਂ ਨਾਸ਼ ਹੋ ਜਾਣ ਵਾਲੀਆਂ ਹਨ, ਕੇਵਲ ਹਕੀਕਤ ਹੀ ਅੱਟਲ ਤੇ ਨਿਹਚਲ ਹੈ। ਤੂੰ ਸੂਰਤ ਨੂੰ ਵੇਖ ਕੇ ਤੇ ਉਸ ਵਿਚ ਮਗਨ ਹੋ ਕੇ ਹਕੀਕਤ ਵਲੋਂ ਗ਼ਾਫ਼ਲ ਹੋ ਗਿਆ ਹੈਂ। ਜੇਕਰ ਤੂੰ ਅਕਲ ਵਾਲਾ ਹੈਂ, ਤਾਂ ਸਿੱਪ ਵਿਚੋਂ ਮੋਤੀ ਨੂੰ ਕੱਢ ਲੈ, ਇਹ ਸਿੱਪੀ ਬਾਹਰਲਾ ਖੋਲ ਹੈ ਇਹ ਖੋਲ ਕਿਸੀ ਕੀਮਤੀ ਚੀਜ਼ ਦੀ ਰਾਖੀ ਲਈ ਬਣਾਇਆ ਗਿਆ ਹੈ। ਆਪਣੇ ਅੰਦਰ ਨਜ਼ਰ ਮਾਰ ਕੇ ਵੇਖਣ ਦੀ ਲੋੜ ਹੈ, ਪਿਛਲੇ ਮਹਾਤਮਾਂ ਪੁਰਖਾਂ ਦੇ ਅਨਮੋਲ ਬਚਨਾਂ ਦੇ ਖ਼ਜ਼ਾਨਿਆ ਨੂੰ ਖੋਲ੍ਹ ਕੇ ਵੇਖੋ, ਉਹਨਾਂ ਵਿਚ ਆਤਮਾ ਦੀ ਖੁਰਾਕ ਛੁਪੀ ਪਈ ਹੈ, ਜੋ ਖਾ ਕੇ ਤ੍ਰਿਪਤੀ ਦਾ ਕਾਰਨ ਹੋ ਸਕਦੀ ਹੈ। ਗੁਰੂ ਅਰਜਨ ਸਾਹਿਬ ਫਰਮਾਂਦੇ ਹਨ :

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥

(ਗਉੜੀ ਮ: 5, 186)

ਜ਼ਾਹਿਰੀ ਸ਼ਕਲ ਵਿਚ ਤੂੰ ਹੱਥਾਂ ਪੈਰਾਂ ਆਦਿਕਾਂ ਵਾਲਾ ਜਿਸਮ ਰਖਦਾ ਹੈਂ। ਕੇਹੇ ਸੋਹਣੇ ਤੇਰੇ ਨਕਸ਼ ਹਨ, ਪਰ ਇਹ ਗੱਲ ਸਪੱਸ਼ਟ ਹੈ ਕਿ ਸਾਰਿਆਂ ਅੰਗਾਂ ਵਿਚੋਂ ਅੱਖਾਂ ਦਾ ਦਰਜਾ ਸਭ ਤੋਂ ਉੱਚਾ ਹੈ। ਇਸੇ ਕਰ ਕੇ ਇਸ ਦਾ ਕੰਮ ਵੀ ਉੱਚਾ ਹੈ। ਇਕ ਖ਼ਿਆਲ ਜਦ ਇਸ ਦੇ ਅੰਦਰ ਦੌਰਾ ਕਰੇ, ਸੈਂਕੜੇ ਜਹਾਨ ਉਲਟ ਪੁਲਟ ਜਾਂਦੇ ਹਨ। ਇਹ ਅੱਖਾਂ ਰੂਹ ਦੀਆਂ ਖਿੜਕੀਆਂ ਹਨ, ਜਿਨ੍ਹਾਂ ਵਿਚੋਂ ਰੂਹ ਬਾਹਰ ਝਾਕਦੀ ਹੈ "Eyes are the windows of the soul" ਇਹ ਸਾਡੀ ਦਿਲੀ ਅਸ਼ਾਂਤੀ ਜਾਂ ਟਿਕਾਉ ਦੀ ਅਵਸਥਾ ਦੀ ਝਲਕ ਦੇਂਦੀਆਂ ਹਨ। ਅੱਖਾਂ ਸਾਡੀ ਰੂਹ ਦੇ ਪ੍ਰਗਟ ਹੋਣ ਦੀ ਜਗ੍ਹਾ ਹਨ। ਇਹ ਸਾਡੀ ਅੰਦਰਲੀ ਰੌ ਤੇ ਜਜ਼ਬਿਆਂ ਦਾ ਅਸਰ ਦੂਸਰਿਆਂ ਤੇ ਪਾਂਦੀਆਂ ਹਨ। ਇਹਨਾਂ ਦੀ ਇਕ ਨਿਰਾਲੀ ਬੋਲੀ ਹੈ ਜੋ ਬੇਜ਼ਬਾਨੀ ਦੀ ਜ਼ਬਾਨ ਅੰਦਰ ਹੈ, ਇਸ਼ਾਰੇ ਇਸ਼ਾਰੇ ਵਿਚ ਉਹ ਕੁਛ ਬਿਆਨ ਕਰ ਦੇਂਦੀਆਂ ਹਨ ਜੋ ਕਦਾਚਿਤ ਬਿਆਨ ਵਿਚ ਨਹੀਂ ਆ ਸਕਦਾ।

ਜਾਗ੍ਰਤ ਅਵਸਥਾ ਵਿਚ ਆਤਮਾ ਤੇ ਮਨ ਅੱਖਾਂ ਦੇ ਪਿੱਛੇ ਹੁੰਦੇ ਹਨ। ਜੇਕਰ ਕਿਸੀ ਅੰਨ੍ਹੇ ਨੂੰ ਵੀ ਆਵਾਜ਼ ਦਿਓ ਉਹ ਅੱਖਾਂ ਪੁਰ ਜ਼ੋਰ ਦੇ ਕੇ ਕਹਿੰਦਾ ਹੈ, ਹਾਂ ਭਾਈ ! ਸੁਪਨੇ ਵਿਚ ਇਹ ਕੰਠ ਵਿਚ ਹੁੰਦੇ ਹਨ ਤੇ ਘੂਕ ਨੀਂਦ ਵਿਚ ਨਾਭੀ ਵਿਚ। ਅਸਾਂ ਜਾਗ੍ਰਤ ਤੋਂ ਬਿਹਤਰ ਹਾਲਤ ਵਿਚ ਜਾਣਾ ਹੈ ਨਾ ਕਿ ਨੀਚੇ ? ਇਸ ਲਈ ਸੰਤਾਂ ਦਾ ਮਾਰਗ ਅੱਖਾਂ ਤੋਂ ਉੱਪਰ ਸ਼ੁਰੂ ਹੁੰਦਾ ਹੈ ਇਹ ਪਿੰਡ, ਬ੍ਰਹਮੰਡ ਦਾ ਨਮੂਨਾ ਹੈ।

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥

(ਧਨਾਸਰੀ ਪੀਪਾ, 695)

ਜੋ ਪਿੰਡ ਨੂੰ ਖੋਜਦਾ ਹੈ ਉਹ ਬ੍ਰਹਮੰਡ ਤੇ ਬ੍ਰਹਮੰਡ ਤੋਂ ਪਾਰ ਦੀ ਰਚਨਾ ਨੂੰ ਜਾਨਣ ਵਾਲਾ ਹੋ ਜਾਂਦਾ ਹੈ, ਇਸ ਰਚਨਾ ਦੇ ਚਾਰ ਹਿੱਸੇ ਹਨ।

1. ਪਿੰਡ, 2. ਅੰਡ, 3. ਬ੍ਰਹਮੰਡ, 4. ਸਚਖੰਡ।

ਬ੍ਰਹਮੰਡ ਤਕ ਜੋ ਬ੍ਰਹਮ ਦਾ ਦਾਇਰਾ ਹੈ ਪਰਲੈ ਵਿਚ ਗਿਰ ਜਾਂਦਾ ਹੈ। ਸਚਖੰਡ ਲਾਫ਼ਾਨੀ ਦੇਸ਼ ਹੈ ਜੋ ਪਰਲੈ ਤੇ ਮਹਾਂ ਪਰਲੈ ਵਿਚ ਨਹੀਂ ਗਿਰਦਾ। ਸੰਤਾਂ ਦਾ ਨਿਜ ਧਾਮ ਹੈ ਅਤੇ ਸੰਤ-ਮਤ ਦਾ ਆਦਰਸ਼ਕ ਹੈ। ਬ੍ਰਹਮੰਡ ਦੇ ਛੇ ਚੱਕਰਾਂ ਦਾ ਅਕਸ (ਪ੍ਰਤੀਬਿੰਬ) ਅੰਡ ਦੇ ਛੇ ਚੱਕਰਾਂ ਵਿਚ ਪੈਂਦਾ ਹੈ ਤੇ ਅੰਡ ਦੇ ਛੇ ਚੱਕਰਾਂ ਦਾ ਅਕਸ ਪਿੰਡ ਦੇ ਛੇ ਚੱਕਰਾਂ ਪੁਰ ਪੈਂਦਾ ਹੈ। ਜਿਸ ਤਰ੍ਹਾਂ ਸੂਰਜ ਦਾ ਅਕਸ ਪਾਣੀ ਵਿਚ ਪੈ ਕੇ ਸੂਰਜ ਦੀ ਸ਼ਕਲ ਨਜ਼ਰ ਆਉਂਦੀ ਹੈ, ਪਰ ਉਸ ਦੀ ਗਰਮੀ ਤੇ ਤੇਜ ਉਸ ਵਿਚ ਨਹੀਂ ਹੁੰਦਾ, ਪਰ ਪਾਣੀ ਦੇ ਅਕਸ ਦੀ ਝਲਕ ਜੋ ਦੀਵਾਰ ਪੁਰ ਪੈਂਦੀ ਹੈ, ਉਸ ਵਿਚ ਸੂਰਜ ਦੀ ਸ਼ਕਲ ਤਕ ਵੀ ਨਹੀਂ, ਐਵੇਂ ਨਿਰੀ ਲਿਸ਼ਕ ਮਾਤ੍ਰ ਹੁੰਦੀ ਹੈ। ਪਿੰਡ ਦੇ ਛੇ ਚੱਕਰ ਅੱਖਾਂ ਤੀਕ ਖ਼ਤਮ ਹੁੰਦੇ ਹਨ। ਉਹ ਇਹ ਹਨ :

1. ਗੁਦਾ ਚੱਕਰ (ਮੂਲਾਧਾਰ), 2. ਇੰਦਰੀ ਚੱਕਰ (ਸਵਾਧਿਸ਼ਟਾਨ), 3. ਨਾਭੀ ਚੱਕਰ (ਮਣੀ ਪੂਰ), 4. ਹਿਰਦੇ ਚੱਕਰ (ਅਨਾਹਤ), 5. ਕੰਠ ਚੱਕਰ (ਵਿਸ਼ੁੱਧ), 6. ਨੇਤ੍ਰ ਚੱਕਰ (ਆਗਯਾ) ਜੋ ਅੱਖਾਂ ਦੇ ਪਿੱਛੇ ਹੈ।

ਯੋਗੀ ਜਨ ਇਸ ਪਿੰਡ ਦੇ ਛੇ ਚੱਕਰਾਂ ਦਾ ਅਭਿਆਸ ਕਰ ਕੇ ਉੱਪਰ ਆਉਂਦੇ ਹਨ, ਪਹਿਲਾਂ ਨੇਤੀ, ਧੋਤੀ ਬਸਤੀ ਕਰ ਕੇ ਸਰੀਰ ਨੂੰ ਸਭ ਮੈਲਾਂ ਤੋਂ ਸਾਫ਼ ਕਰਦੇ ਹਨ, ਫਿਰ ਤਵਜੋ ਨੂੰ ਮੂਲਾਧਾਰ ਜਾਂ ਗੁਦਾ ਚੱਕਰ ਪੁਰ, ਜਿਸ ਨੂੰ ਗਣੇਸ਼ ਚੱਕਰ ਕਹਿੰਦੇ ਹਨ, ਇਕੱਠਾ ਕਰਦੇ ਹਨ, ਫਿਰ ਕੁੰਡਲਨੀ ਨੂੰ ਜਗਾ ਕੇ ਉਸ ਨੂੰ Spinal Chord ਅਰਥਾਤ ਰੀੜ੍ਹ ਦੀ ਹੱਡੀ ਦੇ ਅੰਦਰ ਜੋੜਦੇ ਹਨ, ਫਿਰ ਅਭਿਆਸ ਕਰਦੇ ਹੋਏ ਇਨ੍ਹਾਂ ਚੱਕਰਾਂ ਨੂੰ ਤੈ ਕਰ ਕੇ ਯੋਗੀ ਆਗਿਆ ਚੱਕਰ ਅੱਖਾਂ ਦੇ ਪਿੱਛੇ ਪਹੁੰਚਦਾ ਹੈ। ਇਹ ਅਭਿਆਸ ਬੜਾ ਕਠਨ ਹੈ, ਕਿਉਂ ਜੋ ਇਸ ਵਿਚ ਪ੍ਰਾਣਾਂ ਦਾ ਸੰਜਮ ਕਰਨਾ ਪੈਂਦਾ ਹੈ। ਗ੍ਰਿਹਸਤੀ ਜਾਂ ਨਿਰਬਲ ਮਨੁੱਖ ਨਹੀਂ ਕਰ ਸਕਦੇ। ਸੰਤ ਜਨ ਪ੍ਰਾਣਾਯਾਮ ਨਹੀਂ ਕਰਾਂਦੇ, ਉਹ ਸੁਆਸਾਂ ਦੇ ਯੋਗ ਨੂੰ ਪ੍ਰਵਾਨ ਨਹੀਂ ਕਰਦੇ। ਸੰਤ ਜਨ ਹੇਠਲੇ ਚੱਕਰਾਂ ਨੂੰ ਜੋ ਬ੍ਰਹਮੰਡ ਦੇ ਚੱਕਰਾਂ ਦੇ ਅਕਸ ਦਾ ਵੀ ਅਕਸ ਹਨ, ਛੱਡ ਦਿੰਦੇ ਹਨ, ਉਹ ਪਰਮਾਰਥ ਦਾ ਅਭਿਆਸ ਅੱਖਾਂ ਦੇ ਪਿੱਛੇ ਤੋਂ ਜੋ ਰੂਹ ਦੀ ਬੈਠਕ ਹੈ, ਕਰਾਂਦੇ ਹਨ। ਉਹ ਕਹਿੰਦੇ ਹਨ ਰੂਹ ਦੀ ਬੈਠਕ ਪੁਰ ਬੈਠ ਕਰ ਮਾਲਕ ਦੇ ਕਿਸੀ ਨਾਮ ਦਾ ਉਸ ਵਲ ਮਨਸੂਬ ਕਰ ਕੇ ਪਿਆਰ ਨਾਲ ਸਿਮਰਨ ਕਰੋ, ਰੂਹ ਸਿਮਟ ਕੇ ਉਥੇ ਆ ਜਾਵੇਗੀ ਤੇ ਪ੍ਰਕਾਸ਼ ਹੋ ਜਾਵੇਗਾ। (ਦੇਖੋ ਸਿਮਰਨ ਦਾ ਪ੍ਰਕਰਣ ਭਾਗ ਦੂਜਾ)।

ਸੇਂਟ ਮੈਥੀਉ (ਮੱਤੀ) ਜੀ ਕਹਿੰਦੇ ਹਨ ਕਿ ਅੱਖ ਜਿਸਮ ਦਾ ਨੂਰ ਹੈ, ਇਸ ਲਈ ਜੇਕਰ ਤੇਰੀ ਅੱਖ ਇਕ ਹੋ ਜਾਏ ਅਰਥਾਤ ਦੋ ਪੁਤਲੀਆਂ ਦੀ ਧਾਰਾ ਪਿੱਛੇ ਹਟ ਕੇ ਸ਼ਿਵ ਨੇਤ੍ਰ (Third eye) ਵਿਚ ਆ ਜਾਵੇ ਤਾਂ ਤੇਰਾ ਜਿਸਮ ਨੂਰ ਨਾਲ ਭਰ ਜਾਵੇਗਾ।

The light of the body is the eye if therefore thine eye be single thywhole body shall be full of light.

(Mathews 6 : 22)

ਇਸੀ ਮਾਰਗ ਦਾ ਇਸ਼ਾਰਾ ਤੁਲਸੀ ਸਾਹਿਬ ਜੀ ਵੀ ਦੇਂਦੇ ਹਨ ਕਿ ਅੱਖਾਂ ਦੀ ਪੁਤਲੀ ਵਿਚ ਤਿਲ ਹੈ ਤੇ ਤਿਲ ਦੇ ਅੰਦਰ ਰੂਹਾਨੀਅਤ ਦਾ ਸਾਰਾ ਰਾਜ਼ (ਭੇਦ) ਭਰਿਆ ਪਿਆ ਹੈ, ਜ਼ਰਾ ਇਸ ਕਾਲੇ ਪਰਦੇ ਦੇ ਪਾਰ ਜਾ ਕੇ ਦੇਖ ਤਾਂ ਸਹੀ।

ਪੁਤਲੀ ਮੇਂ ਤਿਲ ਹੈ, ਤਿਲ ਮੇਂ ਭਰਾ ਰਾਜ਼ ਕੁਲ ਕਾ ਕੁਲ ॥
ਇਸ ਪਰਦਾਇ ਸਿਆਹ ਕੇ ਜ਼ਰਾ ਪਾਰ ਦੇਖਨਾ ॥

ਮੁਈਨੁੱਦੀਨ ਚਿਸ਼ਤੀ ਸਾਹਿਬ ਫ਼ਰਮਾਉਂਦੇ ਹਨ—"ਤੂੰ ਅੱਖ ਨੂੰ ਖੋਲ੍ਹ ਤਾਂ ਜੋ ਖ਼ੁਦਾ ਦਾ ਜਲਵਾ ਤੈਨੂੰ ਨਜ਼ਰ ਆ ਜਾਵੇ। ਤੂੰ ਨਿਰੋਲ ਅੱਖਾਂ ਹੀ ਬਣ ਜਾ ਅਤੇ ਬੋਲਣ ਤੇ ਸੁਣਨ ਦੇ ਰਸਤੇ ਬੰਦ ਕਰ।"

چشم بکشائے کہ دیدارِ خدا جلوہ نمود    دیدہ شو یکسر و بربند درِ گفت وشنید (معین الدین چشتی)

ਇਹ ਅੱਖਾਂ ਸੱਚਮੁਚ ਧੁਰ ਘਰ ਦੀਆਂ ਖਿੜਕੀਆਂ ਹਨ ਤੇ ਮਾਲਕ ਵਲ ਜਾਵਣ ਦਾ ਰਾਹ ਹੈ, 'ਯਿਹ ਆਂਖੇਂ ਖਿੜਕੀ ਹੈਂ ਧੁਰ ਘਰ ਕੀ' (ਸਾਰ ਬਚਨ) ਗੁਰੂ ਨਾਨਕ ਸਾਹਿਬ ਜੀ ਇਸਦਾ ਇਸ਼ਾਰਾ ਦਿੰਦੇ ਹਨ, "ਇਕ ਮਹਲ ਦੋ ਬਾਰੀਆਂ ਸ਼ਿਵ ਸ਼ਕਤੀ ਸੁਲਤਾਨ। ਖਿੜਕੀ ਖੋਲ ਦੀਦਾਰ ਦੇਣ ਬਹੁਤ ਬੜਾ ਇਨ ਮਾਨ" (ਜਨਮ ਸਾਖੀ ਮੱਕੇ ਦੀ ਗੋਸ਼ਟ)

ਕਬੀਰ ਸਾਹਿਬ ਜੀ ਫ਼ਰਮਾਂਦੇ ਹਨ :

ਦੋਨੋ ਤਿਲ ਇਕ ਤਾਰ ਮਿਲਾਵੇ, ਤਬ ਦੇਖੋ ਗੁਲਜਾਰਾ ਹੈ ॥

ਅੱਖਾਂ ਦੇ ਦੋ ਤਿਲਾਂ ਦੀ ਜੋਤ ਸ਼ਿਵ ਨੇਤ੍ਰ ਵਿਚ ਜਿਸ ਨੂੰ third eye ਯਾ ਮੁਸਲਮਾਨ ਫ਼ਕੀਰ ਨੁਕਤਾਇ ਸਵੈਦਾ ਕਹਿੰਦੇ ਹਨ, ਜਿਥੇ ਅੱਖਾਂ ਦੀਆਂ ਦੋ ਰਗਾਂ (Optic Nerves) ਜਾ ਕੇ ਮਿਲਦੀਆਂ ਹਨ ਤੇ ਇਹਨਾਂ ਦੋਹਾਂ ਅੱਖਾਂ ਦੀ ਸਤਿਆ ਇਕੱਠੀ ਹੁੰਦੀ ਹੈ ਉਥੇ ਪ੍ਰਕਾਸ਼ ਹੋ ਜਾਂਦਾ ਹੈ, ਉਸ ਤੋਂ ਅੱਗੇ ਸੁਖਮਨ ਰਗ ਵਿਚ ਆਓ, ਜਿਸ ਨੂੰ ਮੁਸਲਮਾਨ ਸ਼ਾਹਰਗ ਕਹਿੰਦੇ ਹਨ, 'ਅਲਾਹ ਸ਼ਾਹਰਗ ਤੋਂ ਨਜ਼ਦੀਕ' (ਬੁਲ੍ਹੇ ਸ਼ਾਹ), ਉਥੇ ਸ਼ਬਦ ਧੁਨ ਜਾਂ ਬਾਣੀ (ਦੇਖੋ ਸ਼ਬਦ ਤੇ ਬਾਣੀ ਦੇ ਪ੍ਰਕਰਣ) ਜੋ ਸਾਰੇ ਜਹਾਨ ਦਾ ਗੁਰੂ ਹੈ, ਪ੍ਰਗਟ ਹੁੰਦੀ ਹੈ।

ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥

(ਮਲਾਰ ਵਾਰ ਮ:1, 1291)

ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥

(ਆਸਾ ਮ:3, 424)

ਜਦ ਰੂਪ ਸਿਮਟ ਕੇ ਉਥੇ ਆ ਜਾਵੇਗੀ, ਉਥੇ ਰੂਹ ਕੇਵਲ ਧਿਆਨ ਦੁਆਰਾ ਠਹਿਰ ਸਕਦੀ ਹੈ। (ਦੇਖੋ ਧਿਆਨ ਦਾ ਪ੍ਰਕਰਣ ਦੂਜਾ ਭਾਗ)

ਉਥੇ ਤਾਰਾ ਮੰਡਲ ਤੇ ਚੰਦ ਸੂਰਜ ਨੂੰ ਲੰਘ ਕੇ ਗੁਰੂ ਦੇ ਨੂਰੀ ਸਰੂਪ ਨੂੰ ਪਾਂਵਦੀ ਹੈ, ਫਿਰ ਰੂਹ ਮੰਡਲਾਂ (ਵੇਖੋ ਅੰਦਰਲੇ ਸਥਾਨਾਂ ਦਾ ਪ੍ਰਕਰਣ ਦੂਸਰਾ ਭਾਗ) ਦੀ ਸੈਰ ਕਰਦੀ ਹੋਈ ਸ਼ਬਦ ਧੁਨ ਦੇ ਆਸਰੇ ਸੱਚਖੰਡ ਦੀ ਰਸਾਈ ਕਰ ਲੈਂਦੀ ਹੈ (ਦੇਖੋ ਸੁਰਤ ਸ਼ਬਦ ਯੋਗ ਤੇ ਗੁਰਦੇਵ ਦੇ ਪ੍ਰਕਰਣ) ਸੰਤਾਂ ਦਾ ਮਤ ਕੌਮ ਜਾਂ ਮਜ਼੍ਹਬ ਨਹੀਂ। ਜੋ ਸੱਚਖੰਡ ਪਹੁੰਚੇ ਉਹ ਸੰਤ ਹੈ, ਭਾਵੇਂ ਉਹ ਕਿਸੀ ਕੌਮ ਜਾਂ ਮਜ਼੍ਹਬ ਦਾ ਹੋਵੇ। ਜਿਸ ਤਰ੍ਹਾਂ ਕੋਈ ਐਮ.ਏ. ਦੀ ਡਿਗਰੀ ਲੈ ਲਵੇ, ਕਿਸੀ ਕੌਮ ਜਾਂ ਮਜ਼੍ਹਬ ਦਾ ਹੋਵੇ ਉਸ ਨੂੰ ਅਸੀਂ ਐਮ.ਏ. ਕਹਿੰਦੇ ਹਾਂ। ਸਾਰੀਆਂ ਕੌਮਾਂ ਦੇ ਵਿਚ ਦੋ ਕਿਸਮ ਦੇ ਫ਼ਕੀਰ ਹੁੰਦੇ ਹਨ, ਇਕ ਦਰਜਾਤ ਸਿਫਲੀ ਦੇ ਤੇ ਦੂਸਰੇ ਦਰਜਾਤ ਉਲਵੀ ਦੇ, ਦਰਜਾਤ ਸਿਫਲੀ ਦੇ ਫ਼ਕੀਰ ਪਿੰਡ ਦੇ ਛੇ ਚੱਕਰਾਂ ਵਿਚ ਰਹਿੰਦੇ ਹਨ ਤੇ ਦਰਜਾਤ ਉਲਵੀ ਦੇ ਅੱਖਾਂ ਤੋਂ ਉੱਪਰ ਗਏ, ਹਜ਼ਰਤ ਇਬਰਾਹੀਮ ਜੀ ਆਖਦੇ ਹਨ ਕਿ ਉਹਨਾਂ ਨੇ ਤਾਰਾ ਦੇਖਿਆ ਤੇ ਉਸ ਨੂੰ ਛੱਡ ਕੇ ਅੱਗੇ ਗਏ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਜ਼ਿਕਰ ਆਇਆ ਹੈ।

ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥
ਸੇਵਕ ਪੂਰਾ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥

(ਤੁਖਾਰੀ ਮ:1, 1110)

ਤੁਲਸੀ ਦਾਸ ਜੀ ਇਹ ਫ਼ਰਮਾਂਦੇ ਹਨ :

ਗਗਨ ਦੁਆਰ ਦੀਸੇ ਇਕ ਤਾਰਾ ॥
ਅਨਹਦ ਨਾਦ ਸੁਣੋ ਝੁਨਕਾਰਾ ॥

ਹਜ਼ਰਤ ਮੁਹੰਮਦ ਸਾਹਿਬ ਫ਼ਰਮਾਂਦੇ ਹਨ ਕਿ ਉਹਨਾਂ ਨੇ ਸ਼ੱਕੁਲ ਕਮਰ ਕੀਤਾ ਹੈ ਕਿਆ ਮਤਲਬ, ਓਹ ਚੰਦ ਤੋਂ ਪਾਰ ਗਏ। ਸਾਰੇ ਫ਼ਕੀਰ ਜੋ ਇਸ ਰਾਹ ਪੁਰ ਜਾਣ ਵਾਲੇ ਹਨ ਓਹ ਸ਼ੱਕੁਲ ਕਮਰ ਕਰ ਕੇ ਹੀ ਜਾਂਦੇ ਹਨ। (ਜ਼ਿਆਦਾ ਵਿਸਥਾਰ ਲਈ ਜੋਤ ਦਾ ਪ੍ਰਕਰਣ ਇਸ ਗ੍ਰੰਥ ਦੇ ਦੂਜੇ ਭਾਗ ਵਿਚ ਦੇਖੋ)

ਬਾਦਸ਼ਾਹ ਦਾ ਜਿਸਮ ਭਾਵੇਂ ਜ਼ਾਹਿਰਾ ਇਕੋ ਹੀ ਹੁੰਦਾ ਹੈ, ਪਰ ਲੱਖਾਂ ਲਸ਼ਕਰ ਉਸ ਦੇ ਇਸ਼ਾਰੇ ਤੇ ਚਲਦੇ ਹਨ। ਇਹ ਖ਼ਿਆਲ (ਸੁਰਤ) (ਦੇਖੋ ਸੁਰਤ ਦਾ ਪ੍ਰਕਰਣ ਭਾਗ ਦੂਜਾ) ਇਕ ਮਾਮੂਲੀ ਚੀਜ਼ ਨਜ਼ਰ ਆਂਵਦਾ ਹੈ; ਪਰ ਇਹ ਉਸ ਮਹਾਨ ਖ਼ਿਆਲ (ਸ਼ਬਦ) ਦਾ ਜੁਜ਼ ਹੈ। ਜਦ ਇਸ ਨੂੰ ਸੰਭਾਲ ਲਵੋ ਤਾਂ ਇਹ ਦਰਿਆ ਦੇ ਹੜ੍ਹ ਦੀ ਤਰ੍ਹਾਂ ਸਾਰੇ ਜਹਾਨ ਨੂੰ ਹਿਲਾ ਸਕਦਾ ਹੈ। ਦੁਨੀਆਂ ਵਿਚ ਹਰੇਕ ਕੰਮ ਕਾਜ, ਪੜ੍ਹਣਾ ਲਿਖਣਾ, ਕਾਰ ਵਿਹਾਰ ਆਦਿਕ ਇਸੀ ਖ਼ਿਆਲ ਜਾਂ ਸੁਰਤ ਦੇ ਆਸਰੇ ਹਨ। ਜਿਸਮ, ਘਰ, ਬਾਰ, ਸ਼ਹਿਰ, ਜੰਗਲ, ਪਹਾੜ ਤੇ ਦਰਿਆ, ਜ਼ਮੀਨ, ਆਸਮਾਨ, ਚੰਦ, ਸੂਰਜ ਸਭ ਉਸੀ ਤੋਂ ਕਾਇਮ ਹਨ। ਇਨਸਾਨ ਨਾ ਸਮਝੀ ਨਾਲ ਜਿਸਮ ਨੂੰ ਬਾਦਸ਼ਾਹ ਤੇ ਖ਼ਿਆਲ ਨੂੰ ਤੁੱਛ ਸਮਝ ਰਿਹਾ ਹੈ। ਸਾਨੂੰ ਜਿਸਮ ਹੀ ਸਭ ਕੁਛ ਨਜ਼ਰ ਆ ਰਿਹਾ ਹੈ, ਖ਼ਿਆਲ (ਸੁਰਤ) ਚੂਹੇ ਦੀ ਤਰ੍ਹਾਂ ਤੇ ਤਨ ਬ਼ਹੁਤ ਵੱਡਾ ਭਾਸ ਰਿਹਾ ਹੈ। ਜੀਵ ਮਹਾਂ ਅਵਿਦਿਆ (ਜਿਹਲ) ਵਿਚ ਅਕਲ ਤੋਂ ਹੀਨ ਹੋ ਕੇ ਫਸ ਰਿਹਾ ਹੈ ਤੇ ਪਰਛਾਵੇਂ (Shadow) ਨੂੰ ਅਵਿਦਿਆ ਕਰ ਕੇ ਇਨਸਾਨ ਸਮਝਦਾ ਹੈ। ਕੀ ਜ਼ਿੰਦਗੀ (Life) ਇਸ ਹੱਡੀਆਂ ਤੇ ਮਾਸ ਦੇ ਜਿਸਮ ਤੋਂ ਜ਼ਿਆਦਾ ਕੀਮਤੀ ਨਹੀਂ ? ਤੇ ਜਿਸਮ ਪੁਸ਼ਾਕ ਤੋਂ ਜ਼ਿਆਦਾ ਕਦਰ ਵਾਲੀ ਚੀਜ਼ ਨਹੀਂ ? "Is not life more than the meat, and the body more than the raimant"? ਇਸ ਲਈ ਐ ਇਨਸਾਨ ! ਤੂੰ ਇਸ ਤਨ ਦੀਆਂ ਲੱਜ਼ਤਾਂ ਤੋਂ ਹਟ। ਲੱਜ਼ਤਾਂ ਤੇ ਇੰਦ੍ਰੀਆਂ ਦੇ ਭੋਗਾਂ ਵਲੋਂ ਮੂੰਹ ਮੋੜਨ ਵਿਚ ਸਭ ਬਰਕਤਾਂ ਹਨ। ਜੋ ਸਰੀਰ ਦੇ ਰਸਾਂ ਵਿਚ ਆਸਕਤ ਹੋ ਗਿਆ, ਸਮਝੋ ਉਹ ਆਪ ਆਪਣਾ ਖ਼ੂਨ ਕਰ ਰਿਹਾ ਹੈ। ਤੂੰ ਤਾਂ ਸੁੰਦਰ ਸਰੂਪ ਯੂਸਫ਼ ਦੀ ਤਰ੍ਹਾਂ ਇਸ ਤਨ ਦੇ ਖੂਹ ਵਿਚ ਢੱਠਾ ਪਿਆ ਹੈਂ। ਇਸ ਦੇ ਅੰਦਰ ਇਸ ਵਿਚੋਂ ਨਿਕਲਣ ਲਈ ਇਕ ਗੁਪਤ ਰੱਸੀ (ਨਾਮ ਦੀ ਡੋਰੀ) (ਦੇਖੋ ਨਾਮ ਦਾ ਪ੍ਰਕਰਣ) ਹੈ ਜੋ ਮਾਲਕ ਦੀ ਦਯਾ ਦੀ ਧਾਰ ਅੰਦਰ ਆ ਰਹੀ ਹੈ। ਉਸ ਰੱਸੀ ਨੂੰ ਪਕੜਕੇ ਇਸ ਤਨ ਰੂਪੀ ਖੂਹ ਤੋਂ ਬਾਹਰ ਆ ਜਾ, ਤਾਂ ਜੋ ਤੂੰ ਮਾਲਕ ਦੀ ਦਰਗਾਹ ਵਿਚ ਪਹੁੰਚ ਸਕੇਂ। ਤੂੰ ਇਕ ਨਵੀਂ ਦੁਨੀਆਂ ਵਿਚ ਆ ਜਾਵੇਂਗਾ ਜਿਹੜੀ ਹੁਣ ਸਾਡੀਆਂ ਅੱਖਾਂ ਤੋਂ ਓਹਲੇ ਹੈ। ਇਹ ਅਸਥੂਲ ਅੱਖਾਂ ਫ਼ਨਾਹ ਨੂੰ ਦੇਖਦੀਆਂ ਹਨ। ਜੇਕਰ ਤੇਰੀ ਅੰਦਰ ਦੀ ਅੱਖ ਖੁਲ੍ਹ ਜਾਏ ਤਾਂ ਅਮਰ ਦੇਸਾਂ ਨੂੰ ਦੇਖ ਸਕੇਂਗਾ। ਹੈਵਾਨ ਦਾ ਸਿਰ ਜ਼ਮੀਨ ਦੀ ਤਰਫ਼ ਰਹਿੰਦਾ ਹੈ; ਤੂੰ ਤਾਂ ਇਨਸਾਨ ਹੈਂ, ਤੇਰਾ ਸਿਰ ਉੱਪਰ ਦੀ ਤਰਫ਼ ਹੈ। ਤੂੰ ਉੱਪਰ ਦੀ ਤਰਫ਼ ਨਜ਼ਰ ਕਰ।

اندر حیواں بنگر سر سوئے زمیں داری   گر آدمی آخر سر جانب بالا کن (شمس تبریز)

ਹੈਵਾਨਾਂ ਦੀ ਤਰ੍ਹਾਂ ਹਰ ਵੇਲੇ ਘਾ ਚਰਨ ਦਾ ਹੀ ਖ਼ਿਆਲ ਨਾ ਰੱਖ। ਤੂੰ ਇਹਨਾਂ ਹਿੱਸਾਂ ਤੋਂ ਉੱਪਰ ਆ, ਕਿਉਂ ਜੋ ਜਦ ਤੀਕ ਇਨਸਾਨ ਇਹਨਾਂ ਹਿੱਸਾਂ ਅਰਥਾਤ ਇੰਦ੍ਰੀਆਂ

ਦੇ ਸੁਖਾਂ ਤੋਂ ਉੱਪਰ ਨਹੀਂ ਆਂਵਦਾ ਉਸ ਗ਼ੈਬ ਦੀ ਤਸਵੀਰ ਤੋਂ ਅਣਜਾਣ ਰਹਿੰਦਾ ਹੈ।

چوں ز حس بیروں نیامد آدمی    باشد از تصویرِ غیبی اعجمی (مولانا روم)

ਇਸ ਤੰਗ ਜਿਸਮ ਤੋਂ ਜਦ ਤੂੰ ਆਜ਼ਾਦੀ ਪਾ ਲਵੇਂ ਤਾਂ ਬਿਨਾਂ ਮੁਸ਼ੱਕਤ ਦੇ ਤੂੰ ਇਕ ਨਵੀਂ ਦੁਨੀਆਂ ਨੂੰ ਪਾ ਲਵੇਂਗਾ।

از مضیقِ جسم چوں یابی خلاص    بے تجدّد عالمے یابی جدید (شمس تبریزی)

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਜਦ ਤੀਕ ਤੂੰ ਤਬੀਅਤ ਦੀ ਸਰਾਂ ਤੋਂ ਬਾਹਰ ਨਹੀਂ ਹੋਵੇਂਗਾ ਤੇਰਾ ਹਕੀਕਤ ਦੀ ਗਲੀ ਵਿਚ ਜਾਣਾ ਕਿਸ ਤਰ੍ਹਾਂ ਹੋ ਸਕੇਗਾ।

تو کز سرای طبیعت نمے روی بیروں    کجا بکوئے حقیقت گذر توانی کرد (حافظ)

ਇਹਨਾਂ ਹਿੱਸਾਂ ਤੋਂ ਉੱਪਰ ਆਵਣ ਨੂੰ ਸੰਤਾਂ ਦੀ ਬੋਲੀ ਵਿਚ ਜੀਂਵਦੇ ਜੀ ਮਰਨਾ (ਦੇਖੋ ਜੀਵਤ ਮ੍ਰਿਤਕ ਦਾ ਅੰਗ ਭਾਗ ਦੂਜਾ) ਜਾਂ ਵੇਦਾਂਤ ਵਿਚ ਜੜ ਤੋਂ ਚੇਤਨ ਦਾ ਵੱਖ ਹੋਣਾ ਕਹਿੰਦੇ ਹਨ। ਸਾਡੀ ਰੂਹ ਤਨ ਦੇ ਲੂੰ ਲੂੰ ਵਿਚ ਰਚੀ ਹੋਈ ਹੈ। ਜਦ ਸੰਤਾਂ ਦੀ ਸਿੱਖਿਆ ਅਨੁਸਾਰ ਇਹ ਜਿਸਮ ਨੂੰ ਅਭਿਆਸ ਦੁਆਰਾ ਛੋੜ ਕੇ ਉੱਪਰ ਆਵੇ, ਜੋ ਕੇਵਲ ਸ਼ਬਦ ਦੀ ਕਮਾਈ ਕਰ ਕੇ ਹੀ ਹੋ ਸਕਦਾ ਹੈ, ਤਾਂ ਸੂਖਮ, ਕਾਰਨ ਨਿਰਮਲ ਚੇਤਨ ਮੰਡਲਾਂ ਦਾ ਤਜਰਬਾ ਕਰਦੀ ਹੋਈ ਮਾਲਕ ਦੀ ਅਸ਼ਬਦ ਤੇ ਅਕਹਿ ਹਾਲਤ ਵਿਚ ਜਾ ਕੇ ਲੀਨ ਹੋ ਜਾਂਦੀ ਹੈ। ਕਤਰਾ ਸਮੁੰਦਰ ਵਿਚ ਸਮਾ ਜਾਂਦਾ ਹੈ।

ਗੁਰਬਾਣੀ ਤੇ ਹੋਰ ਮਹਾਤਮਾਂ ਦੀਆਂ ਬਾਣੀਆਂ ਵਿਚ ਵਾਹਿਗੁਰੂ ਦੇ ਦਰਸ਼ਨਾਂ ਦਾ ਜ਼ਿਕਰ ਆਂਵਦਾ ਹੈ।

ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥
(ਸਿਰੀ ਰਾਗ ਮ: 4, 87)

ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥ (ਆਸਾ ਮ: 5, 397)

ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥ (ਸੂਹੀ ਮ: 4,758)

بخواہد چشمِ سر معشوق دیدن    کلامش را بگوشِ خود شنیدن (شمس تبریزی)

ਮਾਲਕ ਕੁਲ ਖ਼ੁਦ ਤਾਂ ਅਕਹਿ ਤੇ ਨਿਰਾਲਾ ਹੈ, ਜੋ ਅਸ਼ਬਦ ਹੈ। ਉਥੇ ਨਾ ਪ੍ਰਕਾਸ਼ ਹੈ ਤੇ ਨਾ ਆਵਾਜ਼ ਹੈ। ਉਹ ਆਪਣੇ ਆਪ ਵਿਚ ਅਸਥਿਤ ਹੈ। ਉਹ ਇਕ ਹੈ ਨਾ ਦੋ ਹੈ। ਹਾਂ, ਉਸ ਨੂੰ ਸਾਰਿਆਂ ਮਹਾਤਮਾਂ ਨੇ ਮਿਤ ਕਰਕੇ ਹੀ ਵਰਣਨ ਕੀਤਾ ਹੈ, ਨਹੀਂ ਤਾਂ ਉਹ ਹੈ ਲਾ ਬਿਆਨ :

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥
(ਸੋਰਠਿ ਮ: 5, 612)

ਉਸਨੇ ਜੋ ਨਿਰਮਲ ਚੇਤਨ ਸਰੂਪ ਅਗਮ ਅਲਖ ਤੇ ਸਤਿ ਪੁਰਸ਼ ਦਾ ਰਚਿਆ ਉਹ ਵੀ ਅਕਥਨੀਯ ਹੈ। ਪਰ ਰੂਹ ਨਿਰਤ ਕਰ ਕੇ ਉਸਨੂੰ ਅਨੁਭਵ ਕਰਦੀ ਹੈ। ਉਸ ਦਇਆਲ ਦੇ ਦਰਸ਼ਨ ਹੁੰਦੇ ਹਨ, ਜਿਸਨੂੰ ਸੰਤਾਂ ਨੇ ਅਕਾਲ ਕਰ ਕੇ ਵਰਣਨ ਕੀਤਾ ਹੈ। ਇਹ ਸਰੂਪ ਕਰੋੜਾਂ ਰਚਨਾਵਾਂ ਦਾ ਠਾਕੁਰ ਹੈ, ਜੋ ਅਟਲ ਅਬਿਨਾਸ਼ੀ ਤੇ ਗਿਰਨ ਦੇ ਖ਼ਤਰੇ ਤੋਂ ਆਜ਼ਾਦ ਹੈ। ਇਸ ਤੋਂ ਇਕ ਕਿਰਨ ਨੇ ਨਿਕਲ ਕੇ ਹੇਠਲੇ ਦੇਸ, ਜਿਨ੍ਹਾਂ ਵਿਚ ਚੇਤਨ ਤੇ ਮਾਇਆ ਦੀ ਮਿਲਾਵਨੀ ਹੈ, ਥਾਪੇ, ਜੋ ਪਰਲੈ ਤੇ ਮਹਾਂ ਪਰਲੈ ਵਿਚ ਸਭ ਗਿਰ ਜਾਂਦੇ ਹਨ। ਉਹਨਾਂ ਦੇਸਾਂ ਵਿਚ ਕਿਧਰੇ ਚੇਤਨਤਾ ਦਾ ਪ੍ਰਭਾਵ ਹੈ ਤੇ ਮਾਇਆ ਥੋੜ੍ਹੀ ਹੈ, ਕਿਧਰੇ ਚੇਤਨਤਾ ਤੇ ਮਾਇਆ ਇਕੋ ਜਿਹੇ ਹਨ, ਤੇ ਕਿਧਰੇ ਮਾਇਆ ਪਰਬਲ ਹੈ ਤੇ ਚੇਤਨਤਾ ਥੋੜ੍ਹੀ ਹੈ। ਇਹਨਾਂ ਦੇਸਾਂ ਦੇ ਧਨੀ ਜੋਤਿ ਨਿਰੰਜਨ, (ਅੰਡ ਜਾਂ ਸੂਖਮ ਦੇਸ ਦਾ ਧਨੀ) ਓਂਕਾਰ (ਕਾਰਨ ਤੇ ਮਹਾਂ ਕਾਰਨ ਦੇਸਾਂ ਦਾ ਧਨੀ) ਆਦਿ ਉਸੀ ਸਤਿ ਪੁਰਸ਼ ਤੋਂ ਸੱਤਿਆ ਲੈ ਕੇ ਇਹਨਾਂ ਦੇਸਾਂ ਨੂੰ ਚਲਾ ਰਹੇ ਹਨ, ਜਿਨ੍ਹਾਂ ਦਾ ਦਰਜੇ ਵਾਰ ਪ੍ਰਕਾਸ਼ ਤੇ ਤੇਜ ਵਧਦਾ ਜਾਂਦਾ ਹੈ। ਆਪੋ ਆਪਣੀ ਰਸਾਈ ਦੇ ਅਨੁਸਾਰ ਰੂਹ ਇਹਨਾਂ ਦੇ ਦਰਸ਼ਨ ਕਰਦੀ ਹੋਈ ਅਖੀਰ ਸਤਿਨਾਮ ਜਾਂ ਸਤਿ ਪੁਰਸ਼ ਜਿਸ ਨੂੰ ਮੁਸਲਮਾਨ ਫ਼ਕੀਰ 'ਹਕ' ਆਖਦੇ ਹਨ, ਦੇ ਦਰਸ਼ਨ ਕਰਦੀ ਹੈ। ਦਰਸ਼ਨ ਕਰਨ ਤੋਂ ਗੱਲ ਬਿਲਕੁਲ ਸਪੱਸ਼ਟ ਹੈ ਕਿ ਹਾਲਾਂ ਤੀਕ ਭਿੰਨਤਾ ਹੈ। ਉਸ ਤੋਂ ਉਪਰ ਨਿਰਮਲ ਚੇਤਨ ਦੇਸ ਸਤਿ ਪੁਰਸ਼ ਦਾ ਹੈ। ਇਹਨਾਂ ਸਭਨਾ ਦੇ 'ਖਸਮ' 'ਸੁਆਮੀ' ਜਾਂ 'ਹਰਿ ਰਾਇ' ਦੀ ਅਕਹਿ ਤੇ ਨਿਰਾਲੀ ਨਿਰਾਕਾਰ ਸੂਰਤ ਹੈ, ਜਿਸਨੂੰ ਅਸੀਂ ਕਿਸੀ ਲਫ਼ਜ਼ ਨਾਲ ਵਰਣਨ ਨਹੀਂ ਕਰ ਸਕਦੇ। ਉਸ ਵਿਚ ਰੂਹ ਲੈ ਹੁੰਦੀ ਜਾਂਦੀ ਹੈ, ਜਿਸ ਨੂੰ ਅਸੀਂ ਪਾਣੀ ਦਾ ਪਾਣੀ ਨਾਲ ਮੇਲ ਤੇ ਕਿਰਨ ਦਾ ਸੂਰਜ ਨਾਲ ਮਿਲਾਪ ਦੀਆਂ ਮਸਾਲਾਂ ਨਾਲ ਕੁਛ ਸਮਝ ਸਕਦੇ ਹਾਂ। ਇਸ ਅਵਸਥਾ ਨੂੰ ਗੁਰੂ ਅਰਜਨ ਸਾਹਿਬ ਜੀ ਨੇ ਕਿਆ ਅਸਚਰਜ ਤਰੀਕੇ ਨਾਲ ਬਿਆਨ ਕੀਤਾ ਹੈ। ਜਿਸ ਤਰ੍ਹਾਂ ਜਲ ਵਿਚ ਜਲ ਮਿਲ ਕੇ ਇਕ ਰੂਪ ਹੋ ਗਿਆ, ਇਸੀ ਤਰ੍ਹਾਂ ਸਾਡੀ ਰੂਹ ਉਸ ਮਾਲਕ ਵਿਚ ਇਕ ਮਿਕ ਹੋ ਗਈ। ਫੇਰ ਫ਼ਰਮਾਂਦੇ ਹਨ ਕਿ ਜਿਸ ਤਰ੍ਹਾਂ ਕਿਰਨ ਸੂਰਜ ਵਿਚ ਮਿਲ ਕੇ ਉਹੋ ਬਣ ਗਈ, ਇਸੀ ਤਰ੍ਹਾਂ ਸਾਡੀ ਰੂਹ ਦਾ ਕਤਰਾ ਉਸ ਸਮੁੰਦਰ ਵਿਚ ਮਿਲ ਕੇ ਉਸ ਦਾ ਰੂਪ ਹੋ ਗਈ। ਪੂਰਨ ਨਾਲ ਮਿਲਕੇ ਪੂਰਨ ਹੀ ਹੋ ਗਈ। ਇਹ ਰੂਹ ਦੀ ਰਸਾਈ ਦਾ ਅਖ਼ੀਰੀ ਮੁਕਾਮ ਹੈ।

ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥

(ਗਉੜੀ ਮ: 5, 278)

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥

(ਬਿਲਾਵਲ ਮ: 5, 846)

ਇਹ ਹਾਲਤ ਅਕਹਿ ਤੇ ਲਾਬਿਆਨ ਹੈ। ਲਫ਼ਜ਼ਾਂ ਨੂੰ ਇਹ ਤਾਕਤ ਨਹੀਂ, ਜੋ ਇਸ ਦਾ ਕੋਈ ਇਸ਼ਾਰਾ ਵੀ ਦੇ ਸਕਣ। ਬਸ 'ਹੈਰਤ ਹੈਰਤ ਹੈਰਤ ਹੋਈ' ਵਾਲਾ ਮੁਕਾਮ ਹੈ। ਕੋਈ ਇਸ ਨੂੰ ਲਫ਼ਜ਼ੀ ਬੰਦਸ਼ ਵਿਚ ਕੀਕੂੰ ਲਿਆ ਸਕਦਾ ਹੈ ! ਆਮ ਹਿੰਦੂਆਂ, ਮੁਸਲਮਾਨਾਂ ਦੇ ਫ਼ਕੀਰ ਤਿੰਨਾਂ ਗੁਣਾਂ ਜਾਂ ਤਿੰਨਾਂ ਲੋਕਾਂ ਕਿਆ ਬ੍ਰਹਮ ਤੀਕ ਦਾ ਉਪਦੇਸ਼ ਕਰਦੇ ਹਨ, ਕਿਧਰੇ ਕਿਧਰੇ ਪਾਰਬ੍ਰਹਮ ਤਕ ਦਾ ਇਸ਼ਾਰਾ ਵੀ ਦਿੰਦੇ ਹਨ। ਪਰ ਸੰਤਾਂ ਨੇ ਚੌਥੇ ਲੋਕ ਜੋ

ਪਰਲੇ, ਮਹਾਂ ਪਰਲੇ ਦੀ ਹੱਦ ਤੋਂ ਪਰੇ ਹੈ, ਮੁਖ ਕਰ ਕੇ (ਜੋ ਅਟੱਲ, ਲਾਫਾਨੀ, ਅਕਹਿ ਤੇ ਨਿਰਾਲਾ ਹੈ) ਆਦਰਸ਼ ਬਨ੍ਹਾਇਆ ਹੈ।

## ਇਸ ਆਦਰਸ਼ਕ ਮਜ਼੍ਹਬ ਦਾ ਤਜਰਬਾ ਇਨਸਾਨ ਦੇ ਆਪਣੇ ਅੰਦਰ ਹੁੰਦਾ ਹੈ

ਆਤਮਾ ਦੇ ਪਰਮਾਤਮਾ ਨਾਲ ਜੁੜਨ ਦਾ ਤਜਰਬਾ ਕਰਨ ਲਈ ਸਾਨੂੰ ਇਸ ਸਰੀਰ ਦੀ ਲੈਬਾਰੇਟਰੀ ਵਿਚ ਵੜਨਾ ਪੈਂਦਾ ਹੈ, ਠੀਕ ਇਸੀ ਤਰ੍ਹਾਂ ਜਿਸ ਤਰ੍ਹਾਂ ਸਾਇੰਸ ਦਾ ਤਜਰਬਾ ਕਰਨ ਲਈ ਇਕ ਲੜਕਾ ਸਾਇੰਸ ਰੂਮ ਵਿਚ ਦਾਖਲ ਹੁੰਦਾ ਹੈ। ਉਹ ਬਾਹਰ ਦੇ ਦਰਵਾਜ਼ੇ ਬੰਦ ਕਰ ਲੈਂਦਾ ਹੈ,ਤਾਂ ਜੋ ਬਾਹਰ ਦਾ ਸ਼ੋਰ ਸ਼ਾਰ ਅੰਦਰ ਨਾ ਪਹੁੰਚੇ ਤੇ ਉਸ ਦਾ ਧਿਆਨ ਬਾਹਰ ਨਾ ਜਾਵੇ। ਫਿਰ ਇਕ ਮੇਜ਼ ਉਤੇ ਸਭ ਔਜ਼ਾਰ ਸਾਫ਼ ਸੁਥਰੇ ਕਰਕੇ ਰੱਖੇ ਹੁੰਦੇ ਹਨ। ਆਪਣੇ ਸਾਇੰਸ ਮਾਸਟਰ ਨੂੰ ਨਾਲ ਲੈ ਕੇ ਖੜਾ ਕਰ ਲੈਂਦਾ ਹੈ ਤੇ ਉਸ ਦੀ ਸਿਖਿਆ ਅਨੁਸਾਰ ਤਜਰਬਾ ਕਰਦਾ ਹੈ। ਪਹਿਲੀ ਵਾਰ ਨਹੀਂ ਤਾਂ ਦੂਜੀ ਜਾਂ ਤੀਜੀ ਵਾਰ ਉਸ ਤਜਰਬੇ ਵਿਚ ਕਾਮਯਾਬ ਹੋ ਜਾਂਦਾ ਹੈ। ਠੀਕ ਇਸੀ ਤਰ੍ਹਾਂ ਇਸ ਸਰੀਰ ਵਿਚ ਵੜ ਕੇ ਬੈਠਣਾ ਪੈਂਦਾ ਹੈ ਤੇ ਬਾਹਰ ਦੇ 'ਪਟ' ਬੰਦ ਕਰ ਕੇ ਅੰਦਰ ਦੇ 'ਪਟ' ਖੋਲ੍ਹਣੇ ਪੈਂਦੇ ਹਨ। ਇਹ ਅੰਦਰ ਵੜਨਾ ਸੁਰਤ ਜਾਂ ਤਵੱਜੋ ਦਾ ਸਿਮਟ ਕੇ ਰੂਹ ਦੇ ਮਰਕਜ਼ (Centre) ਪੁਰ ਇਕੱਠਾ ਹੋਣਾ ਹੈ, ਅਰਥਾਤ ਸੁਰਤ ਜੋ ਬਾਹਰ ਦੁਨੀਆਂ ਅੰਦਰ ਫੈਲੀ ਹੋਈ ਹੈ ਤੇ ਜਿਸਮ ਦੇ ਲੂੰ ਲੂੰ ਵਿਚ ਰਚ ਕੇ ਉਸਨੂੰ ਸੁਰਜੀਤ ਕਰ ਰਹੀ ਹੈ, ਉਸ ਨੂੰ ਰੂਹ ਦੀ ਬੈਠਕ (Seat) ਪੁਰ ਇਕਾਗਰ ਕਰਨਾ ਹੈ, ਇਥੋਂ ਤੀਕ ਕਿ ਜਿਸਮ ਦਾ ਖ਼ਿਆਲ ਨਾ ਰਹੇ। ਪੂਰੀ ਤਰਾਂ ਬਾਹਰ ਤੇ ਜਿਸਮ ਦੇ ਦਰਵਾਜ਼ੇ ਬੰਦ ਕਰਕੇ ਅੰਤਰ ਬੈਠ ਜਾਉ (ਵਿਸਥਾਰ ਲਈ ਸਿਮਰਨ ਤੇ ਜੀਵਨ ਮਿਰਤਕ ਦੇ ਪ੍ਰਕਰਣ ਦੇਖੋ ਭਾਗ ਦੂਜਾ)। ਉਸ ਅਸਥਾਨ ਤੇ ਬੈਠ ਕੇ ਆਪਣੇ ਰੂਹਾਨੀ ਸਾਇੰਸ ਮਾਸਟਰ ਨੂੰ ਪਾਸ ਬਹਾ ਲਵੋ ਤਾਂ ਜੋ ਤੁਹਾਡੇ ਧਿਆਨ ਨੂੰ ਉਥੇ ਖੜਾ ਕਰਨ ਲਈ ਸਾਮਾਨ ਮਿਲ ਜਾਏ (ਦੇਖੋ ਧਿਆਨ ਦਾ ਪ੍ਰਕਰਣ ਭਾਗ ਦੂਜਾ)। ਤੁਸੀਂ ਹੁਣ ਜਿਸਮ ਨਹੀਂ, ਨਿਰੋਲ ਸੁਰਤ ਹੋ। ਤੁਹਾਡਾ ਗੁਰੂ ਵੀ ਜਿਸਮ ਨਹੀਂ। ਉਸ ਤੋਂ ਸਿੱਖਿਆ ਲੈ ਕੇ ਅੰਤਰਮੁਖ ਮਾਲਕ ਪਰਿਪੂਰਨ ਨਾਲ ਜੋ ਨਾਮ, ਸ਼ਬਦ, ਗੁਪਤੀ ਬਾਣੀ, ਸ਼ੁਰਤੀ ਹੋ ਕੇ ਇਸ ਹਰਿਮੰਦਰ ਅੰਦਰ ਤੁਹਾਡੇ ਨਾਲ ਬਿਰਾਜਮਾਨ ਹੈ, ਜੁੜਨ ਦਾ ਤਜਰਬਾ ਕਰ ਲਵੋ। ਇਹ ਤਦ ਹੀ ਹੋ ਸਕੇਗਾ ਜਦ ਤੁਹਾਡਾ ਮਨ ਤੇ ਬੁਧੀ ਸਾਫ਼ ਤੇ ਪਵਿੱਤਰ ਹੋਣਗੇ। ਇਹ ਪਵਿੱਤਰਤਾ ਕੀ ਹੈ? ਜਿਸ ਨੇ ਕੇਵਲ ਬਾਹਰ ਜਿਸਮ ਧੋ ਲੀਤਾ, ਪਰ ਅੰਦਰੋਂ ਉਸ ਦਾ ਦਿਲ ਮੈਲਾ ਹੈ, ਉਸ ਨੇ ਲੋਕ ਪਰਲੋਕ ਦੋਵੇਂ ਵਿਗਾੜ ਲਏ। ਇਥੇ ਤਾਂ ਕਾਮ, ਕ੍ਰੋਧ, ਮੋਹ ਆਦਿ ਵਿਚ ਗ੍ਰਸ ਕੇ ਉਹ ਦੁਖੀ ਰਹਿੰਦਾ ਹੈ, ਆਪਣੇ ਆਤਮਾ ਕਿਆ ਤਵਜੋ ਨੂੰ ਰੋੜ੍ਹਦਾ ਹੈ, ਤੇ ਇੰਦਰੀਆਂ ਦੇ ਦੁਆਰਾ ਸੱਖਣਾ ਹੋ ਜਾਂਦਾ ਹੈ ਤੇ ਅੱਗੇ ਉਸ ਨੂੰ ਪਛਤਾਣਾ ਪੈਂਦਾ ਹੈ :

**ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ॥**
**ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿਮੁਸਿ ਰੋਏ॥**
(ਆਸਾ ਮ: 5, 381)

ਹਜ਼ਰਤ ਮੁਹੰਮਦ ਸਾਹਿਬ ਵੀ ਦਿਲ ਦੀ ਪਵਿਤਰਤਾ ਦੀ ਜ਼ਰੂਰਤ ਦਸਦੇ ਹਨ ਕਿ— 'ਜੰਨਤ ਦੀ ਕੁੰਜੀ ਨਮਾਜ਼ ਹੈ ਤੇ ਨਮਾਜ਼ ਦੀ ਕੁੰਜੀ ਪਾਕੀਜ਼ਗੀ ਹੈ।' ਫਿਰ ਦੱਸਿਆ ਹੈ ਕਿ 'ਪਾਕੀਜ਼ਗੀ ਨਿਸਫ਼ ਈਮਾਨ ਹੈ।' ਸੇਂਟ ਮੈਥੀਓ ਵੀ ਇਹ ਫ਼ਰਮਾਉਂਦੇ ਹਨ "ਉਹ ਲੋਕ ਮੁਬਾਰਕ ਹਨ, ਜਿਨ੍ਹਾਂ ਦਾ ਦਿਲ ਪਵਿੱਤਰ ਹੈ, ਕਿਉਂ ਜੋ ਕੇਵਲ ਉਹ ਲੋਕ ਰੱਬ ਦਾ ਦੀਦਾਰ ਪਾਉਣਗੇ।"

"Blessed are the pure in heart, for they shall see God."

ਕੇਵਲ ਤਨ ਦੇ ਧੋਣ ਨਾਲ ਅੰਦਰ ਦੀ ਮੈਲ ਨਹੀਂ ਜਾਂਦੀ। ਤਨ ਦੀ ਮੈਲ ਤਾਂ ਪਾਣੀ ਨਾਲ ਧੋਤੀ ਜਾਂਦੀ ਹੈ, ਮਲ ਮੂਤਰ ਦੀ ਮੈਲ ਸਾਬਨ ਨਾਲ ਧੋਤੀ ਜਾਂਦੀ ਹੈ, ਪਰ ਅੰਦਰ ਦੀ ਮੈਲ ਨਾਮ ਜਾਂ ਸ਼ਬਦ ਦੇ ਪਾਣੀ ਨਾਲ ਹੀ ਧੋਤੀ ਜਾ ਸਕਦੀ ਹੈ, ਹੋਰ ਉਸਦਾ ਕੋਈ ਉਪਾਉ ਨਹੀਂ :

ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ (ਜਪੁਜੀ, 4)

ਨਾਮ ਸ਼ਬਦ ਆਦਿ ਨਾਲ ਲਗਿਆ ਕਿਵੇਂ ਜਾਂਦਾ ਹੈ? ਨਾਮ ਜਾਂ ਸ਼ਬਦ ਨਾਲ ਤਵਜੋ ਦੀ ਧਾਰ ਨੂੰ ਸਮੇਟ ਕੇ ਜੁੜਿਆ ਜਾ ਸਕੀਦਾ ਹੈ। ਇਸ ਲਈ ਜਿਤੇਂਦ੍ਰਿਯ ਹੋਣਾ ਜ਼ਰੂਰੀ ਹੈ :

ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥
(ਗਉੜੀ ਮ: 5, 236)

ਇਸ ਦੇ ਵਿਸਥਾਰ ਲਈ ਨਾਮ ਸ਼ਬਦ, ਬਾਣੀ ਆਦਿ ਦੇ ਪ੍ਰਕਰਣ ਵੇਖੋ। ਇਹ ਰੂਹ ਦੇ ਮਾਲਕ ਨਾਲ ਜੁੜਨ ਲਈ ਅੰਦਰੂਨੀ ਅਮਲੀ ਤਜਰਬਾ ਹੈ, ਜੋ ਹਰੇਕ ਦਾ ਸੱਚਾ ਮਜ਼੍ਹਬ ਹੈ। ਇਸ ਦਾ ਜ਼ਿਕਰ ਗ੍ਰੰਥ ਪੋਥੀਆਂ ਦੇ ਅੰਦਰ ਹੈ, ਪਰ ਉਹ ਤਜਰਬਾ ਅਸਾਂ ਆਪਣੇ ਅੰਦਰ ਕਰਨਾ ਹੈ। ਇਸ ਲਈ ਕਿਸੀ ਆਮਲ ਦੀ ਲੋੜ ਹੈ, ਜਿਸ ਨੂੰ ਪਾ ਕੇ ਅਸੀਂ ਆਪਣੇ ਮਾਲਕ ਦੇ ਨਾਲ ਜੁੜਨ ਦੇ ਤਜਰਬੇ ਵਿਚ ਕਾਮਯਾਬ ਹੋ ਜਾਂਦੇ ਹਾਂ। ਅਜਿਹੀ ਸ਼ਖਸੀਅਤ ਦਾ ਨਾਉਂ ਸੰਤਾਂ ਨੇ ਗੁਰੂ ਰਖਿਆ ਹੈ।

ਜਦ ਤੀਕ ਸਾਨੂੰ ਆਪ ਆਤਮਾ ਤੇ ਪਰਮਾਤਮਾ ਦਾ ਅਲੌਕਿਕ ਤਜਰਬਾ ਨਹੀਂ ਹੁੰਦਾ, ਸਾਡੇ ਅੰਦਰ ਵਿਸ਼ਵਾਸ ਨਹੀਂ ਬਝਦਾ ਕਿ ਰੱਬ ਹੈ। ਸੰਤਾਂ ਮਹਾਤਮਾਂ ਨੇ ਤਜਰਬਾ ਕਰ ਕੇ ਉਸ ਰੱਬ ਨੂੰ ਪਾਇਆ ਹੈ। ਉਹਨਾਂ ਦੀ ਸਿੱਖਿਆ ਤੇ ਚਲੋ, ਕਿਉਂ ਜੋ ਉਹ, ਉਹ ਕੁਛ ਬਿਆਨ ਕਰਦੇ ਹਨ ਜੋ ਉਨ੍ਹਾਂ ਨੇ ਆਪਣੀ ਅੱਖੀਂ ਦੇਖਿਆ ਹੈ :

ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥
(ਰਾਮਕਲੀ ਮ: 5, 894)

ਇਕ ਮਹਾਤਮਾ ਫ਼ਰਮਾਂਦੇ ਹਨ ਕਿ ਜਦ ਤੀਕ ਅਸੀਂ ਆਪਣੀ ਅੱਖੀਂ ਨਾ ਦੇਖੀਏ, ਤਦ ਤੀਕ ਗੁਰੂ ਦੇ ਬਚਨਾਂ ਦਾ ਪੂਰਾ ਪੂਰਾ ਯਕੀਨ ਨਹੀਂ ਬੱਝਦਾ :

ਜਬ ਲਗ ਨ ਦੇਖੂੰ ਅਪਨੀ ਨੈਨੀ॥
ਤਬ ਲਗ ਨ ਪਤੀਜੂੰ ਗੁਰ ਕੀ ਬੈਨੀ॥ (ਸੁਆਮੀ ਜੀ)

ਤੁਲਸੀ ਸਾਹਿਬ ਦਾ ਵੀ ਇਹੋ ਕਥਨ ਹੈ 'ਜਬ ਦੇਖੇਂ ਹਮ ਅਪਨੇ ਨੈਨਾ॥ ਤਬ ਮਾਨੇ ਸਤਿਗੁਰ ਕੇ ਬੈਨਾ' ਅਸੀਂ ਤਜਰਬੇ ਦੀ ਖ਼ਾਤਰ ਉਹਨਾਂ ਦੀ ਹਦਾਇਤ ਤੇ ਚਲ ਕੇ ਆਤਮਾ ਦੁਆਰਾ ਪਰਮਾਤਮਾ ਦਾ ਅਨੁਭਵ ਕਰੀਏ। ਸੰਤਾਂ ਦਾ ਖ਼ਿਆਲ ਬੜਾ ਆਜ਼ਾਦ ਹੈ, ਉਹ ਤਾਂ ਇਥੋਂ ਤੀਕ ਫ਼ਰਮਾਂਦੇ ਹਨ ਕਿ ਭਰਾਵਾ ! ਤੂੰ ਆਪਣੇ ਆਪਦਾ ਖ਼ੁਦ ਆਪ ਤਜਰਬਾ ਕਰ ਕੇ ਦੇਖ, ਕਿਸੀ ਦੇ ਕਹੇ ਕਹਾਏ ਤੇ ਨਾ ਰਹੁ।

ਆਪ ਆਪ ਕੋ ਆਪ ਪਛਾਨੋ॥ ਕਹਾ ਔਰ ਕਾ ਨੈਕ ਨ ਮਾਨੋ॥ (ਸੁਆਮੀ ਜੀ)

## ਠੀਕ ਨਿਸ਼ਾਨਾ

ਦੁਖ ਤੋਂ ਬਚਣ ਲਈ ਤੇ ਪਰਮ ਸੁਖ ਦੇ ਪ੍ਰਾਪਤ ਕਰਨ ਲਈ ਕਈ ਲੋਕ ਅੰਧਾ ਧੁੰਧ ਸਿਰ ਤੋੜ ਕੋਸ਼ਿਸ਼ ਕਰਦੇ ਹਨ, ਪਰ ਕੋਈ ਪ੍ਰਾਪਤੀ ਹੁੰਦੀ ਨਜ਼ਰ ਨਹੀਂ ਆਂਵਦੀ। ਸਮਝਦਾਰ ਆਦਮੀ ਪੁਰਸ਼ਾਰਥ ਦੇ ਨਾਲ ਨਾਲ ਠੀਕ ਨਿਸ਼ਾਨੇ ਨੂੰ ਆਪਣੇ ਸਾਹਮਣੇ ਰਖਦਾ ਹੈ। ਜੇਕਰ ਨਿਸ਼ਾਨਾ ਠੀਕ ਨਾ ਹੋਵੇ ਤਾਂ ਹਰ ਕਦਮ ਜੋ ਪਟਿਆ ਜਾਂਦਾ ਹੈ, ਉਹ ਗੁਮਰਾਹੀ ਹੈ ਤੇ ਵਕਤ ਦਾ ਅਕਾਰਥ ਗੁਆਉਣਾ ਹੈ। ਨਿਸ਼ਾਨਾ ਠੀਕ ਹੋਣ ਕਰ ਕੇ ਥੋੜ੍ਹੀ ਮਿਹਨਤ ਵੀ ਫ਼ਜ਼ੂਲ ਨਹੀਂ ਜਾਂਦੀ। ਇਸ ਲਈ ਕਿਸੀ ਆਦਰਸ਼ ਦੀ ਪ੍ਰਾਪਤੀ ਲਈ ਕੇਵਲ ਪੁਰਸ਼ਾਰਥ ਦਾ ਕਰਨਾ ਹੀ ਕਾਫ਼ੀ ਨਹੀਂ, ਉਸ ਦੇ ਨਾਲ ਨਿਸ਼ਾਨੇ ਤੇ ਲਖਸ਼ ਦੇ ਠੀਕ ਹੋਣ ਦੀ ਲੋੜ ਹੈ। ਜੇਕਰ ਵਸਤੂ ਤਾਂ ਕਿਧਰੇ ਹੈ ਤੇ ਉਹ ਢੂੰਡੀ ਕਿਧਰੇ ਹੋਰ ਜਾਏ, ਤਾਂ ਓਹ ਵਸਤੂ ਨਹੀਂ ਮਿਲਦੀ, ਉਹ ਸਾਰਾ ਵਕਤ ਅਜਾਈਂ ਜਾਂਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ :

ਬਸਤੁ ਕਹੀਂ ਢੂੰਡੇ ਕਹੀਂ ਕਿਹ ਬਿਧ ਆਵੇ ਹਾਥ॥

ਦੁਨੀਆਂ ਵਿਚ ਆਲਮਗੀਰ ਬੇਚੈਨੀ ਤੇ ਅਸ਼ਾਂਤੀ ਦਾ ਸਭ ਤੋਂ ਵੱਡਾ ਕਾਰਨ ਇਹੋ ਹੈ ਕਿ ਇਨਸਾਨ ਆਪਣੇ ਸਾਹਮਣੇ ਠੀਕ ਨਿਸ਼ਾਨਾ ਨਹੀਂ ਰਖਦਾ।

ਜ਼ਿੰਦਗੀ ਦਾ ਠੀਕ ਨਿਸ਼ਾਨਾ ਮਲੂਮ ਕਰਨ ਲਈ ਇਨਸਾਨ ਨੂੰ ਆਪਣੇ ਜਿਸਮ ਦੀ ਕਿਤਾਬ ਨੂੰ ਪੜ੍ਹਣਾ ਚਾਹੀਦਾ ਹੈ, ਕਿਉਂ ਜੋ ਜਿਤਨੀਆਂ ਕਿਤਾਬਾਂ ਤੇ ਇਲਮ ਹਨ ਇਸੀ ਇਨਸਾਨੀ ਕਿਤਾਬ ਤੋਂ ਪ੍ਰਗਟ ਹੋਏ। ਇਨਸਾਨ ਦੇ ਅੰਦਰ ਰੱਬ ਦੀਆਂ ਆਇਤਾਂ ਉੱਤਰਦੀਆਂ ਹਨ ਇਨਸਾਨ ਅਜੂਬੇਆਂ ਦਾ ਅਜੂਬਾ ਹੈ। ਜੇਕਰ ਇਸ ਦੀਆਂ ਅੰਦਰਲੀਆਂ ਅੱਖਾਂ ਖੁੱਲ੍ਹਣ ਤਾਂ ਉਹ ਸੱਚ ਮੁਚ ਹਰਿ ਦਾ ਮੰਦਰ ਹੈ (True temple of God)। ਇਹ ਤਨ ਘਾਹ ਦਾ ਪੂਲਾ ਹੈ, ਜਿਸ ਦੇ ਹੇਠਾਂ ਜ਼ਿੰਦਗੀ ਦਾ ਅਤੁਟ ਦਰਿਆ ਵਗ ਰਿਹਾ ਹੈ। ਇਹ ਵੇਖਣ ਵਿਚ ਤਾਂ ਇਕ ਕਿਣਕਾ ਨਜ਼ਰ ਆ ਰਿਹਾ ਹੈ ਪਰ ਅੰਦਰੋਂ ਇਹ ਸੌ ਸੂਰਜਾਂ ਦੀ ਨਿਆਈਂ ਹੈ :

تن چو مشتِ کاہ واں در زیرِ او دریائے جاں (شمس تبریز)

گرچہ ز بیروں ذرّہ - صد آفتابی از دروں (شمس تبریز)

ਬਿਨਾਂ ਮੁਰਸ਼ਦ ਦੇ ਇਨਸਾਨ ਆਪਣੇ ਅੰਦਰ ਦੀ ਕੈਫ਼ੀਅਤ ਨੂੰ ਨਹੀਂ ਸਮਝ ਸਕਦਾ। ਇਹ ਜਿਸਮ ਸਾਰੀ ਪੈਦਾਇਸ਼ ਦਾ ਖ਼ਲਾਸਾ ਹੈ।

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ (ਧਨਾਸਰੀ ਪੀਪਾ ਜੀ, 695)

ਇਸ ਘਰ ਅੰਦਰ ਹੀ ਸਭ ਵਥ ਮੌਜੂਦ ਹੈ। ਜੋ ਇਸ ਤੋਂ ਛੁਟ ਬਾਹਰ ਢੂੰਡਦਾ ਹੈ, ਉਹ ਭਰਮਾਂ ਵਿਚ ਭੁਲਿਆ ਪਿਆ ਹੈ :

ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥

(ਮਾਝ ਮ: 5, 102)

## ਸੱਚਾ ਮਜ਼ੁਬ (ਸੰਤ ਮਤ) ਸੀਨੇ ਦਾ ਇਲਮ ਜਾਂ ਪਰਾ ਵਿੱਦਿਆ ਹੈ

ਇਕ ਆਦਮੀ ਦੋ ਗਜ਼ ਤੀਕ ਰਸਤਾ ਵੇਖ ਸਕਦਾ ਹੈ ਤੇ ਦੂਸਰਾ ਦੋਹਾਂ ਜਹਾਨਾਂ ਦੇ ਮਾਲਕ ਨੂੰ ਵੇਖਦਾ ਹੈ। ਇਹਨਾਂ ਦੋਹਾਂ ਵਿਚ ਬੜਾ ਭਾਰੀ ਫ਼ਰਕ ਹੈ। ਤੂੰ ਅਜਿਹੇ ਸੁਰਮੇ ਨੂੰ ਢੂੰਡ, ਜਿਸ ਕਰ ਕੇ ਇਲਾਹੀ ਗੁਪਤ ਭੇਦ ਤੇਰੇ ਪੁਰ ਖੁਲ੍ਹ ਜਾਣ :

یک نظر دو گز ہمے بیند ز راہ۔ یک نظر دو کون دیدہ روئے شاہ

درمیانِ ایں دو فرقِ بے شمار۔ سرمۂ جو دانی علم بالسرار (مولانا روم)

ਇਹ ਇਲਮਿ ਸੀਨਾ (ਪਰਾ ਵਿੱਦਿਆ) ਹੈ, ਸਫ਼ੀਨਾ (ਅਪਰਾ ਵਿੱਦਿਆ) ਨਹੀਂ। ਸਾਇੰਸ ਕਿਤਨੀ ਵੀ ਉੱਨਤੀ ਕਰ ਜਾਏ ਇਹ ਇਲਮ ਹੀ ਹੈ, ਇਲਮੁਲ ਇਲਮ ਨਹੀਂ। ਇਲਮ ਕੇਵਲ ਮੌਜੂਦਾਤ (ਰਚਨਾ) ਨੂੰ ਰੌਸ਼ਨ ਕਰਦਾ ਹੈ, ਪਰ ਇਲਮੁਲ ਇਲਮ ਖ਼ੁਦ ਇਸ ਜਿਸਮ ਤੇ ਰੂਹ ਨੂੰ ਨੂਰਾਨੀ ਕਰਦਾ ਹੈ। ਸਾਇੰਸ ਦ੍ਰਿਸ਼ਟਮਾਨ ਦਾ ਗਿਆਨ ਹੈ। ਇਹਨਾਂ ਦੇ ਕਾਨੂੰਨ ਨੂੰ ਜਾਣ ਕੇ ਅਸੀਂ ਉਸ ਪੁਰ ਹਕੂਮਤ ਕਰ ਸਕਦੇ ਹਾਂ, ਪਰ ਅਸੀਂ ਆਪਣੇ ਆਪ ਵੱਲੋਂ ਸੁਤੇ ਰਹਿੰਦੇ ਹਾਂ। ਜਦ ਤੀਕ ਕਿ ਅਸੀਂ ਇਲਮੁਲ ਇਲਮ ਦਾ, ਜੋ ਸੀਨੇ ਦਾ ਭੇਦ ਹੈ, ਸਬਕ ਨਹੀਂ ਪੜ੍ਹਦੇ। ਜੇਕਰ ਸਾਡੀ ਅੱਖ ਵਿਚ ਦੇਖਣ ਵਾਲੀ ਤਾਕਤ ਨਾ ਹੋਵੇ ਤਾਂ ਹਜ਼ਾਰਾਂ ਸੂਰਜ ਤੇ ਚੰਦ ਚੜ੍ਹੇ ਹੋਣ ਨਾਲ ਸਾਡੇ ਲਈ ਘੋਰ ਅੰਧੇਰਾ ਹੈ। ਜਦ ਤੀਕ ਅਸੀਂ ਆਪਣੇ ਆਪ ਨੂੰ ਨਹੀਂ ਜਾਣਦੇ, ਸਭ ਕੁਝ ਜਾਣ ਕੇ ਵੀ ਹਕੀਕਤ ਵਿਚ ਅਸੀਂ ਕੁਝ ਨਹੀਂ ਜਾਣਦੇ। ਇਹ ਬਾਹਰਲਾ ਇਲਮ ਸਾਡੀ ਸਮਝ ਬੂਝ ਵਧਾਣ ਦਾ ਕਾਰਨ ਤਾਂ ਬਣਦਾ ਹੈ, ਪਰ ਸਾਡੀ ਅਸਲੀ ਜ਼ਿੰਦਗੀ ਤੇ ਉਸ ਦੇ ਆਦਰਸ਼ ਦੀ ਪ੍ਰਾਪਤੀ ਨਹੀਂ ਕਰਾ ਸਕਦਾ। ਬੂਅਲੀ ਕਲੰਦਰ ਸਾਹਿਬ ਫੁਰਮਾਂਦੇ ਹਨ ਕਿ ਜੋ ਕੁਛ ਦ੍ਰਿਸ਼ਟਮਾਨ ਦੀ ਬਾਬਤ ਅਸੀਂ ਜਾਣਦੇ ਹਾਂ, ਇਹ ਸਭ ਮੂਰਖਤਾ ਹੈ ਤੇ ਜੋ ਕੁਛ ਦ੍ਰਿਸ਼ਟਮਾਨ ਅਸੀਂ ਦੇਖ ਰਹੇ ਹਾਂ ਇਹ ਸਭ ਹੈਰਾਨੀ ਹੈ।

آنچہ میدانی ہمہ نادانی است   وآنچہ مے بینی ہمہ حیرانی است (بوعلی شاہ قلندر)

ਇਲਮਿ ਸੀਨਾ ਦੇ ਆਮਲਾਂ ਦੀ ਨਜ਼ਰ ਵਿਚ ਇਲਮਿ ਸਫ਼ੀਨਾ ਵਾਲੇ ਮੂਰਖ ਹੁੰਦੇ ਹਨ, ਉਹਨਾਂ ਦੀ ਦੇਖਣ ਵਾਲੀ ਅੱਖ ਫ਼ਨਾਹ ਤੋਂ ਪਰੇ ਨਹੀਂ ਦੇਖ ਸਕਦੀ।

بہ نزدِ عاملانِ عملِ باطن فہم   عالمانِ علمِ ظاہری جاہل (سوامی جی)

ਸਾਇੰਸ ਪਦਾਰਥਾਂ ਦਾ ਆਪੋ ਵਿਚ ਸੰਬੰਧ ਦਸਦੀ ਹੈ, ਪਰ ਇਹਨਾਂ ਪਦਾਰਥਾਂ ਦੇ ਬਨਾਣ ਵਾਲੀ ਹਸਤੀ ਤੋਂ ਬਿਲਕੁਲ ਬੇਖ਼ਬਰ ਹੈ। ਕੇਵਲ 'ਜਾਨਣਾ' ਸਾਡੀ ਜ਼ਿੰਦਗੀ ਨੂੰ

ਰੌਸ਼ਨ ਨਹੀਂ ਕਰ ਸਕਦਾ, 'ਜਾਨਣ' ਨੂੰ ਜਾਨਣ ਤੇ ਉਸ ਦੇ ਆਧਾਰ ਦੇਣ ਵਾਲੀ ਮਾਲਕ ਪਰਿ ਪੂਰਨ ਦੀ ਜੋ ਹਸਤੀ ਹੈ ਉਸ ਨੂੰ ਜਾਨਣਾ 'ਗਿਆਨ' ਹੈ (ਦੇਖੋ ਗਿਆਨ ਦਾ ਪ੍ਰਕਰਣ), ਜਿਸ ਕਰਕੇ ਜੀਵ ਦੀ ਕਲਿਆਨ ਹੈ। ਸੰਤਾਂ ਨੇ ਗ੍ਰੰਥਾਂ ਪੋਥੀਆਂ ਦੇ ਵਿਚਾਰ ਨੂੰ ਗਿਆਨ ਨਹੀਂ ਕਿਹਾ।

ਸੰਤਾਂ ਦਾ ਮਤ ਸੀਨੇ ਦਾ ਇਲਮ ਹੈ, ਇਹ ਸਫ਼ੀਨੇ ਭਾਵ ਕਿਤਾਬੀ ਇਲਮ ਨਹੀਂ। ਇਹ ਇਲਮ ਪੀੜ੍ਹੀਓ ਪੀੜ੍ਹੀ ਗੁਰੂ ਸਿੱਖ ਦੀ ਪ੍ਰਨਾਲੀ ਵਿਚ ਸੀਨੇ ਬਸੀਨੇ ਚਲਾ ਆਂਵਦਾ ਹੈ। ਇਸਨੂੰ ਪਰਾ ਵਿੱਦਿਆ ਕਹਿੰਦੇ ਹਨ ਜੋ ਕਿਸੀ ਬਾਹਰਲੀ ਵਿਦਿਆ ਦੀ ਮੁਹਤਾਜ ਨਹੀਂ, ਇਹ ਕੁਦਰਤੀ ਹੈ। ਇਸ ਵਿਚ ਸ਼ਕ ਨਹੀਂ ਕਿ ਕਿਸੀ ਕਿਸੀ ਨੇ ਇਸ ਇਲਮ ਨੂੰ ਲਿਖਣ ਵਿਚ ਲਿਆਣ ਦਾ ਜਤਨ ਕੀਤਾ ਹੈ, ਪਰ ਉਹ ਜਤਨ ਹਮੇਸ਼ਾਂ ਅਧੂਰਾ ਹੀ ਰਿਹਾ ਕਿਉਂ ਜੋ ਉਹ ਹਾਲਤ ਬਿਆਨ ਵਿਚ ਨਹੀਂ ਆ ਸਕਦੀ ਤੇ ਅਸਥੂਲ ਦੁਨੀਆਂ ਵਿਚ ਉਸ ਦਾ ਕੋਈ ਨਮੂਨਾ ਨਹੀਂ, ਸੰਤਾਂ ਦਾ ਉਪਦੇਸ਼ ਹਮੇਸ਼ਾ ਇਹੋ ਰਿਹਾ ਕਿ ਕਰਨੀ ਕਰੋ ਤੇ ਗੱਲਾਂ ਬਾਤਾਂ, ਬਹਿਸ ਮੁਬਾਹਸੇ ਤੇ ਬੁੱਧੀ ਦੀਆਂ ਚਤਰਾਈਆਂ ਤੋਂ ਦੂਰ ਰਹੋ। ਇਹਨਾਂ ਦੋ ਇਲਮਾਂ ਵਿਚ ਇਹ ਫ਼ਰਕ ਹੈ ਕਿ ਇਕ ਤਾਂ ਜ਼ਬਾਨੀ ਜਮਾਂ ਖ਼ਰਚ ਪੁਰ ਜ਼ੋਰ ਨਹੀਂ ਦੇਂਦਾ, ਉਹ ਸਾਰਾ ਜ਼ੋਰ ਕਰਨੀ ਪੁਰ ਦੇਂਦਾ ਹੈ ਤੇ ਜ਼ਿੰਦਾ ਜਾਂ ਨਕਦ ਧਰਮ ਦੀ ਤਾਕੀਦ ਕਰਦਾ ਹੈ। ਦੂਸਰਾ ਕੇਵਲ ਕਿਤਾਬੀ ਹੈ, ਜੋ ਕੋਈ ਧਰਮ ਨਹੀਂ, ਕਿਉਂ ਜੋ ਕਿਤਨੇ ਵੀ ਆਲਮ ਫ਼ਾਜ਼ਲ ਹੋ ਜਾਓ ਤੁਹਾਡੀ ਜ਼ਿੰਦਗੀ ਪਲਟਾ ਨਹੀਂ ਖਾਂਦੀ। ਜਿਸ ਕਿਸੀ ਨੂੰ ਰੂਹਾਨੀ ਲਾਭ ਹੋਇਆ ਹੈ ਉਹ ਕੇਵਲ ਕਮਾਈ ਕਰਨ ਤੇ ਸਾਧਨ ਸੰਪੰਨ ਹੋਣ ਕਰਕੇ ਹੀ ਹੋਇਆ ਹੈ :

ਯਹ ਕਰਨੀ ਕਾ ਭੇਦ ਹੈ, ਨਾਹੀ ਬੁੱਧਿ ਬਿਚਾਰ॥
ਕਥਨੀ ਤਜ ਕਰਨੀ ਕਰੋ, ਤੌ ਕੁਛ ਪਾਵੋ ਸਾਰ॥ (ਕਬੀਰ ਸਾਹਿਬ)

ਮੁੰਡਕ ਉਪਨਿਸ਼ਦ ਵਿਚ ਲਿਖਿਆ ਹੈ ਕਿ ਸ਼ੌਨਕ ਨਾਮੀ ਇਕ ਗ੍ਰਿਹਸਥੀ ਭਾਰਦ੍ਵਾਜ ਰਿਸ਼ੀ ਦੇ ਪਾਸ ਆਇਆ ਤੇ ਪੁਛਣ ਲੱਗਾ "ਮਹਾਰਾਜ ! ਉਹ ਕੀ ਹੈ ਜਿਸ ਦੇ ਜਾਨਣ ਕਰ ਕੇ ਇਹ ਸਭ ਕੁਛ ਜਾਣਿਆ ਹੋਇਆ ਹੋ ਜਾਂਦਾ ਹੈ।" ਰਿਸ਼ੀ ਨੇ ਉੱਤਰ ਦਿਤਾ ਕਿ "ਬ੍ਰਹਮ ਦੇ ਜਾਨਣ ਵਾਲੇ ਇਹ ਦੱਸਦੇ ਹਨ ਕਿ ਦੋ ਪ੍ਰਕਾਰ ਦੀਆਂ ਵਿੱਦਿਆ ਹਨ, ਇਕ 'ਪਰਾ' ਤੇ ਦੂਸਰੀ 'ਅਪਰਾ'। ਅਪਰਾ ਵਿੱਦਿਆ ਅੰਦਰ ਰਿਗ ਵੇਦ, ਯਜੁਰ ਵੇਦ, ਸਾਮ ਵੇਦ, ਅਥਰਵ ਵੇਦ, ਸ਼ਿਕਸ਼ਾ, ਕਲਪ, ਵਿਆਕਰਣ, ਨਿਰੁਕਤ, ਛੰਦ, ਤੇ ਜੋਤਿਸ਼ ਸ਼ਾਮਲ ਹਨ। ਇਹਨਾਂ ਤੋਂ ਬ੍ਰਹਮ ਦਰਸ਼ਨ ਪ੍ਰਾਪਤ ਨਹੀਂ ਹੁੰਦਾ। ਪਰਾ ਵਿੱਦਿਆ ਉਹ ਹੈ, ਜਿਸ ਨਾਲ ਅਬਿਨਾਸੀ ਅਖਸ਼ਰ ਬ੍ਰਹਮ (ਦੇਖੋ ਅਖਸ਼ਰ ਦਾ ਪ੍ਰਕਰਣ) ਪਾਇਆ ਜਾਂਦਾ ਹੈ, ਜੋ ਕਮਾਈ ਦੀ ਚੀਜ਼ ਹੈ। ਵੇਦ, ਸ਼ਾਸਤ੍ਰ, ਪੁਰਾਣ ਤੇ ਹੋਰ ਹੋਰ ਗ੍ਰੰਥ ਸਭ ਅਪਰਾ ਵਿੱਦਿਆ ਹਨ। ਇਹ ਕਿਤਾਬੀ ਇਲਮ ਹੈ, ਜੋ ਇਲਮ ਸਫ਼ੀਨਾ ਕਿਹਾ ਜਾਂਦਾ ਹੈ। ਸੰਤਾਂ ਦਾ ਮਤ ਸੀਨੇ ਦਾ ਇਲਮ ਹੈ, ਜੋ ਆਤਮਕ ਹੈ ਤੇ ਪਰਾ ਵਿੱਦਿਆ ਅਖਵਾਂਦਾ ਹੈ।

## ਇਲਮ ਸਫ਼ੀਨਾ (ਅਪਰਾ ਵਿੱਦਿਆ) ਤੇ ਉਸ ਦੀ ਹੈਸੀਅਤ

ਗ੍ਰੰਥਾਂ ਪੋਥੀਆਂ ਵਿਚ ਮਹਾਤ੍ਮਾਵਾਂ ਦੇ ਰੂਹਾਨੀ ਮੰਡਲਾਂ ਦੇ ਸਫ਼ਰ ਦੇ ਹਾਲਾਤ ਤੇ ਉਹਨਾਂ ਦੇ ਜ਼ਾਤੀ ਮੁਸ਼ਾਹਦਿਆਂ ਦੀ ਸ਼ਹਾਦਤ ਦਾ ਜ਼ਿਕਰ ਹੈ, ਜੋ ਉਹਨਾਂ ਨੂੰ ਨਸੀਬ ਹੋਏ

ਅਤੇ ਜੋ ਸਾਡੀ ਹਦਾਇਤ ਲਈ ਉਹਨਾਂ ਨੇ ਕਾਗਜ਼ਾਂ ਵਿਚ ਲਿਆਂਦੇ। ਸਾਡੇ ਦਿਲ ਵਿਚ ਉਹਨਾਂ ਦੀ ਇਜ਼ਤ ਹੈ। ਸਾਨੂੰ ਉਹ ਪੜ੍ਹ ਕੇ ਕਿਸੀ ਹਦ ਤੀਕ ਪਰਮਾਰਥ ਦਾ ਸ਼ੌਕ ਤੇ ਮਾਲਕ ਦੇ ਮਿਲਣ ਦਾ ਚਾਉ ਉਪਜਦਾ ਹੈ। ਕਿਤਾਬਾਂ ਦਾ ਮੰਤਵ ਕੇਵਲ ਇਤਨਾ ਹੀ ਹੈ ਕਿ ਉਹ ਸਾਡੇ ਦਿਲ ਦੀ ਕਿਤਾਬ ਖੋਲ੍ਹਣ ਦੀ ਖ਼ਾਹਿਸ਼ ਪੈਦਾ ਕਰਨ। ਇਹਨਾਂ ਦੇ ਜ਼ਰੀਏ ਅਸੀਂ ਪਿਛਲੇ ਮਹਾਤਮਾਵਾਂ ਦੇ ਪਰਮਾਰਥ ਦੀ ਬਾਬਤ ਜੋ ਖ਼ਿਆਲਾਤ ਸਨ ਜਾਣਦੇ ਹਾਂ ਤੇ ਉਹਨਾਂ ਤੇ ਤਜਰਬਿਆਂ ਤੋਂ ਲਾਭ ਉਠਾ ਕੇ ਤੇ ਕਿਸੀ ਮੌਜੂਦਾ ਮਹਾਤਮਾ ਤੋਂ ਰਾਹ ਲੈ ਕੇ ਉਹਨਾਂ ਦੇ ਤਜਰਬਿਆਂ ਨੂੰ ਆਪਣੇ ਜ਼ਾਤੀ ਅਨੁਭਵ ਵਿਚ ਲਿਆਵਣ ਦਾ ਜਤਨ ਕਰਦੇ ਹਾਂ।

ਇਹਨਾਂ ਬਾਣੀਆਂ ਵਿਚੋਂ ਉਹ ਅਤੀ ਉੱਤਮ ਹਨ, ਜੋ ਮਾਲਕ ਪੂਰਨ ਮਹਾਤਮਾਂ ਦੇ ਮੁਖੋਂ ਕਢਾਂਦਾ ਹੈ। ਉਹਨਾਂ ਦਾ ਕਿਹਾ ਹੋਇਆ ਮਾਲਕ ਦਾ ਕਿਹਾ ਹੋਇਆ ਹੁੰਦਾ ਹੈ, ਭਾਵੇਂ ਜ਼ਾਹਿਰ ਵਿਚ ਉਹ ਇਨਸਾਨੀ ਗਲੇ ਵਿਚੋਂ ਨਿਕਲਦਾ ਮਲੂਮ ਹੁੰਦਾ ਹੈ। ਉਹ ਮਨ ਬੁਧੀ ਦੇ ਘਾਟ ਪੁਰ ਨਹੀਂ ਕਹਿੰਦੇ।

گفتۂ او گفتۂ اللہ بود     گرچہ از حلقوم عبداللہ بود (مولانا رُوم)

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

(ਤਿਲੰਗ ਮ: 1, 722)

ਇਹ ਅਨੁਭਵੀ ਬਚਨ ਪਰਮਾਰਥ ਦੇ ਖੋਜੀਆਂ ਲਈ ਹੀਰਿਆਂ ਜਵਾਹਿਰਾਂ ਤੋਂ ਵਧ ਕੀਮਤ ਰਖਦੇ ਹਨ। ਇਹਨਾਂ ਤੋਂ ਛੁਟ ਬਾਕੀ ਸਭ ਬਾਣੀਆਂ ਕਚੀਆਂ ਹਨ (ਦੇਖੋ ਬਾਣੀ ਦਾ ਪ੍ਰਕਰਣ)।

ਇਹ ਸਾਨੂੰ ਕੇਵਲ ਆਪਣੇ ਅੰਦਰ ਜਾਣ ਤੇ ਆਪਣੇ ਆਪ ਨੂੰ ਤੇ ਮਾਲਕ ਨੂੰ ਪਛਾਨਣ ਦਾ ਉਪਾਉ ਦਸਦੀਆਂ ਹਨ, ਪਰ ਸਾਨੂੰ ਅੰਦਰ ਨਹੀਂ ਲੈ ਜਾ ਸਕਦੀਆਂ ਤੇ ਨਾ ਹੀ ਸਾਡੀ ਸੁਰਤੀ ਨੂੰ ਮਾਲਕ ਪਰਿਪੂਰਨ ਨਾਲ ਜੋੜ ਸਕਦੀਆਂ ਹਨ। ਦੁਨੀਆਂ ਇਹਨਾਂ ਦੇ ਕਿਤਾਬੀ ਗਿਆਨ (Bookish Knowledge) ਨਾਲ ਉਲਝੀ ਰਹਿੰਦੀ ਹੈ ਤੇ ਇਹਨਾਂ ਦੀ ਕੇਵਲ ਟੇਕ ਬੰਨ੍ਹ ਕੇ ਹੀ ਉਹਨਾਂ ਵਿਚ ਜੀਵ ਬੱਧਾ ਰਹਿੰਦਾ ਹੈ। ਛੁਟਣ ਦਾ ਕੋਈ ਉਪਾਵ ਨਹੀਂ ਬਣਦਾ ਜਦ ਤੀਕ ਕੋਈ ਪੂਰਨ ਮਹਾਤਮਾ ਨਹੀਂ ਮਿਲਦਾ।

ਤਬ ਤੇ ਜੀਵ ਭਇਆ ਸੰਸਾਰੀ॥ ਛੂਟੇ ਨ ਗ੍ਰੰਥੀ ਨਾ ਹੋਇ ਸੁਖਾਰੀ॥
ਸ਼੍ਰੁਤਿ ਪੁਰਾਣ ਸਬ ਕਹਿਓ ਉਪਾਇ॥ ਛੂਟੇ ਨ ਅਧਿਕ ਅਧਿਕ ਉਰਝਾਇ॥

(ਤੁਲਸੀ ਰਾਮਾਇਣ)

ਇਨਸਾਨ ਸਭ ਤੋਂ ਪੁਰਾਣਾ ਹੈ। ਸਭ ਧਰਮ ਪੁਸਤਕਾਂ ਤੇ ਸਭ ਮਜ਼੍ਹਬ ਪਿਛੋਂ ਬਣੇ। ਇਹ ਕਈ ਆਏ ਤੇ ਕਈ ਗਏ, ਪਰ ਇਨਸਾਨ ਇਹਨਾਂ ਤੋਂ ਪਹਿਲੇ ਸੀ। ਸਭ ਮਜ਼੍ਹਬ ਇਨਸਾਨ ਲਈ ਹਨ, ਇਨਸਾਨ ਮਜ਼੍ਹਬਾਂ ਲਈ ਨਹੀਂ। ਸਭ ਗ੍ਰੰਥ ਪੋਥੀਆਂ ਇਨਸਾਨ ਦੇ ਅੰਦਰੋਂ ਆਈਆਂ ਹਨ ਪਰ ਅਸਲੀ ਭੇਦ ਆਦਮੀ ਦੇ ਅੰਦਰ ਹੈ। ਕਿਤਾਬਾਂ ਦੇ ਅੰਦਰ ਉਸ ਭੇਦ ਦਾ ਕੇਵਲ ਜ਼ਿਕਰ ਹੈ, ਉਹ ਭੇਦ ਨਹੀਂ। ਜਦ ਤੀਕ ਕਿਸੀ ਮਹਾਤਮਾ ਪਾਸੋਂ ਰਾਹ ਲੈ

ਕੇ ਅਸੀਂ ਆਪਣੇ ਅੰਦਰ ਨਹੀਂ ਵੜਦੇ, ਉਹਨਾਂ ਭੇਦਾਂ ਨੂੰ ਨਹੀਂ ਪਾ ਸਕਦੇ (ਦੇਖੋ ਨਾਮ ਤੇ ਸ਼ਬਦ ਦੇ ਪ੍ਰਕਰਣ)।

ਇਨਸਾਨ ਆਪਣੇ ਆਪ ਗ੍ਰੰਥਾਂ ਪੋਥੀਆਂ ਨੂੰ ਪੜ੍ਹਦਾ ਹੈ ਤੇ ਤਤ ਦੀਆਂ ਗੱਲਾਂ ਦੀ ਵਿਆਖਿਆ ਭੀ ਕਰਦਾ ਹੈ, ਪਰ ਤਤ ਤੋਂ ਵਾਂਝਾ ਰਹਿ ਜਾਂਦਾ ਹੈ :

ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ॥ ਵਾਦੁ ਵਖਾਣਹਿ ਤਤੁ ਨ ਜਾਣਾ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ॥

(ਮਾਰੂ ਮ: 1, 1032)

ਇਨਸਾਨ ਚੇਤਨ ਹੈ ਪਰ ਕਿਤਾਬਾਂ ਚੇਤਨ ਨਹੀਂ। ਇਨਸਾਨ ਨੂੰ ਗਿਆਨ ਹੈ ਤੇ ਇਸ ਗੱਲ ਦਾ ਉਸ ਨੂੰ ਇਲਮ ਹੈ ਕਿ ਉਸਨੂੰ ਗਿਆਨ ਹੈ, ਪਰ ਉਹ ਇਸ ਗੱਲ ਨੂੰ ਨਹੀਂ ਜਾਣਦੀਆਂ ਕਿ ਉਹ ਨਹੀਂ ਜਾਣਦੀਆਂ। ਇਨਸਾਨ ਅੱਗੇ ਪਿਛੇ ਦੀ ਸੋਚ ਸਕਦਾ ਹੈ; ਪਰ ਉਹ ਨਹੀਂ ਸੋਚ ਸਕਦੀਆਂ।

ਜਦ ਤੀਕ ਸਾਨੂੰ ਆਪਣੇ ਅੰਦਰ ਦੀ ਖ਼ਬਰ ਨਹੀਂ ਹੁੰਦੀ, ਅਸੀਂ ਬਿਲਕੁਲ ਅਵਿਦਿਆ ਵਿਚ ਰਹਿੰਦੇ ਹਾਂ। ਕਿਤਾਬੀ ਇਲਮ ਸਿਰ ਦਾ ਭਾਰ ਹੋ ਜਾਂਦਾ ਹੈ, ਕਿਉਂ ਜੋ ਸਾਡੀ ਮਨ ਬੁੱਧੀ ਦੇ ਫੈਲਾਉ ਦਾ ਕਾਰਣ ਹੁੰਦਾ ਹੈ ਕੇਵਲ ਉਹੀ ਇਲਮ ਜਿਸ ਤੋਂ ਸਾਨੂੰ ਆਪਣੀ ਅਸਲੀਅਤ ਦੀ ਵਾਕਫ਼ੀ ਹੋਵੇ, ਸਾਡੀ ਤਸੱਲੀ ਦਾ ਕਾਰਨ ਹੋ ਸਕਦਾ ਹੈ। ਜਿਸ ਦੇ ਦਿਲ ਦੀ ਕਿਤਾਬ ਖੁਲ੍ਹ ਗਈ ਉਸ ਨੂੰ ਕਿਸੀ ਕਿਤਾਬ ਦੀ ਲੋੜ ਨਹੀਂ ਰਹਿੰਦੀ। ਜੋ ਦਿਲ ਮਾਲਕ ਦੀ ਯਾਦ ਵਿਚ ਫੁੱਲਾਂ ਦੀ ਤਰ੍ਹਾਂ ਖਿੜ ਕੇ ਮਹਿਕ ਜਾਂਦਾ ਹੈ, ਉਸ ਨੂੰ ਬਾਹਰ ਦੀਆਂ ਕਿਤਾਬਾਂ ਦੀ ਲੋੜ ਨਹੀਂ ਰਹਿੰਦੀ।

صد کتاب و صد ورق در نار کن   دل بیادِ حق چوں گلزار کن

ਉਪਨਿਸ਼ਦ ਵਿਚ ਦੱਸਿਆ ਹੈ ਕਿ ਆਤਮਾ ਦਾ ਗਿਆਨ ਨਾ ਵੇਦਾਂ, ਗ੍ਰੰਥਾਂ, ਪੋਥੀਆਂ ਦੇ ਪੜ੍ਹਨ ਤੋਂ ਪ੍ਰਾਪਤ ਹੁੰਦਾ ਹੈ ਤੇ ਨਾ ਉਹਨਾਂ ਦੇ ਬਹੁਤੇ ਸਰਵਣ ਕਰਨ ਨਾਲ, ਕਿਉਂਕਿ ਆਤਮਾ ਦਾ ਗਿਆਨ ਮਨ ਤੇ ਵਿੱਦਿਆ ਦੇ ਦੁਆਰਾ ਨਹੀਂ ਹੋ ਸਕਦਾ। ਇਹ ਕਹਿਣ ਤੇ ਸੁਣਨ ਦਾ ਵਿਸ਼ੈ ਨਹੀਂ, ਇਹ ਕੇਵਲ ਅਨੁਭਵ ਦਾ ਮਜ਼ਮੂਨ ਹੈ।

ਰਿਗ ਵੇਦ ਦੇ ਪਹਿਲੇ ਮੰਡਲ ਦੇ 164 ਸੂਤਰ ਦੇ 39 ਮੰਤਰ ਵਿਚ ਅਤੇ ਸ਼੍ਵੇਤਾਸ਼੍ਵਤਰ ਉਪਨਿਸ਼ਦ ਦੇ ਚੌਥੇ ਧਿਆਇ ਦੇ ਅਠਵੇਂ ਸ਼ਲੋਕ ਵਿਚ ਦਸਿਆ ਹੈ ਕਿ "ਜੋ ਇਨਸਾਨ ਉਸ ਅਬਿਨਾਸ਼ੀ ਪਰਮ ਆਕਾਸ਼ (ਪਰਮਾਤਮਾ) ਨੂੰ ਨਹੀਂ ਜਾਣਦਾ, ਜੋ ਰਿਚਾਵਾਂ (ਵੇਦਾਂ) ਦਾ ਤਾਤਪਰਜ ਹੈ, ਅਤੇ ਜਿਸ ਵਿਚ ਸਭ ਦੇਵਤਾ ਇਸਥਿਤ ਹੈਨ, ਉਹ ਵੇਦਾਂ ਨੂੰ ਕੀ ਕਰੇਗਾ। ਜੋ ਉਸ ਨੂੰ ਜਾਣਦੇ ਹੈਨ, ਉਹ ਸ਼ਾਂਤੀ ਨਾਲ ਰਹਿੰਦੇ ਹਨ।"

ਭਾਵੇਂ ਇਨਸਾਨ ਚਾਰੇ ਵੇਦ. ਅਠਾਰਾਂ ਪੁਰਾਣ, ਨੌਂ ਵਿਆਕਰਣ, ਛੇ ਸ਼ਾਸਤਰ ਵੀ ਪੜ੍ਹ ਲਵੇ, ਇਹਨਾਂ ਉਕਤੀਆਂ ਜੁਗਤੀਆਂ ਵਿਚ ਲਗ ਕੇ ਹਕੀਕਤ ਨੂੰ ਗਵਾ ਲੈਂਦਾ ਹੈ। ਜਦ ਤੀਕ ਸਾਡੀ ਸੁਰਤ ਮਾਲਕ ਪਰਿਪੂਰਨ (ਸ਼ਬਦ) ਨੂੰ ਨਹੀਂ ਚੀਨਦੀ, ਸਾਡੀ ਗਤੀ ਚੰਡੂਲ ਪੰਛੀ ਦੀ ਨਿਆਈਂ ਹੈ, ਜੋ ਕੋਈ ਬੋਲੀ ਵੀ ਸੁਣੇ, ਉਸ ਦੀ ਨਕਲ ਕਰ ਲੈਂਦਾ ਹੈ :

ਚਾਰ ਅਠਾਰਾਂ ਨੌਂ ਪੜ੍ਹੇ ਖਟ ਪੜ੍ਹ ਖੋਇਆ ਮੂਲ॥
ਸੁਰਤ ਸ਼ਬਦ ਚੀਨੇ ਬਿਨਾਂ ਜਿਉਂ ਪੰਛੀ ਚੰਡੂਲ॥ (ਤੁਲਸੀ ਸਾਹਿਬ)

ਇਲਮੀਅਤ ਦੀ ਕਾਂਟ ਛਾਂਟ ਖ਼ੁਸ਼ਕ ਬੁਧੀ ਦਾ ਫੈਲਾਉ ਹੈ ਤੇ ਸਿਰ ਪੁਰ ਅਜ਼ਾਬਾਂ ਦੀ ਭਰੀ ਹੈ। ਇਹਨਾਂ ਲੰਮੇ ਚੌੜੇ ਹਿਸਾਬਾਂ ਨੂੰ ਛੱਡ ਕੇ ਹਕੀਕਤ ਦੇ ਨੁਕਤੇ ਨੂੰ ਪਕੜੋ, ਜਿਸ ਨਾਲ ਜੀਵ ਦੀ ਕਲਿਆਨ ਹੁੰਦੀ ਹੈ :

ਕਿਉਂ ਪੜ੍ਹਨਾ ਏਂ ਗੱਡ ਕਿਤਾਬਾਂ ਦੀ॥ ਸਿਰ ਚਾਈਆ ਭਰੀ ਅਜ਼ਾਬਾਂ ਦੀ॥
ਪੜ੍ਹ ਨੁਕਤਾ ਛੋੜ ਹਿਸਾਬਾਂ ਨੂੰ॥ ਕਰ ਦੂਰ ਕੁਫ਼ਰ ਦਿਆਂ ਬਾਬਾਂ ਨੂੰ॥
(ਬੁਲ੍ਹੇਸ਼ਾਹ)

ਗੁਰਬਾਣੀ ਕਹਿੰਦੀ ਹੈ ਕਿ ਪੜ੍ਹਨ ਲਿਖਣ ਤੇ ਵਿਚਾਰਨ ਨੂੰ ਭਾਵੇਂ ਗੱਡਾਂ ਦੀਆਂ ਗੱਡਾਂ ਕਿਤਾਬਾਂ ਉਮਰਾਂ ਪਰਯੰਤ, ਸਾਲਹਾ ਸਾਲ, ਸਵਾਸਾਂ ਤੀਕ ਪੜ੍ਹਦਾ ਰਹੇ। ਕੇਵਲ ਇਕੋ ਗਲ (ਮਾਲਕ ਦਾ ਚੀਨਣਾ) ਲੇਖੇ ਪੈਣ ਵਾਲੀ ਹੈ। ਬਾਕੀ ਸਭ ਕੁਛ ਬਿਅਰਥ ਹੈ। ਇਹਨਾਂ ਕਰ ਕੇ ਕਾਮ, ਕ੍ਰੋਧ ਆਦਿ ਤੋਂ ਛੁਟਕਾਰਾ ਨਹੀਂ ਹੁੰਦਾ :

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥
(ਆਸਾ ਵਾਰ ਮ: 1, 467)

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰ ਬੁਧਿ ਬਾਧੇ॥
(ਸੋਰਠਿ ਮ: 5, 641)

ਹਾਫਜ਼ ਸਾਹਿਬ ਤਾਂ ਇਥੋਂ ਤੀਕ ਫ਼ਰਮਾਂਦੇ ਹਨ ਕਿ ਜਦ ਤੀਕ ਤੂੰ ਇਲਮਾਂ ਤੇ ਬੁੱਧੀ ਦੇ ਫੈਲਾਉ ਵਿਚ ਫਸਿਆ ਰਹੇਂਗਾ, ਤੂੰ ਹਕੀਕਤ ਤੋਂ ਨਾਵਾਕਫ਼ ਰਹੇਂਗਾ। ਤੈਨੂੰ ਇਕੋ ਨੁਕਤਾ ਦੱਸਦਾ ਹਾਂ ਕਿ ਤੂੰ ਆਪਣੇ ਆਪ ਤੋਂ ਗੁਜ਼ਰ ਤਾਂ ਜੋ ਤੂੰ ਛੁਟ ਸਕੇਂ :

تا فضل و علم بینی بے معرفت نشینی یک نکتہ ات بگویم خود را مبیں کہ رستی (حافظ)

ਕਿਸੀ ਮਾਮਲੇ ਨੂੰ ਗਹੁ ਨਾਲ ਵਿਚਾਰਨ ਦੇ ਮਗਰੋਂ ਉਸ ਦੀ ਪ੍ਰਾਪਤੀ ਲਈ ਤਨੋਂ ਮਨੋਂ ਲਗ ਜਾਓ। ਉਪਨਿਸ਼ਦ ਵਿਚ ਕਥਨ ਹੈ ਕਿ ਮਨ ਖੜਾ ਹੋਵੇ, ਬੁਧੀ ਵੀ ਇਸਥਿਤ ਹੋਵੇ ਤਾਂ ਆਤਮਾ ਦਾ ਸਾਖਸ਼ਾਤਕਾਰ ਹੁੰਦਾ ਹੈ। ਇਲਮ ਦਿਲ ਵਾਲਿਆਂ ਦੇ ਗਲ ਵਿਚ. ਇਕ ਕੀਮਤੀ ਹਾਰ ਹੈ, ਪਰ ਤਨ ਦੇ ਪੁਜਾਰੀਆਂ ਦੇ ਸਿਰ ਤੇ ਭਾਰ ਹੈ :

علم ہائے اہلِ دِل حمالِ شاں علم ہائے اہلِ تن احمالِ شاں (مولانا روم)

ਬ੍ਰਿਹਦਾਰਣਯਕ ਉਪਨਿਸ਼ਦ ਵਿਚ ਲਿਖਿਆ ਹੈ 'ਜੋ ਲੋਕ ਅਵਿੱਦਿਆ ਦਾ ਸੇਵਨ ਕਰਦੇ ਹਨ ਉਹ ਘੋਰ ਅੰਧਕਾਰ ਵਿਚ ਹਨ। ਪਰ ਜੋ ਵਿੱਦਿਆ ਵਿਚ ਰਤੇ ਪਏ ਹਨ, ਉਹ ਉਹਨਾਂ ਤੋਂ ਵਧ ਕੇ ਅੰਧਕਾਰ ਵਿਚ ਹਨ।'

ਇਸ ਕਰ ਕੇ ਸੰਤ ਜਨ ਹਮੇਸ਼ ਅਮਲੀ ਜ਼ਿੰਦਗੀ ਪਰ ਸਭ ਤੋਂ ਵੱਧ ਜ਼ੋਰ ਦਿੰਦੇ ਹਨ। ਉਹਨਾਂ ਦੇ ਨਜ਼ਦੀਕ ਕੇਵਲ ਵਾਚਕ ਜਾਂ ਚੁੰਚ ਗਿਆਨ ਦੀ ਕੋਈ ਕੀਮਤ ਨਹੀਂ। ਸੁਣੀਆਂ ਸੁਣਾਈਆਂ ਜਾਂ ਕਿਤਾਬੀ ਗਿਆਨ ਦੀਆਂ ਗੱਲਾਂ, ਫ਼ਜ਼ੂਲ ਬੈਹਸ ਜਾਂ ਧੂਆਂ ਧਾਰ ਲੈਕਚਰ ਬਾਜ਼ੀ ਵਿਚ ਲਗੇ ਰਹਿਣ ਨਾਲ ਪਰਮਾਰਥ ਦੀ ਚਾਹ ਨਹੀਂ ਉਠਦੀ, ਪੜ੍ਹਨਾ ਜਾਂ ਲੈਕਚਰ ਦੇਣਾ ਆਦਿ ਕੇਵਲ ਮਠਿਆਈਆਂ ਦੀਆਂ ਗੱਲਾਂ ਹੀ ਗੱਲਾਂ ਕਰਨੀਆਂ ਹਨ, ਮਿਠਾਈ ਦਾ ਖਾਣਾ ਕੁਛ ਹੋਰ ਗੱਲ ਹੈ। ਜੇਕਰ ਕੋਈ ਆਦਮੀ ਸੌ ਸਾਲ ਤਕ ਵੀ 'ਹਲਵਾ, ਹਲਵਾ' ਆਖਦਾ ਰਹੇ ਜਾਂ ਉਸ ਦੇ ਮਸਾਲੇ ਖੰਡ, ਘਿਓ ਤੇ ਰਵਾ ਆਦਿਕ ਪਦਾਰਥਾਂ ਦੀ ਮਿਲਾਵਟ ਉੱਪਰ ਵਿਚਾਰ ਕਰਦਾ ਰਹੇ ਤਾਂ ਉਸਨੂੰ ਨਾ ਹਲਵੇ ਦਾ ਸੁਆਦ ਹੀ ਆਂਵਦਾ ਹੈ ਤੇ ਨਾ ਹੀ ਕਦੇ ਉਸ ਦਾ ਪੇਟ ਹੀ ਭਰਦਾ ਹੈ ।

حلوہ حلوہ گر بگوئی صدہا سال    از گفتن حلوہ نہ باشد شیریں کام

ਭਾਈ ਗੁਰਦਾਸ ਜੀ ਵੀ ਇਸ ਪਰਥਾਇ ਫ਼ਰਮਾਂਦੇ ਹਨ :

ਖਾਂਡ ਖਾਂਡ ਕਹਿ ਜਿਹਬਾ ਨ ਸਵਾਦ ਮੀਠੋ ਆਵੈ,
ਅਗਨਿ ਅਗਨਿ ਕਹਿ ਕਹੂ ਸੀਤ ਨਾ ਬਿਨਾਸ ਹੈ॥
ਬੈਦ ਬੈਦ ਕਹਿ ਰੋਗ ਮਿਟਤ ਨ ਕਾਹੂੰ ਕੋ,
ਦ੍ਰਬ ਦ੍ਰਬ ਕਹਿ ਕੋਊ ਦ੍ਰਬੈ ਨ ਬਿਲਾਸ ਹੈ॥
ਚੰਦਨ ਚੰਦਨ ਕਹਿ ਹੋਤ ਨਾ ਸੁਬਾਸ ਬਾਸ,
ਚੰਦ ਚੰਦ ਕਹਿ ਉਜੀਆਰੋ ਨ ਪ੍ਰਕਾਸ਼ ਹੈ॥
ਤੈਸੋ ਗਿਆਨ ਗੋਸਟ ਕਹਤ ਨ ਰਹਿਤ ਪਾਵੈ,
ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ॥ (ਕਬਿਤ ਸਵੱਯੇ, 437)

## ਸੰਤਾਂ ਦੀ ਸਿੱਖਿਆ ਦੇ ਤਿੰਨ ਬੁਨਿਆਦੀ ਅਸੂਲ

**ਪਰਮਾਰਥ ਦੀ ਪ੍ਰਾਪਤੀ ਵਿਚ ਤਿੰਨ ਚੀਜ਼ਾਂ—ਸਤਿਸੰਗ, ਸਤਿਗੁਰ ਤੇ ਸਤਿਨਾਮ ਜਾਂ ਸ਼ਬਦ—ਦੀ ਜ਼ਰੂਰਤ ਹੈ।**

### *(1) ਸਤਿਸੰਗ*

'ਸਤਿ' ਦੇ ਅਰਥ ਹਨ 'ਜ਼ਿੰਦਾ' ਤੇ ਸੰਗ ਦੇ ਅਰਥ ਹਨ 'ਜੁੜਨਾ' ਅਰਥਾਤ ਜ਼ਿੰਦਗੀ ਵਾਲੇ ਪੁਰਸ਼ ਦੀ ਸੁਹਬਤ ਜਾਂ ਸੰਗਤ ਦਾ ਨਾਮ ਹੀ ਸਤਿਸੰਗ ਹੈ। ਸਤਿਗੁਰ ਦੇ ਅੰਦਰ ਸਤਿ ਪ੍ਰਗਟ ਹੈ, ਉਸ ਦੀ ਸੰਗਤ ਦਾ ਨਾਮ ਹੀ ਸਤਿਸੰਗ ਹੈ। ਜਿਥੇ ਉਹ ਸਤਿ ਦਾ ਉਪਦੇਸ਼ ਦੇਂਦਾ ਹੈ, ਉਥੇ ਜਾ ਕੇ ਆਤਮਕ ਰੰਗ ਚੜ੍ਹਦਾ ਹੈ। ਜੇਕਰ ਪਾਣੀ ਦੇ ਸਰੋਵਰ ਤੇ ਬੈਠ ਕੇ ਠੰਡਕ ਤੇ ਅੱਗ ਦੇ ਪਾਸ ਬੈਠ ਕੇ ਗਰਮੀ ਆਂਵਦੀ ਹੈ, ਤਾਂ ਰੂਹਾਨੀ ਬਾਦਸ਼ਾਹਾਂ ਦੇ

ਪਾਸ ਬੈਠ ਕੇ ਉਹਨਾਂ ਦਾ ਰੰਗ ਕਿਉਂ ਨਹੀਂ ਚੜ੍ਹੇਗਾ ? (ਦੇਖੋ ਸਤਿਸੰਗ ਦਾ ਪ੍ਰਕਰਣ ਦੂਜਾ ਭਾਗ)। ਮਾਲਕ ਦੇ ਰਹਿਣ ਦਾ ਅਸਲੀ ਅਸਥਾਨ ਉਹ ਹੈ, ਜਿਥੇ ਉਸ ਦੇ ਪਿਆਰੇ ਭਗਤ ਰਹਿੰਦੇ ਹਨ :

ਮਨ ਮੇਰਾ ਪੰਛੀ ਭਇਆ ਚੜ੍ਹ ਕਰ ਉੜ੍ਹਾ ਅਕਾਸ।
ਸੁਰਗ ਲੋਕ ਖਾਲੀ ਪੜਾ ਸਾਹਿਬ ਸੰਤਨ ਪਾਸ॥ (ਕਬੀਰ)

ਮਿਲਿ ਸਤ ਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥ (ਮਾਝ ਮ : 4, 94)

ਸਤਿਸੰਗ ਵਿਚ ਕੇਵਲ ਨਾਮ ਦਾ ਹੀ ਉਪਦੇਸ਼ ਹੁੰਦਾ ਹੈ :

ਸਤ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥ (ਸਿਰੀ ਰਾਗੁ ਮ : 1, 72)

ਸਤਿਸੰਗ ਦੋ ਪ੍ਰਕਾਰ ਦਾ ਹੈ, ਬਾਹਰਲਾ ਤੇ ਅੰਦਰਲਾ। ਬਾਹਰਲਾ ਸਤਿਸੰਗ ਸਤਿਗੁਰ ਦੀ ਸੁਹਬਤ ਦਾ ਨਾਮ ਹੈ :

ਸਤਿਗੁਰ ਬਾਝਹੁ ਸੰਗਤਿ ਨ ਹੋਈ॥ (ਮਾਰੂ ਮ: 3, 1068)
ਸਾਧੂ ਬਿਨੁ ਨਾਹੀ ਦਰਵਾਰ॥ (ਗੌਂਡ ਕਬੀਰ, 872)

ਤੇ ਸੁਰਤ ਦਾ ਸ਼ਬਦ ਜਾਂ ਨਾਮ ਨਾਲ ਲੱਗਣਾ ਅੰਦਰਲਾ ਸਤਿਸੰਗ ਹੈ।

## *(2.) ਸਤਿਗੁਰ*

ਸੰਤ, ਸਤਿਗੁਰ ਮਾਲਕ ਦਾ ਨਰ ਰੂਪ ਅਉਤਾਰ ਹੈ ਜਿਸਦੇ ਅੰਦਰ ਸਤਿ ਪ੍ਰਗਟ ਹੈ ਤੇ ਜੋ ਸਤਿ ਨਾਲ ਅਭੇਦ ਹੈ। ਸਤਿ ਉਸ ਦੇ ਅੰਦਰ ਰਵਿ ਰਿਹਾ ਹੈ, ਹਾਂ! ਉਹ ਮਾਲਕ ਵਿਚ ਜੀ ਉਠਿਆ ਹੈ। ਉਹ ਪਵਿੱਤਰ ਹਸਤੀ ਹੈ, ਜਿਸ ਵਿੱਚ ਸੱਚ ਦੇਹਧਾਰੀ ਹੈ। ਗਿਆਨ ਦਾ ਪੁੰਜ ਤੇ ਭਗਤੀ ਦਾ ਸੋਮਾ ਹੈ। ਉਹ ਜੀਵਾਂ ਨੂੰ ਸੱਚੇ ਰਸਤੇ ਦਾ ਪਾਹਰੂ ਬਣਾ ਕੇ ਧੁਰ ਧਾਮ ਤੀਕ ਪਹੁੰਚਾਣ ਦੀ ਸਮਰਥਾ ਰਖਦਾ ਹੈ। ਉਹ ਇਨਸਾਨ ਰੱਬ (God man) ਹੈ। ਗ੍ਰੰਥ ਪੋਥੀਆਂ ਸਾਨੂੰ 'ਸਤਿ' ਦੀ ਛੋਹ ਨਹੀਂ ਦੇ ਸਕਦੀਆਂ। ਆਤਮ ਵਿੱਦਿਆ ਸਿਖਾਈ ਨਹੀਂ ਜਾ ਸਕਦੀ, ਪਰ ਛੋਹ ਦੀ ਤਰ੍ਹਾਂ ਪਕੜੀ ਜਾ ਸਕਦੀ ਹੈ Spirituality cannot be taught but caught। ਜੀਂਵਦਾ ਕੌਣ ਹੈ? ਗੁਰਬਾਣੀ ਦੱਸਦੀ ਹੈ, ਕੇਵਲ ਉਹ ਜਿਸ ਦੇ ਅੰਦਰ ਮਾਲਕ ਵੱਸ ਗਿਆ ਹੈ :

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥
(ਮਾਝ ਵਾਰ ਮ: 1, 142)

ਉਹ ਰੱਬ + ਇਨਸਾਨ (God man) ਹੈ। ਉਹ ਰੱਬ ਦੇ ਬੋਲਣ ਦੀ ਜਗ੍ਹਾ (mouthpiece) ਹੈ। ਉਸ ਦਾ ਬੋਲਿਆ ਰੱਬ ਦਾ ਬੋਲਿਆ ਹੁੰਦਾ ਹੈ :

ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ (ਗਉੜੀ ਸੁਖਮਨੀ ਮ: 5, 263)

ਭਾਵੇਂ ਦਿੱਸਣ ਵਿਚ ਉਹ ਇਨਸਾਨੀ ਗਲੇ ਵਿਚੋਂ ਨਿਕਲਿਆ ਮਲੂਮ ਹੁੰਦਾ ਹੈ :

گفتۂ او گفتۂ اللہ بود گرچہ از حلقوم عبداللہ بود

ਉਸਦੇ ਨਿਰੇ ਉਪਦੇਸ਼ ਤੋਂ ਹੀ ਲੋਕਾਂ ਨੂੰ ਰੂਹਾਨੀ ਫ਼ਾਇਦਾ ਨਹੀਂ ਪਹੁੰਚਦਾ, ਸਗੋਂ ਉਸਦੀ ਹਾਜ਼ਰੀ ਜ਼ਿੰਦਗੀ ਦੇਣ ਵਾਲੀ, ਜਾਨ ਨੂੰ ਉਭਾਰ੍ਹਨ ਵਾਲੀ ਤੇ ਆਤਮ ਰੰਗ ਬਖ਼ਸ਼ਣ

ਵਾਲੀ ਹੁੰਦੀ ਹੈ। ਉਸ ਦੀ ਸੰਗਤ ਵਿਚ ਰਹਿਣਾ ਰੂਹਾਨੀ ਖਮੀਰ ਨੂੰ ਪਾਣਾ ਹੈ। ਉਸ ਦੀ ਖ਼ੁਸ਼ੀ ਤਨ ਮਨ ਤੇ ਰੂਹ ਨੂੰ ਖਿੜਾਣ ਵਾਲੀ ਹੁੰਦੀ ਹੈ। ਉਹ ਸਾਡੇ ਅੰਦਰ ਰੂਹਾਨੀ ਜਜ਼ਬੇ ਆਪਣੀ ਇਕ ਨਜ਼ਰ, ਛੋਹ, ਬਚਨ ਦੇ ਉਚਾਰਨ ਜਾਂ ਤਵੱਜੋ ਨਾਲ ਪੈਦਾ ਕਰ ਸਕਦਾ ਹੈ। ਉਹ ਸਿੱਖ ਨੂੰ ਜੀਅ ਦਾਨ ਦੀ ਦੌਲਤ ਨਕਦੋ ਨਕਦੀ ਦੇ ਸਕਦਾ ਹੈ। ਉਹ ਜ਼ਿੰਦਗੀ ਦੀ ਰੋਟੀ ਤੇ ਪਾਣੀ ਹੈ, I am the bread of life (Christ) ਜਿਸਨੂੰ ਸਿੱਖ ਖਾ ਤੇ ਪੀ ਕੇ ਰੱਜਦਾ ਤੇ ਤ੍ਰਿਪਤ ਹੁੰਦਾ ਹੈ। ਪਰ ਇਹ ਖ਼ੁਰਾਕ ਕੋਈ ਭੁਖਾ ਪਿਆਸਾ ਹੀ ਲੈ ਸਕਦਾ ਹੈ। ਉਹ ਆਤਮ ਗਿਆਨ ਦਾ ਸਰ (ਸੋਮਾ) ਹੈ, ਜਿਸ ਤੋਂ ਸਿੱਖ ਆਪੋ ਆਪਣੇ ਬਣਦੇ ਜਾਂ ਭਾਂਡੇ ਦੀ ਸਮਾਈ (Receptivity) ਦੇ ਅਨੁਸਾਰ ਰੰਗ ਲੈ ਸਕਦੇ ਹਨ।

ਗੁਰੂ ਆਦਰਸ਼ ਹੈ। ਉਹ ਜਿਸਮ ਰਖਦਾ ਹੈ, ਜਿਸ ਪੋਲ ਤੇ ਰੱਬ ਬੈਠ ਕੇ ਆਪਣਾ ਕੰਮ ਕਰਦਾ ਹੈ (ਜ਼ਿਆਦਾ ਵਿਸਥਾਰ ਲਈ ਦੇਖੋ ਗੁਰੂ ਦਾ ਪ੍ਰਕਰਣ)। ਗੁਰੂ ਪੂਰਾ ਹੋਵੇ ਤਾਂ ਹੀ ਪਰਮਾਰਥੀ ਦਾ ਕੰਮ ਬਣਦਾ ਹੈ। ਅੰਧਲੇ ਜਾਂ ਅਧੂਰੇ ਗੁਰੂ ਤੋਂ ਪਰਮਾਰਥ ਦੀ ਪ੍ਰਾਪਤੀ ਨਹੀਂ ਹੁੰਦੀ (ਦੇਖੋ ਪੂਰੇ ਗੁਰੂ ਤੇ ਡਿੰਭੀ ਗੁਰੂ ਦਾ ਪ੍ਰਕਰਣ)।

ਜਾਂਕਾ ਗੁਰੂ ਹੈ ਆਂਧਰਾ, ਚੇਲਾ ਕਹਾ ਕਰਾਇ॥
ਅੰਧੇ ਅੰਧਾ ਠੇਲਿਆ, ਦੋਵਉ ਕੂਪ ਪਰਾਇ॥ (ਕਬੀਰ)

ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ।
(ਸਿਰੀ ਰਾਗੁ ਮ: 1, 58)

## *(3) ਸਤਿਨਾਮ*

ਸੱਚੇ ਮਾਲਕ ਦਾ ਨਾਮ ਹੈ, ਜੋ ਖੰਡਾਂ ਬ੍ਰਹਮੰਡਾਂ ਨੂੰ ਲਈ ਖੜਾ ਹੈ ਤੇ ਹਰੇਕ ਦੇ ਅੰਦਰ ਧੁਨਕਾਰਾਂ ਦੇ ਰਿਹਾ ਹੈ (ਦੇਖੋ ਨਾਮ ਦਾ ਪ੍ਰਕਰਣ)। ਉਹ ਧੁਨਆਤਮਕ ਨਾਮ ਹੈ, ਜਿਸ ਦੀ ਧੁਨ ਘਟ ਘਟ ਵਿਚ ਹੋ ਰਹੀ ਹੈ, ਜੋ ਮਾਲਕ ਨਾਲ ਮਿਲਾਣ ਦੀ ਡੋਰੀ ਹੈ। ਕਬੀਰ ਸਾਹਿਬ ਫ਼ੁਰਮਾਂਦੇ ਹਨ ਕਿ —"ਰਾਮ ਨਾਮ ਨਿਜ ਸਾਰ ਹੈ, ਉਸ ਤੋਂ ਛੁਟ ਸਭ ਫ਼ਨਾਹ ਹੈ। ਇਸ ਲਈ ਉਸ ਰਾਮ ਦਾ ਸਿਮਰਨ ਕਰੋ। ਕਾਲ ਸਿਰ ਪੁਰ ਹੈ, ਪਤਾ ਨਹੀਂ ਕਿਸ ਵੇਲੇ ਆ ਪਕੜੇ॥" ਇਸ ਰਾਮ ਤੋਂ ਮਰਾਦ ਉਹਨਾਂ ਦੀ 'ਰਾਮ ਅਉਤਾਰ' ਤੋਂ ਨਹੀਂ। ਉਸ ਨਾਮ ਰੂਪੀ ਰਾਮ ਤੋਂ ਹੈ ਜੋ ਸਭ ਦੇ ਅੰਦਰ ਆਪਣੇ ਆਪ ਹੋ ਰਿਹਾ ਹੈ, ਜਿਸ ਨੂੰ ਕੋਈ ਵਿਰਲਾ ਇਨਸਾਨ ਹੀ ਜਾਣਦਾ ਹੈ। ਜਿਸ ਦੇ ਲਈ ਹੋਠਾਂ, ਤਾਲੂ ਤੇ ਜੀਭ ਦੇ ਹਿਲਾਣ ਦੀ ਲੋੜ ਨਹੀਂ, ਇਹ ਗੁਪਤ ਤੇ ਅੰਤਰੀਵ (Subjective) ਹੈ:

ਰਾਮ ਨਾਮ ਹੈ ਨਿਜ ਸਾਰ॥ ਅਵਰ ਸਭ ਝੂਠ ਸਕਲ ਸੰਸਾਰ॥
ਸਿਮਰਨ ਕਰਹੁ ਸੋ ਰਾਮ ਕੋ, ਕਾਲ ਗਹੇ ਹੈ ਕੇਸ॥
ਨਾ ਜਾਨੂੰ ਕਬ ਮਾਰਸੀ, ਕਿਆ ਪਰ ਕਿਆ ਪਰਦੇਸ॥ (ਕਬੀਰ)

ਸੋ ਜਾਨੇ ਜੇਹੀ ਮੈਂ ਹੀ ਜਨਾਊਂ॥ ਬਾਂਹਿ ਪਕੜ ਲੈਕੇ ਲੈ ਆਊਂ॥
ਸਹਜ ਜਾਪ ਧੁਨਿ ਆਪੇ ਹੋਈ॥ ਸੰਧੀ ਬੂਝੇ ਬਿਰਲਾ ਕੋਈ॥
ਰਗ ਰਗ ਬੋਲੇ ਰਾਮ ਜੀ ਰੋਮ ਰੋਮ ਰਾਕਾਰ॥
ਸਹਜੇ ਧੁਨਿ ਲਾਗੀ ਰਹੇ ਸੋਈ ਸਿਮਰਨ ਸਾਰ॥

ਓਠ[1], ਕੰਠ, ਹਾਲੇ[2] ਨਹੀ, ਜੀਭਾ ਨਹੀਂ ਉਚਾਰ ॥
ਗੁਪਤ ਬਸਤੁ ਕੋ ਸੋ ਲਖੇ, ਸੋਈ ਹੰਸ ਹਮਾਰ ॥ (ਕਬੀਰ)

ਰਮਤ ਰਾਮ ਜਨਮ ਮਰਣੁ ਨਿਵਾਰੈ ॥ ਉਚਰਤ ਰਾਮ ਭੈ ਪਾਰਿ ਉਤਾਰੈ ॥
(ਗੋਂਡ ਮ: 5, 865)

## ਸੰਤਾਂ ਦੀ ਸਿੱਖਿਆ ਤੇ ਤਿੰਨ ਸਾਧਨ

ਇਨਸਾਨ ਤਿੰਨਾਂ ਚੀਜ਼ਾਂ ਦਾ ਮੇਲ ਹੈ। ਪਹਿਲਾ ਅਸਥੂਲ ਮਾਦਾ ਜਿਸ ਦਾ ਜਿਸਮ ਬਣਿਆ ਹੈ, ਦੂਸਰਾ ਸੂਖਮ ਮਾਦਾ ਜਿਸ ਤੋਂ ਮਨ ਦੀ ਬਨਾਵਟ ਬਣੀ ਹੈ, ਤੀਸਰੀ ਰੂਹ ਜੋ ਇਨਸਾਨ ਦੀ ਜਾਨ ਹੈ ਤੇ ਜਿਸਮ ਤੇ ਮਨ ਦੋਹਾਂ ਦਾ ਆਧਾਰ ਹੈ। ਪਹਿਲੀਆਂ ਦੋਵੇਂ ਚੀਜ਼ਾਂ ਨਾਸ਼ ਹੋ ਜਾਣ ਵਾਲੀਆਂ ਹਨ ਤੇ ਤੀਸਰੀ ਅਮਰ ਵਸਤੂ ਹੈ ਜੋ ਫ਼ਨਾਹ ਦੀਆਂ ਹੱਦਾਂ ਤੋਂ ਪਰੇ ਹੈ। ਜਿਸ ਤਰ੍ਹਾਂ ਜਿਸਮ ਨੂੰ ਜਾਨ ਦੇਣ ਵਾਲੀ ਆਤਮਾ ਹੈ, ਇਸੀ ਤਰ੍ਹਾਂ ਸਭ ਆਲਮ ਨੂੰ ਸੁਰਜੀਤ ਕਰਨ ਵਾਲਾ ਪਰਮਾਤਮਾ ਹੈ।

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
(ਆਸਾ ਵਾਰ ਮ: 2, 463)

ਆਤਮਾ ਤੇ ਪਰਮਾਤਮਾ ਦਾ ਆਪੋ ਵਿਚ ਅੰਸ਼ਾ ਅੰਸ਼ੀ ਭਾਵ ਹੈ। ਇਨ੍ਹਾਂ ਦੋਹਾਂ ਦਾ ਜੌਹਰ ਇਕੋ ਹੀ ਹੈ। ਇਸ ਲਈ ਜੋ ਬ੍ਰਹਿਮੰਡ ਹੈ, ਉਸ ਦਾ ਨਮੂਨਾ ਹੀ ਪਿੰਡ ਹੈ :

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ (ਧਨਾਸਰੀ ਪੀਪਾ, 695)

ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥
(ਮਾਰੂ ਮ: 1, 1041)

ਮੁਸਲਮਾਨ ਫ਼ਕੀਰ ਵੀ 'ਆਲਮਿ ਸਗੀਰ' ਨੂੰ 'ਆਲਮਿ ਕਬੀਰ' ਦਾ ਨਮੂਨਾ ਕਰ ਕੇ ਬਿਆਨ ਕਰਦੇ ਹਨ।

ਜਿਸਮਾਨੀ, ਦਿਮਾਗ਼ੀ ਤੇ ਰੂਹਾਨੀ ਤੌਰ ਪੁਰ ਪੂਰਨਤਾ ਲਈ ਜਤਨ ਕਰਨਾ ਮਨੁੱਖ ਦਾ ਮੁਖ ਮੰਤਵ ਹੈ। ਇਸ ਲਈ ਕੁਛ ਤਾਂ ਆਪਣੀ ਸ਼ਖ਼ਸੀ ਕਾਬਲੀਅਤ ਤੇ ਕੁਛ ਬਾਹਰਲੀ ਮਦਦ ਤੋਂ ਸਾਨੂੰ ਲਾਭ ਉਠਾਣਾ ਪੈਂਦਾ ਹੈ। ਫਲਦਾਰ ਦਰਖ਼ਤਾਂ ਵੱਲ ਨਜ਼ਰ ਮਾਰੋ, ਉਹ ਆਮ ਤਰੀਕੇ ਨਾਲ ਚਾਰ ਪੰਜ ਸਾਲ ਵਿਚ ਫਲ ਲਿਆਉਂਦੇ ਹਨ, ਸਾਇੰਟੀਫਿਕ ਖ਼ੁਰਾਕ ਦੇਣ ਨਾਲ ਉਹ ਦਰਖ਼ਤ ਦੋ ਤਿੰਨ ਸਾਲਾਂ ਵਿਚ ਫਲ ਲੈ ਆਉਂਦੇ ਹਨ। ਜੇਕਰ ਜੜ੍ਹ ਪਦਾਰਥ ਬਾਹਰਲੀ ਮਦਦ ਤੋਂ ਜਲਦੀ ਫਲ ਲਿਆ ਸਕਦੇ ਹਨ, ਤਾਂ ਇਨਸਾਨ, ਜੋ ਚੇਤਨ ਹੈ, ਕਿਸੀ ਸਮਰਥ ਚੇਤਨ ਪੁਰਸ਼ ਤੋਂ ਮਦਦ ਲੈ ਕੇ ਆਪਣੇ ਆਦਰਸ਼ ਦੇ ਪਾਣ ਵਿਚ ਛੇਤੀ ਕਾਮਯਾਬ ਹੋ ਸਕਦਾ ਹੈ। ਇਸ ਲਈ ਸੰਤ ਜਨ ਜ਼ੋਰ ਦੇਂਦੇ ਹਨ ਕਿ ਕਿਸੀ ਐਸੇ ਰੂਹਾਨੀ ਪੁਰਸ਼ ਦੀ ਸੇਵਾ ਇਖ਼ਤਿਆਰ ਕਰੋ, ਜੋ ਰੂਹਾਨੀ ਜ਼ਿੰਦਗੀ ਦੀ ਕੇਵਲ ਇਲਮੀ ਵਾਕਫ਼ੀਅਤ ਹੀ ਨਾ ਰਖਦਾ ਹੋਵੇ, ਬਲਕਿ ਜਿਸ ਨੇ ਰੂਹਾਨੀ ਜ਼ਿੰਦਗੀ ਪਾ ਕੇ ਆਪਣੀ ਰੂਹ ਦਾ ਮਾਲਕ ਨਾਲ ਵਸਾਲ ਕੀਤਾ ਹੋਵੇ।

ਇਸ ਦੇ ਨਾਲ ਹੀ ਜਿਸਮ ਤੇ ਮਨ ਉਤੇ ਖ਼ੁਰਾਕ, ਜ਼ਿੰਦਗੀ ਦੇ ਸਾਮਾਨ ਤੇ ਇਰਦ

---

1. ਹੋਠ, 2. ਹਿਲਦਾ।

ਗਿਰਦ ਦੇ ਹਾਲਾਤ ਦਾ ਬੜਾ ਭਾਰੀ ਅਸਰ ਪੈਂਦਾ ਹੈ। ਇਸ ਲਈ ਸਾਤਵਿਕ ਖ਼ੁਰਾਕ ਖਾਣ, ਦੁਨੀਆਂ ਦੇ ਸਾਮਾਨਾਂ ਨੂੰ ਕੇਵਲ ਗੁਜ਼ਾਰੇ ਮਾਤਰ ਵਰਤਣ ਤੇ ਤਵੱਜੋ ਨੂੰ ਬੇਜਾ ਫੈਲਾਉ ਵਿਚ ਨਾ ਰੁੜ੍ਹਨ ਦੇਣ ਲਈ ਹਦਾਇਤ ਕੀਤੀ ਜਾਂਦੀ ਹੈ। ਜੋ ਪਰਮਾਰਥੀ ਇਨ੍ਹਾਂ ਸੰਜਮਾਂ ਨੂੰ ਧਾਰਨ ਕਰੇ ਉਸ ਨੂੰ ਅਜੇਹੇ ਸਾਧਨ ਸਿਖਲਾਏ ਜਾਂਦੇ ਹਨ, ਜਿਨ੍ਹਾਂ ਦੇ ਕਰਨ ਨਾਲ ਇਨਸਾਨ ਰੂਹਾਨੀ ਬਣਦਾ ਜਾਂਦਾ ਹੈ। ਇਹ ਸਾਧਨ ਤਿੰਨ ਹਨ :— 1. ਸਿਮਰਨ, 2. ਧਿਆਨ ਤੇ 3. ਧੁਨਿ ਜਾਂ ਸ਼ਬਦ ਅਭਿਆਸ।

ਸਾਡਾ ਮਨ ਬਾਹਰਲੀ ਦੁਨੀਆਂ ਵਿਚ ਦੁਨੀਆਂ ਦੇ ਸਿਮਰਨ ਤੇ ਧਿਆਨ ਵਿਚ ਹੀ ਖਚਤ ਹੋਇਆ ਹੋਇਆ ਹੈ। ਜਦ ਕਦੀ ਮਨ ਨੂੰ ਅੰਤਰਮੁਖ ਕਰਨ ਲਗੀਏ ਤਾਂ ਦੋਸਤਾਂ ਮਿਤਰਾਂ, ਘਰ-ਬਾਰ ਦੀ ਯਾਦ ਤੇ ਉਨ੍ਹਾਂ ਦਾ ਧਿਆਨ ਸਾਡੇ ਸਾਹਮਣੇ ਆ ਕੇ ਵਿਘਨ ਪਾਉਂਦੇ ਹਨ। ਇਨ੍ਹਾਂ ਤੋਂ ਖ਼ਿਆਲ ਨੂੰ ਹਟਾਣ ਲਈ ਤੇ ਮਾਲਕ ਨਾਲ ਜੋੜਨ ਲਈ, ਜਗਿਆਸੂ ਨੂੰ ਮਾਲਕ ਦੇ ਮਨ ਭਾਉਂਦੇ ਨਾਮਾਂ ਦਾ ਸਿਮਰਨ ਤੇ ਰੂਪਾਂ ਦੇ ਧਿਆਨ ਦਾ ਸਾਧਨ ਕਰਨਾ ਪੈਂਦਾ ਹੈ। ਸੰਤ ਜਨ ਰੂਹ ਦੀ ਜ਼ਬਾਨ ਨਾਲ ਸਿਮਰਨ ਤੇ ਰੂਹ ਦੀ ਅੱਖ ਨਾਲ ਧਿਆਨ ਕਰਨਾ ਸਿਖਾਲਦੇ ਹਨ। ਮਾਲਕ ਦੇ ਕਿਹੜੇ ਨਾਮਾਂ ਦਾ ਸਿਮਰਨ ਤੇ ਕਿਹੜਾ ਧਿਆਨ ਕੀਤਾ ਜਾਏ, ਇਸਦੇ ਵਿਸਥਾਰ ਲਈ ਸਿਮਰਨ ਤੇ ਧਿਆਨ ਦੇ ਪ੍ਰਕਰਣ (ਦੇਖੋ ਭਾਗ ਦੂਜਾ) ਗਹੁ ਨਾਲ ਪੜ੍ਹੋ। ਇਨ੍ਹਾਂ ਦੋਹਾਂ ਸਾਧਨਾਂ ਨਾਲ ਮਨ ਕੁਛ ਕੁਛ ਖੜਾ ਹੋਣ ਲੱਗ ਜਾਂਦਾ ਹੈ। ਫਿਰ ਰੂਹ ਦੇ ਕੰਨਾਂ ਨਾਲ ਧੁਨਿ (ਦੇਖੋ ਧੁਨਿ ਦਾ ਪ੍ਰਕਰਣ ਦੂਜਾ ਭਾਗ) ਜਾਂ ਸ਼ਬਦ ਨੂੰ ਸੁਣਨਾ ਪੈਂਦਾ ਹੈ, ਜੋ ਰੂਹਾਨੀ ਆਵਾਜ਼ ਹਰੇਕ ਇਨਸਾਨ ਦੇ ਅੰਦਰ, ਭਾਵੇਂ ਉਹ ਕਿਸੀ ਕੌਮ ਜਾਂ ਮੁਲਕ ਦਾ ਹੋਵੇ, ਹਰ ਵੇਲੇ ਹੋ ਰਹੀ ਹੈ। ਇਸ ਸਾਧਨ ਨਾਲ ਮਨ ਬਿਲਕੁਲ ਖੜਾ ਹੋ ਜਾਂਦਾ ਹੈ। ਰੂਹ ਤੇ ਇਸ ਸ਼ਬਦ ਦੀ ਧਾਰਾ ਇਕੋ ਜਿਨਸ ਦੀਆਂ ਹੋਣ ਕਰ ਕੇ ਇਨ੍ਹਾਂ ਦੀ ਆਪੋ ਵਿਚ ਸਾਂਝ ਹੈ। ਮਾਲਕ ਰੂਪੀ ਦਰਿਆ ਦੀ ਸ਼ਬਦਂ ਧੁਨਿ ਰੂਪੀ ਲਹਿਰ, ਆਤਮਾ ਰੂਪੀ ਕਤਰੇ ਨੂੰ ਆਪਣੇ ਅੰਦਰ ਖਿੱਚ ਪਾ ਕੇ ਲੀਨ ਕਰਦੀ ਹੈ। ਆਤਮਾ ਦੇ ਲਿਵਲੀਨ ਹੋਣ ਕਰਕੇ ਮਨ, ਜੋ ਆਤਮਾ ਤੋਂ ਹੀ ਸੁਰਜੀਤ ਹੁੰਦਾ ਹੈ, ਸਤਿਆ ਨਹੀਂ ਲੈ ਸਕਦਾ, ਇਸ ਲਈ ਉਹ ਬਿਲਕੁਲ ਹੀ ਨਿਸਚਲ ਹੋ ਜਾਂਦਾ ਹੈ, ਇਹ ਤਿੰਨੇ ਜੁਗਤੀਆਂ ਵਿਸਥਾਰ ਨਾਲ ਜਗਿਆਸੂ ਨੂੰ ਸਤਿਗੁਰ ਨਾਮ ਉਪਦੇਸ਼ ਦੇ ਸਮੇਂ ਸਮਝਾ ਦਿੰਦਾ ਹੈ।

ਫੈਲੀ ਹੋਈ ਰੂਹ ਸਿਮਰਨ ਧਿਆਨ ਨਾਲ ਆਪਣੇ ਮੁਕਾਮ ਪੁਰ ਜੋ ਅੱਖਾਂ ਦੇ ਪਿਛੇ ਹੈ, ਸਿਮਟ ਕੇ ਆ ਜਾਂਦੀ ਹੈ, ਫੇਰ ਸ਼ਬਦ ਧੁਨਿ ਦੇ ਆਸਰੇ ਦਰਜੇ ਬਦਰਜੇ ਤਰੱਕੀ ਕਰਦੀ ਹੋਈ ਆਪਣੇ ਨਿਜ ਮੁਕਾਮ ਵਿਚ ਜੋ ਅਸ਼ਬਦ ਹੈ, ਜਿਥੋਂ ਇਹ ਸ਼ਬਦ ਧੁਨਿ ਦਾ ਨਿਕਾਸ ਹੈ, ਜਾ ਸਮਾਂਦੀ ਹੈ ਤੇ ਸੱਚੀ ਮੁਕਤੀ ਪ੍ਰਾਪਤ ਕਰ ਲੈਂਦੀ ਹੈ।

## ਇਸ ਗ੍ਰੰਥ ਦੇ ਲਿਖਣ ਦਾ ਪ੍ਰਯੋਜਨ ਤੇ ਜ਼ਰੂਰਤ

ਇਸ ਗ੍ਰੰਥ ਵਿਚ ਪਰਮਾਰਥ ਦੀਆਂ ਅਟੱਲ ਸਚਾਈਆਂ ਦਾ ਜ਼ਿਕਰ ਹੈ। ਕਿਸੇ ਇਕ ਜਾਂ ਦੂਸਰੇ ਮਜ਼੍ਹਬੀ ਅਸੂਲਾਂ ਦੀ ਬਹਿਸ ਨਹੀਂ। ਉਹਨਾਂ ਵਾਕਿਆਤ ਤੇ ਸਚਾਈਆਂ ਨੂੰ ਰਖਿਆ ਗਿਆ ਹੈ ਜੋ ਸੰਤਾਂ-ਮਹਾਤਮਾਂ ਦੇ ਜ਼ਾਤੀ ਤਜਰਬਿਆਂ ਵਿਚ ਆਈਆਂ ਤੇ ਹੁਣ ਵੀ ਤਜਰਬੇ ਵਿਚ ਆ ਸਕਦੀਆਂ ਹਨ। ਜਿਨ੍ਹਾਂ ਸਿੱਖਾਂ ਨੇ ਉਹਨਾਂ ਦੀ ਸਿੱਖਿਆ ਨੂੰ ਧਾਰਨ

ਕੀਤਾ, ਉਹਨਾਂ ਉਹ ਹੀ ਤਜਰਬੇ ਕੀਤੇ ਹਨ ਤੇ ਉਸੀ ਨਤੀਜੇ ਤੇ ਪਹੁੰਚੇ ਹਨ। ਇਹ ਸੰਤਾਂ ਦੀ ਸਿੱਖਿਆ ਸੋਲਾਂ ਆਨੇ ਠੀਕ ਹੈ। ਇਸ ਦਾ ਤਜਰਬਾ ਇਸੀ ਤਰ੍ਹਾਂ ਹੋ ਸਕਦਾ ਹੈ ਜਿਸ ਤਰ੍ਹਾਂ ਸਾਇੰਸ ਦਾ ਕੋਈ ਤਜਰਬਾ ਕੀਤਾ ਜਾ ਸਕਦਾ ਹੈ। ਇਹ ਸੰਤਾਂ ਦੀ ਇਕ ਐਸੀ ਸਾਇੰਸ ਹੈ ਜਿਹੜੀ ਇਨਸਾਨਾਂ ਨੂੰ ਆਪਣੇ ਮਾਲਕ ਨਾਲ ਜੋੜਦੀ ਹੈ ਤੇ ਲੋਕ ਪਰਲੋਕ ਦੀਆਂ ਮੁਸ਼ਕਲਾਂ ਨੂੰ ਹੱਲ ਕਰਦੀ ਹੈ।

ਇਸ ਗ੍ਰੰਥ ਵਿਚ ਦੁਨੀਆਂ ਦੇ ਇਲਮ ਇਖ਼ਲਾਕ ਜਾਂ ਧਰਮ ਨੀਤਿ (Ethics) ਦਾ ਜ਼ਿਆਦਾ ਜ਼ਿਕਰ ਨਹੀਂ ਕੀਤਾ ਗਿਆ, ਕਿਉਂ ਜੋ ਇਸ ਵਿਸ਼ੇ ਤੇ ਅੱਗੇ ਅਨੇਕਾਂ ਗ੍ਰੰਥ ਲਿਖੇ ਜਾ ਚੁੱਕੇ ਹਨ। ਇਸ ਵਿਚ ਨਿਰੋਲ ਰੂਹ, ਰੱਬ ਤੇ ਰੂਹਾਨੀ ਜ਼ਿੰਦਗੀ ਦਾ ਜ਼ਿਕਰ ਹੈ। ਇਹ ਉਹਨਾਂ ਲੋਕਾਂ ਲਈ ਹੈ, ਜਿਨ੍ਹਾਂ ਨੂੰ ਆਪਣੀ ਰੂਹ ਦੀ ਉੱਨਤੀ ਦਾ ਖ਼ਿਆਲ ਹੈ ਤੇ ਮਾਲਕ ਨੂੰ ਮਿਲਣ ਦੀ ਸੱਚੀ ਤੜਪ ਹੈ। ਰੂਹਾਨੀ ਜ਼ਿੰਦਗੀ ਲਿਖਣ-ਪੜ੍ਹਣ ਦਾ ਮਜ਼ਮੂਨ ਨਹੀਂ, ਇਹ ਜ਼ਾਤੀ ਤਜਰਬੇ ਵਿਚ ਆਉਣ ਵਾਲੀ ਚੀਜ਼ ਹੈ। ਰੱਬ ਦਾ ਜ਼ਾਤੀ ਅਨੁਭਵ ਮਜ਼੍ਹਬਾਂ, ਗ੍ਰੰਥਾਂ ਤੇ ਸ਼ਰੀਅਤਾਂ, ਸਭ ਤੋਂ ਉੱਚੀ ਚੀਜ਼ ਹੈ। ਇਹ ਸਭ ਜਪਾਂ, ਤਪਾਂ, ਪੂਜਾ, ਪਾਠਾਂ ਤੇ ਗਾਉਣ ਬਜਾਉਣ ਦੀ ਜਾਨ ਹੈ ਤੇ ਇਹਨਾਂ ਸਭ ਤੋਂ ਅਲੱਗ ਜ਼ਾਤੀ ਤਜਰਬਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਦਾ ਵੇਰਵਾ ਰਾਗਾਂ ਦੇ ਅਨੁਸਾਰ ਹੈ; ਪਰ ਇਸ ਖ਼ਜ਼ਾਨੇ ਵਿਚੋਂ ਇਕ ਇਕ ਮਜ਼ਮੂਨ (ਇਹ ਕੀ ਹੈ, ਕਿਥੇ ਹੈ, ਕਿਵੇਂ ਪ੍ਰਾਪਤ ਹੁੰਦਾ ਹੈ, ਤੇ ਉਸ ਦੇ ਅਨੇਕਾਂ ਫਲ) ਦਾ ਕਿਸੀ ਇਕ ਥਾਂ ਇਕੱਠਾ ਵਿਚਾਰ ਨਾ ਹੋਣ ਕਰ ਕੇ ਗੁਰਮਤਿ ਦੇ ਸਿਧਾਂਤ ਦੀ ਠੀਕ ਠੀਕ ਸਮਝ ਨਹੀਂ ਸੀ ਆਂਵਦੀ। ਇਹ ਕੰਮ ਤਾਂ ਬੜਾ ਭਾਰੀ ਸੀ, ਪਰ ਉਸ ਦੀ ਡਾਢੀ ਲੋੜ ਸੀ। ਵਾਹਿਗੁਰੂ ਦੀ ਅਪਾਰ ਕਿਰਪਾ ਕਰ ਕੇ ਇਹ ਕੰਮ ਅਰੰਭਿਆ ਗਿਆ ਤੇ ਮੁੱਢ ਬੰਨ੍ਹਕੇ (Spade work) ਆਪ ਦੇ ਅੱਗੇ ਰਖਿਆ ਜਾ ਰਿਹਾ ਹੈ। ਇਹ ਹੋ ਸਕਦਾ ਹੈ ਕਿ ਇਸ ਵਿਚ ਕਈ ਉਕਾਈਆਂ ਤੇ ਊਣਤਾਈਆਂ ਰਹਿ ਗਈਆਂ ਹੋਣ, ਜੋ ਲੋੜ ਅਨੁਸਾਰ ਅਗਲੀ ਐਡੀਸ਼ਨ ਵਿਚ ਠੀਕ ਕਰ ਦਿਤੀਆਂ ਜਾਣਗੀਆਂ।

ਗੁਰੂ ਗ੍ਰੰਥ ਸਾਹਿਬ ਅਨਮੋਲ ਬਚਨਾਂ ਤੇ ਉਪਦੇਸ਼ਾਂ ਦਾ ਅਦਭੁਤ ਸੰਗ੍ਰਹਿ ਹੈ। ਇਸ ਵਿਚ ਸ਼ੁਭ ਦੈਵੀ ਗੁਣਾਂ ਤੇ ਪਰਮਾਰਥ ਦੇ ਭੇਦਾਂ ਦਾ ਜ਼ਿਕਰ ਹੈ, ਜੋ ਗੁਰੂ ਸਾਹਿਬਾਂ ਤੇ ਹੋਰ ਹੋਰ ਮਹਾਂ ਪੁਰਖਾਂ ਨੇ ਅਨੁਭਵ ਕੀਤੇ। ਇਹ ਅਨਮੋਲ ਰਤਨਾਂ ਦਾ ਮਾਨੋਂ ਸਮੁੰਦਰ ਭਰਿਆ ਪਿਆ ਹੈ। ਜੋ ਬਾਣੀ ਨੂੰ (ਦੇਖੋ ਬਾਣੀ ਦਾ ਪ੍ਰਕਰਣ) ਇਸ ਗੁਰਬਾਣੀ ਦੀ ਹਦਾਇਤ ਮੁਜਬ ਲਗਦੇ ਹਨ, ਉਹਨਾਂ ਦੇ ਹਥ ਚੜ੍ਹ ਜਾਂਦਾ ਹੈ :

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ ਹਥਿ ਚੜਿਆ ਰਾਮ॥

(ਆਸਾ ਮ: 4, 442)

ਭਾਈ ਗੁਰਦਾਸ ਜੀ ਫ਼ਰਮਾਂਦੇ ਹਨ ਕਿ ਜਿਸ ਤਰ੍ਹਾਂ ਸਭ ਖਜ਼ਾਨੇ ਨਾਲ ਭਰਪੂਰ ਸਮੁੰਦਰ ਤੋਂ ਹੰਸ ਨੂੰ ਖ਼ੁਰਾਕ ਮਿਲਦੀ ਹੈ, ਇਸੀ ਤਰ੍ਹਾਂ ਗੁਰਬਾਣੀ ਵਿਚ ਸਗਲ ਪਦਾਰਥ ਹਨ। ਜੋ ਕੋਈ ਉਸਨੂੰ ਖੋਜਦਾ ਹੈ ਉਸ ਨੂੰ ਪੂਰਤੀ ਦਾ ਸਾਮਾਨ ਮਿਲਦਾ ਹੈ. :

ਜੈਸੇ ਤੌ ਸਕਲ ਨਿਧਿ ਪੂਰਨ ਸਮੁਦ੍ਰ ਬਿਖੈ, ਹੰਸ ਮਰਜੀਵ ਨਿਸਚੈ ਪ੍ਰਸਾਦ ਪਾਵਈ ॥
ਤੈਸੇ ਗੁਰਬਾਣੀ ਬਿਖੈ ਸਗਲ ਪਦਾਰਥ ਹੈ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥
(ਕਬਿਤ 546)

ਪਰ ਇਸ ਅਨਮੋਲ ਗੁਰਬਾਣੀ ਦੇ ਰਤਨਾਂ ਦਾ ਵੇਰਵਾ ਨਾਮ ਦੀ ਸਾਇੰਸ ਦੇ ਆਮਲ ਤੋਂ ਬਿਨਾਂ ਮਿਲਣਾ ਅਤੀ ਕਠਨ ਹੈ। ਅੱਜ ਤੀਕ ਇਸ ਮਤਲਬ ਦੇ ਸਿਧ ਕਰਨ ਲਈ ਕਈ ਸਜਣਾਂ ਨੇ ਗ੍ਰੰਥ ਲਿਖੇ। ਉਹਨਾਂ ਤੋਂ ਸੰਗਤ ਨੂੰ ਲਾਭ ਪਹੁੰਚਿਆ ਹੈ, ਪਰ ਫਿਰ ਵੀ ਅੱਜ ਕਲ ਸਾਇੰਟੀਫਿਕ ਮਾਈਂਡ (ਸਾਇੰਸ ਦੇ ਅਸੂਲਾਂ ਦੇ ਮੁਤਾਬਕ ਖ਼ਿਆਲ ਕਰਨ ਵਾਲੇ ਮਨ) ਦੇ ਮੁਤਾਬਕ ਨਹੀਂ, ਕਿਉਂ ਜੋ ਉਹਨਾਂ ਵਿਚ ਬਾਣੀ ਦਾ ਖੋਲ੍ਹ ਕੇ ਵੇਰਵਾ (analysis) ਨਹੀਂ ਸੀ ਕੀਤਾ ਗਿਆ, ਇਸ ਗੱਲ ਦੀ ਲੋੜ ਸੀ ਕਿ ਉਹਨਾਂ ਅਨਮੋਲ ਖ਼ਿਆਲਾਂ ਨੂੰ, ਜੋ ਖ਼ਾਸ ਖ਼ਾਸ ਵਿਸ਼ੇ ਪੁਰ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਨ, ਤਰਤੀਬ ਦੇ ਕੇ ਦੁਨੀਆਂ ਅੱਗੇ ਰਖਿਆ ਜਾਏ। ਉਦਾਹਰਣ ਦੇ ਤੌਰ 'ਤੇ, ਸਭ ਕੋਈ ਜਾਣਦਾ ਹੈ ਕਿ ਨਾਮ ਜਪਣਾ ਚੰਗੀ ਗੱਲ ਹੈ, ਪਰ ਇਹ ਸਮਝਣ ਦੀ ਲੋੜ ਹੈ ਕਿ 'ਨਾਮ' ਕੀ ਵਸਤੂ ਹੈ, ਨਾਮ ਦਾ ਜਪਣਾ ਕੀ ਹੈ, ਇਹ ਕਿਸ ਤਰ੍ਹਾਂ ਜਪਿਆ ਜਾਂਦਾ ਹੈ, ਇਹ ਕਿਥੇ ਹੈ, ਇਸ ਦੀ ਪ੍ਰਾਪਤੀ ਕਿਥੋਂ ਹੋ ਸਕਦੀ ਹੈ, ਬਾਹਰਲੇ ਅਨੇਕਾਂ ਨਾਮਾਂ ਦੀ ਹੈਸੀਅਤ ਕੀ ਹੈ, ਇਸ ਨੂੰ ਕਿਉਂ ਜਪਿਆ ਜਾਏ, ਇਸ ਦੇ ਜਪਣ ਦੇ ਕੀ ਕੀ ਫਲ ਹਨ, ਇਤਿਆਦਿ। ਇਸੀ ਤਰ੍ਹਾਂ ਹੋਰ ਹੋਰ ਅਨੇਕਾਂ ਪਦ ਗੁਰਬਾਣੀ ਵਿਚ ਵਰਤੇ ਗਏ ਹਨ, ਯਥਾ—ਸ਼ਬਦ, ਅਨਹਦ ਸ਼ਬਦ, ਪੰਚ ਸ਼ਬਦ, ਬਾਣੀ, ਗੁਰਬਾਣੀ, ਕੀਰਤਨ, ਗਿਆਨ, ਅੰਮ੍ਰਿਤ, ਗੁਰੂ, ਗੁਰਦੇਵ, ਸਤਿਗੁਰ, ਸੁਆਮੀ, ਹਰਿ ਰਾਇ, ਏਕੰਕਾਰ, ਰਾਮਰਾਇ, ਕਾਲ, ਧਰਮ ਰਾਇ, ਇਤਆਦਿਕ। ਲਗਭਗ ਸਵਾ ਸੌ ਵੱਖੋ ਵੱਖ ਵਿਸ਼ਿਆਂ ਪੁਰ ਬਚਨ ਇਕੱਤਰ ਕਰ ਕੇ ਗੁਰਬਾਣੀ ਦੇ ਅਨਮੋਲ ਖ਼ਿਆਲਾਤ ਨੂੰ ਤਰਤੀਬ ਦੇਣ ਦਾ ਜਤਨ ਕੀਤਾ ਗਿਆ ਹੈ। ਹਰੇਕ ਸਿਰਲੇਖ ਤੋਂ ਪਹਿਲਾਂ ਉਸ ਮਜ਼ਮੂਨ ਦਾ ਸਮੁਚਾ ਵਿਚਾਰ ਕਰ ਕੇ ਪ੍ਰਸਤਾਵ (Thesis) ਦਿੱਤਾ ਗਿਆ ਹੈ, ਜਿਸ ਅੰਦਰ ਗੁਰਬਾਣੀ ਦਾ ਗੁੱਝਾ ਭਾਵ ਖੋਲ੍ਹਣ ਦਾ ਜਤਨ ਕੀਤਾ ਗਿਆ ਹੈ। ਨਾਲ ਹੀ ਹੋਰ ਹੋਰ ਮਜ਼ਬਾਂ ਤੇ ਮੁਲਕਾਂ ਦੇ ਮਹਾਤਮਾਂ ਪੁਰਖਾਂ ਦੇ ਉਸ ਦੀ ਬਾਬਤ ਜੋ ਖ਼ਿਆਲਾਤ ਹਨ, ਪ੍ਰੌੜ੍ਹਤਾ ਲਈ ਦਿੱਤੇ ਗਏ ਹਨ, ਇਹ ਦੱਸਣ ਲਈ ਕਿ ਇਹ ਕਿਸੀ ਖ਼ਾਸ ਕੌਮ ਜਾਂ ਮਜ਼ਬ ਦਾ ਵਿਰਸਾ ਨਹੀਂ, ਇਹ ਸਭ ਇਨਸਾਨਾਂ ਦੀ ਸਾਂਝੀ ਜਾਇਦਾਦ ਹੈ ਤੇ ਸਭਨਾਂ ਮਹਾਤਮਾਂ ਜਨਾਂ ਨੂੰ ਮਾਲਕ ਨਾਲ ਜੁੜਨ ਦਾ ਜੋ ਤਜਰਬਾ ਹੋਇਆ ਉਹ ਸਾਂਝਾ ਤੇ ਮਿਲਦਾ ਜੁਲਦਾ (parallel) ਹੈ। ਰੱਬ ਇਕ ਹੈ, ਇਨਸਾਨ ਸਭੋ ਇਕ ਹਨ। ਉਨ੍ਹਾਂ ਦੇ ਇਕੋ ਜਿਹੇ ਹੱਕ ਹਨ। ਉਨ੍ਹਾਂ ਦੇ ਅੰਦਰ ਮਾਲਕ ਨੇ ਇਕੋ ਜਿਹਾ ਮਸਾਲਾ ਰਖਿਆ ਹੈ। ਫਿਰ ਉਸ ਦੇ ਮਿਲਣ ਦਾ ਰਸਤਾ ਵੀ ਇਕੋ ਹੀ ਹੋ ਸਕਦਾ ਹੈ। ਉਹ ਰਸਤਾ ਨਾਮ, ਸ਼ਬਦ, ਬਾਣੀ, ਸੁਰਤੀ, ਕਲਮਾਂ ਜਾਂ Word ਦਾ ਹੈ। ਇਹ ਸੁਰਤ ਸ਼ਬਦ ਯੋਗ ਦਾ ਮਾਰਗ ਹੈ। ਇਹ ਮਾਰਗ ਸਭ ਦੇ ਅੰਦਰ ਗੁਪਤ ਹੈ ਇਸ ਦੀ ਪ੍ਰਾਪਤੀ ਲਈ ਗੁਰਮਤ ਅਤੇ ਪੂਰਨ ਅਭਿਆਸ ਦੀ ਲੋੜ ਹੈ। ਜ਼ਿੰਦਗੀ ਦੀ ਰੋਟੀ ਜਾਂ ਪਾਣੀ ਇਕੋ ਸ਼ਬਦ ਜਾਂ ਨਾਮ ਹੈ, ਜਿਸਦੀ ਪ੍ਰਾਪਤੀ ਕਰ ਕੇ ਸਭ ਭੁੱਖਾਂ ਤੇ ਪਿਆਸਾਂ ਬੁਝ ਸਕਦੀਆਂ ਹਨ। ਇਨ੍ਹਾਂ ਦਾ ਚੰਗੀ ਤਰ੍ਹਾਂ ਖੋਲ੍ਹ ਕੇ ਵੇਰਵਾ ਕੀਤਾ ਗਿਆ ਹੈ। ਇਹ ਪੁਸਤਕ ਗੁਰਮਤ ਵਿਚ ਆਪਣੇ ਢੰਗ ਦੀ ਨਿਰਾਲੀ ਤੇ ਅਨੋਖੀ ਹੈ, ਜੋ

ਸੱਚ ਦੇ ਖੋਜੀਆਂ, ਨਾਮ ਦੇ ਰਸੀਆਂ, ਗੁਣੀਆਂ ਗਿਆਨੀਆਂ ਤੇ ਪ੍ਰਚਾਰਕਾਂ ਲਈ ਬੜੀ ਲਾਭਦਾਇਕ ਹੋਵੇਗੀ।

ਜੋ ਬੁੱਧੀ ਦੇ ਮੈਦਾਨ ਵਿਚ ਆ ਗਏ ਉਹ ਹਰ ਚੀਜ਼ ਦੀ ਬਾਬਤ 'ਇਹ ਕੀ ਹੈ, ਇਹ ਕਿਉਂ ਤੇ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ ?' (Why and wherefore) ਸਮਝਣਾ ਚਾਹੁੰਦੇ ਹਨ। ਉਨ੍ਹਾਂ ਦੇ ਸਮਝਾਣ ਲਈ ਜਤਨ ਹੈ, ਨਹੀਂ ਤਾਂ ਉਹ ਹਕੀਕਤ ਲਾ-ਬਿਆਨ ਹੈ ਤੇ ਅਨੁਭਵ ਹੀ ਹੋ ਸਕਦੀ ਹੈ। ਇਹ ਮਨ ਬੁੱਧੀ ਦਾ ਵਿਸ਼ਾ ਨਹੀਂ ਤੇ ਕਿਸੀ ਹਸਤੀ ਦੀ ਛੋਹ ਤੋਂ ਹੀ, ਜਿਸ ਵਿਚ ਇਹ ਪ੍ਰਗਟ ਹੈ, ਮਿਲ ਸਕਦੀ ਹੈ। ਜੇਕਰ ਇਹ ਦੋ ਅੱਖਰਾਂ ਵਿਚ ਹੀ ਦੱਸਣਾ ਹੋਵੇ ਤਾਂ 'ਗੁਰੂ ਤੇ ਨਾਮ' ਨੂੰ ਪਕੜ ਲਵੋ, ਸਭ ਕੁਛ ਪ੍ਰਾਪਤ ਹੋ ਜਾਵੇਗਾ। ਜੇਕਰ ਇਕ ਗੱਲ ਨਾਲ ਹਕੀਕਤ ਨੂੰ ਸਮਝਣਾ ਚਾਹੋ ਤਾਂ ਕਿਸੀ ਸੱਚੇ ਕਮਾਈ ਵਾਲੇ ਦੇ ਪਾਸ ਜਾਓ ਅਤੇ ਜਿਸ ਰਸਤੇ ਉਹ ਚਲਾਏ, ਚਲ ਪਵੋ। ਪਰ ਜੇਕਰ ਬਹੁਤ ਗੱਲਾਂ ਨਾਲ ਸਮਝਣਾ ਚਾਹੋ ਤਾਂ ਆਲਮ ਬਾ ਅਮਲ ਪਾਸ ਜਾਓ।

ਪੂਰਨ ਮਹਾਤਮਾ ਮਿਲ ਜਾਏ ਤਾਂ ਕਿਸੀ ਗ੍ਰੰਥ ਪੋਥੀ ਦੀ ਲੋੜ ਨਹੀਂ ਰਹਿੰਦੀ। ਉਹ ਇਨਸਾਨੀ ਕਿਤਾਬ ਨੂੰ ਜੋ ਅਸਲੀ ਵੇਦ ਤੇ ਗ੍ਰੰਥ ਹੈ, ਪੜ੍ਹਾਂਵਦਾ ਹੈ, ਜਿਸ ਵਿਚੋਂ ਸਭ ਧਰਮ ਪੁਸਤਕਾਂ ਪ੍ਰਗਟ ਹੋਈਆਂ ਹਨ। ਇਹ ਜਿਸਮ ਸੱਚਾ ਹਰਿਮੰਦਰ (ਦੇਖੋ ਹਰਿਮੰਦਰ ਦਾ ਪ੍ਰਕਰਣ) ਹੈ, ਜਿਸ ਵਿਚ ਮਾਲਕ ਵਸਦਾ ਹੈ। ਜੇਕਰ ਤੁਸਾਂ ਇਸ ਕਾਇਆਂ ਨੂੰ ਖੋਜ ਲਿਆ, ਤੁਸੀਂ ਦੇਹਿਧਾਰੀ ਗਿਆਨ ਧਿਆਨ ਬਣ ਜਾਂਦੇ ਹੋ ਤੇ ਰੱਬ ਨੂੰ ਪਾ ਲੈਂਦੇ ਹੋ ।

## ਇਸ ਗ੍ਰੰਥ ਵਿਚ ਕੀ ਹੈ ?

ਇਹ ਗ੍ਰੰਥ ਬਾਰ ਬਾਰ ਵਿਚਾਰਨ ਯੋਗ ਹੈ। ਇਸ ਦੇ ਦੋ ਭਾਗ ਹਨ। ਪਹਿਲੇ ਭਾਗ ਵਿਚ ਰੱਬ, ਨਾਮ ਤੇ ਗੁਰੂ ਪੁਰ ਵਿਚਾਰ ਹਨ। ਇਨ੍ਹਾਂ ਪ੍ਰਥਾਇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕਤ੍ਰ ਕੀਤੀ ਗਈ ਹੈ ਤੇ ਉਸ ਦਾ ਚੰਗੀ ਤਰ੍ਹਾਂ ਵੇਰਵਾ ਕੀਤਾ ਗਿਆ ਹੈ।

ਕੀ ਸੱਚ ਮੁੱਚ ਕੋਈ ਰੱਬ ਹੈ ? ਉਹ ਦਿਆਲ (positive) ਹੈ ਜਾਂ ਕਾਲ (Negative) ਹੈ ? ਰੱਬ ਕਿਥੇ ਹੈ, ਉਹ ਤਾਕਤ ਇਕ ਹੈ ਜਾਂ ਅਨੇਕ ? ਉਹ ਤਾਕਤ ਚੇਤਨ ਹੈ ਜਾਂ ਜੜ ? ਰੱਬ ਕੀ ਹੈ ਤੇ ਸਾਡਾ ਉਸ ਨਾਲ ਕੀ ਸੰਬੰਧ ਹੈ ? ਰੱਬ ਦੀ ਹੈਸੀਅਤ ਨੂੰ ਸੰਤ ਕਿਵੇਂ ਮੰਨਦੇ ਹਨ ? ਕੀ ਉਸ ਨੂੰ ਅਸੀਂ ਤਜਰਬੇ ਨਾਲ ਜਾਣ ਸਕਦੇ ਹਾਂ ? ਉਹ ਮਾਲਕ, ਸਭ ਦਾ ਸੁਆਮੀ ਕਿਥੇ ਹੈ, ਉਸ ਦਾ ਮੇਲ ਕਿਸ ਤਰ੍ਹਾਂ ਹੁੰਦਾ ਹੈ, ਉਸ ਦੇ ਦਰਸ਼ਨ ਤੇ ਸਿਮਰਨ ਦੇ ਫਲ ਤੇ ਉਸ ਦੇ ਅਨੇਕਾਂ ਗੁਣਾਂ ਦਾ ਵਰਣਨ ਗੁਰਬਾਣੀ ਦੇ ਆਧਾਰ ਪੁਰ ਕੀਤਾ ਗਿਆ ਹੈ।

ਸੰਤਾਂ ਦੀ ਤਾਲੀਮ ਨਾ ਦਵੈਤਵਾਦ ਹੈ ਤੇ ਨਾ ਅਦਵੈਤਵਾਦ। ਸਭ ਕਹਿੰਦੇ ਹਨ ਕਿ ਇਕ ਮਾਲਕ ਹੈ, ਇਸ ਤੋਂ ਪਰੇ ਹੋਰ ਕੀ ਰਹਿ ਜਾਂਦਾ ਹੈ, ਜੋ ਸਾਡਾ ਆਦਰਸ਼ ਹੋ ਸਕਦਾ ਹੈ। ਤੌਹੀਦ ਦਾ ਅਸੂਲ ਸਭ ਤੋਂ ਵੱਡਾ ਹੈ ਤੇ ਕਾਮਲ ਹੈ। ਸੰਤ ਇਸ ਤੋਂ ਇਕ ਕਦਮ ਹੋਰ ਪਰੇ ਜਾਂਦੇ ਹਨ। ਜਿਥੇ ਇਕ ਦਾ ਖ਼ਿਆਲ ਹੈ, ਉਥੇ ਦੋ ਦਾ ਖ਼ਿਆਲ ਛੁਪਿਆ ਰਹਿੰਦਾ ਹੈ। ਇਸ ਲਈ ਬ੍ਰਹਮ (ਵਧਿਆ ਹੋਇਆ) ਇਕ ਹੁੰਦਿਆਂ ਵੀ ਮਾਇਆ ਤੋਂ ਅੱਡ ਨਹੀਂ। ਸੱਚਾ ਮਾਲਕ ਜਾਂ ਸੁਆਮੀ ਨਾ ਇਕ ਹੈ, ਨਾ ਦੋ, ਨਾ ਤਿੰਨ। ਉਹ ਜੋ ਹੈ ਸੋ ਹੈ। ਹੋਰ ਕਿਸੀ ਤਰ੍ਹਾਂ

ਅਸੀਂ ਉਸ ਨੂੰ ਬਿਆਨ ਨਹੀਂ ਕਰ ਸਕਦੇ।

ਏਕ ਕਹੂੰ ਤੋ ਹੈ ਨਹੀਂ, ਦੂਜਾ ਕਹੂੰ ਤੋ ਗਾਰ॥
ਜੈਸਾ ਹੈ ਤੈਸਾ ਰਹੇ, ਕਹੈ ਕਬੀਰ ਵਿਚਾਰ॥

ਅਸੀਂ '1' ਵੀ ਉਸਨੂੰ ਮਿਤ ਕਰ ਕੇ ਵਰਣਨ ਕਰਦੇ ਹਾਂ, ਤਾਂ ਜੋ ਸਮਝਣ ਲਈ ਕੋਈ ਆਸਰਾ ਹੋ ਸਕੇ, ਨਹੀਂ ਤਾਂ ਉਹ ਹਸਤੀ ਅਕਹਿ ਤੇ ਨਿਰਾਲੀ ਹੈ :

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ॥

(ਸੋਰਠਿ ਮ: 5, 612)

ਸੰਤਾਂ ਦੇ ਉਪਦੇਸ਼ ਤਾਂ ਇਸ '1' ਦੇ ਭੇਤ ਨੂੰ ਜਾਣਨ ਲਈ ਹਨ ਜੋ ਬੇਅੰਤ ਹੈ :

ਇਸੁ ਏਕੇ ਕਾ ਜਾਣੈ ਭੇਉ ਆਪੇ ਕਰਤਾ ਆਪੇ ਦੇਉ॥

(ਰਾਮਕਲੀ ਮ: 1, 930)

ਉਹ ਮਾਲਕ ਨਾ ਕਾਲ (Negative) ਤੇ ਨਾ ਅਕਾਲ (Positive) ਹੈ, ਉਹ ਤਾਂ ਕਾਲ ਅਕਾਲ ਦੋਹਾਂ ਦਾ ਖ਼ਸਮ ਹੈ :

ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨੁ॥

(ਮਾਰੂ ਕਬੀਰ, 1104)

ਜੋ ਜਗਤ ਦੇ ਪਰਪੰਚ ਨੂੰ ਵਧਾਣ ਲਈ ਰਚੇ ਗਏ।

ਗੁਰਬਾਣੀ ਤੇ ਹੋਰ ਹੋਰ ਸੰਤਾਂ ਦੀਆਂ ਬਾਣੀਆਂ ਦੇ ਗਹੁ ਨਾਲ ਵਿਚਾਰ ਕਰਨ ਤੋਂ ਸਿੱਧ ਹੁੰਦਾ ਹੈ ਕਿ ਉਹ ਅਕਹਿ ਤੇ ਨਿਰਾਲਾ ਹੈ, ਜੋ ਸੈਭੰ ਜਾਂ ਸੁਯੰਭੂ ਹੈ, ਉਹ ਕੁਛ ਆਪਣੇ ਆਪ ਵਿੱਚ ਹੈ, ਜਿਸਨੂੰ 'ਹੈਰਤ ਹੈਰਤ ਹੈਰਤ ਹੋਈ' ਜਾਂ 'ਵਿਸਮਾਦ' ਕਰਕੇ ਬਿਆਨ ਕੀਤਾ ਗਿਆ ਹੈ। ਉਸਨੂੰ ਸੰਤਾਂ ਨੇ ਸੁਆਮੀ, ਹਰਿ ਰਾਇ, ਆਦਿ ਨਿਰੰਜਨ, ਮਹਾਂ ਦਿਆਲ ਕਿਹਾ ਹੈ। ਉਸ ਤੋਂ ਜਦ ਜ਼ਹੂਰ ਹੋਇਆ ਤਾਂ ਸੁਆਮੀ ਨੇ ਏਕੰਕਾਰ ਹੋ ਕੇ ਦੁਨੀਆਂ ਦਾ ਪਸਾਰਾ ਪਸਾਰਿਆ :

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥

(ਗਉੜੀ ਮ: 5, 296)

ਇਸ ਅਵਸਥਾ ਨੂੰ ਸੰਤਾਂ ਨੇ ਸਤਿਪੁਰਸ਼, ਏਕੰਕਾਰ, ਰਾਮ ਰਾਇ ਜਾਂ ਦਿਆਲ (positive) ਕਰ ਕੇ ਵਰਣਨ ਕੀਤਾ ਹੈ। ਇਸ ਤੋਂ ਅੱਗੇ ਖੰਡਾਂ ਬ੍ਰਹਮੰਡਾਂ ਦਾ ਪਸਾਰਾ ਕਾਲ ਪੁਰਖ (Negative power) ਕਰਕੇ ਹੋਇਆ।

ਇਹਨਾਂ ਹਰਿਰਾਇ ਆਦਿਕ ਨਾਮਾਂ ਦਾ ਵੇਰਵਾ ਇਸ ਤਰ੍ਹਾਂ ਹੈ :

1. ਹਰਿਰਾਇ, ਸੁਆਮੀ। 2. ਰਾਮਰਾਇ, ਏਕੰਕਾਰ। 3. ਧਰਮਰਾਇ, ਕਾਲ।

ਇਹਨਾਂ ਸਿਰਲੇਖਾਂ ਹੇਠ ਇਹਨਾਂ ਨਾਵਾਂ ਤੇ ਗੁਰਬਾਣੀ ਦੇ ਆਧਾਰ ਪੁਰ ਕਾਫ਼ੀ ਰੌਸ਼ਨੀ ਪਾਈ ਗਈ ਹੈ। ਭਾਣਾ ਕਿਸ ਨੂੰ ਆਖਦੇ ਹਨ ਤੇ ਹੁਕਮ ਕੀ ਹੈ ਤੇ ਉਹਨਾਂ ਦਾ ਆਪੋ ਵਿਚ ਸੰਬੰਧ ਦਾ ਨਿਰਣਾ ਕੀਤਾ ਗਿਆ ਹੈ।

ਸੁਆਮੀ ਸ਼ਬਦ ਰੂਪ ਹੈ ਜੋ ਸਾਰੇ ਜਹਾਨਾਂ ਦਾ ਕਰਤਾ ਹੈ ਤੇ ਸਭ ਦੀ ਜਾਨ ਹੈ। ਸ਼ਬਦ

ਕੀ ਹੈ ? ਇਸ ਵਿਚ ਧੁਨੀ (Sound principle) ਹੈ ਇਸ ਦਾ ਵਾਸ ਕਿਥੇ ਹੈ ਤੇ ਕਿਹੜਾ ਟਿਕਾਣਾ ਹੈ ਜਿਥੇ ਇਹ ਸੁਣਾਈ ਦੇਂਦਾ ਹੈ। ਇਸ ਵਿਚ ਪ੍ਰਕਾਸ਼ ਹੈ, ਇਹ ਕਿਵੇਂ ਪ੍ਰਾਪਤ ਹੁੰਦਾ ਹੈ, ਇਹ ਕਿਸ ਨੂੰ ਮਿਲਦਾ ਹੈ, ਇਹ ਅੰਤਰਮੁਖ ਕੀ ਕਰਦਾ ਹੈ, ਸ਼ਬਦ ਦੀ ਕਮਾਈ ਦੇ ਫਲ, ਅਨਹਦ ਸ਼ਬਦ, ਪੰਚ ਸ਼ਬਦ ਕੀ ਹਨ। ਅੰਦਰਲੇ ਤੇ ਬਾਹਰ ਦੇ ਬਾਜੇ ਤੇ ਨਿਰਤਕਾਰੀ ਕੀ ਹਨ। ਇਸੀ ਤਰ੍ਹਾਂ ਨਾਮ ਤੇ ਨਾਮੀ ਦੀ ਜ਼ਰੂਰਤ ਤੇ ਮਾਲਕ ਦੇ ਅਨੇਕਾਂ ਨਾਵਾਂ ਵਿਚ ਕਿਹੜਾ ਨਾਮ ਪੂਰਨ ਕਲਿਆਨਕਾਰੀ ਹੈ। ਨਾਮ ਕੀ ਹੈ ਤੇ ਉਸ ਦੀ ਅਸਲੀਅਤ। ਇਸ ਵਿਚ ਧੁਨਿ ਤੇ ਪ੍ਰਕਾਸ਼ ਹੈ। ਅਸਲੀ ਨਾਮ ਗੁਪਤ ਹੈ। ਇਹ ਮਾਲਕ ਨਾਲ ਮਿਲਾਣ ਦੀ ਡੋਰੀ ਹੈ। ਇਹ ਕਿਥੇ ਹੈ ਤੇ ਕਿਸ ਤਰ੍ਹਾਂ ਮਿਲਦਾ ਹੈ। ਚਾਰੇ ਜੁਗਾਂ ਵਿਚ ਨਾਮ ਕਰ ਕੇ ਹੀ ਉਧਾਰ ਹੈ। ਨਾਮ ਦਾ ਸਾਧਨ ਆਸਾਨ ਹੈ। ਇਸ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ਤੇ ਉਸ ਦੇ ਸੁਣਨ ਤੇ ਮੰਨਣ ਦੇ ਅਨੇਕਾਂ ਫਲਾਂ ਦਾ ਖੋਲ੍ਹ ਕੇ ਵਰਣਨ ਕੀਤਾ ਗਿਆ ਹੈ।

ਹਰਿਨਾਮ, ਰਾਮ ਨਾਮ, ਹਰਿ ਰਸ, ਗੁਰਨਾਮ ਜਾਂ ਗੁਰਮੁਖਿ ਨਾਮ ਦਾ ਵੀ ਵੇਰਵਾ ਖੋਲ੍ਹ ਦਿਤਾ ਗਿਆ ਹੈ। ਅੰਮ੍ਰਿਤ ਕੀ ਹੈ, ਕਿਥੇ ਹੈ, ਕਿਵੇਂ ਤੇ ਕਿਸ ਨੂੰ ਮਿਲ ਸਕਦਾ ਹੈ ? ਗੁਰਬਾਣੀ ਕੀਰਤਨ ਕਿਸ ਨੂੰ ਆਖਦੀ ਹੈ। ਕੀਰਤਨ ਕਿਥੇ ਹੁੰਦਾ ਹੈ, ਕਿਥੋਂ ਮਿਲ ਸਕਦਾ ਹੈ ਤੇ ਉਸ ਦੇ ਫਲਾਂ ਦਾ ਵਰਣਨ ਕੀਤਾ ਗਿਆ ਹੈ। ਬਾਣੀ ਤੇ ਗੁਰਬਾਣੀ ਦੇ ਵਿਸ਼ੇ ਪੁਰ ਗੁਰਬਾਣੀ ਦਾ ਸਮੁਚਾ ਵਿਚਾਰ ਵੀ ਇਸ ਗ੍ਰੰਥ ਵਿਚ ਦਿਤਾ ਗਿਆ ਹੈ ਕਿ ਇਹ ਗੁਰਬਾਣੀ ਇਕ ਹੋਰ ਬਾਣੀ ਵਲ ਇਸ਼ਾਰਾ ਕਰਦੀ ਹੈ ਜੋ ਵੇਦਾਂ ਸ਼ਾਸਤਰਾਂ ਤੇ ਤਿੰਨਾਂ ਲੋਕਾਂ ਦੇ ਬਨਾਣ ਵਾਲੀ ਹੈ ਤੇ ਸਾਰੇ ਜਹਾਨ ਦਾ ਗੁਰੂ ਹੈ। ਉਹ ਨਾਮ ਤੇ ਸ਼ਬਦ ਹੀ ਹੈ ਜੋ ਸਾਰੇ ਜੁਗਾਂ ਵਿਚ ਸਮਾ ਰਹੀ ਹੈ। ਉਸ ਨੂੰ ਗੁਰਮੁਖਿ ਬਾਣੀ, ਅਨਹਦ ਬਾਣੀ, ਰੂੜੀ ਬਾਣੀ, ਅਘੜ ਤੇ ਗੁਪਤੀ ਬਾਣੀ ਕਰ ਕੇ ਕਿਹਾ ਹੈ। ਉਸ ਦੇ ਅਨੇਕਾਂ ਫਲ ਹਨ।

ਗੁਰਮੰਤਰ ਤੇ ਦੀਖਿਆ ਕੀ ਹੈ ਤੇ ਉਸ ਦੀ ਪ੍ਰਾਪਤੀ ਦੀ ਲੋੜ ਉੱਤੇ ਰੋਸ਼ਨੀ ਪਾਈ ਗਈ ਹੈ। ਅੱਖਰ ਤੇ ਗਿਆਨ ਗੁਰਬਾਣੀ ਕਿਸ ਨੂੰ ਆਖਦੀ ਹੈ। ਚਰਨ ਕਮਲਾਂ ਤੇ ਚਰਨ ਧੂੜ ਦਾ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ। ਉਹ ਚਰਨ ਕਿਹੜੇ ਹਨ ਜਿਨ੍ਹਾਂ ਨਾਲ ਅਸਾਂ ਲਗਣਾ ਹੈ ਤੇ ਹਿਰਦੇ ਅੰਦਰ ਧਾਰਨ ਕਰ ਕੇ ਮਨ ਚਿੰਦੇ ਫਲ ਪਾਉਣੇ ਹਨ। ਉਹ ਚਰਨ ਧੂੜ ਕਿਹੜੀ ਹੈ, ਜਿਸ ਦਾ ਗੁਰਬਾਣੀ ਇਸ਼ਾਰਾ ਦੇਂਦੀ ਹੈ। ਸੁਰਤ ਸ਼ਬਦ ਕੀ ਹੈ ਤੇ ਇਸ ਦਾ ਸਾਧਨ ਕਿਵੇਂ ਹੁੰਦਾ ਹੈ ? ਉਸ ਦਾ ਸੰਖੇਪ ਜਿਹਾ ਹਾਲ ਦੱਸ ਦਿਤਾ ਗਿਆ ਹੈ।

ਮਾਲਕ ਤੇ ਨਾਮ ਜਾਂ ਸ਼ਬਦ ਆਦਿਕ ਤੇ ਸੁਰਤ ਸ਼ਬਦ ਯੋਗ ਦਾ ਸਾਧਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਗੁਰੂ ਕੀ ਹੈ ਤੇ ਕੌਣ ਹੈ, ਗੁਰੂ ਦੇ ਦਰਜੇ, ਗੁਰੂ ਇਕ ਹੈ ਜਾਂ ਅਨੇਕ ਹਨ। ਵਕਤ ਗੁਰੂ ਕਿਸ ਨੂੰ ਆਖਦੇ ਹਨ, ਪ੍ਰਤੱਖ ਗੁਰੂ ਦੀ ਜ਼ਰੂਰਤ ਤੇ ਪੁਰਾਤਨ ਗੁਰੂਆਂ ਦਾ ਕੰਮ। ਗੁਰੂ ਹਮੇਸ਼ ਆਂਵਦੇ ਰਹੇ ਤੇ ਆਵਣਗੇ, ਇਸ ਦਾ ਇਤਿਹਾਸਕ ਸਬੂਤ, ਗੁਰੂ ਦਾ ਕੰਮ ਗ੍ਰੰਥਾਂ-ਪੋਥੀਆਂ ਤੇ ਆਲਮਾਂ ਤੋਂ ਨਹੀਂ ਨਿਕਲ ਸਕਦਾ, ਗੁਰੂ ਪਦ ਦਾ ਅਧਿਕਾਰ ਮਾਲਕ ਵਲੋਂ ਮਿਲਦਾ ਹੈ, ਉਹ ਜੀਵਾਂ ਨੂੰ ਕੱਢਣ ਲਈ ਆਂਵਦਾ ਹੈ, ਗੁਰੂ ਦਾ ਦੁਨੀਆਂ ਵਿਚ ਆਵਣ ਦਾ ਮੰਤਵ, ਗੁਰੂ ਦਾ ਕੰਮ, ਗੁਰੂ ਦਾ ਫ਼ਰਜ਼, ਗੁਰੂ ਮਾਲਕ ਦਾ ਵਿਸ਼ੇਸ਼ ਜ਼ਹੂਰ ਹੈ,

ਗੁਰੂ ਦੇ ਲਖਣ ਕੀ ਕੀ ਹਨ, ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਤੇ ਉਸ ਦੇ ਫਲਾਂ ਦਾ ਖੋਲ੍ਹ ਕੇ ਵਰਣਨ ਕੀਤਾ ਗਿਆ ਹੈ।

ਗੁਰੂ, ਗੁਰਦੇਵ ਤੇ ਸਤਿਗੁਰ ਦਾ ਅੱਡ ਅੱਡ ਵੇਰਵਾ ਦਿਤਾ ਗਿਆ ਹੈ। ਜੀਵ ਦੀ ਕਲਿਆਨ ਪੂਰੇ ਗੁਰੂ ਤੋਂ ਹੋ ਸਕਦੀ ਹੈ, ਪੂਰੇ ਗੁਰੂ ਦੀ ਪਛਾਣ, ਗੁਰੂ, ਗੁਰਦੇਵ ਤੇ ਸਤਿਗੁਰ ਦੀ ਮਾਲਕ ਨਾਲ ਏਕਤਾ, ਗੁਰੂ ਦੀ ਸ਼ਰਨ, ਹਰਿ ਤੇ ਗੁਰੂ ਦੀ ਬਖ਼ਸ਼ਿਸ਼, ਗੁਰੂ ਦਾ ਮਸਤਕ ਪੁਰ ਹੱਥ, ਗੁਰਬਚਨ, ਗੁਰੂ ਦੀ ਸੰਭਾਲ, ਇਹਨਾਂ ਵਿਸ਼ਿਆਂ ਪੁਰ ਗੁਰਬਾਣੀ ਦਾ ਵਿਚਾਰ ਤੇ ਨਾਲ ਹੀ ਡਿੰਭੀ ਗੁਰੂਆਂ ਦੇ ਢੋਲ ਦਾ ਪੋਲ ਵੀ ਖੋਲ੍ਹ ਕੇ ਦੱਸ ਦਿੱਤਾ ਗਿਆ ਹੈ ਤਾਂ ਜੋ ਭੁਲੇ ਭਟਕੇ ਜੀਵ ਧੋਖਾ ਨਾ ਖਾਣ।

## ਗੁਰਮਤ ਸਿਧਾਂਤ ਦੇ ਦੂਸਰੇ ਭਾਗ ਵਿਚ ਕੀ ਹੈ ?

ਦੂਸਰੇ ਭਾਗ ਵਿਚ ਪਰਮਾਰਥ ਦੇ ਮੁਖ ਸਾਧਨਾਂ ਦਾ ਬਿਆਨ ਕੀਤਾ ਗਿਆ ਹੈ, ਕਿਹੜੀ ਸੇਵਾ ਸਭ ਤੋਂ ਉੱਤਮ ਹੈ, ਨਿਹਕਰਮਤਾ, ਧੁਰ ਕਰਮ, ਸਿਮਰਨ, ਧਿਆਨ, ਧੁਨਿ, ਆਸਣ, ਅੰਮ੍ਰਿਤ ਵੇਲੇ ਦੀ ਮਹਾਨਤਾ ਦਾ ਵੇਰਵਾ ਕੀਤਾ ਗਿਆ ਹੈ, ਤੇ ਉਨ੍ਹਾਂ ਤਰੀਕਿਆਂ ਦਾ ਵਰਣਨ ਕੀਤਾ ਗਿਆ ਹੈ ਜਿਨ੍ਹਾਂ ਕਰ ਕੇ ਭਜਨ-ਸਿਮਰਨ ਪ੍ਰਫੁਲਤ ਹੁੰਦਾ ਹੈ। ਬੈਰਾਗ, ਜਪ, ਤਪ, ਪੂਜਾ, ਭਉ ਤੇ ਭਾਉ ਕੀ ਹਨ ਤੇ ਕਿਵੇਂ ਬਣ ਆਉਂਦੇ ਹਨ, ਜਗਤ ਦੀ ਅਸੱਤਤਾ ਤੇ ਚੇਤਾਵਨੀ, ਗੁਣ ਗ੍ਰਹਿਣ, ਜਿਨ੍ਹਾਂ ਕਰ ਕੇ ਮਾਲਕ ਦੇ ਦਰ ਤੇ ਰੂਹ ਸ਼ੋਭਾ ਪਾਉਂਦੀ ਹੈ। ਬੇਨਤੀ ਤੇ ਨਿਮਰਤਾ ਦੇ ਵਿਸ਼ਿਆਂ ਪੁਰ, ਜੋ ਪਰਮਾਰਥ ਵਿਚ ਸਹਾਇਕ ਹਨ, ਗੁਰਬਾਣੀ ਦਾ ਵਿਚਾਰ ਦਿੱਤਾ ਗਿਆ ਹੈ।

ਸਿਖ, ਅਧਿਕਾਰੀ, ਗੁਰਮੁਖ, ਸੁਹਾਗਣ, ਜੀਵਨ ਮੁਕਤ, ਸਾਧ-ਸੰਤ, ਗਿਆਨੀ, ਜੀਵਤ ਮ੍ਰਿਤਕ, ਅਪਰਸ ਦੀਆਂ ਡਿਗਰੀਆਂ ਪੁਰ ਗੁਰਬਾਣੀ ਤੇ ਹੋਰ ਹੋਰ ਮਹਾਤਮਾਂ ਦੇ ਖ਼ਿਆਲ ਦਿੱਤੇ ਗਏ ਹਨ।

ਅੰਦਰਲੇ ਰੂਹਾਨੀ ਨਜ਼ਾਰਿਆਂ ਜੋਤਿ ਆਦਿ ਤੇ ਅੰਦਰਲੇ ਅਸਥਾਨ ਤਿਲ, ਅੰਮ੍ਰਿਤਸਰ ਤੇ ਸਹਿਜ ਆਦਿ ਦਾ ਵੀ ਕੁਛ ਕੁਛ ਵਰਣਨ ਕੀਤਾ ਗਿਆ ਹੈ, ਜੋ ਰੂਹ ਆਪਣੇ ਅੰਦਰ ਅਨੁਭਵ ਕਰਦੀ ਹੈ। ਜੀਵਾਤਮਾ ਕੀ ਹੈ ? ਕਾਇਆ ਇਸ ਦੇ ਰਹਿਣ ਦਾ ਘਰ ਹੈ, ਸਚਾ ਹਰਿਮੰਦਰ ਤੇ ਮਸਜਦ ਕੇਹੜੀ ਹੈ, ਜਿਸ ਵਿਚ ਰੱਬ ਮਿਲਦਾ ਹੈ ਤੇ ਇਸ ਕਾਇਆ ਅੰਦਰ ਵੜਨ ਨਾਲ ਜੋ ਜੋ ਵਸਤੂਆਂ ਪ੍ਰਾਪਤ ਹੁੰਦੀਆਂ ਹਨ ਉਨ੍ਹਾਂ ਦਾ ਬਿਆਨ ਕੀਤਾ ਗਿਆ ਹੈ।

ਪਰਮਾਰਥ ਵਿਚ ਰੁਕਾਵਟਾਂ ਕਿਹੜੀਆਂ ਕਿਹੜੀਆਂ ਹਨ, ਮਨ, ਮਨਮੁਖ, ਦੁਹਾਗਣ ਤੇ ਮਨਮਤ ਕਰਮ ਕੀ ਹਨ। ਮਾਇਆ, ਭਰਮ, ਹਉਮੈ ਤੇ ਪੰਚ ਦੋਖ (ਕਾਮ, ਕਰੋਧ, ਲੋਭ, ਮੋਹ, ਅਹੰਕਾਰ) ਤੇ ਨਿੰਦਾ ਕੀ ਹਨ ਤੇ ਇਹ ਕਿਵੇਂ ਦੂਰ ਹੋ ਸਕਦੇ ਹਨ। ਸ਼ਰਾਬ, ਮਾਸ, ਨੀਂਦਰ, ਕੁਸੰਗਤਿ, ਦੁਬਿਧਾ, ਹਠ, ਕਥਨੀ ਬਦਨੀ, ਰਸ ਕਸ, ਆਸਾ ਮਨਸਾ, ਸਚ, ਭੇਖ, ਜ਼ਾਤ-ਪਾਤ ਤੇ ਸੂਤਕ ਦੇ ਵਿਸ਼ਿਆਂ ਪੁਰ ਰੌਸ਼ਨੀ ਪਾਈ ਗਈ ਹੈ।

ਗੁਰੂ ਘਰ ਵਿਚ ਅਵਤਾਰਾਂ ਤੇ ਦੇਵਤਿਆਂ ਦਾ ਜੋ ਪਦ ਹੈ, ਗੁਰਬਾਣੀ ਦੁਆਰਾ ਉਸ ਦਾ ਨਿਰਣਾ ਕੀਤਾ ਗਿਆ ਹੈ। ਬੇਦਾਂ ਸ਼ਾਸਤਰਾਂ ਅਤੇ ਸਿੰਮ੍ਰਤੀਆਂ ਨੂੰ ਗੁਰੂ ਸਾਹਿਬਾਨ ਤੇ

ਹੋਰ ਸੰਤ ਜਨ ਜਿਸ ਦ੍ਰਿਸ਼ਟੀ ਨਾਲ ਦੇਖਦੇ ਹਨ, ਮੁਖਵਾਕ ਬਾਣੀ ਦੁਆਰਾ ਦੱਸੀ ਗਈ ਹੈ।

ਸਤੀ, ਸੂਰਮਾ, ਸਜਨ, ਮੁਸਲਮਾਨ ਗੁਰਬਾਣੀ ਕਿਸਨੂੰ ਆਖਦੀ ਹੈ, ਮੂਰਤਿ ਪੂਜਾ ਤੇ ਜੋਤਸ਼ ਦੀ ਅਸਲੀਅਤ ਖੋਲ੍ਹ ਕੇ ਰੱਖ ਦਿੱਤੀ ਹੈ। ਸੱਚੇ ਤੀਰਥਾਂ ਤੇ ਪਾਠ, ਨਰਕਾਂ ਦੇ ਦੁਖਾਂ, ਰੋਜ਼ੀ ਕਮਾਣ ਦੀ ਜ਼ਰੂਰਤ ਤੇ ਪ੍ਰਾਪਤੀ ਪੁਰ ਵੀ ਵਿਚਾਰ ਦਿੱਤੇ ਗਏ ਹਨ। ਅੰਤ ਵਿਚ ਪ੍ਰਸ਼ਨ ਉੱਤਰ ਤੇ ਖ਼ਾਸ-ਖ਼ਾਸ ਵਿਸ਼ਿਆਂ ਪੁਰ ਗੁਰ-ਉਪਦੇਸ਼ ਦਿੱਤਾ ਗਿਆ ਹੈ।

## ਅੰਤਮ ਬੇਨਤੀ

ਰੱਬ ਨੂੰ ਸੰਤਾਂ ਨੇ ਦੇਖਿਆ ਹੈ। ਉਹ ਇਸ ਗੱਲ ਦਾ ਇਕਬਾਲ ਕਰਦੇ ਹਨ :

ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥ (ਆਸਾ ਮ: 5, 397)

ਇਹ ਸਰੀਰ ਹਰਿ ਦਾ ਮੰਦਰ ਹੈ, ਅਸੀਂ ਵੀ ਉਸ ਨੂੰ ਗੁਰਮੁਖ ਹੋ ਕੇ ਇਸ ਦੇ ਅੰਦਰ ਵੜਕੇ ਵੇਖ ਸਕਦੇ ਹਾਂ :

ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥

(ਸਿਰੀ ਰਾਗੁ ਵਾਰ ਮ: 4, 87)

ਸੰਤਾਂ ਦੀ ਤਾਲੀਮ ਆਪਣਾ ਆਪ ਪ੍ਰਮਾਣ ਹੈ। ਇਸ ਲਈ ਕਿਸੀ ਗਵਾਹੀ ਦੇ ਦੇਣ ਦੀ ਲੋੜ ਨਹੀਂ। ਸੂਰਜ ਖ਼ੁਦ ਆਪ ਆਪਣਾ ਜ਼ਹੂਰ ਹੈ, ਕੋਈ ਹੋਰ ਪ੍ਰਮਾਣ ਦੇਣੇ, ਸੂਰਜ ਨੂੰ ਮੋਮਬਤੀ ਦੱਸ ਕੇ ਉਸ ਨੂੰ ਸਾਬਤ ਕਰਨਾ ਹੈ, ਜੋ ਬਿਲਕੁਲ ਅਧੂਰਾ ਸਾਮਾਨ ਹੈ। ਸਾਰਿਆਂ ਸੰਤਾਂ ਦਾ ਇਕੋ ਹੀ ਖ਼ਿਆਲ ਹੈ, ਜੋ ਹਰੇਕ ਮਜ਼ਮੂਨ ਵਿਚ ਦਿੱਤਾ ਗਿਆ ਹੈ।

ਜੇਕਰ ਇਸ ਗ੍ਰੰਥ ਵਿਚ ਕਿਸੀ ਅਸੂਲ ਦੇ ਬਿਆਨ ਨੂੰ ਦੁਹਰਾਇਆ ਗਿਆ ਹੈ ਤਾਂ ਉਸ ਦਾ ਕਾਰਨ ਖ਼ਾਸ ਖ਼ਾਸ ਮਜ਼ਮੂਨਾਂ ਨੂੰ, ਜਿਸਦੇ ਨਾਲ ਉਹ ਸੰਬੰਧਤ ਹੈ, ਪੁਸ਼ਟੀ ਦੇਣਾ ਹੈ। ਭਾਵੇਂ ਇਹ ਪੁਸਤਕ ਇਲਮੀ ਲਿਹਾਜ ਨਾਲ ਪੂਰਨ ਨਾ ਵੀ ਹੋਵੇ, ਇਸ ਵਿਚ ਉਸ ਬੁਨਿਆਦੀ ਅਸੂਲ ਨੂੰ, ਜੋ ਸਭ ਮਜ਼ਬਾਂ ਵਿਚ ਕੰਮ ਕਰ ਰਿਹਾ ਹੈ, ਖੋਲ੍ਹ ਕੇ ਰੱਖ ਦੇਣ ਦਾ ਜਤਨ ਕੀਤਾ ਗਿਆ ਹੈ। ਮਜ਼੍ਹਬ ਕੋਈ ਵੀ ਹੋਣ, ਉਨ੍ਹਾਂ ਦੇ ਰੂਹਾਨੀ ਬਾਦਸ਼ਾਹ (Mystics) ਆਪੋ ਵਿਚ ਆਤਮਕ ਰਿਸ਼ਤਾ ਰਖਦੇ ਹਨ ਤੇ ਉਹ ਮਨੁਖਾਂ ਦੇ ਭ੍ਰਾਤਰੀ ਭਾਵ ਤੇ ਮਾਲਕ ਦੇ ਸਭ ਦੇ ਪਿਤਾ ਹੋਣ ਦੇ ਜ਼ਬਰਦਸਤ ਉਪਦੇਸ਼ੀ ਹੁੰਦੇ ਹਨ। ਉਹ ਨਾਵਾਂ ਦੇ ਫ਼ਰਕ, ਮਜ਼ਬੀ ਵੈਰ ਤੇ ਕੌਮਾਂ ਦੀਆਂ ਦੁਸ਼ਮਣੀਆਂ ਤੇ ਲੜਾਈਆਂ ਤੋਂ ਉੱਪਰ ਰਹਿੰਦੇ ਹਨ।

ਇਸ ਗ੍ਰੰਥ ਵਿਚ ਦੋ ਬਾਤਾਂ ਮੌਜੂਦ ਹਨ। ਇਕ ਤਾਂ ਇਹ ਸਚੇ ਪਰਮਾਰਥ ਦਾ ਤਰਤੀਬ ਵਾਰ ਖ਼ਜ਼ਾਨਾ ਹੈ। ਇਸ ਵਿਚ ਹਕੀਕਤ ਦੇ ਭੇਦ ਦੀ ਕੁੰਜੀ ਦਾ ਪਤਾ ਦਿੱਤਾ ਗਿਆ ਹੈ। ਦੂਸਰੇ ਇਸ ਵਿਚ ਉਨ੍ਹਾਂ ਮਜ਼ਮੂਨਾਂ ਦਾ ਸਿਧਾਂਤ ਦਿਤਾ ਗਿਆ ਹੈ, ਜਿਨ੍ਹਾਂ ਦੀ ਤਾਲੀਮ ਪਰਮਾਰਥ ਦੇ ਸੱਚੇ ਖੋਜੀਆਂ ਲਈ ਜ਼ਰੂਰੀ ਹੈ।

ਇਹ ਗ੍ਰੰਥ ਅੱਜ ਕਲ੍ਹ ਦੀ ਆਮ ਪ੍ਰਚਲਤ ਪੰਜਾਬੀ ਬੋਲੀ ਵਿਚ ਲਿਖਿਆ ਗਿਆ ਹੈ, ਜਿਸ ਵਿਚ ਅਨੇਕ ਜ਼ਬਾਨਾਂ ਦੇ ਲਫ਼ਜ਼ ਖੁਲ੍ਹੇ ਵਰਤੇ ਜਾਂਦੇ ਹਨ, ਤਾਂ ਜੋ ਸਭ ਕਿਸੀ ਦੀ ਸਮਝ ਵਿਚ ਆ ਸਕੇ। ਪੁਰਾਤਨ ਰਿਸ਼ੀਆਂ-ਮੁਨੀਆਂ ਦਾ ਬਚਨ (motto) ਸੀ "Awake, arise and stop not, until the goal is reached" "ਜਾਗੋ, ਉਠੋ, ਪਰਮਾਰਥ ਦੇ ਮਾਰਗ ਪੁਰ ਚਲੋ, ਜਦ ਤੀਕ ਆਪਣੇ ਅਸਲੀ ਠਿਕਾਣੇ ਤੇ ਨਾ ਪੁਜ ਜਾਓ ਤਦ ਤੀਕ ਆਰਾਮ ਨਾ ਕਰੋ।" ਸੰਤਾਂ ਦਾ ਮਤ ਨਕਦੋ ਨਕਦੀ ਸੌਦਾ ਕਰਦਾ ਹੈ, ਉਧਾਰ ਨਹੀਂ। ਜੇਕਰ ਜੀਵ ਨੂੰ ਜੀਉਂਦੇ ਜੀ ਅਭਿਆਸ ਕਰ ਕੇ ਆਪਣੇ ਅੰਦਰ ਮਾਲਕ ਦਾ ਦਰਸ਼ਨ ਨਾ ਹੋਵੇ ਤਾਂ ਮੋਇਆਂ ਪਿੱਛੋਂ ਮੁਕਤੀ ਮਿਲਣ ਜਾਂ ਪ੍ਰਾਪਤੀ ਹੋਣ ਦਾ ਕੀ ਭਰੋਸਾ ਹੈ :

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥

(ਮਲਾਰ ਨਾਮਦੇਵ, 1292)

ਸੱਚੀ ਭਗਤੀ ਤੇ ਵਾਹਿਗੁਰੂ ਦੀ ਪ੍ਰਾਪਤੀ ਇਸੀ ਜਨਮ ਵਿਚ ਹੋ ਸਕਦੀ ਹੈ ਇਸ ਲਈ ਸੰਤ ਜਨ ਇਹ ਫ਼ੁਰਮਾਉਂਦੇ ਹਨ, "ਆਓ ਅਭਿਆਸ ਕਰ ਕੇ ਉਸ ਸੱਚੇ ਮਾਲਕ ਦਾ ਆਪਣੇ ਅੰਦਰ ਤਜਰਬਾ ਕਰੋ, ਜ਼ਬਾਨੀ ਜਮਾਂ ਖ਼ਰਚ ਨਾ ਕਰੋ, ਆਉ ਕਰੋ, ਤੇ ਇਸੀ ਜਨਮ ਵਿਚ ਆਪਣੀ ਅੱਖੀਂ ਹਕੀਕਤ ਨੂੰ ਵੇਖੋ।"

ਸੰਤਾਂ ਦਾ ਬਚਨ (motto) ਹੈ 'ਹੁਣ ਹੀ ਕਰੋ ਤੇ ਫਿਰ ਦਾ ਭਰੋਸਾ ਨਾ ਰੱਖੋ', "Now or never" ਜੋ ਹੁਣ ਨਹੀਂ ਕਰਦੇ ਤੇ ਅੱਜ ਦਾ ਕੰਮ ਕਲ੍ਹ ਪੁਰ ਪਾ ਦਿੰਦੇ ਹਨ, ਉਹ ਕਦੀ ਵੀ ਨਹੀਂ ਕਰਦੇ, ਵਕਤ ਦੀ ਕਦਰ ਕਰੋ, ਵਕਤ ਤੇ ਦਰਿਆ ਦੀ ਲਹਿਰ ਕਦੀ ਕਿਸੀ ਦਾ ਇੰਤਜ਼ਾਰ ਨਹੀਂ ਕਰਦੀ। "Time and tide wait for no man."

ਅੰਤਮ ਬੇਨਤੀ ਹੈ ਕਿ ਪਾਠਕ ਜਨ ਇਸ ਗ੍ਰੰਥ ਦਾ ਪ੍ਰੇਮ ਨਾਲ ਪਾਠ ਕਰਨ ਅਤੇ ਗੁਰਬਾਣੀ ਦੇ ਹੁਕਮ ਅਨੁਸਾਰ ਆਪਣੇ ਅਸਲੀ ਘਰ ਜਾਣ ਦਾ ਜਤਨ ਕਰਨ ਤੇ ਆਪਣੀ ਅਮੋਲਕ ਨਰ-ਦੇਹੀ ਨੂੰ, ਜੋ ਚੌਰਾਸੀ ਲੱਖ ਜੂਨਾਂ ਦੀ ਸਰਦਾਰ ਜੂਨ ਹੈ, ਸੁਫਲ ਕਰਨ।

ਦਾਸਨ ਦਾਸ—

ਸਾਵਣ ਸਿੰਘ

# ਸੁਆਮੀ ਜਾਂ ਕੁਲ ਮਾਲਕ

ਰੱਬ ਕੀ ਹੈ? ਕੀ ਸੱਚ ਮੁਚ ਕੋਈ ਰੱਬ ਹੈ? ਇਸ ਬ੍ਰਹਮਾਂਡ ਨੂੰ ਕਿਹੜੀ ਸ਼ਕਤੀ ਸਤਿਆ ਦੇ ਕੇ ਨਿਯਮ ਅੰਦਰ ਚਲਾ ਰਹੀ ਹੈ? ਕੀ ਉਹ ਸ਼ਕਤੀ ਜੜ ਹੈ ਜਾਂ ਚੇਤਨ, ਤੇ ਜੇਕਰ ਜੜ ਹੀ ਹੈ ਤਾਂ ਕਿਵੇਂ ਬ੍ਰਹਮਾਂਡ ਦੇ ਅੰਦਰ ਸੂਰਜ, ਚੰਦ, ਤਾਰੇ ਸਭ ਨਿਯਮ ਵਿਚ ਚਲ ਰਹੇ ਹਨ ਤੇ ਸਾਡਾ ਇਸ ਨਾਲ ਕੀ ਸੰਬੰਧ ਹੈ? ਇਹ ਦੁਨੀਆਂ ਕਿਥੋਂ ਆਈ, ਕਦ ਬਣੀ ਤੇ ਕਿਸ ਤਰ੍ਹਾਂ ਬਣੀ? ਇਹੋ ਜਿਹੇ ਸਵਾਲ ਇਨਸਾਨ ਦੇ ਹਰ ਵਕਤ ਸਾਹਮਣੇ ਹਨ। ਇਸ ਉੱਤੇ ਗ੍ਰੰਥਾਂ ਦੇ ਗ੍ਰੰਥ ਲਿਖੇ ਗਏ; ਕਿਤਨੇ ਕਹਿ ਕਹਿ ਕੇ ਚਲੇ ਗਏ ਤੇ ਕਿਤਨੇ ਹੀ ਹੁਣ ਤਕ ਵਿਚਾਰ ਕਰ ਰਹੇ ਹਨ; ਪਰ ਇਹ ਮਜ਼ਮੂਨ ਸਦਾ ਨਿਤ ਨਵਾਂ ਬਣਿਆ ਰਹਿੰਦਾ ਹੈ।

صدیوں فلاسفی کی چناں و چنیں رہی ۔ لیکن خدا کی بات جہاں تھی وہیں رہی۔

ਆਮ ਲੋਕਾਂ ਦੇ ਮਨ ਉਡਾਰੀਆਂ ਮਾਰਦੇ ਹਨ, ਪਰ ਦਿਲ ਦਾ ਕੁਫਰ ਟੁਟਦਾ ਨਹੀਂ। ਇਹ ਮਾਮਲਾ ਸਾਫ਼ ਨਹੀਂ ਹੁੰਦਾ ਤੇ ਬੁੱਧੀ ਦੇ ਸੰਘਣੇ ਜੰਗਲਾਂ ਵਿਚ ਇਨਸਾਨ ਭਟਕਦਾ ਫਿਰਦਾ ਹੈ।

ਇਕ ਕਹਿੰਦਾ ਹੈ ਰੱਬ ਹੈ, ਦੂਸਰਾ ਕਹਿੰਦਾ ਹੈ ਕਿ ਨਹੀਂ ਹੈ ਤੇ ਰੱਬ ਦਾ ਖ਼ਿਆਲ ਕੇਵਲ ਡਰੂ ਆਦਮੀਆਂ ਦਾ ਢਕੌਂਸਲਾ ਹੈ ਤੇ ਬੁਜ਼ਦਿਲਾਂ ਦੇ ਛਪਣ ਲੁਕਣ ਲਈ ਢਾਰਸ ਦਾ ਸਾਮਾਨ ਹੈ, ਉਹ ਤਾਂ ਦੂਰਬੀਨਾਂ ਜਾਂ ਖ਼ੁਰਦਬੀਨਾਂ ਨਾਲ ਵੀ ਨਜ਼ਰ ਨਹੀਂ ਆਂਵਦਾ; ਇਸ ਕਰਕੇ ਕੋਈ ਰੱਬ ਨਹੀਂ। ਜ਼ਬਾਨੀ ਆਸਤਕ (ਜੋ ਸੁਣਨ ਸੁਣਾਨ ਤੇ ਪੜ੍ਹਨ ਪੜ੍ਹਾਨ ਕਰਕੇ ਰੱਬ ਨੂੰ ਮੰਨਦੇ ਹਨ) ਤੇ ਨਾਸਤਕ ਦੋਵੇਂ ਹੀ ਦੁਖੀ ਹਨ। ਖਵਾਜ਼ਾ ਹਾਫ਼ਿਜ਼ ਨੇ ਤਾਂ ਇਥੋਂ ਤਕ ਲਿਖ ਦਿਤਾ ਕਿ :

حدیث از مطرب و مے گو و راز دہر کمتر جو ۔ کہ کس نکشود و نکشاید بحکمت این معمہ را (حافظ)

ਅਰਥ—ਮੁਤਰਬ (ਸ਼ਬਦ ਦਾ ਰਾਗ ਸੁਨਾਉਣ ਵਾਲੇ ਮੁਰਸ਼ਦ) ਤੇ ਮਯ (ਨਾਮ ਦੀ ਸ਼ਰਾਬ) ਦਾ ਜ਼ਿਕਰ ਕਰ, ਤੇ ਦੁਨੀਆਂ ਦੇ ਭੇਦ ਨੂੰ ਨ ਢੂੰਡ, ਕਿਉਂ ਜੋ ਕਿਸੀ ਨੇ ਅੱਜ ਦਿਨ ਤਕ ਬੁੱਧੀ ਵਿਚਾਰ ਨਾਲ ਨਾ ਇਹ ਮੁਇੰਮਾ (ਗੋਰਖ ਧੰਧਾ) ਹੱਲ ਕੀਤਾ ਹੈ ਤੇ ਨਾ ਹੀ ਹਲ ਕਰ ਸਕੇਗਾ।

ਇਹ ਸਵਾਲ ਸਭ (Time) ਕਾਲ ਤੇ ਮਾਇਆ ਦੇ ਅੰਦਰ ਹਨ, ਇਨ੍ਹਾਂ ਦਾ ਜਵਾਬ ਕੋਈ ਨਹੀਂ; ਪਰ ਬਾਵਜੂਦ ਇਸ ਸਭ ਕੁਛ ਦੇ ਇਹ ਸਵਾਲ ਦਿਲੋਂ ਮਿਟਦੇ ਨਹੀਂ। ਜੇਕਰ ਰੱਬ ਦੀ ਪ੍ਰਾਪਤੀ ਇਤਨਾ ਕਠਨ ਮਜ਼ਮੂਨ ਹੈ ਤਾਂ ਅਸੀਂ ਉਸ ਦਾ ਕਿਉਂ ਫ਼ਿਕਰ ਕਰੀਏ, ਇਸ ਦਾ ਉੱਤਰ ਇਹੀ ਹੈ ਕਿ ਅਸੀਂ ਉਸ ਤੋਂ ਬਿਨਾਂ ਰਹਿ ਨਹੀਂ ਸਕਦੇ, ਜਿਸ ਤ੍ਰਾਂ ਭੁੱਖੇ ਨੂੰ ਰੋਟੀ ਦੀ ਲੋੜ ਹੈ, ਉਹ ਉਸ ਤੋਂ ਬਿਨਾਂ ਰਹਿ ਨਹੀਂ ਸਕਦਾ। ਸੇਂਟ ਆਗਸਟਿਨ (St. Augustine) ਨੇ ਕਹਿਆ ਹੈ :

Thou, O God ! hast made us unto thyself and the heart of man is ever restless until it rests in Thee.

ਅਰਥ—ਹੇ ਪਰਮਾਤਮਾ ! ਤੂੰ ਸਾਨੂੰ ਆਪਣੇ ਵਾਸ੍ਤੇ ਪੈਦਾ ਕੀਤਾ ਹੈ। ਸਾਡਾ ਦਿਲ ਓਦੋਂ ਤਕ ਬੇਚੈਨ ਹੈ, ਜਦ ਤਕ ਕਿ ਤੇਰੇ ਅੰਦਰ ਟਿਕ ਕੇ ਚੈਨ ਨ ਕਰੇ।

ਸਭ ਦੁਨੀਆਂ ਦੇ ਲੋਕ ਕਿਸੇ ਨਾ ਕਿਸੇ ਸਬਬ ਕਰ ਕੇ ਰੱਬ ਨੂੰ ਯਾਦ ਕਰਦੇ ਹਨ; ਭਗਵਾਨ ਕ੍ਰਿਸ਼ਨ ਜੀ ਨੇ ਭਗਵਤ ਗੀਤਾ ਵਿਚ ਦਸਿਆ ਹੈ ਕਿ "ਚਾਰ ਪ੍ਰਕਾਰ ਦੇ ਲੋਕ ਰੱਬ ਨੂੰ ਪੂਜਦੇ ਹਨ,—ਦੁਖੀ, ਭੋਗਾਂ ਦੇ ਚਾਹਵਾਨ, ਪਰਮਾਰਥੀ ਤੇ ਅਕਲਮੰਦ ਗਿਆਨੀ।" ਦੁਖੀ ਦੁਖਾਂ ਦੀ ਨਿਵਿਰਤੀ ਲਈ; ਭੋਗੀ ਭੋਗਾਂ ਦੀ ਪ੍ਰਾਪਤੀ ਲਈ; ਪਰਮਾਰਥੀ ਗਿਆਨ ਦੀ ਪ੍ਰਾਪਤੀ ਲਈ ਤੇ ਗਿਆਨੀ ਮਾਲਕ ਦੇ ਰਸ ਨੂੰ ਮਾਨਣ ਲਈ।

ਇਹ ਦੁਨੀਆਂ ਕਿਥੋਂ ਆਈ, ਕਦ ਬਣੀ ਤੇ ਕਿਸ ਤਰ੍ਹਾਂ ਬਣੀ, ਇਹਨਾਂ ਬਾਬਤ ਪੂਰਨ ਮਹਾਤਮਾਂ ਪਾਸੋਂ ਪੁੱਛਣ ਤੇ ਉੱਤਰ ਮਿਲਦਾ ਹੈ ਕਿ ਚਲੋ ਭਾਈ ਜਿਸਨੇ ਇਹ ਸ੍ਰਿਸ਼ਟੀ ਬਣਾਈ ਹੈ, ਉਸ ਨੂੰ ਪੁੱਛੀਏ। ਜੋ ਲੋਕ ਉਸ ਤਕ ਪੁੱਜ ਚੁੱਕੇ ਹਨ ਉਹ ਆਪਣੇ ਆਪ ਨੂੰ ਖੋ ਚੁੱਕੇ ਹਨ। ਉਹ ਤਾਂ ਮਕਾਨ ਤੇ ਜ਼ਮਾਨ (ਦੇਸ਼ ਕਾਲ) ਦੇ ਬੰਧਨਾਂ ਅਤੇ ਇੱਲਤ ਮਾਲੂਲ (ਕਾਰਣ ਕਾਰਜ) ਦੇ ਸਿਲਸਿਲੇ ਤੋਂ ਪਰੇ ਹੈਨ :

اے دِل زجاں گذر کُن تا جانِ جاں بہ بینی بگذار ایں جہاں را تا آں جہاں بہ بینی

ਅਰਥ—ਤੂੰ ਆਪਣੀ ਜਾਨ ਤੋਂ ਗੁਜ਼ਰ ਤਾਂ ਜੁ ਤੂੰ ਜਾਨ ਦੀ ਜਾਨ ਨੂੰ ਦੇਖ ਸਕੇਂ। ਇਸ ਜਹਾਨ ਤੋਂ ਨਿਕਲ ਤਾਂ ਜੁ ਉੱਪਰਲਾ ਜਹਾਨ ਦੇਖੇਂ।

ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨੀ ਮਿਤਿ ਗਤਿ ॥

(ਗਉੜੀ ਸੁਖਮਨੀ ਮ: 5, 284)

ਕਰਤੇ ਕੀ ਮਿਤਿ ਨ ਜਾਨੈ ਕੀਆ ॥
ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥

(ਗਉੜੀ ਸੁਖਮਨੀ ਮ: 5, 285)

ਉਸ ਤਕ ਪਹੁੰਚਣ ਨਾਲ ਇਹੋ ਜੇਹੇ ਸਵਾਲ ਠੀਕ ਠੀਕ ਹਲ ਹੋ ਸਕਦੇ ਹਨ।

ਇਹੋ ਜਿਹੀਆਂ ਦਿਲਚਸਪ ਗੱਲਾਂ ਮੰਜ਼ਿਲ ਮਕਸੂਦ (ਧੁਰ ਧਾਮ) ਤੇ ਪਹੁੰਚ ਕੇ ਆਰਾਮ ਨਾਲ ਹੋ ਸਕਦੀਆਂ ਹਨ, ਇਸ ਵਕਤ ਤਾਂ ਉਹਨਾਂ ਬਾਤਾਂ ਦੀ ਲੋੜ ਹੈ ਜੋ ਰਸਤੇ ਨਾਲ ਸੰਬੰਧ ਰਖਦੀਆਂ ਹਨ। ਜੇ ਹੁਣੇ ਜਾਨਣਾ ਚਾਹੋ ਤਾਂ ਉਸ ਨੂੰ ਪੁੱਛੋ ਜੋ ਉਹਨਾਂ

ਆਤਮਕ ਮੰਡਲਾਂ ਪੁਰ ਪੁਜਿਆ ਹੈ, ਜਿਥੇ ਮਾਲਕ ਜ਼ਾਹਰ ਹੈ। ਰੱਬ ਫ਼ਿਲਸਫ਼ੇ, ਕਿਤਾਬਾਂ ਤੇ ਬਹਿਸ ਮੁਬਾਹਸੇ ਨਾਲ ਨਹੀਂ ਜਾਣਿਆ ਜਾ ਸਕਦਾ। ਹਾਂ, ਇਨ੍ਹਾਂ ਨਾਲ ਉਸ ਦੀ ਹੋਂਦ ਦਾ ਖ਼ਿਆਲ ਆ ਸਕਦਾ ਹੈ ਕਿ ਅਜੇਹੀ ਕੋਈ ਸ਼ਕਤੀ ਹੋਣੀ ਚਾਹੀਦੀ ਹੈ, ਪਰ ਉਸ ਦੀ ਹੋਂਦ ਦੇ ਸਬੂਤ ਲਈ ਤੁਹਾਨੂੰ ਸੰਤ ਜਨਾਂ ਦੀ ਲੈਬਾਰਟਰੀ ਵਿਚ ਖੁਦ ਤਜਰਬਾ ਕਰਨਾ ਪਵੇਗਾ। ਕਈ ਸਾਇੰਸਦਾਨ ਕਹਿੰਦੇ ਹਨ ਕਿ ਰੱਬ ਦੇ ਹੋਣ ਦੀ ਕੋਈ ਸ਼ਹਾਦਤ ਨਹੀਂ ਤੇ ਉਹਨਾਂ ਨੂੰ ਰੱਬ ਦੀ ਹੋਂਦ ਪੁਰ ਯਕੀਨ ਕਰਨ ਦੀ ਲੋੜ ਵੀ ਨਹੀਂ ਭਾਸਦੀ।

ਪੁਰਾਤਨ ਇਤਿਹਾਸ ਤੇ ਧਾਰਮਕ ਪੁਸਤਕਾਂ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਪੁਰਾਣੇ ਲੋਕ ਕੁਦਰਤ ਦੀਆਂ ਤਾਕਤਾਂ ਚੰਦ ਸੂਰਜ ਆਦਿ ਦੀ ਪੂਜਾ ਕਰਦੇ ਕਰਦੇ ਰੱਬ ਦਾ ਖਿਆਲ ਦ੍ਰਿੜ੍ਹਾਂਦੇ ਰਹੇ ਤੇ ਅਨੇਕ ਹੀ ਨਾਮ ਉਸ ਲਈ ਘੜਦੇ ਰਹੇ, ਇਥੋਂ ਤੀਕ ਕਿ ਰੱਬ ਦੇ ਅਨੇਕਾਂ ਹੀ ਨਾਮ ਰਖੇ ਗਏ ਤੇ ਦੁਨੀਆਂ ਨਾਮਾਂ ਦੀ ਉਲਝਣ ਵਿਚ ਫਸ ਗਈ।

ਸੰਤ ਮਹਾਤਮਾਂ ਸਾਨੂੰ ਨਾਮਾਂ ਵਿਚ ਹੀ ਨਹੀਂ ਫਸਾਂਦੇ, ਸਗੋਂ ਉਹਨਾਂ ਨੇ ਦੱਸਿਆ ਹੈ ਕਿ ਕੋਈ ਨਾਮ ਉਸ ਮਾਲਕ ਨੂੰ ਵਰਣਨ ਨਹੀਂ ਕਰ ਸਕਦਾ, ਕਿਸੀ ਨਾਮ ਪੁਰ ਲੜਣਾ ਝਗੜਣਾ ਠੀਕ ਨਹੀਂ, ਸਾਰੇ ਨਾਮ ਉਸੀ ਦੇ ਰਖੇ ਗਏ ਹਨ। ਇਸ ਵਿਚ ਕੋਈ ਫ਼ਰਕ ਨਹੀਂ ਭਾਵੇਂ ਅਸੀਂ ਪਾਣੀ ਨੂੰ 'ਇਉ' (Eau) (ਫਰਾਂਸੀਸੀ), ਹੂਡੋਰ (Hudor) (ਯੂਨਾਨੀ), ਮਾ (ਅਰਬੀ), ਜਲ (ਹਿੰਦੀ), ਵਾਟਰ (ਅੰਗਰੇਜ਼ੀ), ਕਿਸੀ ਨਾਮ ਨਾਲ ਪੁਕਾਰੀਏ, ਪਿਆਸ ਤਾਂ ਬੁਝੇਗੀ ਜੇ ਸਾਨੂੰ ਪਾਣੀ ਪੀਣ ਨੂੰ ਮਿਲ ਜਾਵੇ। ਬਸੰਤ ਰਾਗ ਵਿਚ ਗੁਰੂ ਨਾਨਕ ਸਾਹਿਬ ਆਖਦੇ ਹਨ :

ਨਾਨਕੁ ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕਸੈ॥
ਸਿਰੁ ਨਾਨਕ ਲੋਕਾ ਪਾਵ ਹੈ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥

(ਰਾਗੁ ਬਸੰਤ ਮ: 1, 1168)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹਜ਼ਾਰ ਤੋਂ ਜ਼ਿਆਦਾ ਨਾਮ ਉਸ ਮਾਲਕ ਦੇ ਜਾਪੁ ਸਾਹਿਬ ਵਿਚ ਦੱਸੇ ਹਨ। ਉਹ ਕੇਵਲ ਨਾਮਾਂ ਦੇ ਤਾਤਪਰਜ ਨੂੰ ਗ੍ਰਹਿਣ ਕਰਨ ਦਾ ਹੁਕਮ ਦੇਂਦੇ ਹਨ ਤੇ ਦਸਦੇ ਹਨ ਕਿ ਨਾਮਾਂ ਤੋਂ ਚਲ ਕੇ ਤੁਸੀਂ ਨਾਮੀ ਨੂੰ ਪਕੜੋ ਜੋ ਸਭ ਦਾ ਇਸ਼ਟ ਹੈ।

ਜਿਸ ਤਰ੍ਹਾਂ ਕਿ ਪਹਿਲਾਂ ਦੱਸਿਆ ਗਿਆ ਹੈ, ਐਸੇ ਲੋਕਾਂ ਪਾਸੋਂ ਜਿਨ੍ਹਾਂ ਨੇ ਆਤਮਕ ਮੰਡਲਾਂ ਪੁਰ ਉਸ ਮਾਲਕ ਦਾ ਅਨੁਭਵ (ਤਜਰਬਾ) ਕੀਤਾ ਹੈ, ਰੱਬ ਦੀ ਬਾਬਤ ਠੀਕ ਠੀਕ ਪਤਾ ਲਗ ਸਕਦਾ ਹੈ; ਕਿਉਂ ਜੋ ਉਹਨਾਂ ਦਾ ਗਿਆਨ ਖ਼ਿਆਲੀ ਪੁਲਾਉ ਨਹੀਂ ਤੇ ਨਾ ਹੀ ਧਰਮ ਪੁਸਤਕਾਂ ਵਿਚ ਪੜ੍ਹਿਆ ਜਾਂ ਸੁਣਿਆ ਸੁਣਾਇਆ ਹੈ, ਸਗੋਂ ਉਹਨਾਂ ਨੇ ਖੁਦ ਅੱਖੀਂ ਡਿੱਠਾ ਹੈ ਤੇ ਚੇਤਨਤਾ ਨੂੰ ਵਧਾ ਕੇ ਉਸ ਦਾ ਅਨੁਭਵ ਕਰ ਕੇ ਦੇਖਿਆ ਤੇ ਦਿਖਾਇਆ ਹੈ ਤੇ ਹੁਣ ਵੀ ਜੋ ਜਗਿਆਸੂ ਹਨ ਉਹਨਾਂ ਨੂੰ ਅਨੁਭਵ ਕਰਾ ਸਕਦੇ ਹਨ।

## ਰੱਬ ਕਿੱਥੇ ਹੈ ?

ਅਗਿਆਨੀ ਪੁਰਸ਼ ਸਮਝਦਾ ਹੈ ਕਿ ਰੱਬ ਕਿਧਰੇ ਅਸਮਾਨਾਂ ਤੋਂ ਪਰੇ ਜਾਂ ਸਮੁੰਦਰਾਂ ਦੇ ਹੇਠਾਂ ਰਹਿੰਦਾ ਹੈ। ਮਹਾਨ ਆਤਮਾ ਉਸ ਨੂੰ ਆਪਣੇ ਹਿਰਦੇ ਵਿਚ ਪ੍ਰਤੀਤ ਕਰਦਾ ਹੈ ਤੇ

ਪੂਰਨ ਮਹਾਤਮਾ ਮਾਲਕ ਨੂੰ ਅੰਤਰ ਤੇ ਬਾਹਰ ਸਭਨੀਂ ਥਾਈਂ ਵੇਖਦਾ ਹੈ। ਸੰਤ ਮਹਾਤਮਾਂ ਦੱਸਦੇ ਹਨ ਕਿ ਰੱਬ ਇਸ ਜਗਤ ਅੰਦਰ ਹੈ ਤੇ ਜਗਤ ਉਸ ਦੇ ਅੰਦਰ ਹੈ :

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥

(ਆਸਾ ਵਾਰ ਮ: 2, 463)

ਇਹ ਸ੍ਰਿਸ਼ਟੀ ਉਸ ਦਾ ਸਰੀਰ (ਜਿਸਮ) ਹੈ, ਜਿਸ ਵਿਚ ਉਹ ਵਸਦਾ ਹੈ। ਉਹ ਕਿਣਕੇ ਕਿਣਕੇ ਵਿਚ ਸਮਾਇਆ ਹੋਇਆ ਹੈ, ਜਿਸ ਤਰ੍ਹਾਂ ਕਿ ਰੂਹ ਜਿਸਮ ਅੰਦਰ ਲੂੰ ਲੂੰ ਵਿਚ ਰਚੀ ਹੋਈ ਹੈ ਤੇ ਜਿਸਮ ਨੂੰ ਚਲਾ ਰਹੀ ਹੈ। ਰੂਹ ਦੇ ਨਿਕਲ ਜਾਣ ਤੇ ਜਿਸਮ ਢਹਿ ਢੇਰੀ ਹੋ ਜਾਂਦਾ ਹੈ। ਠੀਕ ਉਸੀ ਤਰ੍ਹਾਂ ਇਸ ਸ੍ਰਿਸ਼ਟੀ ਵਿਚੋਂ ਉਸ ਦੀ ਸੱਤਿਆ ਖਿੱਚੀ ਜਾਣ ਪੁਰ ਇਹ ਸਭ ਢਹਿ ਜਾਂਦੀ ਹੈ। ਆਕਾਸ਼ ਜਿਸ ਨਾਲ ਸਭ ਸ੍ਰਿਸ਼ਟੀ ਦੀ ਬਣਤ ਬਣਦੀ ਹੈ ਤੇ ਪ੍ਰਾਣ ਜਿਹੜੇ ਸਾਰੇ ਵਿਸ਼੍ਵ ਨੂੰ ਚਲਾ ਰਹੇ ਹਨ, ਇਹ ਰੱਬ ਦੀਆਂ ਬਣਾਈਆਂ ਹੋਈਆਂ ਤਾਕਤਾਂ ਹਨ। ਉਹ ਇਸ ਸਭ ਸ੍ਰਿਸ਼ਟੀ ਦਾ ਕਰਤਾ ਧਰਤਾ ਤੇ ਹਰਤਾ ਹੈ।

## ਰੱਬ ਮਨ ਬੁੱਧੀ ਤੋਂ ਪਰੇ ਹੈ

ਇਹ ਅਨੰਤ ਸ੍ਰਿਸ਼ਟੀ ਤੇ ਬ੍ਰਹਮਾਂਡ ਸਾਡੀਆਂ ਅੱਖੀਆਂ ਦੇ ਸਾਹਮਣੇ ਹੈ। ਇਸਦੇ ਪਿਛੇ ਇਕ ਅਕੱਥ ਤਾਕਤ ਮੌਜੂਦ ਹੈ ਜੋ ਇਸ ਸਾਰੇ ਸਿਲਸਿਲੇ ਨੂੰ ਚਲਾ ਰਹੀ ਹੈ। ਜੋ ਲੋਕ ਮਜ਼੍ਹਬਾਂ ਦੀ ਸਚਾਈ ਤਸਲੀਮ ਨਹੀਂ ਕਰਦੇ ਤੇ ਕਹਿੰਦੇ ਹਨ ਕਿ ਈਸ਼ਵਰ ਦੀ ਪ੍ਰਕ੍ਰਿਤੀ (nature) ਤੇ ਸਰੂਪ (ਸੁਭਾਵ) ਨੂੰ ਇਨਸਾਨ ਨਹੀਂ ਜਾਣ ਸਕਦਾ, ਉਹ ਵੀ ਇਸ ਮਹਾਂ ਸ਼ਕਤੀ ਦੀ ਮੌਜੂਦਗੀ ਤੋਂ ਇਨਕਾਰ ਨਹੀਂ ਕਰ ਸਕਦੇ। ਹਰਬਰਟ ਸਪੈਨਸਰ ਇਕ ਪ੍ਰਸਿੱਧ ਫ਼ਿਲਾਸਫ਼ਰ ਇਸ ਨਤੀਜੇ ਪੁਰ ਪੁੱਜਾ ਕਿ "ਹਕੀਕਤ ਨ ਕਿਸੀ ਨੂੰ ਮਲੂਮ ਹੈ ਤੇ ਨ ਹੋ ਸਕਦੀ ਹੈ" ਉਹ ਕੇਵਲ ਬੁਧੀ ਵਿਚਾਰ ਨਾਲ ਹਕੀਕਤ ਤਕ ਰਸਾਈ ਕਰਨਾ ਚਾਹੁੰਦਾ ਸੀ, ਪਰ ਹਕੀਕਤ ਮਨ ਇੰਦ੍ਰੀਆਂ ਦੀ ਰਸਾਈ ਤੋਂ ਪਰੇ ਹੈ; ਇਸ ਕਰ ਕੇ ਉਸ ਦਾ ਇਸ ਨਤੀਜੇ ਪਰ ਪੁੱਜਣਾ ਕਿ ਹਕੀਕਤ ਬੁੱਧੀ ਤੇ ਦਲੀਲ ਨਾਲ ਨਹੀਂ ਜਾਣੀ ਜਾ ਸਕਦੀ, ਜ਼ਰੂਰੀ ਸੀ। ਦੁਨੀਆਂ ਦੀ ਹਰ ਇਕ ਚੀਜ਼ ਦੀ ਬਾਬਤ ਤਾਂ ਦਲੀਲ ਚਲ ਸਕਦੀ ਹੈ, ਪਰ ਆਤਮਕ ਮੰਡਲਾਂ ਪੁਰ ਰਸਾਈ ਕਰਨ ਲਈ ਇਹ ਬਿਲਕੁਲ ਹੀ ਵਿਅਰਥ ਹੈ। ਪਰ ਉਸ ਨੂੰ ਇਸ ਹਕੀਕਤ ਨੂੰ ਮੰਨਣਾ ਪਿਆ ਤੇ ਉਸ ਨੇ "ਨਾਈਨਟੀਂਥ ਸੈਂਚੁਰੀ" ਨਾਮੀ ਮਾਹਵਾਰੀ ਰਸਾਲੇ ਦੇ ਜਨਵਰੀ 1884 ਦੇ ਨੰਬਰ ਵਿਚ ਇਕ ਮਜ਼ਮੂਨ ਲਿਖਦੇ ਹੋਏ ਦੁਨੀਆਂ ਦੇ ਆਦਿ ਕਾਰਣ ਦੀ ਬਾਬਤ ਇਸ ਤਰ੍ਹਾਂ ਵਰਣਨ ਕੀਤਾ ਹੈ :

ਇਸ ਦੁਨੀਆਂ ਵਿਚ ਇਕ ਅਨੰਤ ਤੇ ਅਬਿਨਾਸ਼ੀ ਸ਼ਕਤੀ
ਮੌਜੂਦ ਹੈ ਜਿਸ ਤੋਂ ਹਰ ਇਕ ਚੀਜ਼ ਪ੍ਰਗਟ ਹੋਈ ਹੈ।

ਜਰਮਨ ਫ਼ਿਲਾਸਫ਼ਰ ਕੈਂਟ ਨੇ ਆਤੁਰ ਹੋ ਕੇ ਨਾ ਜਾਣੀ ਜਾਣ ਵਾਲੀ ਹਕੀਕਤ ਪੁਰ ਵਿਚਾਰ ਕਰਨਾ ਹੀ ਛੱਡ ਦਿਤਾ। 'ਜਾਨ ਸਟੂਅਰਟ ਮਿਲ' ਨੇ ਵੀ ਆਪਣੀ ਕਿਤਾਬ "Three Essays on Religion" ਵਿਚ ਇਹ ਲਿਖਿਆ ਹੈ ਕਿ ਆਦਿ ਕਾਰਣ (First cause) ਦੇ ਬਾਰੇ ਵਿਚ ਜੋ ਤਜਰਬਾ ਦਸਦਾ ਹੈ ਤੇ ਕਾਰਣ ਸ਼ਬਦ ਦੇ ਅਰਥ ਜੋ ਅਸਾਂ ਸਮਝੇ ਹਨ, ਉਹ ਇਹ ਹੈ ਕਿ ਸਭ ਕਾਰਣਾਂ ਵਿਚ ਜੋ ਆਦਿ ਤੇ ਵਿਆਪਕ ਤੱਤ

(ਉਨਸਰ) ਮੌਜੂਦ ਹੈ, ਉਹ ਸ਼ਕਤੀ (Force) ਤੋਂ ਛੁੱਟ ਹੋਰ ਕੁਛ ਨਹੀਂ ਹੋ ਸਕਦਾ। ਇਹਨਾਂ ਵਿਦਵਾਨਾਂ ਦਾ ਇਹ ਮਤ ਹੈ ਕਿ ਇਕ ਅਕੱਥ ਸ਼ਕਤੀ ਤੋਂ ਹੀ ਇਹ ਬ੍ਰਹਮਾਂਡ ਪ੍ਰਗਟ ਹੋਇਆ ਤੇ ਇਹ ਆਦਿ ਸ਼ਕਤੀ ਅਨੰਤ ਤੇ ਅਬਿਨਾਸ਼ੀ ਹੈ।

ਬ੍ਰਿਹਦਾਰਣਯਕ ਉਪਨਿਸ਼ਦ ਦੇ ਰਿਸ਼ੀ ਨੇ ਕਹਿਆ ਹੈ ਕਿ ਹਕੀਕਤ ਨਾ ਹੀ ਨਾਮ ਰੂਪ ਦੇ ਗਿਆਨ ਦੀ ਤਰ੍ਹਾਂ ਇਲਮ ਦੀ ਪਕੜ ਵਿਚ ਆ ਸਕਦੀ ਹੈ ਤੇ ਨਾ ਹੀ ਵਰਣਨ ਕੀਤੀ ਜਾ ਸਕਦੀ ਹੈ, ਜਿਸ ਤਰ੍ਹਾਂ ਰੇਤ ਤੋਂ ਤੇਲ ਦਾ ਕੱਢਣਾ ਤੇ ਸ਼ਰਾਬ ਨਾਲ ਪਿਆਸ ਦਾ ਬੁਝਾਣਾ ਅਸੰਭਵ ਹੈ, ਇਸੇ ਤਰ੍ਹਾਂ ਬ੍ਰਹਮ ਨੂੰ ਇਲਮ ਦੀ ਪਕੜ ਵਿਚ ਲਿਆਵਣ ਦਾ ਖਿਆਲ ਫ਼ਜ਼ੂਲ ਹੈ। ਇਸ ਉਪਨਿਸ਼ਦ ਵਿਚ ਇਕ ਛੋਟਾ ਜਿਹਾ ਵਿਚਾਰਣ ਜੋਗ ਸੂਤਰ ਆਇਆ ਹੈ "ਨੇਤਿ ਨੇਤਿ" ਚਾਰ ਵਾਰੀ ਦਿਤਾ ਗਿਆ ਹੈ । ਜਿਸ ਦਾ ਮਤਲਬ ਇਹ ਹੈ ਕਿ ਜੋ ਕੁਛ ਵਰਣਨ ਹੋਇਆ ਹੈ, ਉਹ ਬ੍ਰਹਮ ਨਹੀਂ ਹੈ ਅਰਥਾਤ ਨਾਮ ਰੂਪ ਤੋਂ ਪਰੇ ਜੋ ਹਸਤੀ ਹੈ ਉਹ ਬ੍ਰਹਮ ਹੈ, ਉਹ ਨਿਰਗੁਣ ਤੇ ਅਕਥ ਹੋਣ ਦੇ ਕਾਰਣ ਉਹ ਇਹਨਾਂ ਅੱਖਾਂ ਦਾ ਵਿਸ਼ਯ ਨਹੀਂ ਤੇ ਮਨ ਬਾਣੀ ਦੀ ਉਸ ਤੀਕ ਰਸਾਈ ਨਹੀਂ।

ਗੁਰੂ ਨਾਨਕ ਸਾਹਿਬ ਵੀ ਫ਼ਰਮਾਂਦੇ ਹਨ ਕਿ ਉਹ ਮਾਲਕ ਸੋਚਣ ਅੰਦਰ ਨਹੀਂ ਆ ਸਕਦਾ।

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ (ਜਪੁਜੀ)

## ਉਹ ਤਾਕਤ ਇੱਕ ਹੈ ਤੇ ਸਰਬ ਬਿਆਪੀ ਹੈ

ਇਹ ਆਦਿ ਸ਼ਕਤੀ ਇਕ, ਅਨੰਤ ਤੇ ਅਬਿਨਾਸ਼ੀ ਹੈ। ਇਸ ਦਾ ਕੀ ਸਬੂਤ ਹੈ ਕਿ ਇਹ ਸ਼ਕਤੀ ਇਕ ਹੀ ਹੈ ਤੇ ਇਹ ਬ੍ਰਹਮਾਂਡ ਇਕ ਤੋਂ ਵਧੀਕ ਤਾਕਤਾਂ ਦੇ ਆਪਸ ਵਿਚ ਟਕਰਾਣ ਤੋਂ ਨਹੀਂ ਪੈਦਾ ਹੋਇਆ। ਇਸ ਦੇ ਉੱਤਰ ਵਿਚ ਜਾਨ ਸਟੂਅਰਟ ਮਿਲ ਸਾਹਿਬ ਪ੍ਰਸਿੱਧ ਸਾਇੰਸਦਾਨ ਦਾ ਫ਼ੈਸਲਾ ਲਿਖ ਦੇਣਾ ਹੀ ਕਾਫ਼ੀ ਹੋਵੇਗਾ ਜੋ ਉਹਨਾਂ ਨੇ ਆਪਣੀ ਉੱਪਰ ਲਿਖੀ ਕਿਤਾਬ ਵਿਚ ਇਉਂ ਦਿਤਾ ਹੈ ਕਿ "ਇਹ ਸ਼ਕਤੀ ਅਸਲ ਵਿਚ ਇਕ ਤੇ ਇਕ ਰਸ ਹੈ ਤੇ ਬ੍ਰਹਮਾਂਡ ਵਿਚ ਇਕ ਖ਼ਾਸ ਮਿਕਦਾਰ ਵਿਚ ਮੌਜੂਦ ਹੈ ਜੋ ਕਦੀ ਘਟਦੀ ਵਧਦੀ ਨਹੀਂ"। ਇਸੀ ਸ਼ਕਤੀ ਤੋਂ ਸਾਰੀ ਸ੍ਰਿਸ਼ਟੀ ਦੇ ਕੰਮ ਹੋ ਰਹੇ ਹਨ ਤੇ ਇਹ ਸਰਬ ਬਿਆਪੀ ਹੈ।

سیکڑوں عاشق ہیں دلِ آرام سب کا ایک ہے۔ مذہب و ملّت جُدا ہیں کام سب کا ایک ہے۔

ਸਾਰੇ ਮਜ਼੍ਹਬਾਂ ਦੀਆਂ ਧਰਮ ਪੁਸਤਕਾਂ ਵਿਚ ਜਿਥੇ ਵੀ ਜ਼ਿਕਰ ਆਇਆ ਹੈ ਉਸ ਨੂੰ 'ਰੱਬ ਉਲਆਲਿਮੀਨ' ਸਾਰੀਆਂ ਸ੍ਰਿਸ਼ਟੀਆਂ ਦਾ ਮਾਲਕ ਕਰ ਕੇ ਵਰਣਨ ਕੀਤਾ ਹੈ, ਕਿਸੇ ਇਕ ਕੌਮ ਜਾਂ ਮਜ਼੍ਹਬ ਜਾਂ ਮੁਲਕ ਦਾ ਨਹੀਂ ਅਤੇ ਦੱਸਿਆ ਹੈ ਕਿ ਉਸੀ ਮਾਲਕ ਤੋਂ ਹੀ

ਸਭ ਕੁਝ ਪਰਗਟ ਹੋਇਆ ਹੈ, (ਪ੍ਰਮਾਣਾਂ ਲਈ ਦੇਖੋ ਫੁੱਟ ਨੋਟ)। ਉਹ ਸਾਰਿਆਂ ਦੇ ਵਿਚ ਵਿਆਪਕ ਹੈ, ਕੋਈ ਜਗ੍ਹਾ ਕੋਈ ਚੀਜ਼, ਕੋਈ ਜਾਨਦਾਰ ਜਾਂ ਬੇਜਾਨ ਉਸ ਦੇ ਜਲਵੇ ਤੋਂ ਖਾਲੀ ਨਹੀਂ।

ਸਾਡਾ ਮਾਲਕ ਜਾਂ ਬਾਪ ਇਕ ਹੀ ਹੈ, ਅਸੀਂ ਉਸ ਦੇ ਬੱਚੇ ਹਾਂ, ਇਸ ਲਈ ਅਸੀਂ ਸਾਰੇ ਭਰਾ ਹਾਂ। ਇਹ ਚਮੜੇ ਵਾਲੀਆਂ ਅੱਖਾਂ ਉਸ ਨੂੰ ਵੇਖ ਨਹੀਂ ਸਕਦੀਆਂ, ਉਹ ਅੱਖਾਂ ਹੋਰ ਹਨ ਜਿਨ੍ਹਾਂ ਨਾਲ ਮਾਲਕ ਨਜ਼ਰ ਆਂਵਦਾ ਹੈ। ਹਾਂ ਸਾਨੂੰ ਵੇਖਣ ਲਈ ਉਹ ਅੱਖਾਂ ਪੈਦਾ ਕਰਨੀਆਂ ਚਾਹੀਦੀਆਂ ਹਨ :

ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ।

(ਮਾਰੂ ਵਾਰ ਮ: 5, 1100)

ببايد چشمِ سرِ معشوق ديدن   كلامش را بگوشِ خود شنيدن   (شمس تبريز)

ਅਰਥ—ਆਪਣੀਆਂ ਅੱਖਾਂ ਨਾਲ ਪਿਆਰੇ (ਰੱਬ) ਨੂੰ ਵੇਖਣਾ ਚਾਹੀਦਾ ਹੈ ਤੇ ਆਪਣੇ ਕੰਨਾਂ ਨਾਲ ਉਸਦੇ ਕਲਾਮ ਨੂੰ ਸੁਣਨਾ ਚਾਹੀਦਾ ਹੈ।

---

| | | |
|---|---|---|
| ਯਜੁਰ ਵੇਦ (29—9) | "ਉਸ ਖ਼ਾਲਕ ਨੇ ਸਾਰੇ ਜਹਾਨ ਨੂੰ ਪੈਦਾ ਕੀਤਾ ਹੈ।" | |
| ਯਜੁਰ ਵੇਦ (13—4) | "ਉਹੀ ਇਕ ਸਾਡੇ ਸਾਰਿਆਂ ਦੀ ਸੁਆਮੀ ਹੈ।" | |
| ਸ੍ਵੇਤਾਸ੍ਵਤਰ ਉਪਨਿਸ਼ਦ ਧਿਆਇ 2 ਮੰਤ੍ਰ 3 | "ਉਹ ਇਕੱਲਾ ਹੀ ਇਸ ਸ੍ਰਿਸ਼ਟੀ ਦਾ ਪੈਦਾ ਤੇ ਫ਼ਨਾਹ ਕਰਨ ਵਾਲਾ ਹੈ। | |
| ਰਿਗਵੇਦ(8—58—6) | "ਉਸ ਪਰਮਾਤਮਾ ਦੀ ਤਾਰੀਫ਼ ਕਰੋ ਜਿਸਨੇ ਸਾਰੀ ਦੁਨੀਆਂ ਬਣਾਈ ॥" | |
| ਭਗਵਤ ਗੀਤਾ ਧਿ: 11 ਸਲੋਕ 44 | "ਉਹੀ ਸਾਰੇ ਜਗਤ ਦਾ ਪਿਤਾ ਤੇ ਸਭ ਦੇ ਰਚਣ ਵਾਲਾ ਹੈ।" | |
| ਭਗਵਤ ਗੀਤਾ ਧਿ: 10 ਦਾ ਸਲੋਕ 39 | "ਹੇ ਅਰਜਨ ! ਜੋ ਸਾਰੀਆਂ ਹਸਤੀਆਂ ਦੀ ਪੈਦਾਇਸ਼ ਦਾ ਮੂਲ ਹੈ ਉਹ ਮੈਂ ਹੀ ਹਾਂ। ਜੋ ਜੰਗਮ ਜਾਂ ਅਸਥਾਵਰ ਹੈ ,ਉਹ ਮੇਰੇ ਬਿਨਾਂ ਨਹੀਂ।" | |
| ਭਗਵਤ ਗੀਤਾ (10—8) | "ਮੈਂ ਹੀ ਸਭ ਦਾ ਮਾਲਕ ਹਾਂ ਤੇ ਇਸ ਦੁਨੀਆਂ ਦਾ ਕਾਰਖਾਨਾ ਸਭ ਮੇਰੇ ਤੋਂ ਹੀ ਚਲਦਾ ਹੈ। ਅਜਿਹਾ ਸਮਝ ਕੇ ਅਕਲਮੰਦ ਆਦਮੀ ਪ੍ਰੇਮ ਨਾਲ ਮੇਰੀ ਯਾਦ ਕਰਦੇ ਹਨ।" | |
| ਸੋਰਠ ਮ: 5 | "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥" | (ਪੰਨਾ 611) |
| ਬਿਭਾਸ ਪ੍ਰਭਾਤੀ ਕਬੀਰ ਜੀ | ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥<br>ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ | (ਪੰਨਾ 1349) |
| ਅਕਾਲ ਉਸਤਤ ਪਾਤਸ਼ਾਹੀ 10 | "ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠੈਂ,<br>ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ।<br>ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਤਿ ਹੈਂ,<br>ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ। | |

(ਦੇਖੋ ਪੰਨਾਂ, 91)

## ਇਹ ਤਾਕਤ ਚੇਤਨ ਹੈ—ਜੜ ਨਹੀਂ

ਇਹ ਸ਼ਕਤੀ ਚੇਤਨ ਹੈ, ਜੜ ਨਹੀਂ। ਇਸ ਸ਼ਕਤੀ ਦਾ ਸੁਭਾਵ ਜਾਂ ਪ੍ਰਕ੍ਰਿਤੀ ਕੀ ਹੈ? ਕੀ ਇਹ ਅੰਨ੍ਹੀ ਤਾਕਤ ਹੀ ਹੈ ਜਾਂ ਇਸ ਦ ਕਿਸੀ ਚੇਤਨ ਪੁਰਸ਼ ਨਾਲ ਸੰਬੰਧ ਹੈ? ਜੇਕਰ ਪਹਿਲੀ ਗੱਲ ਕਹੀ ਜਾਏ ਕਿ ਜੜ ਸ਼ਕਤੀ ਤੋਂ ਹੀ ਜ਼ਿੰਦਗੀ ਪੈਦਾ ਹੋਈ, ਤਾਂ ਇਹ ਮੰਨਣਾ ਪਵੇਗਾ ਕਿ ਅਚੇਤਨ ਸ਼ਕਤੀ ਤੋਂ ਚੇਤਨ ਦੀ ਉਤਪੱਤੀ ਹੋਈ। Cyclopaedia Brittanica ਨਾਮੀ ਕਿਤਾਬ ਵਿਚ ਹਕਸਲੇ ਨੇ ਜੀਵਨ ਤੱਤ (Biology) ਦੀ ਬਾਬਤ ਇਹ ਲਿਖਿਆ ਹੈ ਕਿ "ਜਾਨਦਾਰ ਚੀਜ਼ ਦੀ ਖਾਸੀਅਤ ਉਸਨੂੰ ਦੂਸਰੀਆਂ ਚੀਜ਼ਾਂ ਤੋਂ ਬਿਲਕੁਲ ਵੱਖ ਕਰਦੀ ਹੈ। ਸਾਨੂੰ ਜੋ ਕੁਝ ਇਲਮ ਹੁਣ ਤਕ ਹਾਸਲ ਹੈ ਉਸ ਤੋਂ ਇਸ ਦਾ ਪਤਾ ਨਹੀਂ ਮਿਲਦਾ ਕਿ ਜੜ ਤੋਂ ਚੇਤਨ ਕਿਸ ਤਰ੍ਹਾਂ ਪੈਦਾ ਹੋਇਆ"। ਫੇਰ ਇਸੀ ਮਜ਼ਮੂਨ ਵਿਚ ਇਕ ਹੋਰ ਜਗ੍ਹਾ ਵਰਣਨ ਕੀਤਾ ਹੈ ਕਿ "ਕਿਸ ਤਰੀਕੇ ਨਾਲ ਇਸ ਦੁਨੀਆਂ ਵਿਚ ਜਾਨਦਾਰ ਪੈਦਾ ਹੋਏ? ਇਸ ਦਾ ਉੱਤਰ ਇਹ ਹੀ ਹੋ ਸਕਦਾ ਹੈ ਕਿ ਇਸ ਦੀ ਬਾਬਤ ਅਸੀਂ ਕੁਝ ਨਹੀਂ ਜਾਣਦੇ"।

---

(ਪਿੱਛਲਾ ਫੁੱਟ ਨੋਟ ਚਲਦਾ)

ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈਂ,
ਪਾਨਿ ਕੇ ਤਰੰਗ ਸਬੈ ਪਾਨਿ ਹੀ ਕਹਾਹਿੰਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,
ਤਾਂਹੀ ਤੇ ਉਪਜ ਸਬੈ ਤਾਂਹੀ ਮੈਂ ਸਮਾਹਿੰਗੇ ॥17॥78॥

John 1. "In the beginning was the Word and The Word was God. The same was in the beginning with God. All things were made by Him and without Him was not anything made that was made."

ਅਰਥ :— ਆਦਿ ਵਿੱਚ ਕਲਾਮ ਸੀ ਤੇ ਕਲਾਮ ਖ਼ੁਦਾ ਸੀ, ਉਹ ਪਹਿਲਾਂ ਖ਼ੁਦਾ ਦੇ ਨਾਲ ਸੀ, ਸਭ ਚੀਜ਼ਾਂ ਉਸੀ ਨੇ ਬਣਾਈਆਂ, ਕੋਈ ਚੀਜ਼ ਵੀ ਉਸ ਤੋਂ ਬਿਨਾਂ ਪਰਗਟ ਨਹੀਂ ਹੋਈ।

Nehemiah 9—6 "Thou, even thou, art Lord alone; thou hast made heaven of heavens, with all their host, the earth and all things that are therein, the seas and all that is therein, and thou preservest them all; and the host of heaven worshippeth thee."

ਅਰਥ :— ਤੂੰ ਹਾਂ ਤੂੰ ਹੀ, ਇਕੋ ਰੱਬ ਹੈਂ, ਤੂੰ ਹੀ ਅਸਮਾਨਾਂ, ਆਸਮਾਨ ਦੇ ਆਸਮਾਨ, ਤੇ ਉਨ੍ਹਾਂ ਦੀ ਆਬਾਦੀ, ਜ਼ਮੀਨ ਤੇ ਸਮੁੰਦਰਾਂ ਤੇ ਜੋ ਕੁਝ ਉਨ੍ਹਾਂ ਦੇ ਅੰਦਰ ਹੈ, ਸਭ ਨੂੰ ਬਣਾਇਆ। ਤੂੰ ਸਭ ਦੀ ਪਾਲਣਾ ਕਰਦਾ ਹੈਂ। ਇਹ ਸਭ ਆਸਮਾਨ ਆਦਿ ਤੇਰੀ ਪੂਜਾ ਕਰ ਰਹੇ ਹਨ।

ਕੁਰਾਨ ਸ਼ਰੀਫ ਦੀ ਸੂਰਤ ਬਕਰ ਦੀ 30 ਰਕੂਹ ਵਿੱਚ ਦੱਸਿਆ ਹੈ ਕਿ ਉਸੀ ਮਾਲਕ ਕੁਲ ਨੇ ਸਭ ਜਾਨਦਾਰ ਇਸ ਦੁਨੀਆਂ ਅੰਦਰ ਫੈਲਾਏ।

ਨਿਆਇ ਸ਼ਾਸਤ੍ਰ ਦਾ ਸਿਧਾਂਤ ਹੈ ਕਿ ਬਿਕਾਸ ਦਾ ਬੁਨਿਆਦੀ ਅਸੂਲ ਇਹ ਹੈ ਕਿ ਜੈਸੀ ਖਾਸੀਅਤ ਕਾਰਨ ਵਿਚ ਹੋਵੇਗੀ ਉਹੋ ਜਿਹੀ ਹੀ ਕਾਰਜ ਵਿਚ ਵੀ ਪਾਈ ਜਾਵੇਗੀ। ਉਦਾਹਰਣ ਦੇ ਤੌਰ ਤੇ ਪਾਣੀ ਤੇ ਹਰਾਰਤ ਆਦਿ ਚੀਜ਼ਾਂ ਦੇ ਮਿਲਾਪ ਤੋਂ ਭਾਫ਼ ਬਣਦੀ ਹੈ, ਇਸ ਲਈ ਭਾਫ਼ ਵਿਚ ਕੋਈ ਅਜਿਹੀ ਚੀਜ਼ ਨਹੀਂ ਮਿਲਦੀ ਜੋ ਇਸ ਦੇ ਕਾਰਨ ਵਿਚ ਕਿਸੀ ਨ ਕਿਸੀ ਸ਼ਕਲ ਵਿਚ ਪਹਿਲੇ ਹੀ ਮੌਜੂਦ ਨ ਹੋਵੇ। ਇਸ ਲਈ ਜੇਕਰ ਚੇਤਨ ਕਿਸੀ ਸ਼ਕਲ ਵਿਚ ਉਸ ਆਦਿ ਸ਼ਕਤੀ ਵਿਚ ਮੌਜੂਦ ਨਹੀਂ ਸੀ ਤਾਂ ਇਸ ਸ੍ਰਿਸ਼ਟੀ ਵਿਚ ਚੇਤਨਤਾ ਕਿਥੋਂ ਆ ਗਈ ? ਕੋਈ ਇਹ ਆਖ ਸਕਦਾ ਹੈ ਕਿ ਇਹ ਜ਼ਰੂਰੀ ਨਹੀਂ ਕਿ ਹਮੇਸ਼ਾ ਕਾਰਜ ਦੇ ਗੁਣ ਕਾਰਨ ਦੇ ਗੁਣਾਂ ਦੇ ਅਨੁਸਾਰ ਹੀ ਹੋਣ। ਉਦਾਹਰਣ ਦੇ ਤੌਰ ਪੁਰ ਚੂਨਾ ਤੇ ਹਲਦੀ ਵਿਚ ਲਾਲ ਰੰਗ ਮੌਜੂਦ ਨਹੀਂ, ਪਰ ਇਨ੍ਹਾਂ ਦੋਹਾਂ ਨੂੰ ਮਿਲਾਣ ਨਾਲ ਲਾਲ ਰੰਗ ਪੈਦਾ ਹੋ ਜਾਂਦਾ ਹੈ, ਜਾਂ ਪੰਜ ਸਤ ਚੀਜ਼ਾਂ ਦੇ ਰਲਾਣ ਨਾਲ ਦੁਆਈ ਬਣ ਜਾਂਦੀ ਹੈ। ਇਸ ਦਾ ਉੱਤਰ ਇਹ ਹੈ ਕਿ ਇਲਮ ਕੀਮੀਆ (Chemistry) ਨਾਲ ਅਸੀਂ ਐਸੀਆਂ ਮਿਲੀਆਂ ਹੋਈਆਂ ਚੀਜ਼ਾਂ ਨੂੰ ਵੱਖਰਾ ਵੱਖਰਾ ਕਰ ਸਕਦੇ ਹਾਂ, ਕੀ ਅਸੀਂ ਇਸ ਤਰ੍ਹਾਂ ਜੜ ਨੂੰ ਲੈ ਕੇ ਚੇਤਨ ਪੈਦਾ ਕਰ ਸਕਦੇ ਹਾਂ ਜਾਂ ਚੇਤਨ ਦੇ ਅੰਸਾਂ ਨੂੰ ਵੱਖਰਾ ਵੱਖਰਾ ਕਰ ਕੇ ਜੜ ਨੂੰ ਪਰਗਟ ਕਰ ਸਕਦੇ ਹਾਂ ਜਾਂ ਸਰੀਰ ਦੇ ਖ਼ਾਸ ਖ਼ਾਸ ਪਰਮਾਣੂਆਂ ਨੂੰ ਖ਼ਾਸ ਖ਼ਾਸ ਮਿਕਦਾਰ ਵਿਚ ਮਿਲਾਣ ਨਾਲ ਚੇਤਨ ਦੀ ਉਤਪਤੀ ਹੋ ਸਕਦੀ ਹੈ ? ਇਹ ਅਸੰਭਵ ਹੈ। ਸਾਨੂੰ 'ਹਕਸਲੇ' ਵਾਂਗੂੰ ਬੜੀ ਨਿਮਰਤਾ ਸਹਿਤ ਮੰਨ ਲੈਣਾ ਚਾਹੀਦਾ ਹੈ ਕਿ ਇਸ ਦੀ ਬਾਬਤ ਸਾਨੂੰ ਕੁਝ ਪਤਾ ਨਹੀਂ।

ਮਿਸਟਰ ਵਿਲਡਿਉਰੰਟ ਜੋ ਅਮਰੀਕਾ ਦੇ ਨਾਮੀ ਫ਼ਿਲਾਸਫਰ ਹਨ ਆਪਣੀ ਕਿਤਾਬ 'The Mansions of Philosophy' ਦੇ 67 ਸਫੇ ਪੁਰ ਮਾਦੇ ਨੂੰ ਚਲਾਣ ਵਾਲੀ ਇਕ ਚੇਤਨ ਤਾਕਤ ਦੀ ਬਾਬਤ ਵਰਣਨ ਕਰਦੇ ਹਨ।

"In the heart of matter, giving it form and power, is something not material, possessed of its own spontaneity and life; and this subtle, hidden and yet always revealed vitality is the final essence of everything that we know."

ਅਰਥ—ਮਾਦੇ ਦੇ ਅੰਦਰ ਵਿਚ ਇਕ ਅਜਿਹਾ ਜੌਹਰ ਹੈ ਜੋ ਉਸ ਨੂੰ ਸ਼ਕਲ ਤੇ ਤਾਕਤ ਦੇਂਦਾ ਹੈ ਪਰ ਉਹ ਖੁਦ ਮਾਦੀ ਨਹੀਂ ਹੈ ਤੇ ਉਸ ਵਿਚ ਆਪਣੇ ਆਪ ਤੋਂ (ਜ਼ਾਤੀ ਤੌਰ ਪਰ) ਤਾਕਤ ਤੇ ਜ਼ਿੰਦਗੀ ਹੈ। ਇਹ ਸੂਖਮ ਤੇ ਗੁਪਤ, ਪਰ ਹਮੇਸ਼ ਪਰਗਟ, ਜ਼ਿੰਦਗੀ ਦਾ ਜੌਹਰ ਹੀ ਹਰ ਇਕ ਚੀਜ਼ ਦਾ ਜੌਹਰ ਹੈ।

ਇਹ ਜੌਹਰ ਕੀ ਹੈ ? ਇਹ ਰੱਬ ਦੀ ਪਰਿਪੂਰਣ ਸਤਿਆ ਹੈ ਜੋ ਮਨ ਬੁੱਧੀ ਤੋਂ ਪਰੇ ਹੈ, ਜਿਸ ਦਾ ਅਸੀਂ ਪਿਛੇ ਜ਼ਿਕਰ ਕਰ ਆਏ ਹਾਂ।

ਕਾਰਜ ਦੇ ਗੁਣ ਕਾਰਨ ਦੇ ਗੁਣਾਂ ਤੋਂ ਵੱਖਰੇ ਹੋ ਸਕਦੇ ਹਨ, ਪਰ ਕਾਰਜ ਦੀ ਸੱਤਾ ਕਾਰਨ ਦੀ ਸੱਤਾ ਤੋਂ ਵੱਖਰੀ ਨਹੀਂ ਹੋ ਸਕਦੀ। ਹਲਦੀ ਤੇ ਚੂਨੇ ਦੇ ਮਿਲਣ ਨਾਲ ਇਕ ਤੀਸਰਾ ਰੰਗ ਬਣ ਜਾਂਦਾ ਜੋ ਇਹਨਾਂ ਦੋਹਾਂ ਦੇ ਰੰਗ ਤੋਂ ਵੱਖਰਾ ਹੈ; ਪਰ ਉਹਨਾਂ ਦੀ ਹਸਤੀ ਦੀ ਸੱਤਾ ਵਿਚ ਫ਼ਰਕ ਨਹੀਂ ਆਂਵਦਾ। ਇਸੇ ਤਰ੍ਹਾਂ ਮੂਲ ਕਾਰਨ ਵਿਚ ਜੇਕਰ ਚੇਤਨ

ਪਦਾਰਥ ਦੀ ਸੱਤਾ ਨਾ ਹੁੰਦੀ ਤਾਂ ਦੁਨੀਆਂ ਵਿਚ ਉਹ ਕਿਸੇ ਤਰ੍ਹਾਂ ਵੀ ਨਾ ਆ ਸਕਦੀ। ਇਕ ਹੋਰ ਫ਼ਰਕ ਜੋ ਜੜ ਤੇ ਚੇਤਨ ਪਦਾਰਥ ਵਿਚ ਹੈ ਉਹ ਇਹ ਹੈ ਕਿ ਚੇਤਨ ਪਦਾਰਥ ਦੀ ਸੱਤਾ ਆਪਣੇ ਲਈ ਹੈ, ਅਥਵਾ ਚੇਤਨ ਪਦਾਰਥ ਆਪਣੀ ਸੱਤਾ ਨੂੰ ਆਪ ਮਹਿਸੂਸ ਕਰਦਾ ਹੈ ਤੇ ਜੜ ਪਦਾਰਥ ਦੀ ਸੱਤਾ ਦੂਸਰੇ ਦੇ ਲਈ ਹੈ। ਚੇਤਨ ਪਦਾਰਥ ਹੀ ਜੜ ਪਦਾਰਥ ਦੀ ਸੱਤਾ ਨੂੰ ਮਹਿਸੂਸ ਕਰਦਾ ਹੈ। ਕੀ ਚੇਤਨ ਸੱਤਾ ਆਪਣੇ ਲਈ ਤੇ ਜੜ ਸੱਤਾ ਦੂਸਰੇ ਲਈ ਹੈ ?

ਕਾਰਜ ਦੇ ਗੁਣ ਕਾਰਨ ਦੇ ਗੁਣਾਂ ਦੇ ਅਨੁਸਾਰ ਹੁੰਦੇ ਹਨ। ਚੇਤਨ ਤੋਂ ਚੇਤਨ ਦਾ ਜ਼ਹੂਰ ਹੋ ਸਕਦਾ ਹੈ। ਆਤਮਾ ਪਰਮਾਤਮਾ ਦੀ ਅੰਸ਼ ਹੈ।

ਕਹੁ ਕਬੀਰ ਇਹੁ ਰਾਮ ਕੀ ਅੰਸੁ ॥ (ਗੋਂਡ ਕਬੀਰ, 871)

ਜਿਨ੍ਹਾਂ ਤਾਕਤਾਂ ਦਾ ਜ਼ਹੂਰ ਆਤਮਾ ਦੇ ਅੰਦਰ ਹੈ, ਉਹ ਸਭ ਪਰਮਾਤਮਾ ਅੰਦਰ ਵੀ ਹਨ। ਇਹ ਚੇਤਨ ਹੈ, ਮਾਲਕ ਚੇਤਨਤਾ ਦਾ ਭੰਡਾਰ ਹੈ। ਇਹ ਵਿਚਾਰਵਾਨ ਹੈ, ਉਹ ਮਾਲਕ ਸਭ ਵਿਚਾਰਾਂ ਦਾ ਸਾਗਰ ਹੈ। ਇਸ ਦੇ ਅੰਦਰ ਅਕਲ ਤੇ ਗਿਆਨ ਹੈ, ਉਹ ਗਿਆਨ ਸਰੂਪ ਤੇ ਅਕਲ ਦਾ ਖਜ਼ਾਨਾ ਹੈ। ਇਸ ਦੇ ਅੰਦਰ ਮੁਹੱਬਤ ਹੈ, ਉਹ ਮੁਹੱਬਤ ਦਾ ਚਸ਼ਮਾ ਹੈ। ਜੈਸਾ ਉਸ ਦਾ ਨਕਸ਼ਾ ਸੀ, ਉਹੀ ਨਕਸ਼ਾ ਤੁਹਾਡੇ ਅੰਦਰ ਵੀ ਮੌਜੂਦ ਹੈ। ਹਰ ਇਕ ਜੁਜ਼ (ਅੰਸ) ਦਾ ਕੁਲ (ਅੰਸ਼ੀ) ਹੁੰਦਾ ਹੈ, ਸਾਡੇ ਨਿਜ ਜੌਹਰ ਦਾ ਵੀ ਕੁਲ ਹੈ।

ਰਾਮਾਨੁਜ ਤੇ ਸ਼ੰਕਰਾਚਾਰਜ ਦੇ ਮਤਾਂ ਵਿਚ ਨਾਮ ਮਾਤਰ ਹੀ ਫ਼ਰਕ ਹੈ। ਸ਼ੰਕਰ ਸੰਪ੍ਰਦਾਇ ਅਦਵੈਤ ਦਾ ਨਾਮ ਰਖਿਆ ਹੈ ਤੇ ਸ਼ਿਰੀ ਸੰਪ੍ਰਦਾ ਵਾਲਿਆਂ ਨੇ ਵਸ਼ਿਸ਼ਟ ਅਦਵੈਤ ਰਖਿਆ ਹੈ। ਸ਼ੰਕਰ ਸੁਆਮੀ ਨੇ ਕਹਿਆ, "ਜੋ ਹੈ, ਚੇਤਨ ਹੈ, ਉਹ ਅਦਵੈਤ ਹੀ ਹੈ" (ਇਕ ਤੋਂ ਬਿਨਾਂ ਹੋਰ ਕੁਛ ਨਹੀਂ)। ਰਾਮਾਨੁਜ ਜੀ ਨੇ ਜਤਾਇਆ ਕਿ "ਅਦਵੈਤ ਤਾਂ ਹੈ; ਪਰ ਇਸ ਅਦਵੈਤ ਦੇ ਦੋਵੇਂ ਪੱਖ ਜੜ ਤੇ ਚੇਤਨ ਹੈਨ। ਜੇਕਰ ਇਹ ਇਸ ਤੋਂ ਖ਼ਾਲੀ ਹੁੰਦਾ ਤਾਂ ਫੇਰ ਜਗਤ ਵਿਚ ਜੜ ਚੇਤਨ ਦਾ ਜ਼ਹੂਰ ਨਾ ਹੁੰਦਾ। ਇਹ ਦੋਵੇਂ ਮਿਲੇ ਜੁਲੇ ਮਟਰ ਦੇ ਦੋ ਟੁਕੜਿਆਂ ਦੀ ਤਰ੍ਹਾਂ ਇਕ ਹਨ।"

ਉਪਨਿਸ਼ਦਾਂ ਵਿਚ ਵੀ ਇਸੀ ਤਰ੍ਹਾਂ ਸਮਝਾਇਆ ਹੈ "ਅਸਲੀਅਤ ਪਹਿਲੇ ਮਟਰ ਦੇ ਟੁਕੜਿਆਂ ਦੀ ਨਿਆਈਂ ਮਿਲੀ ਜੁਲੀ ਸੀ, ਜਦ ਉਹਨਾਂ ਵਿਚ ਵਿਥ ਪਈ ਤਾਂ ਇਕ ਪੁਰਸ਼ ਦੂਸਰਾ ਪ੍ਰਕ੍ਰਿਤੀ ਬਣੀ, ਇਹਨਾਂ ਦੇ ਖੇਲ ਤੋਂ ਜਗਤ ਦਾ ਜ਼ਹੂਰ ਹੋਇਆ ਹੈ।" ਜੜ ਕੀ ਹੈ, ਚੇਤਨ ਦੀ ਕਮੀ ਦਾ ਨਾਉਂ ਹੀ ਜੜ ਹੈ। ਸਭ ਚੇਤਨ ਹੀ ਹੈ, ਚੇਤਨ ਤੋਂ ਚੇਤਨ ਦਾ ਜ਼ਹੂਰ ਹੋਇਆ ਹੈ।

## ਰੱਬ ਕੀ ਹੈ ਤੇ ਸਾਡਾ ਉਸ ਨਾਲ ਕੀ ਸੰਬੰਧ ਹੈ ?

ਰੱਬ ਚੇਤਨਤਾ ਦਾ ਭੰਡਾਰ ਹੈ, ਉਹ ਵਿਚਾਰ ਸਰੂਪ ਹੈ ਤੇ ਅਕਲ ਦਾ ਖ਼ਜ਼ਾਨਾ ਹੈ, ਉਹ ਪ੍ਰੇਮ ਤੇ ਦਯਾ ਦਾ ਭੰਡਾਰ ਹੈ, ਅਸੀਂ ਜੁਜ਼ (ਅੰਸ) ਹਾਂ ਤੇ ਉਹ ਕੁਲ (ਅੰਸੀ) ਹੈ। ਜਿਸ ਜੌਹਰ ਦਾ ਸਾਡਾ ਆਤਮਾ ਬਣਿਆ ਹੈ ਉਸੀ ਜੌਹਰ ਦੇ ਭੰਡਾਰ ਨੂੰ ਰੱਬ ਕਹਿੰਦੇ ਹਨ। ਅਸੀਂ ਚੇਤਨ ਜੌਹਰ ਦੀ ਬੂੰਦ ਹਾਂ ਤੇ ਉਹ ਚੇਤਨ ਜੌਹਰ ਦਾ ਸਮੁੰਦਰ ਹੈ, ਅਸੀਂ ਚੇਤਨ ਜੌਹਰ ਦੀ ਕਿਰਨ ਹਾਂ ਤੇ ਉਹ ਚੇਤਨ ਜੌਹਰ ਦਾ ਸੂਰਜ ਹੈ। ਹਰ ਜੁਜ਼ (ਅੰਸ) ਦਾ ਕੁਲ (ਅੰਸੀ) ਹੁੰਦਾ

ਹੈ। ਸਾਡੇ ਨਿਜ ਜੌਹਰ ਦਾ ਵੀ ਕੁਲ (ਅੰਸੀ) ਹੈ, ਜਿਸ ਨੂੰ ਰੱਬ ਆਖਦੇ ਹਨ।

ਕਬੀਰ ਸਾਹਿਬ ਫ਼ਰਮਾਂਦੇ ਹਨ :

ਕਹੁ ਕਬੀਰ ਇਹੁ ਰਾਮ ਕੀ ਅੰਸੁ ॥ (ਗੌਂਡ ਕਬੀਰ, 871)

ਸ਼ਾਸਤਰ ਵੀ ਪੁਕਾਰ ਕੇ ਕਹਿੰਦੇ ਹਨ ਕਿ ਪੁੱਤਰ ਪਿਤਾ ਦਾ ਆਤਮਾ ਹੈ। ਜਿਸ ਤਰ੍ਹਾਂ ਦਰਖ਼ਤ ਤੋਂ ਬੀਜ ਤੇ ਬੀਜ ਤੋਂ ਦਰਖ਼ਤ ਬਣਦੇ ਹਨ, ਇਸੀ ਤਰ੍ਹਾਂ ਰੱਬ ਤੋਂ ਸਭ ਜਾਨਦਾਰ ਬਣਦੇ ਹਨ। ਜਿਤਨੇ ਜਾਨਦਾਰ ਹਨ, ਉਸੇ ਤੱਤ ਤੋਂ ਹਨ ਜੋ ਰੱਬ ਦਾ ਹੈ। ਇਹਨਾਂ ਦਾ ਅੰਸ਼ਾ ਅੰਸੀ ਸੰਬੰਧ ਹੈ, ਇਸ ਤਰ੍ਹਾਂ ਇਹ ਸਭ ਉਸ ਦੇ ਬੱਚੇ ਹਨ। ਜਿਸ ਤਰ੍ਹਾਂ ਬੱਚਾ ਮਾਂ ਦੇ ਮਾਸ ਦਾ ਹਿੱਸਾ ਹੈ, ਉਸ ਦੇ ਪੇਟ ਅੰਦਰ ਰਹਿੰਦਾ ਹੈ ਤੇ ਉਸ ਦੇ ਪੇਟ ਅੰਦਰ ਪਲਦਾ ਹੈ, ਇਸੀ ਤਰ੍ਹਾਂ ਅਸੀਂ ਰੱਬ ਦੇ ਅੰਦਰ ਪੈਦਾ ਹੁੰਦੇ ਹਾਂ, ਤੇ ਉਸੀ ਤੋਂ ਪਲਦੇ ਹਾਂ ਤੇ ਉਸ ਨਾਲ ਉਸੀ ਤਰ੍ਹਾਂ ਬਧੇ ਰਹਿੰਦੇ ਹਾਂ ਜਿਸ ਤਰ੍ਹਾਂ ਬੱਚਾ ਮਾਤਾ ਨਾਲ ਬੱਧਾ ਰਹਿੰਦਾ ਹੈ। ਉਹ ਉਸ ਤੋਂ ਕਦੇ ਵੀ ਵੱਖਰਾ ਨਹੀਂ। ਬੱਚੇ ਨਾਲ ਮਾਤਾ ਦਾ ਕੁਦਰਤੀ ਸੰਬੰਧ ਹੈ। ਭਾਵੇਂ ਉਹ ਬੇਸਮਝ ਤੇ ਨਾਦਾਨ ਹੈ ਤਦ ਵੀ ਮਾਤਾ ਉਸ ਦੀ ਪਾਲਨਾ ਕਰਦੀ ਹੈ ਤੇ ਪਾਲਨਾ ਕਰਨ ਲਈ ਮਜਬੂਰ ਹੈ। ਮਾਂ ਬੱਚੇ ਤੋਂ ਕਦੀ ਗਾਫਲ ਨਹੀਂ ਹੁੰਦੀ ਤੇ ਦਿਲੀ ਲਗਨ ਦੇ ਕਾਰਨ ਉਹ ਕਦੇ ਉਸ ਤੋਂ ਵੱਖਰੀ ਨਹੀਂ ਹੋ ਸਕਦੀ। ਸਾਡਾ ਸੰਬੰਧ ਮਾਲਕ ਨਾਲ ਇਸ ਤੋਂ ਵੀ ਵਧੇਰੇ ਹੈ, ਅਸੀਂ ਰਾਮ ਦੀ ਅੰਸ਼ ਹਾਂ, ਸਾਡਾ ਤੇ ਮਾਲਕ ਦਾ ਅੰਸ਼ਾ ਅੰਸ਼ੀ ਸੰਬੰਧ ਹੈ। ਸਮੁੰਦਰ ਤੇ ਉਸ ਦੀਆਂ ਲਹਿਰਾਂ ਵਿਚ ਫ਼ਰਕ ਨਹੀਂ, ਸੂਰਜ ਤੇ ਸੂਰਜ ਦੀਆਂ ਕਿਰਣਾਂ ਵਿਚ ਫਰਕ ਨਹੀਂ। ਉਹ ਰੱਬ ਸਾਥੋਂ ਕਦੀ ਇਕ ਮਿੰਟ ਲਈ ਵੀ ਗ਼ਾਫ਼ਲ ਜਾਂ ਬੇ ਪਰਵਾਹ ਨਹੀਂ ਹੋ ਸਕਦਾ ਤੇ ਦਮ ਦਮ ਸਾਡੀ ਰਖਿਆ ਕਰ ਰਿਹਾ ਹੈ। ਅਸੀਂ ਉਸ ਤੋਂ ਕਦੇ ਵੱਖ ਨਹੀਂ ਹੋਏ ਤੇ ਉਹ ਹਮੇਸ਼ਾ ਸਾਡੇ ਅੰਗ ਸੰਗ, ਅੰਦਰ ਤੇ ਬਾਹਰ ਮੌਜੂਦ ਹੈ :

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥

(ਸਿਰੀ ਰਾਗੁ ਮ: 1, 25)

ਜੇਕਰ ਅਸੀਂ ਬੱਚੇ ਦੀ ਨਿਆਈਂ ਹੋ ਜਾਈਏ ਤਾਂ ਸਾਡਾ ਫ਼ਿਕਰ ਰੱਬ ਆਪ ਕਰਦਾ ਹੈ। ਹਾਂ ! ਜਦ ਕਿਸੇ ਤਰ੍ਹਾਂ ਅਕਲ ਆ ਜਾਂਦੀ ਹੈ, ਸੋਚ ਵਿਚਾਰ ਦੀ ਹਾਲਤ ਪੈਦਾ ਹੋ ਜਾਂਦੀ ਹੈ, ਉਸ ਵੇਲੇ ਅਸੀਂ ਦੁਖੀ ਹੋ ਜਾਂਦੇ ਹਾਂ। ਜੇਕਰ ਅਸੀਂ ਫੇਰ ਉਸ ਵੱਲ ਮੂੰਹ ਕਰੀਏ ਤੇ ਉਸ ਦਾ ਪੱਲਾ ਘੁੱਟ ਕੇ ਫੜ ਲਈਏ, ਦੁਨੀਆਂ ਵਿਚ ਰਹੀਏ, ਪਰ ਮਾਤਾ ਦਾ ਪੱਲਾ ਨਾ ਛਡੀਏ, ਤਾਂ ਸੁਖੀ ਹੋ ਜਾਈਏ। ਮੰਗੋ, ਖਾਓ ਪੀਓ ਪੁਕਾਰੋ "ਮਾਤਾ ! ਮੈਂ ਤੇਰਾ ਹਾਂ, ਨਾਲਾਇਕ ਹਾਂ ਜਾਂ ਲਾਇਕ ਤੇਰਾ ਹੀ ਹਾਂ, ਤੇਰੀ ਗੋਦ ਵਿਚ ਹਾਂ, ਤੈਨੂੰ ਛੱਡ ਕੇ ਕਿੱਧਰ ਜਾਵਾਂ ਜਾਂ ਜਾ ਸਕਦਾ ਹਾਂ।" ਪਰ ਇਹ ਗੱਲਬਾਤ ਪ੍ਰੇਮ ਨਾਲ ਹੋਵੇ, ਸਚਾਈ ਤੇ ਸਾਦਗੀ ਨਾਲ ਹੋਵੇ, ਚਤੁਰਾਈ ਨਾ ਕਰੇ। ਸਰਲ ਬੱਚਿਆਂ ਦੀ ਗੁਸਤਾਖ਼ੀ ਮਾਫ਼ ਕੀਤੀ ਜਾਂਦੀ ਹੈ। ਰੱਬ ਵੀ ਪ੍ਰੇਮ, ਭੋਲੇ ਸੁਭਾਵ ਤੇ ਵਿਸ਼ਵਾਸ ਨੂੰ ਚਾਹੁੰਦਾ ਹੈ।

ਭੋਲੇ ਭਾਇ ਮਿਲੇ ਰਘੁਰਾਇਆ ॥ (ਗਉੜੀ ਕਬੀਰ ਜੀ, 324)

ਰੱਬ ਦੇ ਬੱਚੇ ਬਣੇ ਰਹੋ, ਆਪਣੇ ਮੌਰੂਸੀ (ਜੱਦੀ) ਹੱਕ ਨੂੰ ਨ ਛੱਡੋ। ਰੱਬ ਨੂੰ ਜੀਊਂਦਾ ਜਾਗਦਾ ਸਮਝੋ ਤੇ ਜੀਊਂਦਾ ਜਾਗਦਾ ਸਮਝ ਕੇ ਉਸ ਨੂੰ ਯਾਦ ਕਰੋ। ਭਗਤੀ ਭਾਵ ਰਖੋ।

ਉਹ ਨਿਰਾਕਾਰ ਵੀ ਹੈ ਤੇ ਸਾਕਾਰ ਵੀ ਹੈ ਤੇ ਉਹ ਇਹਨਾਂ ਦੇ ਪਰੇ ਵੀ ਹੈ। ਜੋ ਸਾਕਾਰ ਹੈ ਉਹੀ ਨਿਰਾਕਾਰ ਵੀ ਹੈ।

ਨਾਨਕ ਸੋ ਸੂਖਮੁ ਸੋਈ ਅਸਥੂਲੁ ॥ (ਗਉੜੀ ਸੁਖਮਨੀ ਮ: 5, 281)

ਉਹ ਆਪਣੇ ਭਗਤਾਂ ਨੂੰ ਕਈ ਸ਼ਕਲਾਂ ਵਿਚ ਜ਼ਾਹਿਰ (ਪ੍ਰਗਟ) ਹੁੰਦਾ ਹੈ। ਜਿਸ ਤਰ੍ਹਾਂ ਅਥਾਹ ਸਮੁੰਦਰ ਵਿਚ ਠੰਢਕ ਦੇ ਕਾਰਨ ਬਰਫ਼ ਦੇ ਪਹਾੜ (Iceberg) ਬਣ ਜਾਂਦੇ ਹਨ ਇਸੇ ਤਰ੍ਹਾਂ ਭਗਤੀ ਦੀ ਖਿੱਚ ਨਾਲ ਉਹ ਨਿਰਾਕਾਰ ਸਾਕਾਰ ਹੋ ਕੇ ਭਾਸਦਾ ਹੈ ਤੇ ਗਿਆਨ ਰੂਪੀ ਸੂਰਜ ਦੇ ਚੜ੍ਹਨ ਤੇ ਉਹ ਬਰਫ਼ (ਸਾਕਾਰ) ਫੇਰ ਪਾਣੀ (ਨਿਰਾਕਾਰ) ਵਿਚ ਲੈ ਹੋ ਜਾਂਦਾ ਹੈ।

ਕੋਈ ਉਸ ਨੂੰ ਨਿਰਾਕਾਰ ਮੰਨਦਾ ਹੈ, ਕੋਈ ਸਾਕਾਰ, ਕੋਈ ਮਾਤਾ, ਕੋਈ ਪਿਤਾ, ਕੋਈ ਦੋਸਤ, ਕੋਈ ਭਰਤਾ, ਕਿਸੇ ਭਾਵ ਨਾਲ ਉਸ ਨੂੰ ਯਾਦ ਕਰੋ ਇਸ ਵਿਚ ਝਗੜਾ ਨਹੀਂ, ਗੱਲ ਤਾਂ ਇਕ ਹੀ ਹੈ, ਬਿਆਨ ਵਿਚ ਫ਼ਰਕ ਹੈ। ਦਿਲ ਵਿਚ ਉਸ ਦਾ ਪ੍ਰੇਮ ਪੈਦਾ ਕਰੋ। ਹਜ਼ਰਤ ਮੂਸਾ ਇਕ ਵਾਰੀ ਜੰਗਲ ਵਿਚ ਗਏ. ਕੀ ਦੇਖਿਆ, ਇਕ ਭੇਡਾਂ ਚਾਰਣ ਵਾਲਾ ਬੈਠਾ ਰੱਬ ਨੂੰ ਯਾਦ ਪਿਆ ਕਰਦਾ ਹੈ "ਹੇ ਰੱਬਾ ! ਜੇ ਤੂੰ ਬੱਚਾ ਹੁੰਦਾ, ਮੈਂ ਤੈਨੂੰ ਦੁੱਧ ਪਿਆਂਦਾ, ਮੈਂ ਤੇਰੇ ਵਾਲਾਂ ਨੂੰ ਕੰਘੀ ਵਾਹੁੰਦਾ, ਤੈਨੂੰ ਭੇਡਾਂ ਦੀ ਉੱਨ ਦੇ ਕਪੜੇ ਪੁਵਾਂਦਾ...." ਇਤਿਆਦਿਕ, ਇਸ ਵਿਚ ਮਸਤ ਸੀ। ਹਜ਼ਰਤ ਮੂਸਾ ਨੇ ਉਸ ਨੂੰ ਕਹਿਆ, ਤੂੰ ਤਾਂ ਕਾਫ਼ਰ ਹੈਂ। ਇਹ ਗੱਲ ਸੁਣ ਕੇ ਭੇਡਾਂ ਚਾਰਨ ਵਾਲਾ ਚੌਂਕ ਉੱਠਿਆ ਤੇ ਰੋਣ ਲੱਗ ਗਿਆ, ਕਹੇ "ਹੇ ਰੱਬਾ ! ਮੈਂ ਤੇਰੀ ਬੇਅਦਬੀ ਕਰ ਦਿਤੀ ਹੈ, ਹਾਇ ਮੈਂ ਕੀ ਕਰਾਂ......।"

ਹਜ਼ਰਤ ਮੂਸਾ ਚਲੇ ਗਏ ਤੇ ਜਦ ਸਮਾਧੀ ਦੀ ਹਾਲਤ ਵਿਚ ਗਏ ਤਾਂ ਰੱਬ ਦੇ ਦੀਦਾਰ ਹੋਏ ਤੇ ਹੁਕਮ ਹੋਇਆ ਹੇ ਮੂਸਾ !

موسیا آداب داناں دیگر اند  سوختہ جان  داناں دیگر اند
تو برائے وصل کردن آمدی  :  برائے فصل کردن آمدی (مولانا روم)

ਅਰਥ—ਹੇ ਮੂਸਾ ! ਅਕਲ ਵਾਲਿਆਂ ਦੇ ਅਦਬ ਆਦਾਬ ਦੇ ਹੋਰ ਤਰੀਕੇ ਹਨ ਤੇ ਪ੍ਰੇਮੀ ਰੂਹਾਂ ਦੇ ਹੋਰ। ਤੂੰ ਤਾਂ ਦੁਨੀਆਂ ਵਿਚ ਰੱਬ ਨਾਲ ਜੋੜਨ ਲਈ ਆਇਆ ਸੈਂ, ਨਾ ਕਿ ਤੋੜਨ ਲਈ ? ਤੂੰ ਉਸ ਜੁੜੇ ਜੀਵ ਨੂੰ ਮੇਰੇ ਤੋਂ ਤੋੜਿਆ ਹੈ।

ਉਧਰ ਭੇਡਾਂ ਚਾਰਨ ਵਾਲਾ ਰੋ ਰੋ ਕੇ ਅੰਤਰ ਧਿਆਨ ਹੋ ਗਿਆ। ਉਸ ਨੂੰ ਰੱਬ ਨੇ ਦਰਸ਼ਨ ਦਿਤਾ ਤੇ ਦਿਲਾਸਾ ਦਿੱਤਾ ਤੇ ਕਿਹਾ "ਮੈਂ ਤੇਰਾ ਦੁੱਧ ਵੀ ਪੀਵਾਂਗਾ, ਤੇਰੇ ਕਪੜੇ ਵੀ ਪਾਵਾਂਗਾ, ਜੋ ਤੂੰ ਦੇਵੇਂਗਾ ਮੈਂ ਖਾਵਾਂਗਾ...।" ਇਧਰ ਮੂਸਾ ਉਸ ਪਾਸ ਪੁੱਜਾ ਤੇ ਕਹਿਣ ਲੱਗਾ, "ਜੋ ਕੁਝ ਮੈਂ ਕਿਹਾ ਹੈ ਮਾਫ਼ ਕਰ, ਰੱਬ ਤੇਰੇ ਤੇ ਖ਼ੁਸ਼ ਹੈ....।" ਉਹ ਆਜਜ਼ੀ ਕਹਿਣ ਲੱਗਾ, "ਮੂਸਾ ! ਜੋ ਤੇਰੇ ਪਾਸ ਆਇਆ ਹੈ, ਉਹ ਮੇਰੇ ਕੋਲ ਵੀ ਆਇਆ ਹੈ।" ਪਿਆਰ ਅਤੇ ਭੋਲੇ ਭਾਵ ਨਾਲ ਉਸ ਨੂੰ ਯਾਦ ਕਰੋ।

# ਰੱਬ ਸੰਤਾਂ ਦੀ ਨਜ਼ਰ ਵਿਚ

## *ਸੰਤ ਤੌਹੀਦ (ਅਦਵੈਤ) ਦੇ ਕਾਇਲ ਹਨ ਜਾਂ ਸ਼ਿਰਕ (ਦਵੈਤ) ਦੇ ਅਥਵਾ ਤਸਲੀਸ (ਤਿੰਨ ਹਸਤੀਆਂ) ਮੰਨਦੇ ਹਨ ?*

ਸੰਤ ਜਨ ਸ਼ਿਰਕ (ਦਵੈਤ) ਨਹੀਂ ਮੰਨਦੇ ਤੇ ਨਾ ਹੀ ਤਸਲੀਸ, ਤੇ ਜਿਸ ਨੂੰ ਦੁਨੀਆਂ ਤੌਹੀਦ (ਅਦਵੈਤ) ਮੰਨਦੀ ਹੈ, ਉਸ ਨੂੰ ਹਕੀਕਤ ਦੀ ਨਜ਼ਰ ਨਾਲ ਦੇਖਦੇ ਹਨ। ਕੀ ਕੇਵਲ ਇਕ ਨੂੰ ਮੰਨ ਲੈਣਾ ਹੀ ਤੌਹੀਦ (ਅਦਵੈਤ) ਹੈ ? ਜੇਕਰ ਵਿਚਾਰ ਤੋਂ ਕੰਮ ਲਈਏ ਤਾਂ ਇਕ ਦੇ ਮੰਨਣ ਵਿਚ ਤਿੰਨਾਂ ਦੀ ਸੂਰਤ ਨਜ਼ਰ ਆਂਵਦੀ ਹੈ। (1) ਮੰਨਣ ਵਾਲੀ ਚੀਜ਼, (2) ਮੰਨਣ ਵਾਲਾ ਇਨਸਾਨ ਤੇ (3) ਉਸ ਦਾ ਮੰਨਣਾ। ਜਿਥੇ ਤਿੰਨਾਂ ਦਾ ਖ਼ਿਆਲ ਹੈ, ਉਥੇ ਤੌਹੀਦ (ਅਦਵੈਤ) ਕਿੱਥੇ ! ਤੌਹੀਦ ਨੂੰ ਦਲੀਲ ਨਾਲ ਸਾਬਤ ਕਰਨ ਵਾਲਾ ਤੌਹੀਦ ਦਾ ਖੰਡਨ ਕਰਦਾ ਹੈ।

ਦਲੀਲਿ ਤੌਹੀਦ ਰੱਦਿ ਤੌਹੀਦ ਅਸਤ। (ਸ਼ੰਮਸ ਤਬਰੇਜ਼)

ਜਦ ਇਕੋ ਹੀ ਇਕ ਹੈ ਤਾਂ ਇਕ ਵਿਚ ਇਕ ਦੀ ਬਾਬਤ ਬਾਤ ਚੀਤ ਨਹੀਂ ਹੋ ਸਕਦੀ, ਇਹ ਬਾਤ ਚੀਤ ਵੀ ਤਦ ਹੀ ਹੋ ਸਕਦੀ ਹੈ ਜਦ ਦੋ ਮੌਜੂਦ ਹੋਣ, ਇਕ ਦੂਸਰੇ ਨੂੰ ਸੁਣਾਏ, ਚਖੇ, ਸੁੰਘੇ। ਜੇਕਰ ਇਕ ਹੀ ਹੋਵੇ ਤਾਂ ਕੌਣ ਸੁਣੇ, ਕੌਣ ਚਖੇ ਤੇ ਕੌਣ ਸੁੰਘੇ ਤੇ ਕੌਣ ਕਹੇ ! ਇਸ ਲਈ ਸੰਤਾਂ ਨੇ ਤੌਹੀਦ ਦੀ ਹਕੀਕਤ ਵੱਲ ਧਿਆਨ ਦਿਵਾਇਆ ਹੈ।

ਇਕ ਕਹਿਆ ਜਾਏ ਤਾਂ ਉਹ ਇਕ ਹੈ ਨਹੀਂ, ਕਿਉਂ ਜੋ ਬਿਨਾਂ ਦੋ ਦੇ ਇਕ ਦਾ ਲਫ਼ਜ਼ ਨਹੀਂ ਵਰਤਿਆ ਜਾ ਸਕਦਾ। ਜੇਕਰ ਦੋ ਕਹੀਏ ਤਾਂ ਦੋਨੋਂ ਹੀ ਨਾਕਸ ਤੇ ਮਹਦੂਦ ਹੋ ਜਾਂਦੇ ਹਨ ਤੇ ਮੁਕਾਮੀ (ਏਕ ਦੇਸੀ) ਬਣ ਜਾਂਦੇ ਹਨ। ਰਹਿਮਾਨ ਕਹੀਏ ਜਾਂ ਸ਼ੈਤਾਨ, ਦਿਆਲ ਕਹੀਏ ਜਾਂ ਕਾਲ, ਦੋਨੋਂ ਹੀ ਮਹਿਦੂਦ ਹੋ ਜਾਂਦੇ ਹਨ। ਇਸ ਲਈ ਅਸੂਲ ਵਿਚ ਫ਼ਰਕ ਪੈ ਜਾਂਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ, "ਇਕ ਤਾਂ ਉਹ ਹੈ ਨਹੀਂ ਦੋ ਕਹਿਣ ਨਾਲ ਉਸ ਪੁਰ ਗਾਲੀ ਆਂਵਦੀ ਹੈ, ਉਹ ਜੈਸਾ ਹੈ ਵੈਸਾ ਹੀ ਹੈ, ਇਸ ਤੋਂ ਛੁਟ ਹੋਰ ਕੁਛ ਨਹੀਂ ਕਹਿਆ ਜਾ ਸਕਦਾ।"

ਏਕ ਕਹੂੰ ਤੋ ਹੈ ਨਹੀਂ, ਦੂਜਾ ਕਹੂੰ ਤੋ ਗਾਰ॥
ਜੈਸਾ ਹੈ ਤੈਸਾ ਰਹੇ ਕਹੇ ਕਬੀਰ ਬਿਚਾਰ॥ (ਕਬੀਰ ਸਾਹਿਬ)

ਏਥੇ ਮਨ, ਬਾਣੀ ਤੇ ਬੁੱਧੀ ਦਾ ਦਖ਼ਲ ਨਹੀਂ। ਜਿਸ ਵੇਲੇ ਉਹ ਆਪਣੇ ਆਪ ਵਿਚ ਗੁਪਤ ਸੀ ਤਾਂ ਨਾ ਇਕ ਸੀ ਤੇ ਨਾ ਦੋ ਸੀ, ਨਾ ਉਸ ਦਾ ਰੂਪ ਸੀ ਤੇ ਨਾ ਰੰਗ ਸੀ। ਉਹ ਕੀ ਸੀ, ਬਿਆਨ ਨਹੀਂ ਕੀਤਾ ਜਾ ਸਕਦਾ। ਉਸ ਗੁਪਤ ਦਾ ਬਿਆਨ ਹੋ ਸਕਦਾ ਹੈ ਤਾਂ ਕੇਵਲ ਪ੍ਰਗਟ ਹੋਣ ਤੇ ਹੀ ਹੋ ਸਕਦਾ ਹੈ। ਗੁਪਤ ਹਾਲਤ ਵਿਚ ਉਹ ਅਲਖ ਸੀ, ਅਗਮ ਸੀ, ਅਨਾਮੀ ਸੀ, ਨਾ ਉਹ ਕਾਦਰ ਸੀ ਨਾ ਕੁਦਰਤ ਸੀ, ਨਾ ਮਕਦੂਰ ਸੀ, ਨਾ ਉੱਥੇ ਖ਼ਾਲਕ ਸੀ, ਨਾ ਖ਼ਲਕਤ ਸੀ ਨਾ ਮਖ਼ਲੂਕ ਸੀ। ਇਸ ਦਾ ਕੁਛ ਅੰਦਾਜ਼ਾ ਸਖੋਪਤ ਦੀ ਹਾਲਤ ਨਾਲ ਲਗ ਸਕੇਗਾ। ਇਹ ਪਦ ਹੈ ਜੋ ਸੰਤਾਂ ਨੇ ਆਪਣਾ ਆਦਰਸ਼ ਥਾਪਿਆ ਹੈ। ਇਸ ਮਾਲਕ ਕੁਲ ਤੇ ਅਨਾਮੀ ਪੁਰਸ਼ ਨੂੰ ਗੁਰਬਾਣੀ ਵਿਚ ਵਡਪੁਰਖ, ਸੁਆਮੀ, ਖਸਮ, ਆਦਿ ਨਿਰੰਜਨ ਤੇ ਨਿਰੰਕਾਰ ਕਰ ਕੇ ਵਰਣਨ ਕੀਤਾ ਹੈ।

ਠਾਕੁਰੁ ਸਰਬੇ ਸਮਾਣਾ ॥
ਕਿਆ ਕਹਉ ਸੁਣਉ ਸੁਆਮੀ ਤੂੰ ਵਡਪੁਰਖੁ ਸੁਜਾਣਾ ॥ (ਸਿਰੀ ਰਾਗ ਮ: 5, 51)

ਤੁਮ੍ ਵਡਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥ ॥
ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥
(ਕਾਨੜਾ ਮ: 4, 1296)

ਗੁਨ ਗਾਵਤ ਗੋਵਿੰਦ ਕੇ ਸਭ ਇਛ ਪੁਜਾਮੀ ਰਾਮ ॥
ਨਾਨਕ ਉਧਰੇ ਜਪਿ ਹਰੇ ਸਭ ਹੂ ਕਾ ਸੁਆਮੀ ਰਾਮ ॥ (ਬਿਲਾਵਲ ਮ: 5, 848)

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥
ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥ (ਸੋਰਠ ਮ: 5, 612)

ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ ॥
ਬੇ ਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ ॥ (ਰਾਮਕਲੀ ਮ: 5, 884)

ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ ॥
ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ ॥ (ਮਾਰੂ ਮ: 5, 1003)

ਆਦਿ ਜੁਗਾਦੀ ਅਪਰ ਅਪਾਰੇ ॥ ਆਦਿ ਨਿਰੰਜਨ ਖਸਮ ਹਮਾਰੇ ॥
ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ ॥ (ਮਾਰੂ ਮ: 1, 1023)

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥ (ਮਾਰੂ ਮ: 5, 1075)

ਤੁਲਸੀ ਸਾਹਿਬ ਜੀ ਨੇ ਵੀ ਇਸ ਪਦ ਨੂੰ ਸੁਆਮੀ ਕਰਕੇ ਵਰਣਨ ਕੀਤਾ ਹੈ।

ਸਭ ਕੀ ਆਦਿ ਕਹੂੰ ਅਬ ਸੁਆਮੀ ॥

ਗੁਰਬਾਣੀ ਵਿਚ ਆਇਆ ਹੈ ਕਿ ਇਹ ਸੁਆਮੀ ਧਾਮ ਅਤੀ ਸੁੰਦਰ ਹੈ ਤੇ ਭਗਤ ਜਨਾਂ ਦੇ ਬਿਸਰਾਮ ਦੀ ਜਗ੍ਹਾ ਹੈ। ਸੰਤਾਂ ਨੂੰ ਕੇਵਲ ਸੁਆਮੀ ਦੀ ਟੇਕ ਤੇ ਉਸੀ ਦਾ ਆਸਰਾ ਹੈ।

ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥
(ਸਿਰੀ ਰਾਗੁ ਮ: 5, 80)

ਸੁਆਮੀ ਪਦ ਨੂੰ ਗੁਰਬਾਣੀ ਵਿਚ "ਹਰਿ ਰਾਇ" (ਦੇਖੋ ਪ੍ਰਕਰਣ ਹਰਿ ਰਾਇ) ਤੇ 'ਮਹਾ ਦਇਆਲ' ਕਰਕੇ ਵੀ ਵਰਣਨ ਕੀਤਾ ਹੈ।

ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥
(ਗਉੜੀ ਮ: 5, 249)

ਉਹ ਮਾਲਕ ਕੁਲ, ਅਲਖ, ਅਪਾਰ, ਅਗੋਚਰ ਤੇ ਨਿਰਾਲਾ ਹੈ ਤੇ ਸੰਭਉ ਸ੍ਵਯੰਪ੍ਰਕਾਸ਼ ਹੈ।

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥
ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ (ਮਾਰੂ ਮ: 1, 1038)

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥
(ਸੋਰਠ ਮ: 1, 597)

ਮਾਲਕ ਕੁਲ, ਕਾਲ ਅਤੇ ਅਕਾਲ ਦੋਹਾਂ ਤੋਂ ਪਰੇ, ਉੱਚਾ ਅਤੇ ਨਿਆਰਾ ਹੈ। ਸਾਰੀ ਰਚਨਾ ਦਾ ਖੇਲ ਉਸੇ ਦੇ ਮੂਲ ਭਾਣੇ ਅੰਦਰ ਹੈ, ਪਰ ਫੇਰ ਵੀ ਉਹ ਅਕਰਤਾ ਹੈ। ਨਿਰਗੁਣ ਸਰਗੁਣ ਦੋਹਾਂ ਤੋਂ ਪਰੇ ਹੈ, ਸਰਬ ਬਿਆਪਕ, ਸਰਬਾਧਾਰ, ਸਿਰਜਨ ਹਾਰ, ਨਿਸ਼ਚਲ, ਸਮਰਥ, ਅਬਿਨਾਸ਼ੀ, ਪਤਿਤ ਪਾਵਨ, ਅਗਮ, ਅਗੋਚਰ, ਅਨਾਦੀ, ਅਨੰਤ ਅਤੇ ਨਿਰਮਲ ਚੇਤਨ ਹੈ। ਉਹ ਅਟਲ, ਅਛੇਦ, ਅਭੇਦ, ਗਿਆਨ ਅਤੇ ਅੰਮ੍ਰਿਤ ਦਾ ਭੰਡਾਰ, ਨਿਰਾਕਾਰ, ਭਗਤ ਵਛਲ, ਸਭਹੂੰ ਤੇ ਨਿਆਰਾ, ਮਧੁਰਤਾ ਦਾ ਸਾਗਰ ਅਤੇ ਹਾਦਰਾ ਹਦੂਰ ਹੈ। ਉਹ ਸ਼ਬਦ ਸਰੂਪ ਹੈ ਅਤੇ ਉਸ ਦਾ ਨਾਮ ਸਰਬਾਧਾਰ ਹੈ ਅਤੇ ਨਾਮ ਅੰਦਰ ਭੀ ਨਾਮੀ ਦੇ ਗੁਣ ਹਨ। ਉਸ ਦਾ ਜੋ ਨਿਜ ਅਸਥਾਨ ਹੈ ਉਸ ਨੂੰ ਬਾਣੀ ਵਿਚ ਨਿਜ ਘਰ, ਨਿਹਚਲ ਧਾਮ ਅਤੇ ਪਰਮ ਪਦ ਵੀ ਆਖਿਆ ਜਾਂਦਾ ਹੈ। ਕਾਲ ਅਤੇ ਅਕਾਲ, ਸਰਗੁਣ ਅਤੇ ਨਿਰਗੁਣ ਦੋਹਾਂ ਵਿਚ ਖੇਲ ਰਹਿਆ ਹੈ ਤੇ ਜੋ ਕੁਛ ਨਜ਼ਰ ਆਂਵਦਾ ਹੈ ਸਭ ਕੁਝ ਸੁਆਮੀ ਦਾ ਹੀ ਜ਼ਹੂਰ ਹੈ।

ਗੁਰੂ ਨਾਨਕ ਸਾਹਿਬ ਜੀ ਨੇ ਜਪੁਜੀ ਦੇ ਮੂਲ ਮੰਤਰ ਵਿਚ ਮਾਲਕ ਕੁਲ ਦੇ ਸਰੂਪ ਦਾ ਇਸ ਤਰ੍ਹਾਂ ਵਰਣਨ ਕੀਤਾ ਹੈ :

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥" ਉਸ ਵਡ ਪੁਰਖ, ਸੁਆਮੀ, ਆਦਿ ਨਿਰੰਜਨ ਤੇ ਨਿਰੰਕਾਰ ਦਾ ਸਰੂਪ ਅਕਥਨੀਯ ਹੈ। ਉਹ ਮਨ ਬਾਣੀ ਤੋਂ ਪਰੇ ਹੈ ਤੇ ਖ਼ਿਆਲ ਦੇ ਦਾਇਰੇ ਵਿਚ ਨਾ ਆ ਸਕਣ ਵਾਲੀ ਹਸਤੀ ਹੈ। ਮਨ ਬੁੱਧੀ ਦੇ ਥਿਰ ਹੋਣ ਪੁਰ ਉਸ ਦਾ ਅਨੁਭਵ ਆਤਮਾ ਨੂੰ ਹੁੰਦਾ ਹੈ। ਉਸ ਨੂੰ ਹੀ ੴ ਕਰ ਕੇ ਬਿਆਨ ਕੀਤਾ ਹੈ, ਇਹ ਪਦ ਸਰੂਪ ਚਿਹਨ ਹੈ। ਪੁਰਾਣਾਂ ਦੇ ਰਿਸ਼ੀਆਂ ਨੇ ਇਸ ਨੂੰ ਤਾਂ ਜਾਂ 'ਓਮ' ਕਰ ਕੇ ਬਿਆਨ ਕੀਤਾ ਹੈ। ਇਸ ਦੇ ਵੱਖੋ ਵੱਖ ਅੱਖਰਾਂ ਤੋਂ ਬ੍ਰਹਮਾਂ, ਬਿਸ਼ਨੂ, ਮਹੇਸ਼ (ਉਤਪਤ, ਪਾਲਨ ਤੇ ਸੰਘਾਰ ਕਰਨ ਵਾਲੀਆਂ ਸ਼ਕਤੀਆਂ) ਆਦਿ ਦੇਵਤਿਆਂ ਦਾ ਖ਼ਿਆਲ ਮੰਨ ਕੇ ਤ੍ਰਿਧਾ ਮੂਰਤੀ ਸਥਾਪਨ ਕੀਤੀ। ਪਰ ਗੁਰਬਾਣੀ ਵਿਚ '੧' ਸਰੂਪ ਦਾ ਵਾਚਕ ਦਿਤਾ ਹੈ ਅਰਥਾਤ ਉਹ ਹਸਤੀ ਜੋ ਵਰਨਾਂ ਚਿਹਨਾਂ ਤੋਂ ਪਰੇ ਹੈ-ਤੇ ਅਕਥਨੀਯ ਹੈ, ਉਹ ਇਕੋ ਹੀ ਹੈ, ਉਸ ਦਾ ਹੋਰ ਕੋਈ ਸ਼ਰੀਕ ਨਹੀਂ। ਗੁਰਬਾਣੀ ਵਿਚ ੴ ਦੇ ਪਹਿਲਾਂ ਰਖਣ ਤੋਂ ਇਹ ਸਿੱਧ ਹੁੰਦਾ ਹੈ ਕਿ ਉਹ ਤ੍ਰਿਧਾ ਮੂਰਤੀ ਨਹੀਂ ਹੋ ਸਕਦਾ। 'ਓਂ' ਨਾਮ ਨੂੰ ਸਭ ਤੋਂ ਸਰੇਸ਼ਟ ਮੰਨਿਆ ਜਾਂਦਾ ਹੈ, ਕਿਉਂ ਜ ਜਦ ਅਕਾਲ ਪੁਰਖ ਨੇ ਸੰਸਾਰ ਰਚਣ ਦਾ ਸੰਕਲਪ ਕੀਤਾ, ਤਾਂ ਉਸ ਤੋਂ ਇਕ ਸ਼ਬਦ ਹੋਇਆ, ਜਿਸ ਦੀ ਆਵਾਜ਼ ਲਗਪਗ 'ਓਂ' ਦੇ ਉਚਾਰਣ ਵਰਗੀ ਸੀ। ਮੁਸਲਮਾਨ ਫ਼ਕੀਰ ਇਸੀ ਨੂੰ 'ਹੂ' ਸ਼ਬਦ ਕਰ ਕੇ ਵਰਣਨ ਕਰਦੇ ਹਨ, ਜਿਸ ਤੋਂ ਬ੍ਰਹਮੰਡ ਦੀ ਰਚਨਾ ਹੋਈ।

ਇਹ ਉਸ ਦਾ ਧੁਨਆਤਮਕ ਨਾਮ ਹੈ, ਜਿਸ ਨਾਲ ਜੁੜਨਾ ਉਸ ਦੇ ਧੁਨੀ ਨਾਲ ਮਿਲਣ ਦਾ ਸਾਧਨ ਹੈ।

ਓਅੰਕਾਰ ਅਕਾਰੁ ਜਿਸੁ ਪਰਵਦਗਾਰੁ ਅਪਾਰੁ ਅਲਾਇਆ ॥

(ਭਾਈ ਗੁਰਦਾਸ, ਵਾਰ 37, ਪਉੜੀ 2)

ਭਾਈ ਗੁਰਦਾਸ ਜੀ ਇਸ ਪਰਥਾਇ ਫੁਰਮਾਂਦੇ ਹਨ :

ਏਕਾ ਏਕੰਕਾਰੁ ਲਿਖਿ ਦਿਖਾਲਿਆ ॥
ਊੜਾ ਓਅੰਕਾਰੁ ਪਾਸਿ ਬਹਾਲਿਆ ॥ (ਵਾਰ 3, ਪਉੜੀ 15)
ਇਕੁ ਕਵਾਉ ਪਸਾਉ ਕਰਿ ਓਅੰਕਾਰੁ ਅਕਾਰੁ ਪਸਾਰਾ ॥ (ਵਾਰ 6, ਪਉੜੀ 4)
ਇਕੁ ਕਵਾਉ ਪਸਾਉ ਕਰਿ ਓਅੰਕਾਰੁ ਅਨੇਕ ਅਕਾਰਾ ॥ (ਵਾਰ 18, ਪਉੜੀ 1)
ਓਅੰਕਾਰਿ ਅਕਾਰੁ ਕਰਿ ਮਖੀ ਇਕ ਉਪਾਈ ਮਾਇਆ ॥

(ਵਾਰ 18, ਪਉੜੀ 11)

ਹੋਆ ਏਕੰਕਾਰੁ ਆਪੁ ਉਪਾਇਆ ॥
ਓਅੰਕਾਰਿ ਅਕਾਰੁ ਚਲਿਤੁ ਰਚਾਇਆ ॥ (ਵਾਰ 22, ਪਉੜੀ 1)
ਇਕੁ ਕਵਾਉ ਅਤੋਲੁ ਕੁਦਰਤਿ ਜਾਣੀਐ ॥ (ਵਾਰ 22, ਪਉੜੀ 14)

ਇਹ ਸਭ ਰਚਨਾ ਇਸ ਏਕੰਕਾਰ ਦਾ ਹੀ ਪਸਾਰਾ ਹੈ (ਦੇਖੋ ਏਕੰਕਾਰ ਦਾ ਪ੍ਰਕਰਣ) ਜੋ '੧' ਦੇ ਭੇਦ ਨੂੰ ਪਾ ਲੈਂਦਾ ਹੈ, ਉਹ ਕਰਤਾ ਤੇ ਦੇਵ ਬਣ ਜਾਂਦਾ ਹੈ।

ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥

(ਰਾਮਕਲੀ ਮ: 1, 930)

ਇਹ '੧' ਦਾ ਭੇਦ ਉਹਨਾਂ ਪਰਮ ਸੁਧ ਹਿਰਦਿਆਂ ਵਿਚ ਪ੍ਰਗਟ ਹੁੰਦਾ ਹੈ, ਜਿਨ੍ਹਾਂ ਦਾ ਤਨ ਥਿਰ ਹੋ ਗਿਆ, ਮਨ ਤੇ ਇੰਦਰੇ ਖੜੇ ਹੋ ਗਏ ਹਨ, ਸੁਰਤ ਨਿਰਤ ਅਸਥਿਰ ਹੋ ਗਈ ਅਰਥਾਤ ਮਨ ਤੇ ਬੁਧੀ ਦੇ ਅਫੁਰ ਹੋ ਜਾਣ ਪੁਰ ਜੀਵ ਦੀ ਗਤੀ ਹੋ ਜਾਂਦੀ ਹੈ।

ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥

(ਰਾਮਕਲੀ ਮ: 1, 930)

ਗੁਰਮੁਖਿ ਏਕੁ ਵਿਰਲਾ ਕੋ ਲਹੈ ॥ (ਰਾਮਕਲੀ ਮ: 1, 930)

ਏਕੋ ਏਕੁ ਏਕੁ ਪਛਾਨੈ ॥ ਇਤ ਉਤ ਕੀ ਓਹੁ ਸੋਝੀ ਜਾਨੈ ॥

(ਗਉੜੀ ਮ: 4, 281)

ਸਤਿਨਾਮ—ਉਹ ਸਤਿ ਹੈ, ਤਿੰਨਾਂ ਕਾਲਾਂ ਵਿਚ ਨਾਸਮਾਨ ਨਹੀਂ, ਉਹ ਸਦਾ ਹੀ 'ਹੈ' ਤੇ ਇਕ ਰਸ ਹੈ, ਇਹ ਮਾਲਕ ਦਾ ਅਕਿਰਤਮ (ਜ਼ਾਤੀ) ਨਾਮ ਹੈ। ਗੁਰਬਾਣੀ ਵਿਚ ਆਇਆ ਹੈ :

ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥

(ਮਾਰੂ ਮ: 5, 1083)

ਬਾਕੀ ਦੇ ਸਭ ਨਾਮ ਕਿਰਤਮ (ਸਫ਼ਾਤੀ) ਹਨ, ਜੋ ਕਿਸੀ ਨਾ ਕਿਸੀ ਸਿਫ਼ਤ ਕਰ ਕੇ ਰਖੇ ਗਏ, ਜੈਸਾ ਬਣਾਣ ਵਾਲੇ ਨੂੰ ਕਰਤਾ, ਰਹਿਮ ਕਰਨ ਵਾਲੇ ਨੂੰ ਰਹੀਮ...ਆਦਿ।

ਸਤਿ ਦੀ ਯਥਾਰਥ ਸਮਝ ਬੜੀ ਬਾਰੀਕ ਹੈ। ਇਹ 'ਸੱਤ' 'ਅਸੱਤ' (ਸੱਚ ਤੇ ਝੂਠ) ਤੋਂ ਵੱਖਰਾ ਹੈ।

ਇਹ ਦ੍ਵੰਦ ਪਦ ਹਨ ਤੇ ਇਕ ਦੂਸਰੇ ਦੇ ਪ੍ਰਕਾਸ਼ਮਾਨ ਹਨ। ਪਰ ਗੁਰੂ ਸਾਹਿਬ ਜਿਸ ਸਤਿ ਦਾ ਜ਼ਿਕਰ ਕਰ ਰਹੇ ਹਨ, ਉਹ ਸ੍ਵਯੰ ਪ੍ਰਕਾਸ਼ ਹੈ ਤੇ ਆਪਣੇ ਆਪ ਵਿਚ ਪੂਰਨ ਹੈ। ਉਸ ਵਿਚ 'ਸੱਤ ਤੇ ਅਸੱਤ' ਦੋਹਾਂ ਦਾ ਅਭਾਵ ਹੈ। ਇਹ ਉਹ 'ਸਤਿ' ਹੈ ਜਿਸ ਦੇ ਆਸਰੇ ਇਹ 'ਸੱਤ ਤੇ ਅਸੱਤ' ਹੈਨ। ਗੁਰੂ ਸਾਹਿਬ ਜੀ ਨੇ ਇਸ ਖ਼ਿਆਲ ਨੂੰ ਸਾਫ਼ ਕਰ ਦਿਤਾ ਹੈ :

ਸਸਾ ਸਤਿ ਸਤਿ ਸਤਿ ਸੋਊ ॥ ਸਤਿ ਪੁਰਖ ਤੇ ਭਿੰਨ ਨ ਕੋਊ ॥

(ਗਉੜੀ ਮ: 5, 250)

ਇਸ ਸਤਿ ਦਾ ਅਨੁਭਵ ਮਨ ਇੰਦ੍ਰੀਆਂ ਦੇ ਖੜੇ ਹੋਣ ਪੁਰ ਹੁੰਦਾ ਹੈ, ਜਿਸ ਦੇ ਅੰਦਰ ਸਤਿ ਦਾ ਅਨੁਭਵ ਜਾਗ ਉਠਿਆ ਉਹ ਕਰਨਹਾਰ ਨੂੰ ਪਛਾਣ ਲੈਂਦਾ ਹੈ।

ਬੁਝਨਹਾਰ ਕਉ ਸਤਿ ਸਭ ਹੋਇ ॥
ਨਾਨਕ ਸਤਿ ਸਤਿ ਪ੍ਰਭੁ ਸੋਇ ॥ (ਗਉੜੀ ਮ: 5, 285)

ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥
ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥ (ਗਉੜੀ ਮ: 5, 285)

ਨਾਮ—ਕੋਸ਼ ਇਸਨੂੰ ਣਮ ਧਾਤੂ ਤੋਂ ਨਿਕਲਿਆ ਦੱਸਦੇ ਹਨ ਤੇ ਇਸਦੇ ਅਰਥ 'ਪ੍ਰਸਿੱਧ' 'ਨਿਸਚੇ ਵਾਚਕ' ਤੇ 'ਵਿਸ਼ੇਸ਼ਤਾ ਬੋਧਕ' ਕਰ ਦਿੱਤੇ ਹਨ। ਜਿਸ ਪਦ ਨਾਲ ਕਿਸੀ ਨੂੰ ਦੂਸਰਿਆਂ ਤੋਂ ਵੱਖ ਕਰਕੇ ਬੁਲਾਇਆ ਜਾਏ, ਉਹ ਨਾਮ ਹੈ। ਪਰ ਗੁਰੂ ਸਾਹਿਬ ਜੀ ਦਾ ਭਾਵ ਨਾਮ ਦੀ ਉਸ ਪਰਿਪੂਰਨ ਨਿਸ਼ਚਿਤ ਤਾਕਤ ਤੋਂ ਹੈ ਜੋ ਸਭ ਖੰਡਾਂ-ਬ੍ਰਹਮੰਡਾਂ ਤੇ ਗਿਆਨ ਧਿਆਨ ਦੀ ਅਧਿਸ਼ਟਾਤਾ ਹੈ ਤੇ ਸੰਭਾਲ ਕਰ ਰਹੀ ਹੈ (ਵਿਸਥਾਰ ਲਈ 'ਨਾਮ' ਦਾ ਪ੍ਰਕਰਣ ਦੇਖੋ)। ਗੁਰੂ ਅਰਜਨ ਸਾਹਿਬ ਜੀ ਸੁਖਮਨੀ ਸਾਹਿਬ ਵਿੱਚ ਇਸ ਨਾਮ ਦੀ ਮਹਿਮਾ ਗਾਂਦੇ ਹਨ :

ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
ਨਾਮ ਕੇ ਧਾਰੇ ਆਗਾਸ ਪਾਤਾਲ ॥
ਨਾਮ ਕੇ ਧਾਰੇ ਪੁਰੀਆ ਸਭ ਭਵਨ ॥ (ਗਉੜੀ ਮ: 5, 284)

ਉਹ ਮਾਲਕ 'ਨਾਮ' ਰੂਪ ਹੋ ਕੇ ਹੋਂਦ ਵਿਚ ਪ੍ਰਗਟ ਹੁੰਦਾ ਹੈ। ਸਤਿ ਹਮੇਸ਼ ਦੀ ਹੋਂਦ ਦੀ ਲਹਿਰ ਹੈ, ਜਿਸ ਨਾਲ ਆਤਮਾ ਸੰਬੰਧਤ ਹੋ ਕੇ ਉਸ ਦਾ ਰਸ ਲੈਂਦਾ ਹੈ। ਉਹ ਮਾਲਕ '੧' ਹੈ, ਜਦ ਇਕ '੧' ਦਾ ਭੇਦ ਖੁਲ੍ਹਦਾ ਹੈ ਤਾਂ ਉਹ 'ਸਤਿਨਾਮ' ਭਾਸਦਾ ਹੈ। ਉਸ ਦੀ ਸਦਾ ਦੀ ਨਿਸਚਿਤ 'ਹੈ' ਵਿਚ ਆਤਮਾ ਜੁੜਦਾ ਹੈ ਤੇ ਉਸ ਨੂੰ ਅਨੁਭਵ ਕਰਦਾ ਹੈ। ਇਹ ਕੇਵਲ ਕਥਨ ਮਾਤਰ ਨਹੀਂ ਤੇ ਨਾ ਹੀ ਕੋਈ ਖਿਆਲੀ ਪੁਲਾਉ ਹੈ। ਸੰਤ ਮਹਾਤਮਾਂ ਉਸ ਨੂੰ ਅਨੁਭਵ ਕਰਦੇ ਹਨ ਤੇ ਇਸ ਦਾ ਇਕਬਾਲ ਭੀ ਕਰਦੇ ਹਨ। ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ।

ਕਰਤਾ ਪੁਰਖੁ—ਉਹ '੧' ਸ੍ਰਿਸ਼ਟੀ ਦਾ ਰਚਣਹਾਰ ਹੋਣ ਕਰਕੇ 'ਕਰਤਾ' ਹੈ। ਬਾਹਰਲੀ ਦੁਨੀਆਂ ਵਿਚ ਤਾਂ ਕੋਈ ਕਰਤਾ ਦੂਸਰੀਆਂ ਚੀਜ਼ਾਂ ਲੈ ਕੇ ਬਣਾਂਦਾ ਹੈ, ਪਰ ਇਸ ਰਚਨਾ ਦੇ ਬਣਾਣ ਵਿਚ ਕਿਸੀ ਦੀ ਮਦਦ ਜਾਂ ਸਹਾਇਤਾ ਦੀ ਲੋੜ ਨਹੀਂ। ਉਹ ਪੁਰਖ ਹੈ

ਅਰਥਾਤ ਸਮਰਥ ਹੈ। ਆਪਣੀ ਸਤਿਆ ਨਾਲ ਹੀ ਸਭ ਕੁਛ ਬਣਾਂਦਾ ਹੈ। ਇਸ ਲਈ ਉਹ ਅਸਲ ਕਰਤਾ ਹੈ।

ਕਈ ਲੋਕ ਇਹ ਮੰਨਦੇ ਨਜ਼ਰ ਆਂਵਦੇ ਹਨ ਸ੍ਰਿਸ਼ਟੀ ਆਪੇ ਹੋਈ ਤੇ ਕਈ ਇਸ ਸ੍ਰਿਸ਼ਟੀ ਵਿਚ ਤਿੰਨ ਚੀਜ਼ਾਂ ਨੂੰ ਅਨਾਦਿ ਮੰਨਦੇ ਹਨ (ਈਸ਼ਵਰ ਆਤਮਾ ਤੇ ਪ੍ਰਕਿਰਤੀ) ਜੋ ਇਕ ਦੂਸਰੇ ਦੇ ਆਸਰੇ ਹਨ। ਇਹ ਆਪਣੇ ਦਾਇਰੇ ਅੰਦਰ ਭਾਵੇਂ ਅਜ਼ਲੀ ਮੰਨੀਆਂ ਜਾਣ, ਪਰ ਗੁਰੂ ਸਾਹਿਬ ਫੁਰਮਾਂਦੇ ਹਨ ਕਿ ਇਹ ਸਭ ਕੁਛ ਉਸੀ '੧' ਦੇ ਬਣਾਏ ਹੋਏ ਹਨ ਤੇ ਉਹ ਸਭ ਦਾ 'ਸਮਰਥ' ਕਰਤਾ ਹੈ। ਉਹ ਕਰਤਾ ਹੋਣ ਲਈ ਕਿਸੀ ਦਾ ਮੁਹਤਾਜ ਨਹੀਂ, ਜਿਸ ਤਰ੍ਹਾਂ ਘੁਮਿਆਰ ਭਾਂਡੇ ਬਣਾਣ ਲਈ ਮਿੱਟੀ ਦਾ ਮੁਹਤਾਜ ਹੈ। ਇਹ ਸਭ ਕੁਛ ਉਸ ਤੋਂ ਹੈ ਤੇ ਉਹ ਸ੍ਵਯੰ ਕਰਤਾ ਹੈ। ਉਹ ਆਪਣੇ ਹੁਕਮ ਤੋਂ ਹੀ ਸਾਰੇ ਸੰਸਾਰ ਦਾ ਰਚਨ ਵਾਲਾ ਹੈ। ਉਹ ਪੂਰਨ ਬਲਵਾਨ ਤੇ ਸਰਬ ਕਲਾ ਸਮਰਥ ਹੈ। ਇਹ ਸੰਸਾਰ ਦੀਆਂ ਸ਼ਕਤੀਆਂ (ਬ੍ਰਹਮਾਂ, ਬਿਸ਼ਨੂ ਤੇ ਮਹੇਸ਼ ਆਦਿ) ਉਸ ਦੇ ਹੁਕਮ ਦੇ ਆਸਰੇ ਚਲ ਰਹੀਆਂ ਹਨ। ਜੋ ਕ੍ਰਿਤ ਨੂੰ ਛੱਡ ਕੇ ਕਰਤਾ ਨੂੰ ਸੇਵਣਾ ਜ਼ਰੂਰੀ ਹੈ। ਉਹ ਹੀ ਸਭ ਦਾ ਕਰਤਾ ਧਰਤਾ ਤੇ ਹਰਤਾ ਹੈ:

ਕਰਤਾ ਪੁਰਖੁ ਨ ਚੇਤਿਓ ਕੀਤੇ ਨੋ ਕਰਤਾ ਕਰਿ ਜਾਣੈ॥

(ਭਾਈ ਗੁਰਦਾਸ ਜੀ ਵਾਰ 15, ਪਉੜੀ 7)

[1]ਨਿਰਭਉ—ਉਹ '੧' ਡਰ ਤੋਂ ਰਹਿਤ ਹੈ, ਕਿਉਂ ਜੋ ਸਭ ਤੋਂ ਬਲਵਾਨ ਪੁਰਖ ਹੈ ਤੇ ਕਰਤਾ ਹੈ। ਉਸ ਤੋਂ ਛੁਟ ਹੋਰ ਸਭ ਉਸੀ ਦੇ ਬਣਾਏ ਹੋਏ ਹਨ ਤੇ ਉਸ ਦੇ ਤੁੱਲ ਨਹੀਂ, ਇਸ ਕਰ ਕੇ ਉਹ ਡਰ ਤੋਂ ਰਹਿਤ ਹੈ। ਕੋਈ ਦੇਵੀ ਦੇਵਤਾ ਤੇ ਅਉਤਾਰ ਉਸ ਦੀ ਬਰਾਬਰੀ ਨਹੀਂ ਕਰ ਸਕਦਾ।

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥

(ਆਸਾ ਵਾਰ ਮ: 1, 464)

ਉਸ ਦੀ ਭਗਤੀ ਕਰਨ ਤੋਂ ਉਪਾਸ਼ਕ ਨਿਰਭਉ ਹੋ ਜਾਂਦੇ ਹਨ।

ਭੈ ਤੇ ਨਿਰਭਉ ਹੋਇ ਬਸਾਨਾ॥
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ॥ (ਗਉੜੀ ਮ: 5, 285)

ਨਿਰਵੈਰ—ਵੈਰ ਉਸ ਨੂੰ ਤਦ ਹੋ ਸਕਦਾ ਹੈ ਜਦ ਉਸ ਤੋਂ ਛੁੱਟ ਹੋਰ ਕੋਈ ਹੋਵੇ। ਜਦ ਸੰਸਾਰ ਦਾ ਤਾਣਾ ਪੇਟਾ ਉਹ ਆਪੇ ਹੀ ਆਪ ਹੈ, ਫੇਰ ਉਸ ਨੂੰ ਵੈਰ ਕਿਸ ਨਾਲ ! ਉਸ '੧' ਦੇ ਸੇਵਣ ਵਾਲੇ ਵੈਰ ਵਿਰੋਧ ਤੋਂ ਰਹਿਤ ਹੋ ਜਾਂਦੇ ਹਨ ਉਹਨਾਂ ਦੇ ਹਿਰਦੇ ਅਡੋਲ ਹੋ ਜਾਂਦੇ ਹਨ, ਕੋਈ ਹੋਰ ਵੈਰ ਕਰੇ ਵੀ, ਤਾਂ ਉਸ ਦੇ ਵੈਰ ਦੀਆਂ ਲਹਿਰਾਂ ਉਹਨਾਂ ਦੇ ਨਿਰਵੈਰ ਹਿਰਦੇ ਨਾਲ ਟਕਰਾ ਕੇ ਵਾਪਸ ਆ ਉਸੀ ਹਿਰਦੇ ਨੂੰ, ਜਿਸ ਤੋਂ ਇਹ ਲਹਿਰਾਂ ਉਠਦੀਆਂ ਹਨ, ਹੋਰ ਵਧੇਰੇ ਮਲੀਨ ਕਰਦੀਆਂ ਹਨ।

---

[1]ਪੰਜਾਬੀ ਭਾਸ਼ਾ ਵਿਚ ਦੇਸ ਭੇਦ ਕਰਕੇ ਪਦਾਂ ਦੇ ਉਚਾਰਣ ਦਾ ਫ਼ਰਕ ਪੈ ਜਾਂਦਾ ਹੈ ਜਿਸ ਤਰ੍ਹਾਂ 'ਸੈ' ਲਈ 'ਸੌ' ਤੇ 'ਪੈ' ਦੀ ਜਗ੍ਹਾ 'ਪਉ' ਬੋਲਿਆ ਜਾਂਦਾ ਹੈ। ਇਸ ਕਰ ਕੇ ਪੰਜਾਬੀ ਵਿਆਕਰਣ ਅਨੁਸਾਰ 'ਭੈ' ਨੂੰ 'ਭਉ' ਕਰ ਕੇ ਆਖਣਾ ਵੀ ਸ਼ੁੱਧ ਹੈ। ਕੋਈ ਇਕ ਸਜਣਾਂ ਨੂੰ ਪੰਜਾਬੀ ਵਿਆਕਰਣ ਦੇ ਨਾਂ ਜਾਨਣ ਕਰਕੇ ਭੁਲੇਖਾ ਲਗਦਾ ਹੈ ਕਿ 'ਭਉ' ਪਦ ਦਾ ਵਰਤਣਾ ਠੀਕ ਨਹੀਂ।

ਉਹ ਮਾਲਕ ਸਦਾ ਨਿਰਵੈਰ ਹੈ। ਭਾਵੇਂ ਕਿਤਨੇ ਵੀ ਪਾਪੀ ਹੋਵੋ, ਆਪਾ ਆਪ ਛਡ ਕੇ ਉਸ ਦੀ ਸ਼ਰਨ ਪਕੜਣ ਤੋਂ ਡਰੋ ਨਹੀਂ, ਤੇ ਉਸ ਨੂੰ ਹਊਆ ਨਾ ਸਮਝੋ, ਉਹ ਪ੍ਰੇਮ ਸਰੂਪ ਹੈ, ਉਹ ਇਹਨਾਂ ਵਿਕਾਰਾਂ ਤੋਂ ਰਹਿਤ ਹੈ।

ਅਕਾਲ ਮੂਰਤਿ—ਅਕਾਲ ਹੈ, ਕਾਲ ਜਾਂ ਸਮੇਂ ਦੇ ਅਸਰ ਤੋਂ ਰਹਿਤ ਹੈ। ਕਾਲ ਦੇ ਤਿੰਨ ਭਾਗ, ਭੂਤ (past) ਵਰਤਮਾਨ (present) ਤੇ ਭਵਿਖਤ (Future) ਹਨ, ਇਨ੍ਹਾਂ ਦੇ ਦਾਇਰੇ ਦੇ ਅੰਦਰ ਸਭ ਦੁਨੀਆਂ ਬੰਦ ਹੈ, ਇਸ ਦੇ ਅੰਦਰ ਸਭ ਕਿਸੀ ਦਾ ਆਦਿ, ਮੱਧ ਤੇ ਅੰਤ ਹੁੰਦਾ ਹੈ। ਪਰ '੧' ਇਸ ਦੀ ਕੈਦ ਤੋਂ ਰਹਿਤ ਹੈ। ਉਹ ਅਕਾਲ ਹੈ, ਅਨਾਦਿ ਤੇ ਅਨੰਤ ਹੈ, ਕਿਉਂ ਜੋ ਉਸ ਦਾ ਆਦਿ ਤੇ ਅੰਤ ਨਹੀਂ। ਜਦ ਇਹ ਦੋਵੇਂ ਹੀ ਉਸ ਦੇ ਅੰਦਰ ਨਹੀਂ ਤਾਂ ਉਸ ਦਾ ਵਰਤਮਾਨ ਕੀ ਹੋ ਸਕਦਾ ਹੈ ! ਉਹ ਤਾਂ ਹਮੇਸ਼ ਇਕ ਰਸ ਹੈ। ਦੇਸ, ਕਾਲ ਤੇ ਮਾਯਾ ਤੋਂ ਪਰੇ ਹੈ। ਫੇਰ ਸਭ ਦੇ ਸਿਰ ਕਾਲ (Negative power) ਹੈ ਪਰ ਉਹ ਅਕਾਲ ਹੈ :

ਕਾਲ ਹੂੰ ਕੇ ਕਾਲ ਮਹਾਕਾਲ ਹੂੰ ਕੇ ਕਾਲ ਹੈ ॥
ਕਾਲ ਰਹਿਤ ਅਨਕਾਲ ਸਰੂਪਾ ॥ (ਪਾਤਸ਼ਾਹੀ 10)

(ਜ਼ਿਆਦਾ ਵਿਸਥਾਰ ਲਈ ਦੇਖੋ ਕਾਲ ਦਾ ਪ੍ਰਕਰਣ)

ਅਜਿਹਾ ਕਹਿਣ ਪੁਰ ਇਹ ਭੁਲੇਖਾ ਲਗ ਸਕਦਾ ਹੈ ਕਿ ਮੁਮਕਿਨ ਹੈ ਅਜਿਹੀ ਹਸਤੀ ਕੋਈ ਵੀ ਨਾ ਹੋਵੇ, ਪਰ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਉਹ 'ਮੂਰਤ' ਹੈ ਅਰਥਾਤ ਉਸ ਦੀ 'ਹਸਤੀ' ਹੈ। ਸਭ ਦਾ ਪ੍ਰਕਾਸ਼ਕ ਹੈ, ਜਿਸ ਨੂੰ ਫ਼ਾਰਸੀ ਵਿਚ 'ਵਜੂਦ' ਤੇ ਅੰਗਰੇਜ਼ੀ ਵਿਚ ਅਸੀਂ (Being) ਕਹਿ ਸਕਦੇ ਹਾਂ।

ਅਜੂਨੀ—ਉਸ ਦੀ ਮੂਰਤਿ ਵਰਣਨ ਕਰਕੇ ਜਨਮ ਮਰਨ ਦਾ ਖ਼ਿਆਲ ਆ ਜਾਂਦਾ ਹੈ। ਇਸ ਖ਼ਿਆਲ ਨੂੰ ਰੱਦ ਕਰਨ ਲਈ ਗੁਰੂ ਸਾਹਿਬ ਫ਼ੁਰਮਾਂਦੇ ਹਨ, ਉਹ ਅਜੂਨੀ ਹੈ। ਉਹ ਕਦੇ ਗਰਭ ਵਿਚ ਆਵਣ ਵਾਲਾ ਨਹੀਂ। ਜੋ ਜੂਨ ਜਾਂ ਜਨਮ ਵਿਚ ਆਵਣ ਤੋਂ ਰਹਿਤ ਹੈ, ਉਹ ਅਵਸ਼ ਮਰਨ ਤੋਂ ਵੀ ਰਹਿਤ ਹੈ। ਅਜੂਨੀ ਦੀ ਉਪਾਸ਼ਨਾ ਕਰਨ ਨਾਲ ਜੀਵ ਅਜੂਨੀ ਪਦਵੀ ਨੂੰ ਪਾ ਲੈਂਦਾ ਹੈ।

ਸੈਭੰ—(ਸੈ = ਆਪਣੇ ਆਪ, ਤੇ ਭੰ = ਹੋਣਾ) ਜੋ ਕਾਇਮ ਬਿਜ਼ਾਤ ਹੈ, ਆਪਣੇ ਆਪ ਪ੍ਰਕਾਸ਼ਮਾਨ ਹੈ। ਉਹ ਆਪਣੀ ਹੋਂਦ ਲਈ ਕਿਸੀ ਦਾ ਮੁਹਤਾਜ ਨਹੀਂ। ਉਹ ਅਕਾਰਨ ਹੈ। ਉਸ ਕਰ ਕੇ ਸਭ ਪ੍ਰਕਾਸ਼ਮਾਨ ਹਨ; ਪਰ ਉਹ ਆਪਣੇ ਆਪ ਤੋਂ ਆਪ ਚੇਤਨ ਤੇ ਪ੍ਰਕਾਸ਼ਮਾਨ ਹੈ।

ਗੁਰਪ੍ਰਸਾਦਿ—ਗੁਰੂ 'ਗ੍ਰੀ' ਧਾਤੂ ਤੋਂ ਨਿਕਲਦਾ ਹੈ, ਜਿਸ ਦੇ ਅਰਥ ਹਨ 'ਸ਼ਬਦ'। ਜੋ ਸ਼ਬਦ ਦਾਤਾ ਹੈ ਉਹ ਗੁਰੂ ਹੈ। ਪ੍ਰਸਾਦਿ—ਕਿਰਪਾ ਕਰਕੇ ਪ੍ਰਾਪਤ ਅਰਥਾਤ ਮਾਲਕ ਦਾ ਉੱਪਰ ਵਰਣਨ ਕੀਤਾ, ਸਰੂਪ, ਗੁਰੂ ਦੀ ਕਿਰਪਾ ਕਰਕੇ ਅਨੁਭਵ ਹੋ ਸਕਦਾ ਹੈ। ਗੁਰੂ ਕਿਰਪਾ ਉਸ ਦੀ ਪ੍ਰਾਪਤੀ ਦਾ ਸਾਧਨ ਹੈ। ਇਸ ਦਾ ਵਿਸਥਾਰ ਸਹਿਤ ਵਰਣਨ ਗੁਰੂ ਦੇ ਪ੍ਰਕਰਣ ਵਿਚ ਕੀਤਾ ਗਿਆ ਹੈ।

ਉਸ ਸਰਬ ਸ਼ਕਤੀਮਾਨ, ਪਰਿ ਪੂਰਨ ਸੁਆਮੀ ਦਾ ਮੇਲ ਸਿਮਰਨ, ਭਗਤੀ ਭਾਵ,

ਸ਼ਰਧਾ, ਸੇਵਾ, ਸਤਿਸੰਗ ਅਤੇ ਸਤਿਗੁਰੂ ਦੁਆਰਾ ਸ਼ਬਦ ਦੀ ਕਮਾਈ ਨਾਲ ਹੁੰਦਾ ਹੈ। ਇਹ ਮੇਲ ਧੁਰ ਲੇਖਾਂ ਕਰ ਕੇ ਕਿਸੇ ਵਡਭਾਗੀ ਗੁਰਮੁਖ ਨੂੰ ਹੀ ਪ੍ਰਾਪਤ ਹੁੰਦਾ ਹੈ.। ਸੁਆਮੀ ਮਨ ਵਸ ਕਰਨ ਨਾਲ ਮਿਲਦਾ ਹੈ; ਕੇਵਲ ਕਰਮ, ਧਰਮ, ਤਪ, ਤੀਰਥ ਇਸ਼ਨਾਨ ਨਾਲ ਕੁਝ ਨਹੀਂ ਬਣਦਾ।

ਸੁਆਮੀ ਦੇ ਦਰਸ਼ਨਾਂ ਅਤੇ ਉਸ ਦੇ ਸਿਮਰਨ ਨਾਲ ਸੁਖ ਅਤੇ ਪਰਮ ਆਨੰਦ ਮਿਲਦਾ ਹੈ, ਹਉਮੈ ਦਾ ਨਾਸ਼ ਹੁੰਦਾ ਹੈ ਅਤੇ ਜਨਮ ਜਨਮਾਂਤਰਾਂ ਦੇ ਕਿਲਵਿਖ ਕੱਟੇ ਜਾਂਦੇ ਹਨ। ਰਿੱਧੀ ਸਿੱਧੀ ਅਤੇ ਦਰਗਾਹ ਮਾਨ ਦੇ ਲਾਭ ਅਤੇ ਸਰਬ ਮਨੋ ਕਾਮਨਾ ਪੂਰਨ ਤੇ ਜਮ ਦਾ ਭੈ ਦੂਰ ਹੋ ਕੇ ਮੁਕਤੀ ਦਾ ਲਾਭ ਹੁੰਦਾ ਹੈ। ਅੰਤਰ ਪ੍ਰਕਾਸ਼, ਸਹਜ ਅਵਸਥਾ ਦੀ ਪ੍ਰਾਪਤੀ ਅਤੇ ਹਿਰਦੇ ਕਮਲ ਦਾ ਵਿਗਾਸ ਹੁੰਦਾ ਹੈ। ਜੋਤੀ ਜੋਤ ਸਮਾ ਕੇ ਜੀਵ ਮੁੜ ਕਦੇ ਨਹੀਂ ਗਿਰਦਾ। ਇਹਨਾਂ ਦੇ ਪ੍ਰਮਾਣਾਂ ਲਈ ਪਾਠਕ ਜਨ ਸੁਆਮੀ, ਹਰਿ ਰਾਇ ਤੇ ਆਦਿ ਨਿਰੰਜਨ ਦੇ ਪ੍ਰਕਰਣਾਂ ਨੂੰ ਗਹੁ ਨਾਲ ਪੜ੍ਹਣ। ਸੁਆਮੀ ਵਿਹੂਣੇ ਦੇ ਦੋਸ਼ਾਂ ਦਾ ਭੀ ਵਰਣਨ ਕੀਤਾ ਗਿਆ ਹੈ।

# ਸੁਆਮੀ

## 1. ਸੁਆਮੀ ਕੀ ਹੈ

### *(1) ਵਡ ਪੁਰਖ ਹੈ*

ਠਾਕੁਰੁ ਸਰਬੇ ਸਮਾਣਾ ॥
ਕਿਆ ਕਹਉ ਸੁਣਉ ਸੁਆਮੀ ਤੂੰ ਵਡਪੁਰਖੁ ਸੁਜਾਣਾ ॥ (ਸਿਰੀ ਰਾਗੁ ਮ: 5, 51)
ਤੁਮ੍ ਵਡਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥ ॥
ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥
(ਕਾਨੜਾ ਮ: 4, 1296)

ਏਕੁ ਹਮਾਰਾ ਅੰਤਰਜਾਮੀ ॥
ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡਪੁਰਖੁ ਸੁਆਮੀ ॥
(ਪ੍ਰਭਾਤੀ ਮ: 5, 1347)

### *(2) ਕੁਲ ਮਾਲਕ ਹੈ*

ਪਹਿਲੋਦੇ ਤੈਂ ਰਿਜਕੁ ਸਮਾਹਾ॥ ਪਿਛੋਦੇ ਤੈਂ ਜੰਤੁ ਉਪਾਹਾ॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥
(ਮਾਝ ਮ: 5, 130)

ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾਚੇ ॥
ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥
(ਗਉੜੀ ਮ: 4, 169)

ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ॥
ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ॥
(ਬਸੰਤ ਮ: 5, 1186)

ਢਾਕਨ ਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖ ਦਾਤੇ॥
ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ॥
(ਤੁਖਾਰੀ ਮ: 5, 1117)

ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ॥
ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ ਮਸਤਕੁ ਆਨਿ ਧਰਿਓ ਪ੍ਰਭ ਪਾਗੀ॥
(ਕਾਨੜਾ ਮ: 5, 1301)

ਇਹ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗ ਜੀਵਨੁ ਜੁਗਣੇ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ॥
(ਨਟ ਮ: 4, 977)

ਗੁਨ ਗਾਵਤ ਗੋਵਿੰਦ ਕੇ ਸਭ ਇਛ ਪੁਜਾਮੀ ਰਾਮ॥
ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ॥ (ਬਿਲਾਵਲ ਮ: 5, 848)

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥
ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥
(ਸੋਰਠਿ ਮ: 5, 612)

### (3) ਖਸਮ ਹੈ

ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ॥
ਬੇ ਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ॥
(ਰਾਮਕਲੀ ਮ: 5, 884)

ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ॥
ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ॥
(ਰਾਮਕਲੀ ਮ: 5, 884)

ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ॥
ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ॥ (ਮਾਰੂ ਮ: 5, 1003)

ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨੁ॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ ਹਿਰਦੈ ਰਾਮ ਰਸਾਇਨੁ॥
(ਮਾਰੂ ਕਬੀਰ ਜੀ, 1104)

### (4) ਸਿਰਜਨਹਾਰ ਹੈ ਤੇ ਏਕੰਕਾਰ ਹੋ ਕੇ ਅਨਿਕ ਭਾਂਤ ਪਸਰ ਰਹਿਆ ਹੈ।

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥
ਅਨਿਕ ਭਾਂਤਿ ਹੋਇਆ ਪਸਰਿਆ ਨਾਨਕ ਏਕੰਕਾਰੁ॥ (ਗਉੜੀ ਮ: 5, 296)

ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥
(ਸਿਰੀ ਰਾਗੁ ਮ: 5, 77)

### (5) ਦਇਆਲ ਤੇ ਦਾਤਾਰ ਹੈ।

ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ ॥
ਮਿਲੁ ਸਾਧ ਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ ॥
(ਆਸਾ ਮ: 5, 461)

ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥
ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ ॥
(ਧਨਾਸਰੀ ਮ: 5, 675)

ਲਾਲ ਗੋਪਾਲ ਦਇਆਲ ਰੰਗੀਲੇ ॥ ਗਹਿਰ ਗੰਭੀਰ ਬੇਅੰਤ ਗੋਵਿੰਦੇ ॥
ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥
(ਮਾਝ ਮ: 5, 99)

### (6) ਅਸਚਰਜ ਤੇ ਅਨੂਪ ਹੈ।

ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ ॥
ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥
(ਮਲਾਰ ਮ: 5, 1278)

ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥
ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥
(ਸੂਹੀ ਮ: 5, 784)

ਸੁੰਦਰੁ ਸੁਘੜੁ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥
ਨਿਰਮਲ ਰੂਪ ਅਨੂਪ ਸੁਆਮੀ ਕਰਮਭੂਮਿ ਬੀਜਨ ਸੋ ਖਾਵਨ ॥
(ਟੋਡੀ ਮ: 5, 717)

ਨੀਕੀ ਰਾਮ ਕੀ ਧੁਨਿ ਸੋਇ ॥
ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ ॥ (ਸਾਰੰਗ ਮ: 5, 1228)

### (7) ਅਗਮ, ਅਗੋਚਰ, ਅਦ੍ਰਿਸ਼ਟ, ਅਕਥ, ਅਲਖ, ਅਪਰੰਪਰ ਤੇ ਅਥਾਹ ਹੈ।

ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥
ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥
(ਮਾਝ ਮ: 5, 101)

ਉਰਧਾਰਿ ਬੀਚਾਰਿ ਮੁਰਾਰਿ ਰਮੋਰਮੁ ਮਨ ਮੋਹਨ ਨਾਮੁ ਜਪੀਨੇ ॥
ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥
(ਧਨਾਸਰੀ ਮ: 4, 668)

ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥
ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥
(ਧਨਾਸਰੀ ਮ: 5, 683)

ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥
ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥
(ਸਿਰੀ ਰਾਗ ਮ: 5, 81)

ਹਿਰਦੈ ਜਪਨੀ ਜਪਉ ਗੁਣ ਤਾਸਾ ॥
ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ॥
ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥ (ਬਿਲਾਵਲ ਮ: 3, 841)

ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੂਖੁ ਹਰਾ ॥
ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ ॥
(ਬਿਲਾਵਲ ਮ: 5, 847)

ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ ਸਲਲੇ ॥
ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ ਹਮ ਜਨ ਕੈ ਬਲਿ ਬਲਲੇ ॥
(ਨਟ ਮ: 4, 975)

ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥
ਜਿਨ ਕਉ ਤੁਮ੍ਹ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥
(ਨਟ ਮ: 4, 977)

ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥
ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥
(ਮਾਲੀ ਗਉੜਾ ਮ: 4, 985)

ਕਰਿ ਕਿਰਪਾ ਪ੍ਰਭ ਅੰਤਰਜਾਮੀ ॥ ਸੁਖਨਿਧਾਨ ਹਰਿ ਅਲਖ ਸੁਆਮੀ ॥
(ਗਉੜੀ ਮ: 5, 184)

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥
(ਤੁਖਾਰੀ ਮ: 4, 1114)

ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿਹਰਿ ਕਹਿਆ ॥
ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
(ਤੁਖਾਰੀ ਮ: 4, 1114)

ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ ॥
ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ ॥
(ਕਲਿਆਨ ਮ: 4, 1319)

ਸਰਣਿ ਸਮਰਥ ਅਗੋਚਰ ਸੁਆਮੀ ॥ ਉਧਰੁ ਨਾਨਕ ਪ੍ਰਭ ਅੰਤਰਜਾਮੀ ॥
(ਸੂਹੀ ਮ: 5, 843)

ਅਗਮ ਅਗੋਚਰੁ ਬਿਅੰਤੁ ਸੁਆਮੀ ਤਾਕਾ ਅੰਤੁ ਨ ਪਾਈਐ ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ ॥
(ਪ੍ਰਭਾਤੀ ਮ: 5, 1338)

ਜਗ ਜੀਵਨ ਅਪਰੰਪਰ ਸੁਆਮੀ ਜਗਦੀਸੁਰ ਪੁਰਖ ਬਿਧਾਤੇ ॥
ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ ॥
(ਗਉੜੀ ਮ: 4, 169)

ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥
ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥
(ਧਨਾਸਰੀ ਮ: 5, 672)

ਤੂ ਅਪਰੰਪਰੁ ਸੁਆਮੀ ਅਤਿ ਅਗਾਹੁ ਤੂ ਭਰਪੁਰਿ ਰਹਿਆ ਜਲ ਥਲੇ
ਹਰਿ ਇਕੁ ਇਕੋ ਇਕ ਏਕੈ ਹਰਿ ਥਾਟ ॥
ਤੂ ਜਾਣਹਿ ਸਭ ਬਿਧਿ ਬੂਝਹਿ ਆਪੇ ਜਨ ਨਾਨਕ ਕੇ ਪ੍ਰਭ
ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ ॥ (ਕਾਨੜਾ ਮ: 4, 1297)

### *(8) ਊਚ ਅਥਾਹ, ਅਪਾਰ, ਬੇਅੰਤ ਹੈ।*

ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥
ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥
(ਆਸਾ ਮ: 5, 458)

ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥
ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥
(ਆਸਾ ਮ: 5, 461)

ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥
ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥
(ਬਿਲਾਵਲ ਮ: 5, 802)

ਸਦਾ ਸਦਾ ਸਦ ਹੋਵਣ ਹਾਰਾ ॥ ਊਚਾ ਅਗਮੁ ਅਥਾਹੁ ਅਪਾਰਾ ॥
ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥
(ਮਾਰੂ ਮ: 5, 1077)

ਊਚੇ ਤੇ ਊਚਾ ਦਰਬਾਰਾ ॥ ਕਹਣੁ ਨ ਜਾਈ ਅੰਤੁ ਨ ਪਾਰਾ ॥
ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ ॥
(ਮਾਰੂ ਮ: 5, 1079)

ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥
ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥
(ਸੂਹੀ ਮ: 5, 747)

ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥
ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥ (ਆਸਾ ਮ: 4, 450)

ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ॥ ਊਚ ਮਹਲ ਸੁਆਮੀ ਪ੍ਰਭ ਮੇਰੇ ॥
ਤੂ ਅਪਰੰਪਰ ਠਾਕੁਰ ਮੇਰੇ ॥ (ਬਿਲਾਵਲ ਮ: 5, 805)

ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥
ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ ਤੇਰੀ ਕੁਦਰਤਿ ਕਹਣੁ ਨ ਜਾਈ ॥
(ਆਸਾ ਮ: 3, 442)

ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥(ਧਨਾਸਰੀ ਮ: 5, 678)

ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥
ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵਲਾਈ ॥
(ਰਾਮਕਲੀ ਮ: 5, 915)

ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ ॥
ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ ॥
(ਰਾਮਕਲੀ ਮ: 5, 916)

ਗੁਣ ਬੇਅੰਤ ਸੁਆਮੀ ਤੇਰੇ ਕੋਇ ਨਾ ਜਾਨਈ ॥
ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ ॥ (ਰਾਮਕਲੀ ਮ: 5, 925)

ਕਰਹਿ ਭਗਤਿ ਅਰੁ ਰੰਗ ਅਪਾਰਾ ॥ ਖਿਨ ਮਹਿ ਥਾਪਿ ਉਥਾਪਨ ਹਾਰਾ ॥
ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ ॥ (ਮਾਰੂ ਮ: 5, 1074)

ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥
ਜਨ ਨਾਨਕ ਤਿਨ੍ ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀ ਆਏ ॥
(ਭੈਰਉ ਮ: 5, 1139)

ਤੂ ਹਮਰੋ ਹਮ ਤੁਮਰੇ ਕਹੀਐ ਇਤ ਉਤ ਤੁਮ ਹੀ ਰਾਖੇ ॥
ਤੂ ਬੇਅੰਤ ਅਪਰੰਪਰੁ ਸੁਆਮੀ ਗੁਰ ਕਿਰਪਾ ਕੋਈ ਲਾਖੈ ॥(ਸਾਰੰਗ ਮ: 5, 1228)

ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕਨਾਰਦ
ਬ੍ਰਹਮਾਦਿਕ ਤਵ ਗੁਨ ਸੁਆਮੀ ਗਨਿਨ ਨ ਜਾਤਿ ॥
ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ
ਜਾਨਹਿ ਆਪਨੀ ਭਾਂਤਿ ॥ (ਸਾਰੰਗ ਮ: 4, 1200)

### *(9) ਆਦਿ ਸਚ ਜੁਗਾਦਿ ਸਚ ਹੈ।*

ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥
(ਸਿਰੀ ਰਾਗੁ ਮ: 5, 79)

ਆਦਿ ਮਧਿ ਪ੍ਰਭੁ ਅੰਤਿ ਸੁਆਮੀ ਅਪਨਾ ਥਾਟੁ ਬਨਾਇਓ ਆਪਿ ॥
ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ ॥
(ਬਿਲਾਵਲ ਮ: 5, 825)

ਗੋਵਿੰਦ ਗੁਣ ਨਿਧਿ ਸ੍ਰੀ ਰੰਗ ਸੁਆਮੀ ਆਦਿ ਕਉ ਆਦੇਸੁ ਜੀਉ ॥
ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ ॥
(ਰਾਮਕਲੀ ਮ: 5, 929)

## *(10) ਅਟਲ, ਸਤ, ਅਬਿਨਾਸ਼ੀ ਹੈ।*

ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾਕੀ ਆਉ ॥
ਚਰਣ ਕਮਲ ਅਰਾਧਿ ਹਿਰਦੈ ਏਕ ਸਿਉ ਲਿਵ ਲਾਉ ॥ (ਗੂਜਰੀ ਮ: 5, 501)

ਕੀਰਤਿ ਕਰਹਿ ਸਗਲ ਜਨ ਤੇਰੀ ਤੂ ਅਬਿਨਾਸੀ ਪੁਰਖੁ ਮੁਰਾਰੇ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ ॥
(ਧਨਾਸਰੀ ਮ: 5, 670)

ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧ ਸੰਗੇਹੁ ॥
ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ ॥
(ਸਾਰੰਗ ਮ: 5, 1226)

## *(11) ਨਿਰਭਉ ਨਿਰਵੈਰ ਹੈ।*

ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥
(ਬੈਰਾੜੀ ਮ: 4, 720)

## *(12) ਅੰਤਰਜਾਮੀ ਹੈ।*

ਕਰਣ ਕਰਾਵਨ ਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
(ਗਉੜੀ ਮ: 5, 178)

ਮੀਤੁ ਹਮਾਰਾ ਅੰਤਰਜਾਮੀ ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥
(ਗਉੜੀ ਮ: 5, 187)

ਤੂੰ ਸਮਰਥੁ ਤੂੰ ਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥
(ਗਉੜੀ ਮ: 5, 193)

ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥
(ਗਉੜੀ ਮ: 5, 201)

ਜੀਵਨ ਗਤਿ ਸੁਆਮੀ ਅੰਤਰਜਾਮੀ ਆਪਿ ਲੀਏ ਲੜਿ ਲਾਏ ॥
ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ਛੋਡਿ ਨ ਕਤਹੂ ਜਾਏ ॥
(ਆਸਾ ਮ: 5, 454)

ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥
ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥
(ਧਨਾਸਰੀ ਮ: 5, 683)

ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥
(ਸੂਹੀ ਮ: 5, 741)

ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥
ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥
(ਬਿਲਾਵਲੁ ਮ: 4, 828)

ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰਜਾਮੀ ॥
(ਬਿਲਾਵਲੁ ਮ: 4, 826)

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁ ਸੂਦਨ ਦਾਮੋਦਰ ਸੁਆਮੀ ॥
ਰਿਖੀਕੇਸ ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰੰਗਾ ॥ (ਮਾਰੂ ਮ: 5, 1082)

ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥
(ਭੈਰਉ ਮ: 5, 1136)

ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥
(ਭੈਰਉ ਨਾਮਦੇਵ, 1167)

ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥
(ਭੈਰਉ ਮ: 5, 1156)

ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
(ਪ੍ਰਭਾਤੀ ਮ: 5, 1339)

## *(13) ਸਮਰਥ ਹੈ।*

ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥
ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥
(ਸਾਰੰਗ ਮ: 5, 1206)

ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ ॥
ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥
(ਆਸਾ ਮ: 5, 456)

ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥
ਦਾਸ ਅਪੁਨੇ ਕਉ ਰਾਖਨ ਹਾਰਾ ਨਾਨਕ ਦਾਸ ਸਦਾ ਹੈ ਚੇਰਾ ॥
(ਬਿਲਾਵਲ ਮ: 5, 826)

ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥
(ਰਾਮਕਲੀ ਮ: 3, 917)

ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥
ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥
(ਸਵਈਏ ਮ: 5, 1389)

## *(14) ਕਰਨ ਕਾਰਨ ਹੈ।*

ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
(ਗਉੜੀ ਮ: 5, 178)

ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥
ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥
(ਰਾਮਕਲੀ ਮ: 5, 915)

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
(ਭੈਰਉ ਮ: 5, 1148)

ਸੋਈ ਮੇਰਾ ਸੁਆਮੀ ਕਰਨੈਹਾਰੁ ॥ ਕੋਟਿ ਬਾਰ ਜਾਈ ਬਲਿਹਾਰ ॥
(ਭੈਰਉ ਮ: 5, 1152)

ਸਮਰਥ ਸੁਆਮੀ ਕਾਰਣ ਕਰਣ ॥ ਮੋਹਿ ਅਨਾਥ ਪ੍ਰਭ ਤੇਰੀ ਸਰਣ ॥
(ਬਸੰਤ ਮ: 5, 1183)

ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥
ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥
(ਸਹਸਕ੍ਰਿਤੀ ਮ: 5, 1357)

ਅਬ ਮੋਹਿ ਸਰਬ ਉਪਾਵ ਬਿਰਕਾਤੇ ॥
ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ ॥
(ਸਾਰੰਗ ਮ: 5, 1209)

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥
(ਮਾਰੂ ਮ: 5, 1079)

## *(15) ਪਰਿ ਪੂਰਨ ਹੈ।*

ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥
ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥
(ਆਸਾ ਮ: 5, 461)

ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥
ਅੰਤਰ ਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥
(ਧਨਾਸਰੀ ਮ: 5, 683)

ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰ ਜਾਮੀ ॥
(ਬਿਲਾਵਲੁ ਮ: 5, 826)

ਜੀਅਨ ਕੋ ਦਾਤਾ ਮੇਰਾ ਪ੍ਰਭੁ ॥
ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥ . (ਰਾਮਕਲੀ ਮ: 5, 894)

ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥
ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥
(ਸਾਰੰਗ ਮ: 5, 1206)

ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥
ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥
(ਬਿਲਾਵਲੁ ਮ: 4, 828)

ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰਜਾਮੀ ॥
(ਬਿਲਾਵਲੁ ਮ: 4, 826)

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁ ਸੂਦਨ ਦਾਮੋਦਰ ਸੁਆਮੀ ॥
ਰਿਖੀਕੇਸ ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰੰਗਾ ॥ (ਮਾਰੂ ਮ: 5, 1082)

ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥
(ਭੈਰਉ ਮ: 5, 1136)

ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥
(ਭੈਰਉ ਨਾਮਦੇਵ, 1167)

ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥
(ਭੈਰਉ ਮ: 5, 1156)

ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
(ਪ੍ਰਭਾਤੀ ਮ: 5, 1339)

## (13) ਸਮਰਥ ਹੈ।

ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥
ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥
(ਸਾਰੰਗ ਮ: 5, 1206)

ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ ॥
ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥
(ਆਸਾ ਮ: 5, 456)

ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥
ਦਾਸ ਅਪੁਨੇ ਕਉ ਰਾਖਨ ਹਾਰਾ ਨਾਨਕ ਦਾਸ ਸਦਾ ਹੈ ਚੇਰਾ ॥
(ਬਿਲਾਵਲ ਮ: 5, 826)

ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥
(ਰਾਮਕਲੀ ਮ: 3, 917)

ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥
ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥
(ਸਵਈਏ ਮ: 5, 1389)

## (14) ਕਰਨ ਕਾਰਨ ਹੈ।

ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
(ਗਉੜੀ ਮ: 5, 178)

ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥
ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥
(ਰਾਮਕਲੀ ਮ: 5, 915)

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
(ਭੈਰਉ ਮ: 5, 1148)

ਸੋਈ ਮੇਰਾ ਸੁਆਮੀ ਕਰਨੈਹਾਰੁ ॥ ਕੋਟਿ ਬਾਰ ਜਾਈ ਬਲਿਹਾਰ ॥
(ਭੈਰਉ ਮ: 5, 1152)

ਸਮਰਥ ਸੁਆਮੀ ਕਾਰਣ ਕਰਣ ॥ ਮੋਹਿ ਅਨਾਥ ਪ੍ਰਭ ਤੇਰੀ ਸਰਣ ॥
(ਬਸੰਤ ਮ: 5, 1183)

ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥
ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥
(ਸਹਸਕ੍ਰਿਤੀ ਮ: 5, 1357)

ਅਬ ਮੋਹਿ ਸਰਬ ਉਪਾਵ ਬਿਰਕਾਤੇ ॥
ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ ॥
(ਸਾਰੰਗ ਮ: 5, 1209)

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥
(ਮਾਰੂ ਮ: 5, 1079)

## *(15) ਪਰਿ ਪੂਰਨ ਹੈ।*

ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥
ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥
(ਆਸਾ ਮ: 5, 461)

ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥
ਅੰਤਰ ਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥
(ਧਨਾਸਰੀ ਮ: 5, 683)

ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰ ਜਾਮੀ ॥
(ਬਿਲਾਵਲੁ ਮ: 5, 826)

ਜੀਅਨ ਕੋ ਦਾਤਾ ਮੇਰਾ ਪ੍ਰਭੁ ॥
ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥ . (ਰਾਮਕਲੀ ਮ: 5, 894)

ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥
ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥
(ਸਾਰੰਗ ਮ: 5, 1206)

## (16) ਪਤਿਤ ਪਾਵਨ ਹੈ।

ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥
ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥
(ਮਾਲੀ ਗਉੜਾ ਮ: 4, 984)

ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥
ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥
(ਧਨਾਸਰੀ ਮ: 5, 683)

ਅਠ ਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥
ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥ (ਸੂਹੀ ਮ: 1, 784)

ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥
(ਗਉੜੀ ਮ: 5, 209)

ਹਰਿ ਚਰਨ ਕਾਰਨ ਕਰਨ ਸੁਆਮੀ ਪਤਿਤ ਉਧਰਨ ਹਰਿ ਹਰੇ ॥
ਸਾਗਰ ਸੰਸਾਰ ਭਵ ਉਤਾਰ ਨਾਮੁ ਸਿਮਰਤ ਬਹੁ ਤਰੇ ॥
(ਆਸਾ ਮ: 5, 456)

ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ ॥
ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮ ਹੀਣ ਕੂੜਿਆਰੀ ॥
(ਦੇਵਗੰਧਾਰੀ ਮ: 5, 528)

ਪਤਿਤ ਉਧਾਰਨ ਸਰਨਿ ਸੁਆਮੀ ਕ੍ਰਿਪਾ ਨਿਧਿ ਦਇਆਲਾ ॥
ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ ॥
(ਬਿਹਾਗੜਾ ਮ: 5, 546)

ਪਤਿਤ ਪਾਵਨ ਭਗਤਿ ਵਛਲ ਕ੍ਰਿਪਾ ਸਿੰਧੁ ਸੁਆਮੀਆ ॥
ਸੰਤ ਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ ॥
(ਮਲਾਰ ਮ: 5, 1278)

ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ॥
ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥
(ਕਾਨੜਾ ਮ: 5, 1303)

ਚਰਨ ਸਰਨ ਦਇਆਲ ਠਾਕੁਰ ਆਨ ਨਾਹੀ ਜਾਇ ॥
ਪਤਿਤ ਪਾਵਨ ਬਿਰਦੁ ਸੁਆਮੀ ਉਧਰਤੇ ਹਰਿ ਧਿਆਇ ॥
(ਕਾਨੜਾ ਮ: 5, 1306)

ਬਿਨੁ ਭੈ ਭਗਤੀ ਤਰਨੁ ਕੈਸੇ ॥
ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥
(ਬਿਲਾਵਲੁ ਮ: 5, 829)

### *(17) ਸੁਆਮੀ ਸ਼ਬਦ ਯਾ ਨਾਮ ਸਰੂਪ ਹੈ ਅਤੇ ਅੰਮ੍ਰਿਤ ਭੰਡਾਰ ਹੈ।*

ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ॥
ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ॥ (ਸੂਹੀ ਮ: 4, 775)

ਅੰਮ੍ਰਿਤੁ ਨਾਮੁ ਤੁਮਾਰਾ ਸੁਆਮੀ॥ ਨਾਨਕ ਦਾਸ ਸਦਾ ਕੁਰਬਾਨੀ॥
ਸੰਤ ਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ॥
(ਮਾਰੂ ਮ: 5, 1074)

ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸਹੀ ਤ੍ਰਿਪਤਾਸ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ॥
(ਸਾਰੰਗ ਮ: 5, 1208)

### *(18) ਸੁਆਮੀ ਰਸਾਇਨ ਹੈ।*

ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥ ਰਾਮ ਰਸਾਇਨ ਪੀਉ ਰੇ ਦਗਰਾ॥
(ਆਸਾ ਨਾਮਦੇਵ ਜੀ,486)

### *(19) ਮੀਤ ਅਤੇ ਸਾਜਨ ਹੈ।*

ਕਿਆ ਗੁਣ ਤੇਰੇ ਆਖਿ ਸਮਾਲੀ॥
ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ॥
ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ॥
(ਮਾਝ ਮ: 5, 132)

ਮੀਤੁ ਸਾਜਨੁ ਸਖਾ ਪ੍ਰਭੁ ਏਕ॥ ਨਾਮੁ ਸੁਆਮੀ ਕਾ ਨਾਨਕ ਟੇਕ॥
(ਗਉੜੀ ਮ: 5, 197)

### *(20) ਭਗਤ ਵਛਲ ਹੈ।*

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥
ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ॥
(ਬਿਹਾਗੜਾ ਮ: 5, 544)

ਜਨ ਕੇ ਤੁਮ੍ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ॥
ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ॥
(ਕਲਿਆਨ ਮ: 4, 1319)

ਭਗਤ ਜਨਾ ਕਾ ਰਾਖਣਹਾਰਾ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ॥
ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ॥
(ਮਾਰੂ ਮ: 5, 1008)

ਪਤਿਤ ਪਾਵਨ ਭਗਤਿ ਵਛਲ ਕ੍ਰਿਪਾਸਿੰਧੁ ਸੁਆਮੀਆ॥
ਸੰਤ ਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ॥
(ਮਲਾਰ ਮ: 5, 1278)

ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ ॥
ਜਿਨਕਾ ਅੰਗੁ ਕਰੈ ਮੇਰਾ ਸੁਆਮੀ ਤਿਨਕੀ ਨਾਨਕ ਹਰਿ ਪੈਜ ਸਵਾਰੀ ॥
(ਸਾਰੰਗ ਮ: 4, 1201)

ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ ॥
ਭਗਤਿ ਵਛਲ ਭੈ ਭੰਜਨ ਸੁਆਮੀ ਗੁਣ ਗਾਵਤ ਨਾਨਕ ਆਲਾਪ ॥
(ਬਿਲਾਵਲੁ ਮ: 5, 825)

ਜੀਅ ਜੁਗਤਿ ਵਸਿ ਮੇਰੇ ਸੁਆਮੀ ਸਰਬ ਸਿਧਿ ਤੁਮ ਕਾਰਣ ਕਰਣ ॥
ਆਦਿ ਜੁਗਾਦਿ ਪ੍ਰਭੁ ਰਖਦਾ ਆਇਆ ਹਰਿ ਸਿਮਰਤ ਨਾਨਕ ਨਹੀ ਡਰਣ ॥
(ਬਿਲਾਵਲੁ ਮ: 5, 827)

ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥
ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥
(ਬਿਲਾਵਲੁ ਕਬੀਰ ਜੀ, 856)

ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥
ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥
(ਗੋਂਡ ਮ: 4, 860)

ਭਵਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥
ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥
(ਧਨਾਸਰੀ ਮ: 5, 670)

ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ
ਜਨ ਸਿਉ ਬਾਦੁ ਉਠਰੀਐ ॥
ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ ॥
(ਬਿਲਾਵਲੁ ਮ: 5, 823)

ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥
ਨਾਨਕ ਕਉ ਮਿਲਿਆ ਅੰਤਰਜਾਮੀ ॥ (ਗਉੜੀ ਮ: 5, 197)

ਮੋਖ ਮੁਕਤਿ ਦੁਆਰਿ ਜਾਕੈ ਸੰਤ ਰਿਦਾ ਭੰਡਾਰੁ ॥
ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣ ਹਾਰੁ ॥ (ਮਾਰੂ ਮ: 5, 1017)

ਆਦਿ ਮਧਿ ਪ੍ਰਭੁ ਅੰਤਿ ਸੁਆਮੀ ਅਪਨਾ ਥਾਟੁ ਬਨਾਇਓ ਆਪਿ ॥
ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ ॥
(ਬਿਲਾਵਲੁ ਮ: 5, 825)

## *(21) ਗੁਰੂ ਪਾਰਬ੍ਰਹਮ ਪਰਮੇਸ਼ਰ ਸੁਆਮੀ ਹੈ।*

ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥
(ਬਿਲਾਵਲੁ ਮ: 5, 802)

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
(ਗਉੜੀ ਮ: 5, 262)

ਕਾਮ ਕਰੀ ਸਭ ਤਿਆਗਿਕੈ ਹਉ ਸਰਣਿ ਪਰਉਗੀ ॥
ਨਾਨਕ ਸੁਆਮੀ ਗਰਿ ਮਿਲੇ ਹਉ ਗੁਰ ਮਨਾਵਉਗੀ ॥
(ਸਾਰੰਗ ਮ: 5, 1230)

### *(22) ਸੁਆਮੀ ਮਿਠ ਬੋਲੜਾ ਹੈ।*

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥ (ਸੂਹੀ ਮ: 5, 784)

### *(23) ਜੋ ਨਜ਼ਰ ਆਂਵਦਾ ਹੈ ਸਭ ਕੁਝ ਸੁਆਮੀ ਦਾ ਜ਼ਹੂਰ ਹੈ।*

ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭੁ ਕੀ ਬਾਨੀ ॥
ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥
(ਮਾਰੂ ਮ: 5, 1080)

### *(24) ਸੁਆਮੀ ਦੀ ਦਾਤ ਅਮਿਟ ਹੈ।*

ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ ਤਾਕੀ ਮਿਟੈ ਨ ਦਾਤੇ ॥
ਜਲ ਸੰਗਿ ਰਾਤੀ ਮਾਛੁਲੀ ਨਾਨਕ ਹਰਿ ਮਾਤੇ ॥
(ਆਸਾ ਮ: 5, 454)

ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ਹ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥
(ਸੂਹੀ ਮ: 5, 749)

## 2. ਸੁਆਮੀ ਕਿੱਥੇ ਹੈ ?

### *(1) ਸੁਆਮੀ ਸਰਬ ਵਿਆਪਕ ਹੈ।*

ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥
ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥
(ਮਾਰੂ ਮ: 5, 1080)

ਜਬ ਦੇਖਉ ਪ੍ਰਭੁ ਅਪੁਨਾ ਸੁਆਮੀ ਚੀਤਿ ਨ ਅਵਰਹਿ ਚੀਤਿ ਪਾਵਉ ਰੇ ॥
ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮ ਭਉ ਮੇਟਿ ਲਿਖਾਵਉ ਰੇ ॥
(ਆਸਾ ਮ: 5, 404)

ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥
ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ ॥
(ਬਿਹਾਗੜਾ ਮ: 5, 542)

ਤੂੰ ਵਡਦਾਤਾ ਅੰਤਰਜਾਮੀ ॥ ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥
(ਵਡਹੰਸ ਮ: 5, 563)

ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨ ਹਾਰ॥
ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ॥
(ਧਨਾਸਰੀ ਮ: 5, 683)

ਜਹ ਦੇਖਾ ਤਹ ਅੰਤਰਜਾਮੀ॥ ਨਿਖਮ ਨ ਵਿਸਰਹੁ ਪ੍ਰਭ ਮੇਰੇ ਸੁਆਮੀ॥
ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ॥
(ਮਾਰੂ ਮ: 5, 1085)

ਜਹ ਜਹ ਦੇਖਾ ਤਹ ਤਹ ਸੁਆਮੀ॥ ਤੂ ਘਟਿ ਘਟਿ ਰਵਿਆ ਅੰਤਰਜਾਮੀ॥
(ਮਾਝ ਮ: 4, 96)

ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ॥
(ਸੂਹੀ ਮ: 5, 780)

ਦਹਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ॥
(ਸੂਹੀ ਮ: 5, 783)

ਆਦਿ ਅੰਤੇ ਮਧਿ ਤੂ ਹੈ ਪ੍ਰਭ ਬਿਨਾ ਨਾਹੀ ਕੋਇ॥
ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ॥
(ਮਾਲੀ ਗਉੜਾ ਮ: 5, 988)

ਮੀਤੁ ਹਮਾਰਾ ਸੋਈ ਸੁਆਮੀ॥ ਥਾਨ ਥਨੰਤਰਿ ਅੰਤਰਜਾਮੀ॥
ਸਿਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ॥
(ਮਾਰੂ ਮ: 5, 1071)

ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ॥
ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ॥
(ਬਿਹਾਗੜਾ ਮ: 5, 542)

ਜਲਿ ਥਲਿ ਮਹੀਅਲਿ ਸੁਆਮੀ ਸੋਈ॥ ਅਵਰੁ ਨ ਕਹੀਐ ਦੂਜਾ ਕੋਈ॥
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ॥
(ਮਾਰੂ ਮ: 5, 1079)

ਜਲਿ ਥਲਿ ਪੂਰਨ ਅੰਤਰਜਾਮੀ॥ ਘਟਿ ਘਟਿ ਰਵਿਆ ਅਛਲ ਸੁਆਮੀ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ॥ (ਮਾਰੂ ਮ: 5, 1080)

ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ॥
(ਸੂਹੀ ਮ: 5, 778)

ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ॥
ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ॥
(ਸੂਹੀ ਮ: 5, 782)

ਸੁਣਿ ਸੁਆਮੀ ਅਰਦਾਸਿ ਜਨ ਤੁਮ ਅੰਤਰਜਾਮੀ ॥
ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥ (ਬਿਲਾਵਲੁ ਮ: 5, 819)

ਮੁਸਲਮਾਨ ਦਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥
(ਭੈਰਉ ਕਬੀਰ ਜੀ, 1160)

ਥਾਨ ਥਨੰਤਰਿ ਏਕੋ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥
(ਗੋਂਡ ਮ: 5, 865)

ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥
ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥
(ਸੂਹੀ ਮ: 5, 775)

ਹਰਿ ਤਿਸਕੀ ਆਸ ਕੀਜੈ ਮਨ ਮੇਰੇ ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥
(ਗੋਂਡ ਮ: 5, 859)

ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ
ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥ (ਗੋਂਡ ਮ: 5, 860)

ਸਰਬ ਜੋਤਿ ਮਹਿ ਜਾਕੀ ਜੋਤਿ ॥ ਧਾਰਿ ਰਹਿਓ ਸੁਆਮੀ ਓਤਿ ਪੋਤਿ ॥
(ਗਉੜੀ ਮ: 5, 294)

## *(2) ਘਟ ਘਟ ਵਾਸੀ ਹਾਜ਼ਰਾ ਹਜ਼ੂਰ ਹੈ।*

ਸਾਜਨ ਮੀਤ ਸੁਆਮੀ ਨੇਰੋ ॥
ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਹ ਫੇਰੋ ॥ (ਕਾਨੜਾ ਮ: 5, 1302)

ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧ ਸੰਗਿ ਮਿਲਿ ਗਾਵਏ ॥
ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥
(ਸਿਰੀ ਰਾਗੁ ਮ: 5, 80)

ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥
ਨਾਨਕੁ ਦਾਸੁ ਤਾਕੀ ਸਰਣਾਈ ਜਾਤੇ ਬ੍ਰਿਥਾ ਨ ਕੋਈ ਰੇ ॥
(ਗਉੜੀ ਮ: 5, 209)

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥
(ਤੁਖਾਰੀ ਮ: 4, 1114)

ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥
ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥
(ਮਾਰੂ ਮ: 5, 1086)

ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ ॥ ਨਾਨਕ ਨਾਮੁ ਪਾਇਆ ਪ੍ਰਭੁ ਤੁਠਾ ॥
(ਵਡਹੰਸ ਮ: 5, 563)

ਪ੍ਰਭੁ ਮੇਰਾ ਸੁਆਮੀ ਅੰਤਰ ਜਾਮੀ ਘਟਿ ਘਟਿ ਰਵਿਆ ਸੋਈ ॥
ਗੁਰਮਤਿ ਸਚੁ ਪਾਈਐ ਸਹਜਿ ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥
(ਸੂਹੀ ਮ: 4, 775)

ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥ (ਮਾਰੂ ਮ: 5, 1080)

ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥
ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥
(ਸੂਹੀ ਮ: 3, 772)

ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥
(ਸੂਹੀ ਮ: 5, 778)

ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥
ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥
(ਕੇਦਾਰਾ ਮ:5, 1122)

ਸਰਬੇ ਘਟਿ ਘਟਿ ਰਵਿਆ ਸੁਆਮੀ ਸਰਬ ਕਲਾ ਕਲ ਧਾਰੇ ॥
ਨਾਨਕੁ ਦਾਸਨਿ ਦਾਸੁ ਕਹਤ ਹੈ ਕਰਿ ਕਿਰਪਾ ਲੇਹੁ ਉਬਾਰੇ ॥
(ਸਾਰੰਗ ਮ: 4, 1199)

ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥
(ਗਉੜੀ ਮ: 5, 198)

ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ ਅੰਤਰਜਾਮੀ ॥
(ਮਾਝ ਮ: 4, 96)

ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮ੍ਾਰੀ ॥
(ਦੇਵ ਗੰਧਾਰੀ ਮ: 4, 528)

ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥
(ਬੈਰਾੜੀ ਮ: 4, 720)

ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥
ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥
(ਮਾਰੂ ਮ: 5, 1079)

ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥
ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥
(ਮਾਝ ਮ: 5, 107)

ਕਿਆ ਗੁਣ ਤੇਰੇ ਆਖਿ ਸਮਾਲੀ ॥
ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥
ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥
(ਮਾਝ ਮ: 5, 132)

ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥
ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥
(ਗਉੜੀ ਮ: 4, 170)

ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ ॥
ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ ॥
(ਕਲਿਆਨ ਮ: 4, 1320)

### *(3) ਸਰਗੁਣ ਨਿਰਗੁਣ ਦੋਹਾਂ ਵਿਚ ਵਰਤਮਾਨ ਹੈ।*

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥
(ਬਿਲਾਵਲ ਮ: 5, 827)

ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥
(ਬਸੰਤੁ ਕਬੀਰ ਜੀ, 1193)

### *(4) ਸੁਆਮੀ ਭਗਤ ਜਨਾਂ ਦੇ ਸੰਗ ਹੈ।*

ਸੋ ਹਰਿ ਮੇਰਾ ਅੰਤਰਜਾਮੀ ॥ ਭਗਤ ਜਨਾ ਕੈ ਸੰਗਿ ਸੁਆਮੀ ॥
(ਸੂਹੀ ਮ: 5, 740)

### *(5) ਉਸਦਾ ਮੁਕਾਮ ਨਿਹਚਲ ਧਾਮ ਹੈ।*

ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸਕਾ ਨਿਹਚਲ ਧਾਮ ॥
(ਮਾਝ ਮ: 5, 133)

### *(6) ਸੁਆਮੀ ਧਾਮ ਸੁੰਦਰ ਹੈ ਜੋ ਭਗਤਾਂ ਦੇ ਬਿਸਰਾਮ ਦੀ ਥਾਉਂ ਹੈ।*

ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥
ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥
(ਸਿਰੀ ਰਾਗੁ ਮ: 5, 80)

## 3. ਸੁਆਮੀ ਦਾ ਮੇਲ ਕਿਸ ਤਰ੍ਹਾਂ ਹੋਂਦਾ ਹੈ ?

### *(1) ਨਾਮ ਸਿਮਰਨ ਕਰਕੇ*

ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥
ਜਿਨੀ ਸੇਵਿਆ ਤਿਨਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥
(ਮਾਝ ਮ: 5, 107)

ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥
(ਸੂਹੀ ਮ: 5, 781)

ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ ॥
ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ ॥ (ਰਾਮਕਲੀ ਮ: 5, 927)

ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ ॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ ॥
(ਸਾਰੰਗ ਮ: 5, 1200)

ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥
(ਰਾਮਕਲੀ ਮ: 1. 878)

ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥
ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਹਉ ਤਿਨ ਕੈ ਸਦ ਬਲਿਹਾਰੈ ਜਾਉ ॥
(ਧਨਾਸਰੀ ਮ: 4, 669)

ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ ॥
ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ ॥
(ਧਨਾਸਰੀ ਮ: 5, 676)

### *(2) ਭਗਤੀ ਸ਼ਰਧਾ ਵਿਸ਼ਵਾਸ ਕਰਕੇ ।*

ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥
ਪੇਖਿ ਪੇਖਿ ਸੁਆਮੀ ਕੀ ਸੋਭਾ ਆਨੰਦੁ ਸਦਾ ਉਲਾਸੁ ॥ (ਧਨਾਸਰੀ ਮ: 5, 677)

ਬਿਨੁ ਭੈ ਭਗਤੀ ਤਰਨੁ ਕੈਸੇ ॥
ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥
(ਬਿਲਾਵਲੁ ਮ: 5, 829)

ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ ॥
ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ ॥ (ਰਾਮਕਲੀ ਮ: 5, 925)

### *(3) ਸੇਵਾ ਕਰਕੇ ।*

ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥ (ਮਾਝ ਮ: 5, 135)

ਪੂਰੇ ਗੁਰ ਕੀ ਪੂਰੀ ਸੇਵ ॥
ਆਪੇ ਆਪਿ ਵਰਤੈ ਸੁਆਮੀ ਕਾਰਜੁ ਰਾਸਿ ਕੀਆ ਗੁਰਦੇਵ ॥
(ਬਿਲਾਵਲੁ ਮ: 5, 825)

ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ ॥
ਕਰਮੁ ਖੁਲਾ ਗੁਰੁ ਪਾਇਆ ਹਰਿ ਮਿਲਿਆ ਸੁਆਮੀ ॥
ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥ (ਮਾਰੂ ਮ: 5, 1099)
ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ ॥
ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥
(ਸਾਰੰਗ ਮ: 5, 1218)

### (4) ਸਤਸੰਗ ਅਤੇ ਸਾਧੂ ਕਰਕੇ।

ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ॥
ਮਿਲੁ ਸਾਧ ਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ॥
(ਆਸਾ ਮ: 5, 461)

ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ॥
ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ॥
(ਦੇਵ ਗੰਧਾਰੀ ਮ: 4, 528)

ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ॥
ਧਾਰਿ ਅਨੁਗ੍ਰਹੁ ਸੁਆਮੀ ਮੇਰਾ ਨਾਮੁ ਮਹਾਰਸੁ ਪੀਜੈ॥ (ਮਲਾਰ ਮ: 5, 1269)

ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ॥
ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ॥
(ਦੇਵ ਗੰਧਾਰੀ ਮ: 5, 532)

ਸਦਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ॥
(ਟੋਡੀ ਮ: 5, 713)

ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ ਸੰਤ ਦੁਆਰੈ ਆਇਓ॥
ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ॥
(ਦੇਵ ਗੰਧਾਰੀ ਮ: 5, 531)

ਤੇਰਿਆ ਸੰਤ ਜਨਾ ਕੀ ਬਾਛਉ ਧੂਰਿ॥ ਜਪਿ ਨਾਨਕ ਸੁਆਮੀ ਸਦ ਹਜੂਰਿ॥
(ਬਸੰਤ ਮ: 5, 1183)

ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ॥
ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧ ਸੰਗਿ ਰੰਕ ਤਾਰਨ॥
(ਬਿਲਾਵਲੁ ਮ:5, 820)

ਸਾਧੂ ਸੰਗੁ ਪਰਾਪਤਿ ਜਾਕਉ ਤਿਨਹੀ ਪਾਇਆ ਏਹੁ ਨਿਧਾਨੁ॥
ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ॥
(ਬਿਲਾਵਲੁ ਮ: 5, 827)

ਮਿਲੇ ਸੰਤ ਪਿਆਰੇ ਦਇਆ ਧਾਰੇ ਕਥਹਿ ਅਕਥ ਬੀਚਾਰੋ॥
ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ॥
(ਬਿਲਾਵਲੁ ਮ: 5, 845)

ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ॥
ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ॥ (ਰਾਮਕਲੀ ਮ: 5, 927)

ਅੰਮ੍ਰਿਤ ਨਾਮੁ ਤੁਮਾਰਾ ਸੁਆਮੀ॥ ਨਾਨਕ ਦਾਸ ਸਦਾ ਕੁਰਬਾਨੀ॥
ਸੰਤ ਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ॥
(ਮਾਰੂ ਮ: 5, 1074)

ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥
ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥
(ਮਾਰੂ ਮ: 5, 1080)

ਆਨੰਦ ਅਨਦਿਨੁ ਵਜਹਿ ਵਾਜੇ ਅਹੰਮਤਿ ਮਨ ਕੀ ਤਿਆਗੀ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤ ਸੰਗਿ ਲਿਵ ਲਾਗੀ ॥
(ਬਿਲਾਵਲੁ ਮ: 5, 846)

ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ
ਇਹੁ ਦੂਰਿ ਕਰਹੁ ਆਪਨ ਗਹੁ ਰੇ ॥
ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ
ਹਰਿ ਸੰਤਨ ਕੀ ਧੂਰਿ ਕਰਿ ਹਰੇ ॥ (ਕੇਦਾਰਾ ਮ: 4, 1119)

ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ
ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥
ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ
ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ ॥ (ਸਾਰੰਗ ਮ: 5, 1230)

ਹਰਿ ਸਿਉ ਜਾਇ ਮਿਲਣਾ ਸਾਧ ਸੰਗਿ ਰਹਣਾ ਸੋ ਸੁਖੁ ਅੰਕਿ ਨ ਮਾਵੈ ॥
ਹੋਹੁ ਕ੍ਰਿਪਾਲ ਨਾਨਕ ਕੇ ਸੁਆਮੀ ਹਰਿ ਚਰਨਹ ਸੰਗਿ ਸਮਾਵੈ ॥
(ਕੇਦਾਰਾ ਮ: 5, 1122)

ਹਰਿ ਉਸਤਤਿ ਧਾਰਹੁ ਰਿਦ ਅੰਤਰਿ ਸੁਆਮੀ
ਸਤ ਸੰਗਤਿ ਮਿਲਿ ਬੁਧਿ ਲੰਢੁ ॥
ਹਰਿ ਨਾਮੈ ਹਮ ਪ੍ਰੀਤਿ ਲਗਾਨੀ ਹਮ ਹਰਿ ਵਿਟਹੁ ਘੁਮਿ ਵੰਞੁ ॥
(ਬਸੰਤ ਮ: 4, 1179)

ਏਕ ਨਿਮਖ ਜੋ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ ॥
ਸਾਧ ਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ ॥
(ਸਾਰੰਗ ਮ: 5, 1209)

ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ ॥
ਚਰਨਾਰਬਿੰਦ ਬਸਾਇ ਹਿਰਦੈ ਬਹੁਰਿ ਜਨਮ ਨ ਮਾਰ ॥ (ਸਾਰੰਗ ਮ: 5, 1228)

ਇਹੁ ਮਨੁ ਹੋਆ ਸਾਧ ਧੂਰਿ ॥ ਨਿਤ ਦੇਖੈ ਸੁਆਮੀ ਹਜੂਰਿ ॥
(ਬਸੰਤ ਮ: 5, 1184)

## *(5) ਸਤਿਗੁਰ ਦੁਆਰਾ।*

ਭਏ ਕ੍ਰਿਪਾਲ ਸੁਆਮੀ ਮੇਰੇ ਜੀਉ ॥ ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥
(ਗਉੜੀ ਮ: 5, 216)

ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥
ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ ॥
(ਦੇਵ ਗੰਧਾਰੀ ਮ: 4, 527)

ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ ॥
ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥
(ਧਨਾਸਰੀ ਮ: 4, 668)

ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥ (ਪ੍ਰਭਾਤੀ ਮ: 3, 1333)

ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ ॥
ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥
(ਟੋਡੀ ਮ: 5, 717)

ਦਹਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥
(ਸੂਹੀ ਮ: 5, 783)

ਪ੍ਰਭੁ ਮੇਰਾ ਸੁਆਮੀ ਅੰਤਰਜਾਮੀ ਘਟਿ ਘਟਿ ਰਵਿਆ ਸੋਈ ॥
ਗੁਰਮਤਿ ਸਚੁ ਪਾਈਐ ਸਹਜਿ ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥
(ਸੂਹੀ ਮ: 4, 775)

ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ ॥
ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ
ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ ॥ (ਬਿਲਾਵਲੁ ਵਾਰ ਮ: 3, 853)

ਸਤਿਗੁਰਿ ਮਿਲਿਐ ਮਾਰਗੁ ਮੁਕਤਾ ਸਹਜੇ ਮਿਲੇ ਸੁਆਮੀ ॥
ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ
ਜਨ ਨਾਨਕ ਸਦ ਕੁਰਬਾਨੀ ॥ (ਰਾਮਕਲੀ ਮ: 5, 883)

ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥ (ਮਾਰੂ ਮ: 5, 1080)

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰਿ ਬਚਨਿ ਲਹਿਆ ॥
(ਤੁਖਾਰੀ ਮ: 4, 1114)

ਹਰਿ ਹਰਿ ਚਰਨ ਰਿਦੈ ਉਰਧਾਰੇ ॥
ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥ (ਟੋਡੀ ਮ: 5, 718)

ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥
(ਸੂਹੀ ਮ: 5, 783)

ਤੂ ਹਮਰੋ ਹਮ ਤੁਮਰੇ ਕਹੀਐ ਇਤ ਉਤ ਤੁਮ ਹੀ ਰਾਖੇ ॥
ਤੂ ਬੇਅੰਤੁ ਅਪਰੰਪਰੁ ਸੁਆਮੀ ਗੁਰ ਕਿਰਪਾ ਕੋਈ ਲਾਖੈ ॥
(ਸਾਰੰਗ ਮ: 5, 1228)

ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉ ਕਰਿ ਮਿਲਹ ਮਿਲੀਜੈ ॥
ਨਾਨਕ ਮੇਲਿ ਮਿਲਾਏ ਗੁਰੂ ਪੂਰਾ ਜਨ ਕਉ ਪੂਰਨੁ ਦੀਜੈ ॥
(ਕਲਿਆਨ ਮ : 4, 1324)

### *(6) ਸੁਆਮੀ ਦਇਆਲ ਹੋਵੇ ਤਾਂ ਗੁਰ ਸਿਖ ਨੂੰ ਗੁਰੂ ਉਪਦੇਸ਼ ਸੁਣਾਂਦਾ ਹੈ।*

ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ
ਅਵਰਹ ਨਾਮੁ ਜਪਾਵੈ ॥ (ਗਉੜੀ ਵਾਰ ਮ: 4, 306)

### *(7) ਮਨ ਵਸ ਕਰਨ ਤੇ।*

ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥
ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥
(ਰਾਮਕਲੀ ਮ: 1, 944)

ਆਵਣ ਜਾਣਾ ਬਹੁੜਿ ਨ ਹੋਵੈ ਗੁਰਮੁਖਿ ਸਹਜਿ ਧਿਆਇਆ ॥
ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ ॥
ਸਾਚੇ ਹੀ ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ ॥
(ਮਲਾਰ ਮ:3, 1259)

### *(8) ਜੋ ਤਿੰਨਾਂ (ਤ੍ਰਿਲੋਕੀ) ਨੂੰ ਜਾਲਦਾ ਹੈ ਉਹ ਸੁਆਮੀ ਨੂੰ ਮਿਲਦਾ ਹੈ।*

ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥ (ਗੂਜਰੀ ਨਾਮਦੇਵ,525)

### *(9) ਕਰਮ ਕਾਂਡ ਤੋਂ ਸੁਆਮੀ ਨਹੀਂ ਮਿਲਦਾ।*

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥
(ਸੋਰਠਿ ਮ: 5, 641)

ਅਠ ਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥
ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥
(ਸੂਹੀ ਮ: 3, 784)

ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥
ਕਹੂੰ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥
(ਧਨਾਸਰੀ ਮ: 5, 674)

### *(10) ਗੁਰਮੁਖ ਨੂੰ ਹੀ ਸੁਆਮੀ ਦਾ ਮੇਲ ਹੋਂਦਾ ਹੈ।*

ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ॥
ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੋ ਚੋਇਆ॥
(ਬਿਹਾਗੜਾ ਮ:5, 542)

ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ॥
ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ॥
(ਤੁਖਾਰੀ ਮ: 4, 1114)

ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ॥
ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ॥
(ਸੂਹੀ ਮ: 3, 772)

ਆਵਣ ਜਾਣਾ ਬਹੁੜਿ ਨ ਹੋਵੈ ਗੁਰਮੁਖਿ ਸਹਜਿ ਧਿਆਇਆ॥
ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ॥
ਸਾਚੇ ਹੀ ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ॥
(ਮਲਾਰ ਮ: 3, 1259)

### *(11) ਵਿਰਲੇ ਵਡਭਾਗੀ ਨੂੰ ਸੁਆਮੀ ਦੀ ਅਪਨੀ ਦਇਆ ਤੋਂ ਉਸ ਦਾ ਮੇਲ ਹੁੰਦਾ ਹੈ ਤੇ ਭਗਤੀ ਦਾ ਭੰਡਾਰ ਮਿਲਦਾ ਹੈ।*

ਪ੍ਰੇਮ ਭਗਤਿ ਜਿਸਕੈ ਮਨਿ ਲਾਗੀ॥ ਗੁਣ ਗਾਵੈ ਅਨਦਿਨੁ ਨਿਤਿ ਜਾਗੀ॥
ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸਕੈ ਮਸਤਕਿ ਲਹਣਾ॥ (ਮਾਝ ਮ: 5, 109)

ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ॥
ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ॥
(ਤੁਖਾਰੀ ਮ: 4, 1115)

ਹਰਿ ਨਿਕਟਿ ਵਸੈ ਜਗ ਜੀਵਨਾ ਪਰਗਾਸੁ ਕੀਓ ਗੁਰਮੀਤਿ॥
ਹਰਿ ਸੁਆਮੀ ਹਰਿ ਪ੍ਰਭੁ ਤਿਨ ਮਿਲੇ ਜਿਨ ਲਿਖਿਆ ਧੁਰਿ ਹਰਿ ਪ੍ਰੀਤਿ॥
(ਕਾਨੜਾ ਵਾਰ ਮ: 4, 1316)

ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ॥
ਜਿਸਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ॥
(ਤੁਖਾਰੀ ਮ: 4, 1115)

ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ॥
ਨਾਨਕ ਸਰਨਿ ਕ੍ਰਿਪਾਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ॥
(ਸੂਹੀ ਮ: 5, 785)

ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ॥
ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ॥
(ਧਨਾਸਰੀ ਮ: 5, 676)

ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ ॥
ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ ॥
(ਸੂਹੀ ਮ: 5, 782)

ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨ੍ਾਇ ਸੰਤੋਖ ਗੁਰ ਸਰਾ ॥
ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥
(ਬਿਲਾਵਲੁ ਮ: 4, 799)

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥
ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥
ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥
(ਰਾਮਕਲੀ ਮ: 3, 919)

ਹਰਿ ਹਰਿ ਭਗਤਿ ਭਰੇ ਭੰਡਾਰਾ ॥ ਗੁਰਮੁਖਿ ਰਾਮੁ ਕਰੇ ਨਿਸਤਾਰਾ ॥
ਜਿਸਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ ॥
(ਮਾਰੂ ਮ: 4, 997)

ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥ ਬੋਲਿ ਹਰਿਨਾਮ ਪਵਿਤ੍ਰ ਸਭਿ ਕਿਤਾ ॥
ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥
(ਮਾਰੂ ਮ: 4, 998)

ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥
(ਤੁਖਾਰੀ ਮ: 4, 1116)

ਤਾਕੈ ਹਿਰਦੈ ਬਸਿਓ ਨਾਮੁ ॥ ਜਾਕਉ ਸੁਆਮੀ ਕੀਨੋ ਦਾਨੁ ॥
(ਕਾਨੜਾ ਮ: 5, 1298)

ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥
ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥
(ਬੈਰਾੜੀ ਮ: 4, 720)

ਜਿਨ੍ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥
ਸੁਣਿ ਮਨ ਭੀਨੇ ਸਹਜਿ ਸੁਭਾਏ ॥ (ਸੂਹੀ ਮ: 3, 768)

ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥
ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥
(ਕੇਦਾਰਾ ਮ: 4, 1118)

ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾਕਉ ਸੁਮਤਿ ਦੇਇ ਪੈਕਾਨੈ ॥
ਤਾ ਕਉ ਕੋਈ ਅਪਰਿ ਨ ਸਾਕੈ ਜਾਕੀ ਭਗਤਿ ਮੇਰਾ ਪ੍ਰਭੁ ਮਾਨੈ ॥
(ਕਲਿਆਨ ਮ: 4, 1320)

ਤਜਿ ਮਾਨ ਮੋਹ ਬਿਕਾਰ ਸਾਧੂ ਲਗਿ ਤਰਉ ਤਿਨ ਕੈ ਪਾਏ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਬਡਭਾਗਿ ਦਰਸਨੁ ਪਾਏ ॥
(ਕਾਨੜਾ ਮ: 5, 1312)

### 4. ਇਹ ਸਭ ਕੁਝ ਸੁਆਮੀ ਦਾ ਖੇਲ ਬਣਿਆ ਹੈ

ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ ॥
ਜਨ ਨਾਨਕੁ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ ॥
(ਗਉੜੀ ਮ: 4, 167)

ਤੂੰ ਸਮਰਥੁ ਤੂੰ ਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮਤੇ ਤੂੰ ਅੰਤਰਜਾਮੀ ॥
(ਗਉੜੀ ਮ: 5, 193)

ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ॥
ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ ॥
(ਗਉੜੀ ਮ: 5, 206)

ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ ॥
ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ ਨ ਪਹੀ ॥
(ਦੇਵ ਗੰਧਾਰੀ ਮ: 5, 529)

ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ ॥
ਸਗਲੋ ਭੂਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥ (ਮਾਰੂ ਮ: 5, 1005)

ਇਹ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗ ਜੀਵਨੁ ਜੁਗਣੇ ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥
(ਨਟ ਮ: 4, 977)

### 5. ਸੁਆਮੀ ਦੇ ਦਰਸ਼ਨ ਤੇ ਨਾਮ ਸਿਮਰਨ ਦੇ ਫਲ

#### *(1) ਉਸ ਦੇ ਸਿਮਰਨ ਨਾਲ ਜ਼ਿੰਦਗੀ ਮਿਲਦੀ ਹੈ।*

ਲਾਲ ਗੋਪਾਲ ਦਇਆਲ ਰੰਗੀਲੇ ॥ ਗਹਿਰ ਗੰਭੀਰ ਬੇਅੰਤ ਗੋਵਿੰਦੇ ॥
ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥
(ਮਾਝ ਮ: 5, 99)

ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥
ਜਿਨਿ ਸੇਵਿਆ ਤਿਨਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥
(ਮਾਝ ਮ: 5, 107)

ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ ॥
ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ ॥
(ਮਾਰੂ ਮ: 5, 1077)

#### *(2) ਮਨ ਤੁਨ ਭਿਜਦਾ ਹੈ।*

ਰਸਨਾ ਅਰਾਧੈ ਏਕੁ ਸੁਆਮੜੀ ਹਰਿ ਨਾਮਿ ਮਨੁ ਤਨੁ ਭੀਨਾ ॥
ਨਾਨਕ ਜਿਸਨੋ ਹਰਿ ਮਿਲਾਏ ਸੋ ਸਰਬ ਗੁਣ ਪਰਬੀਨਾ ॥
(ਬਿਹਾਗੜਾ ਮ: 5, 548)

### *(3) ਮਨੋ ਕਾਮਨਾ ਪੂਰਨ ਹੋਂਦੀ ਹੈ।*

ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ ॥
ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥
(ਸਿਰੀ ਰਾਗ ਮ: 5, 80)

ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥
ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥
(ਮਾਝ ਮ: 5, 104)

ਮੇਰੇ ਮਨ ਨਾਮਿ ਲਏ ਜਮਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥
ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥
(ਗਉੜੀ ਮ: 5, 213)

ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥
ਪਾਰਬ੍ਰਹਮ ਅਪਰੰਪਾਰ ਸੁਆਮੀ ਸਿਮਰਤ ਪਾਰਿ ਪਰਾਨਾ ॥ (ਧਨਾਸਰੀ ਮ: 5, 672)

ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ॥
ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ ॥
(ਰਾਮਕਲੀ ਮ: 5, 929)

ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵਲਾਈ ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥
(ਸੂਹੀ ਮ: 4, 774)

ਜਿਸਕਾ ਪਿਤਾ ਤੂਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥
ਨਵਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥
(ਮਲਾਰ ਮ: 5, 1266)

ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਇਛ ਮਨ ਕੀ ਪੁੰਨੀਆ ॥
ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ ॥
(ਕਾਨੜਾ ਮ: 5, 1312)

### *(4) ਅਨੰਦ ਸੁਖ ਸ਼ਾਂਤੀ ਦੀ ਪ੍ਰਾਪਤੀ ਤੇ ਦੁਖਾਂ ਤੇ ਚਿੰਤਾ ਦਾ ਨਾਸ ਹੁੰਦਾ ਹੈ।*

ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋਕਉ ਦੀਜੈ ਦਾਨੁ ਹਰਿ ਨਿਮਘਾ ॥
ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ ॥
(ਸੂਹੀ ਮ: 4, 731)

ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥
ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥ (ਸਾਰੰਗ ਮ: 5, 1222)

ਜਿਨਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ
ਤੇ ਤਰੇ ਭਵ ਸਿੰਧੁ ਤੇ ਭਗਤ ਹਰਿ ਜਾਨ ॥

ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ
ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ ॥ (ਕਾਨੜਾ ਮ: 4, 1298)

ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥
ਜਨ ਨਾਨਕ ਪਿਆਸ ਚਰਨ ਕਮਲਨ੍ਹ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ ॥
(ਬਿਲਾਵਲੁ ਮ: 5, 829)

ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥
ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥
(ਮਾਝ ਮ: 5, 104)

ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥
ਪੇਖਿ ਪੇਖਿ ਸੁਆਮੀ ਕੀ ਸੋਭਾ ਆਨੰਦੁ ਸਦਾ ਉਲਾਸੁ ॥ (ਧਨਾਸਰੀ ਮ: 5, 677)

ਹਰ ਹਰਾ ਸੁਆਮੀ ਸੁਖਹ ਗਾਮੀ ਅਨਦ ਮੰਗਲ ਰਸੁ ਘਣਾ ॥
ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ ॥
(ਬਿਲਾਵਲੁ ਕਬੀਰ ਜੀ, 847)

ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥
ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥
(ਬਿਲਾਵਲੁ ਕਬੀਰ ਜੀ, 856)

ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣਨਿਧਿ ਪਿਆਰਿਆ ॥
ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥
(ਮਲਾਰ ਮ: 5, 1278)

ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹ ਦੇਖਿ ਹਰਿ ਮਿਲੇ ॥
ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ ॥
(ਨਟ ਮ: 5, 975)

ਸਿਮਰਤ ਸੁਆਮੀ ਕਿਲਵਿਖ ਨਾਸੇ ॥ ਸੂਖ ਸਹਜ ਆਨੰਦ ਨਿਵਾਸੇ ॥
(ਗਉੜੀ ਮ: 5, 194)

ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥
ਸਗਲ ਭਗਤ ਜਾਚਹਿ ਸੁਖਸਾਗਰ ਭਵਨਿਧਿ ਤਰਣ ਹਰਿ ਚਿੰਤਾਮਣੇ ॥
(ਕਲਿਆਨ ਮ: 4, 1321)

ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥
ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥
(ਮਾਝ ਮ: 5, 105)

ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥
(ਗਉੜੀ ਮ: 5, 209)

ਜਾਕਾ ਹਰਿ ਸੁਆਮੀ ਪ੍ਰਭੁ ਬੇਲੀ ॥ ਪੀੜ ਗਈ ਫਿਰਿ ਨਹੀ ਦੁਹੇਲੀ ॥
(ਆਸਾ ਮ: 5, 378)

ਜਾਕਉ ਟੇਕ ਤੁਮਾਰੀ ਸੁਆਮੀ ਤਾਕਉ ਨਾਹੀ ਚਿੰਤਾ ॥
ਜਾਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ ॥

(ਆਸਾ ਮ: 5, 380)

ਮੀਤੁ ਹਮਾਰਾ ਸੋਈ ਸੁਆਮੀ ॥ ਥਾਨ ਥਨੰਤਰਿ ਅੰਤਰਜਾਮੀ ॥
ਸਿਮਰਿ ਸਿਮਰਿ ਪੂਰਨ ਪਰਮੇਸਰੁ ਚਿੰਤਾ ਗਣਤ ਮਿਟਾਈ ਹੇ ॥

(ਮਾਰੂ ਮ: 5, 1071)

ਮਿਲਉ ਪਰੀਤਮ ਸੁਆਮੀ ਅਪੁਨੇ ਸਗਲੇ ਦੂਖ ਹਰਉ ਰੇ ॥
ਪਾਰਬ੍ਰਹਮ ਜਿਨਿ ਰਿਦੈ ਅਰਾਧਿਆ ਤਾਕੈ ਸੰਗਿ ਤਰਉ ਰੇ ॥

(ਆਸਾ ਮ: 5, 383)

ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥
ਸੁਖ ਦਾਤੇ ਦੁਖ ਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ ॥

(ਦੇਵ ਗੰਧਾਰੀ ਮ: 5, 528)

ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥
ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰ ਹਰੈ ॥

(ਰਾਮਕਲੀ ਮ: 5, 925)

ਜਿਸਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥

(ਸੂਹੀ ਮ: 5, 749)

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ ਤਨੁ ਮਨੁ ਛਾਤੀ ॥
ਰੂਪ ਰੰਗ ਸੂਖ ਧਨੁ ਜੀਅ ਕਾ ਪਾਰਬ੍ਰਹਮ ਮੋਰੈ ਜਾਤੀ ॥

(ਧਨਾਸਰੀ ਮ: 5, 681)

ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥
ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥

(ਬਿਲਾਵਲੁ ਮ: 5, 828)

ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾਮਹਿ ਜਲਤੌ ਫਿਰਿਆ ॥
ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ ॥

(ਸਾਰੰਗ ਮ: 5, 1219)

ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ ॥
ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮਰੇ
ਦੂਖ ਤਤਕਾਲ ਕਟਾਸਾ ॥ (ਗੋਂਡ ਮ: 4, 860)

ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥
ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥

(ਸੂਹੀ ਮ: 4, 784)

ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ

ਤੈਸੀ ਕੋ ਆਸ ਕਰਾਈ ॥
ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ
ਸਤਿਗੁਰਿ ਬੂਝ ਬੁਝਾਈ ॥
ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ
ਦਰਸਨਿ ਤ੍ਰਿਪਤਾਈ ॥ (ਗੋਂਡ ਮ: 4, 860)

### *(5) ਜਨਮ ਸੁਫਲ ਹੋਂਦਾ ਹੈ।*

ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥
ਜਿਨਿ ਸੇਵਿਆ ਤਿਨਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥
(ਮਾਝ ਮ: 5, 107)

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥
(ਮਾਰੂ ਮ: 5, 1079)

ਅਗਮ ਅਗੋਚਰੁ ਬਿਅੰਤੁ ਸੁਆਮੀ ਤਾਕਾ ਅੰਤੁ ਨ ਪਾਈਐ ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ ॥
(ਪ੍ਰਭਾਤੀ ਮ: 5, 1338)

ਨਿਤ ਭਜਹੁ ਸੁਆਮੀ ਅੰਤਰਜਾਮੀ ਸਫਲ ਜਨਮੁ ਸਬਾਇਆ ॥
ਗੋਬਿਦੁ ਗਾਈਐ ਨਿਤ ਧਿਆਈਐ ਪਰਵਾਣੁ ਸੋਈ ਆਇਆ ॥
(ਕਾਨੜਾ ਮ: 5, 1312)

### *(6) ਸੰਕਟ, ਭ੍ਰਮ, ਭਉ, ਸਭ ਮੈਲ, ਪੰਚ ਦੁਸ਼ਟ ਤੇ ਹਉਮੈ ਵਿਕਾਰਾਂ ਦੇ ਰੋਗ ਮਿਟ ਜਾਂਦੇ ਹਨ।*

ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ॥
ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ॥
(ਦੇਵ ਗੰਧਾਰੀ ਮ: 5, 532)

ਪ੍ਰਭ ਸੁਖਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ ॥
ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕ੍ਰਿਪਾਲ ॥
(ਬਿਲਾਵਲੁ ਮ: 5, 806)

ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ ॥
ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾਨਿਧਿ ਨਾਨਕ ਕਾਟਿ ਭਰੰਮ ਭਰੀ ॥
(ਸਵਈਏ ਮ: 5, 1387)

ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥
ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ ॥
(ਮਲਾਰ ਮ: 5, 1270)

ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ
ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥

ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ
ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ ॥ (ਸਾਰੰਗ ਮ: 5, 1230)

ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ ॥
ਜਿਸਨੋ ਤੂ ਕਿਰਪਾਲੁ ਸਚਾ ਸੋ ਥਿਅਈ ॥ (ਰਾਮਕਲੀ ਵਾਰ ਮ: 5, 961)

ਕੁਲ ਸਮੂਹ ਉਧਰੇ ਖਿਨ ਭੀਤਰਿ ਜਨਮ ਜਨਮ ਕੀ ਮਲੁ ਲਾਹੀ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਅਨਦ ਸੇਤੀ ਬਿਖਿਆ ਬਨੁ ਗਾਹੀ ॥
(ਬਿਲਾਵਲੁ ਮ: 5, 824)

ਰਸਨਾ ਗੁਣ ਗਾਵੈ ਹਰਿ ਤੇਰੇ ॥ ਮਿਟਹਿ ਕਮਾਤੇ ਅਵਗੁਣ ਮੇਰੇ ॥
ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ ॥
(ਮਾਰੂ ਮ: 5, 1080)

ਸੁਆਮੀ ਅਭੈ ਨਿਰੰਜਨ ਨਰਹਰਿ ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ ॥
ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥
(ਕਾਨੜਾ ਮ: 4, 1296)

ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ ਤਬ ਹਰਿ ਹਰਿ ਹਰਿ ਜਸੁ ਧਿਆਇਓ ॥
ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥
(ਬੈਰਾੜੀ ਮ: 4, 719)

ਆਨੰਦ ਅਨਦਿਨੁ ਵਜਹਿ ਵਾਜੇ ਅਹੰਮਤਿ ਮਨ ਕੀ ਤਿਆਗੀ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤ ਸੰਗਿ ਲਿਵ ਲਾਗੀ ॥
(ਬਿਲਾਵਲੁ ਮ: 5, 846)

ਹਮ ਹਰਿ ਸੁਆਮੀ ਪ੍ਰੀਤਿ ਲਗਾਈ ਜਿਤਨੇ ਸਾਸ ਲੀਏ ਹਮ ਗ੍ਰਾਸ ॥
ਕਿਲਬਿਖ ਦਹਨ ਭਏ ਖਿਨ ਅੰਤਰਿ ਤੂਟਿ ਗਏ ਮਾਇਆ ਕੇ ਫਾਸ ॥
(ਕਾਨੜਾ ਮ: 4, 1295)

ਲੇ ਕੰਠਿ ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ ॥
ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ ॥ (ਕਾਨੜਾ ਮ: 5, 1312)

### *(7) ਪਾਪਾਂ ਦਾ ਨਾਸ਼ ਹੁੰਦਾ ਹੈ।*

ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ ॥
ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ ॥
(ਕਾਨੜਾ ਵਾਰ ਮ: 4, 1315)

ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ ॥
ਚਰਨਾਰਬਿੰਦ ਬਸਾਇ ਹਿਰਦੈ ਬਹੁਰਿ ਜਨਮ ਨ ਮਾਰ ॥
(ਸਾਰੰਗ ਮ: 5, 1228)

ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨਕੇ ਪਾਪ ਕ੍ਰਿਖੇ ॥
ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥
(ਨਟ ਮ: 4, 976)

ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥
ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥
(ਤੁਖਾਰੀ ਮ: 4, 1115)

ਦੂਖ ਬਿਸਾਰਣ ਹਾਰੁ ਸੁਆਮੀ ਕੀਤਾ ਜਾਕਾ ਹੋਵੈ ॥
ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ॥ (ਆਸਾ ਮ: 1, 438)

ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥
(ਸੂਹੀ ਮ: 5, 781)

ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥
ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥
(ਬਿਲਾਵਲੁ ਮ:5, 802)

ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨ ਚਿੰਦੇ ਸੋਈ ਫਲ ਪਾਵਹਿ ॥
ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥
(ਮਾਝ ਮ: 5, 104)

ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸਹੀ ਤ੍ਰਿਪਤਾਸ ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥
(ਸਾਰੰਗ ਮ: 5, 1208)

ਸ੍ਵਾਮੀ ਸਰਨਿ ਪਰਿਓ ਦਰਬਾਰੇ ॥
ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ ॥ (ਟੋਡੀ ਮ: 5, 714)

### *(8) ਜਮ ਨੇੜੇ ਨਹੀਂ ਆਂਵਦਾ, ਸਭ ਲੇਖਾ ਛੁਟ ਜਾਂਦਾ ਹੈ।*

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ ॥
ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥
(ਧਨਾਸਰੀ ਮ: 5, 682)

ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥
(ਸੂਹੀ ਮ: 5, 780)

ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨਕਾ ਲੇਖਾ ਛੁਟਕਿ ਗਇਆ ॥
ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ ॥
(ਤੁਖਾਰੀ ਮ: 4, 1115)

ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥
ਜਿਸਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥
(ਕੇਦਾਰਾ ਮ: 4, 1118)

### *(9) ਦਰਸ਼ਨ ਤੋਂ ਪ੍ਰਗਾਸ ਹੁੰਦਾ ਹੈ ਤੇ ਕਉਲ ਖਿਲਦਾ ਹੈ।*

ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥
ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥
(ਗਉੜੀ ਮ: 5, 249)

### *(10) ਜੀਵ ਦਾ ਉਧਾਰ ਹੋਂਦਾ ਹੈ ਤੇ ਉਹ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।*

ਪ੍ਰਭ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵਨਿਧਿ ਗ੍ਰਿਹ ਭਰੇ ॥
ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ ॥ (ਰਾਮਕਲੀ ਮ: 5, 928)

ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥ ਸੋ ਜਨੁ ਨਾਨਕ ਪਾਰਗਰਾਮੀ ॥
(ਮਾਰੂ ਮ: 5, 1005)

ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ ਦੇਹੁ ਮਤੀ ਜਸੁ ਕਰਾ ॥
ਤੁਮ੍ਰੈ ਸੰਗਿ ਲਗੇ ਸੇ ਉਧਰੇ ਜਿਉ ਸੰਗਿ ਕਾਸਟ ਲੋਹ ਤਰਾ ॥
(ਬਿਲਾਵਲੁ ਮ: 5, 799)

ਹਰਿ ਚਰਨ ਕਾਰਨ ਕਰਨ ਸੁਆਮੀ ਪਤਿਤ ਉਧਰਨ ਹਰਿ ਹਰੇ ॥
ਸਾਗਰ ਸੰਸਾਰ ਭਵ ਉਤਾਰ ਨਾਮੁ ਸਿਮਰਤ ਬਹੁ ਤਰੇ ॥ (ਆਸਾ ਮ: 5, 456)

ਜਿਨ ਕਉ ਤੁਮ ਹਰਿ ਮੇਲਹੁ ਸੁਆਮੀ ਤੇ ਨ੍ਹਾਏ ਸੰਤੋਖ ਗੁਰ ਸਰਾ ॥
ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥
(ਬਿਲਾਵਲੁ ਮ: 4, 799)

ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥
ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭ ਕਾਢਿ ਲਇਆ ॥
(ਬਿਲਾਵਲੁ ਮ: 5, 826)

### *(11) ਮੁਕਤੀ ਦੀ ਪ੍ਰਾਪਤੀ—ਜਨਮ ਮਰਨ ਦੂਰ ਹੁੰਦਾ ਹੈ।*

ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥
ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥
(ਗਉੜੀ ਮ: 9, 219)

ਮੋਖ ਮੁਕਤਿ ਦੁਆਰਿ ਜਾਕੈ ਸੰਤ ਰਿਦਾ ਭੰਡਾਰੁ ॥
ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣਹਾਰੁ ॥ (ਮਾਰੂ ਮ: 5, 1017)

ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ ॥
ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ ॥
(ਭੈਰਉ ਮ: 4, 1135)

ਕਹਤ ਮੁਕਤ ਸੁਨਤੇ ਨਿਸਤਾਰੇ ਜੋ ਜੋ ਸਰਨਿ ਪਇਓ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਕਹੁ ਨਾਨਕ ਅਨਦ ਭਇਓ ॥
(ਨਟ ਮ: 5, 979)

ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥
ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ ॥
(ਧਨਾਸਰੀ ਮ: 5, 675)

ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ਹ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥
(ਸੂਹੀ ਮ: 5, 749)

## *(12) ਸਹਜ ਅਵਸਥਾ ਦੀ ਪ੍ਰਾਪਤੀ ਹੋਂਦੀ ਹੈ।*

ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥
ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥
(ਮਾਝ ਮ: 5, 104)

ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥
ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥
(ਗਉੜੀ ਮ: 5, 249)

ਸੁਭ ਦਿਵਸ ਆਏ ਸਹਜਿ ਪਾਏ ਸਗਲ ਨਿਧਿ ਪ੍ਰਭ ਪਾਗੇ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਸਦਾ ਹਰਿ ਜਨ ਤਾਗੇ ॥
(ਆਸਾ ਮ: 5, 459)

## *(13) ਦਰਗਹ ਮਾਨ ਤੇ ਸਾਰੇ ਜੁਗਾਂ ਅੰਦਰ ਪਤਿ ਹੁੰਦੀ ਹੈ।*

ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥ ਸੋ ਪਤਿਵੰਤਾ ਜਿ ਆਪੁ ਪਛਾਨੀ ॥
(ਭੈਰਉ ਮ: 5, 1150)

ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥
ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥
(ਸੋਰਠ ਮ: 5, 611)

ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸਹੀ ਤ੍ਰਿਪਤਾਸ ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥
(ਸਾਰੰਗ ਮ: 5, 1208)

ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ ॥
ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ ॥
(ਧਨਾਸਰੀ ਮ: 5, 670)

ਜਾਤੇ ਬਿਰਥਾ ਕੋਊ ਨਾਹੀ ॥ ਆਠ ਪਹਰ ਹਰਿ ਰਖੁ ਮਨ ਮਾਹੀ ॥
ਸਾਧ ਸੰਗਿ ਭਜੁ ਅਚੁਤ ਸੁਆਮੀ ਦਰਗਹ ਸੋਭਾ ਪਾਵਣਾ ॥
(ਮਾਰੂ ਮ: 5, 1085)

## *(14) ਜੋ ਸੁਆਮੀ ਨੂੰ ਭਾਉਂਦੇ ਹਨ, ਉਹ ਉਤਮ ਹਨ।*

ਤੂ ਸਭਨਾ ਕਾ ਸਭੁ ਕੋ ਤੇਰਾ ॥ ਸਾਚੇ ਸਾਹਿਬ ਗਹਿਰ ਗੰਭੀਰਾ ॥
ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ ॥
(ਮਾਰੂ ਮ: 5, 1079)

### 6. ਜੁਗੋ ਜੁਗ ਭਗਤ ਸੁਆਮੀ ਦੇ ਗੁਣ ਗਾਂਦੇ ਹਨ

ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥

(ਵਡਹੰਸ ਮ: 1, 567)

### 7. ਸੰਤਾਂ ਨੂੰ ਕੇਵਲ ਸੁਆਮੀ ਦੀ ਟੇਕ ਅਤੇ ਆਸਰਾ ਹੈ।

ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥
ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿਜਨ ਟੇਕ ਸੁਆਮੀ ॥

(ਧਨਾਸਰੀ ਮ: 5, 679)

ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ ਤਜਉ ਬਿਖੁ ਕਾਮੀ ॥
ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥

(ਮਾਰੂ ਮ: 5, 1080)

ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥

(ਆਸਾ ਮ: 5, 381)

ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥
ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥

(ਸਾਰੰਗ ਮ: 5, 1222)

### 8. ਸੁਆਮੀ ਵਿਹੂਣੇ ਦੇ ਦੋਸ਼

#### *(1) ਬਿਰਹਾ ਦਾ ਇਕ ਪਲ ਵਰ੍ਹਿਆਂ ਦੇ ਦੁੱਖ ਦੇ ਬਰਾਬਰ ਪ੍ਰਤੀਤ ਹੁੰਦਾ ਹੈ।*

ਏਕ ਨਿਮਖ ਜੋ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ ॥
ਸਾਧ ਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ ॥

(ਸਾਰੰਗ ਮ: 5, 1209)

ਹਰਿ ਜੀਉ ਤੁਧੁਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥
ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥

(ਸੋਰਠ ਮ: 3, 601)

#### *(2) ਜਮ ਦਾ ਭੈ ਹੁੰਦਾ ਹੈ ਅਤੇ ਸਾਰੇ ਸੱਜਣ ਜਮ ਸਮਾਨ ਨਜ਼ਰ ਆਉਂਦੇ ਹਨ।*

ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥
ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ (ਮਾਝ ਮ: 5, 133)

ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ ॥
ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ ॥

(ਬਿਲਾਵਲੁ ਮ: 5, 823)

### *(3) ਦੁੱਖ, ਕਲੇਸ਼, ਅੰਤ ਦੁਰਗਤੀ ਤੇ ਮਰਨ ਸਮਾਨ ਹਾਲਤ ਹੋ ਜਾਂਦੀ ਹੈ।*

ਸਰਬ ਦੂਖ ਜਬ ਬਿਸਰਹਿ ਸੁਆਮੀ ॥ ਈਹਾ ਊਹਾ ਕਾਮਿ ਨ ਪ੍ਰਾਨੀ ॥
(ਆਸਾ ਮ: 5, 394)

ਜਿਨਕੈ ਹਿਰਦੈ ਨਾਹੀ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥
(ਦੇਵ ਗੰਧਾਰੀ ਮ: 4, 528)

ਕਿਰਪਨ ਤਨ ਮਨ ਕਿਲਵਿਖ ਭਰੇ ॥
ਸਾਧ ਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ ॥
(ਟੋਡੀ ਮ: 5, 714)

ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥
ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ ॥
(ਮਲਾਰ ਮ: 5, 1268)

ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥
ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥
(ਵਡਹੰਸ ਮ: 4, 562)

### *(4) ਜਨਮ ਮਰਨ ਦਾ ਚੱਕਰ ਲੱਗਾ ਰਹਿੰਦਾ ਹੈ।*

ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥
(ਰਾਮਕਲੀ ਵਾਰ ਮ: 5, 961)

### *(5) ਜਨਮ ਬਿਰਥਾ ਜਾਂਦਾ ਹੈ।*

ਟੂਟੀ ਨਿੰਦਕ ਕੀ ਅਧ ਬੀਚ ॥
ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥
(ਸਾਰੰਗ ਮ: 5, 1224)

ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥
ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥
(ਮਲਾਰ ਮ: 5, 1267)

# ਹਰਿ ਰਾਇ

ਹਰਿ ਰਾਇ ਦਾ ਵਰਣਨ ਗੁਰਬਾਣੀ ਵਿੱਚ ਬਾਰੰਬਾਰ ਆਇਆ ਹੈ। ਹਰਿ ਦੇ ਅਰਥ ਇਥੇ ਕਿਸੇ ਅਵਤਾਰ ਜਾਂ ਦੇਵਤੇ ਦੇ ਨਹੀਂ ਹਨ। ਹਰਿ ਅਤੇ ਸੁਆਮੀ ਇਥੇ ਕੁਲ ਮਾਲਕ ਅਨਾਮੀ ਪੁਰਖ ਨੂੰ ਹੀ ਕਹਿਆ ਹੈ। ਜਿਸ ਪ੍ਰਕਾਰ ਏਕੰਕਾਰ ਪ੍ਰਕਰਣ ਵਿੱਚ ਦਸਿਆ ਹੈ ਜੋ ਸੁਆਮੀ ਏਕੰਕਾਰ ਦੁਆਰਾ ਪਸਾਰਾ ਪਸਾਰ ਰਹਿਆ ਹੈ ਇਸੇ ਪ੍ਰਕਾਰ ਇਸ ਪ੍ਰਸੰਗ ਵਿਚ ਵੀ ਪ੍ਰਮਾਣਾਂ ਥੀਂ ਸਿੱਧ ਹੈ ਜੋ ਹਰਿ ਰਾਇ, ਸੁਆਮੀ ਜਾਂ ਅਨਾਮੀ ਪੁਰਖ ਵਿੱਚ ਭੇਦ ਨਹੀਂ ਤੇ ਏਕੰਕਾਰ ਨੂੰ ਬੰਦਨਾ ਕਰ ਕੇ ਹਰਿ ਰਾਇ ਦੀ ਸ਼ਰਣ ਜਾਈਦਾ ਹੈ :

ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ॥
ਗੁਣ ਗੋਬਿੰਦ ਗੋਪਾਲ ਪ੍ਰਭ ਸਰਨਿ ਪਰਉ ਹਰਿ ਰਾਇ॥
(ਗਉੜੀ ਮ: 5, 296)

ਉਹ ਅੰਮ੍ਰਿਤ ਭੰਡਾਰ, ਅਗਮ, ਅਪਾਰ, ਪਤਿਤ ਪਾਵਨ, ਭਗਤ ਵਛਲ, ਦੀਨ ਦਇਆਲ ਤੇ ਘਟ ਘਟ ਅੰਤਰਜਾਮੀ ਹੈ। ਉਹ ਸੰਤਾਂ ਦਾ ਮੋਖ ਦੁਆਰ ਹੈ ਅਤੇ ਉਸਦਾ ਧਾਮ ਹੀ ਪਰਮਪਦ ਨਿਜ ਧਾਮ ਹੈ। ਉਸਦੇ ਨਾਮ ਅਸੰਖ ਹਨ ਪਰ ਕਿਸੀ ਨਾਮ ਨਾਲ ਉਸਦੀ ਕੀਮਤ ਨਹੀਂ ਦੱਸ ਸਕਦੇ, ਇਹ ਨਾਮ ਉਸਨੂੰ ਦੱਸਣ ਲਈ ਕਾਫ਼ੀ ਨਹੀਂ :

ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ॥
ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ॥
(ਕਲਿਆਨ ਮ: 4, 1319)

ਤਾਂਤੇ ਹੀ ਉਸ ਨੂੰ ਅਨਾਮੀ ਪੁਰਖ ਵੀ ਕਹਿੰਦੇ ਹਨ।
ਮੌਲਾਨਾ ਰੂਮ ਸਾਹਿਬ ਤਾਂ ਕਹਿ ਗਏ ਹਨ :

بنامِ اُوکہ او نامے ندارد     بہرنامے کہ خوانی سربرآرد (مولانا روم)

ਅਰਥਾਤ : ਮੈਂ ਉਸ ਅਨਾਮੀ ਪੁਰਖ ਦੇ ਪਵਿੱਤਰ ਨਾਮ ਪੁਰ ਆਰੰਭ ਕਰਦਾ ਹਾਂ ਕਿ ਜਿਸ ਦਾ ਕੋਈ ਨਾਮ ਨਹੀਂ, ਜਿਸ ਨਾਮ ਥੀਂ ਸੱਦੋ ਹੁੰਗਾਰਾ ਭਰਦਾ ਹੈ, ਸਭ ਉਸਦਾ ਹੁਕਮ ਵਰਤ ਰਹਿਆ ਹੈ, ਜਿਸ ਨੂੰ ਕੋਈ ਮੇਟ ਨਹੀਂ ਸਕਦਾ, ਉਹ ਸਭ ਦੀ ਸੰਭਾਲ ਕਰ ਰਹਿਆ ਹੈ।

ਉਸ ਦੀ ਪ੍ਰਾਪਤੀ ਕਿਸੇ ਵਿਰਲੇ ਵਡਭਾਗੀ ਨੂੰ ਹੀ ਹੁੰਦੀ ਹੈ ਅਤੇ ਗੁਰਮੁਖ ਹੀ ਉਸਦੇ ਦਰਸ਼ਨ ਕਰ ਸਕਦਾ ਹੈ, ਮਨਮੁਖ ਨਹੀਂ।

ਹਰਿ ਰਾਇ ਦਾ ਮੇਲ ਸੇਵਾ ਸਤਿਸੰਗ ਅਤੇ ਸਤਿਗੁਰ ਦੁਆਰਾ ਹੁੰਦਾ ਹੈ ਅਤੇ ਉਸਦੀ ਆਪਣੀ ਦਇਆ ਥੀਂ ਹੁੰਦਾ ਹੈ।

ਹਰਿ ਰਾਇ ਦੀ ਪ੍ਰਾਪਤੀ ਨਾਲ ਅੰਤਰ ਜੋਤ ਦਾ ਪ੍ਰਕਾਸ਼ ਹੁੰਦਾ ਹੈ। ਮਨੋ ਕਾਮਨਾ ਪੂਰਨ, ਸੁਖ, ਅਨੰਦ ਮਿਲਦਾ ਹੈ ਅਤੇ ਜਨਮ ਮਰਨ ਤੋਂ ਸਦਾ ਲਈ ਛੁਟਕਾਰਾ ਹੋ ਜਾਂਦਾ ਹੈ।

ਪ੍ਰਮਾਣ ਨਾਲ ਦੇ ਪੰਨਿਆਂ ਵਿਚ ਦਿੱਤੇ ਗਏ ਹਨ। ਵਧੀਕ ਵੇਰਵਾ ਪੂਰਾ ਅਤੇ ਖੋਲ੍ਹ ਕੇ ਸੁਆਮੀ ਪ੍ਰਕਰਣ ਵਿਚ ਦਿੱਤਾ ਗਿਆ ਹੈ।

# ਹਰਿ ਰਾਇ

## 1. ਹਰਿ ਰਾਇ ਦੇ ਲੱਛਣ

### *(1) ਸਭ ਕੁਛ ਉਸੇ ਦੇ ਹੁਕਮ ਤੋਂ ਹੁੰਦਾ ਹੈ ਅਤੇ ਅਮਿਟ ਹੈ।*

ਧੁਰਿ ਹਰਿ ਪ੍ਰਭੁ ਕਰਤੈ ਲਿਖਿਆ ਸੁ ਮੇਟਣਾ ਨ ਜਾਇ॥
ਜੀਉ ਪਿੰਡੁ ਸਭੁ ਤਿਸਦਾ ਪ੍ਰਤਿਪਾਲਿ ਕਰੇ ਹਰਿ ਰਾਇ॥ (ਸ਼ਲੋਕ ਮ: 3, 1417)

### *(2) ਉਹ ਅੰਮ੍ਰਿਤ ਵੂਠਾ ਅਗਮ ਅਪਾਰ ਪਾਵਨ ਭਗਤ ਵਛਲ ਦੀਨ ਦਇਆਲ ਘਟ ਘਟ ਅੰਤਰਜਾਮੀ ਹੈ।*

ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ॥
ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ॥
ਹਰਿ ਅੰਮ੍ਰਿਤੁ ਵੂਠੜਾ ਮਿਲਿਆ ਹਰਿ ਰਾਇਆ ਜੀਉ॥
ਜਨ ਨਾਨਕ ਪ੍ਰੇਮਿ ਰਤੰਨਾ॥ (ਗਉੜੀ ਮ: 4, 173)

ਪਪਾ ਪਰਮਿਤਿ ਪਾਰੁ ਨ ਪਾਇਆ॥ ਪਤਿਤ ਪਾਵਨ ਅਗਮ ਹਰਿ ਰਾਇਆ॥
(ਗਉੜੀ ਮ: 5, 258)

ਅਨਿਕ ਮਾਇਆ ਜਾਕੀ ਲਖੀ ਨ ਜਾਇ॥
ਅਨਿਕ ਕਲਾ ਖੇਲੈ ਹਰਿ ਰਾਇ॥ (ਸਾਰੰਗ ਮ: 5, 1236)

ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ॥
ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ॥
(ਕਲਿਆਨ ਮ: 4, 1319)

ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ॥
ਤੁਮ੍ ਜਲਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ॥
(ਕਲਿਆਨ ਮ: 4, 1319)

ਜੋ ਜੋ ਸਰਣਿ ਪਇਆ ਹਰਿ ਰਾਇ॥
ਸੋ ਦਾਸੁ ਰਖਿਆ ਆਪਣੈ ਕੰਠਿ ਲਾਇ॥ (ਗੋਂਡ ਮ: 5, 868)

ਕਿਲਵਿਖ ਕਾਟਣ ਭੈ ਹਰਣ ਸੁਖ ਸਾਗਰ ਹਰਿ ਰਾਇ ॥
ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥

(ਰਾਮਕਲੀ ਮ: 5, 927)

ਮੇਰਾ ਅੰਤਰਜਾਮੀ ਹਰਿ ਰਾਇਆ ॥
ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ ॥

(ਮਾਰੂ ਮ: 5, 1003)

*(3) ਉਸ ਦੇ ਨਾਮ ਅਸੰਖ ਹਨ ਪਰ ਓਹ ਇਹਨਾਂ ਨਾਮਾਂ ਤੇ ਉਸ ਦੀ ਗੰਮਤਾ ਨਹੀਂ ਪਾ ਸਕੇ, ਗੁਣੀ ਗਿਆਨੀ ਵਿਚਾਰ ਨਾਲ ਵੀ ਉਸ ਦਾ ਤਿਲ ਮਾਤਰ ਵੀ ਨਹੀਂ ਜਾਣ ਸਕੇ।*

ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ ॥
ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ ॥

(ਕਲਿਆਨ ਮ: 4, 1319)

## 2. ਹਰਿ ਰਾਇ ਦਾ ਮੇਲ ਕਿਵੇਂ ਹੁੰਦਾ ਹੈ ?

*(1) ਉਸਦਾ ਤੇ ਉਸ ਦੇ ਭਗਤਾਂ ਦਾ ਮੇਲ ਉਸ ਦੀ ਆਪਣੀ ਦਇਆ ਤੋਂ ਹੀ ਹੁੰਦਾ ਹੈ*

ਆਪਸ ਕਉ ਆਪੁ ਮਿਲਾਇਆ ॥ ਭ੍ਰਮ ਭੰਜਨ ਹਰਿ ਰਾਇਆ ॥

(ਮਲਾਰ ਮ: 5, 1278)

ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੋ ਕ੍ਰਿਪਾਂ ਕਰੇ ਹਰਿ ਰਾਇ ॥

(ਸੂਹੀ ਮ: 4, 733)

*(2) ਏਕੰਕਾਰ ਨੂੰ ਬੰਦਨਾ ਕਰ ਕੇ ਹਰਿ ਰਾਇ ਦੀ ਸ਼ਰਣਿ ਜਾਈਦਾ ਹੈ।*

ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥
ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ ॥ (ਗਉੜੀ ਮ: 5, 296)

*(3) ਸੇਵਾ ਸਤਿਸੰਗ ਤੇ ਸਤਿਗੁਰ ਦੁਆਰਾ ਮਿਲਦਾ ਹੈ।*

ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥
ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥

(ਆਸਾ ਮ: 5, 12)

ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥
ਜਿਸੁ ਜਨ ਹੋਆ ਸਾਧ ਸੰਗੁ ਤਿਸੁ ਭੇਟੈ ਹਰਿ ਰਾਇਆ ॥ (ਬਿਲਾਵਲੁ ਮ: 5, 812)

ਗੁਣ ਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ ॥
ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ ॥ (ਗਉੜੀ ਮ: 3, 163)

ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਜਨੁ ਜੀਵਾਈਆ ਜੀਉ ॥
ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ
ਮਨਿ ਵਾਧਾਈਆ ਜੀਉ ॥ (ਗਉੜੀ ਮ: 4, 174)

ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ ॥
ਤਿਸ ਕਾ ਸਭੁ ਕਿਛੁ ਜਿਸਕਾ ਹਰਿ ਰਾਇਆ ॥ (ਗਉੜੀ ਮ: 5, 187)

ਸਾਜਨ ਮੀਤ ਸਖਾ ਹਰਿ ਮੇਰੈ ਗੁਨ ਗੋਪਾਲ ਹਰਿ ਰਾਇਆ ॥
ਬਿਸਰਿ ਨ ਜਾਈ ਨਿਮਖ ਹਿਰਦੈ ਤੇ ਪੂਰੈ ਗੁਰੂ ਮਿਲਾਇਆ ॥
(ਸਾਰੰਗ ਮ: 5, 1223)

ਤੂ ਪ੍ਰਭੁ ਹਮ ਸਰਣਾਗਤੀ ਮੋਕਉ ਮੇਲਿ ਲੈਹੁ ਹਰਿ ਰਾਇ ॥
ਹਰਿ ਧਾਰਿ ਕ੍ਰਿਪਾ ਜਗਜੀਵਨਾ ਗੁਰ ਸਤਿਗੁਰ ਕੀ ਸਰਣਾਇ ॥
(ਮਾਰੂ ਮ: 4, 996)

*(4) ਕਿਸੀ ਵਿਰਲੇ ਵਡਭਾਗੀ ਯਾ ਗੁਰਮੁਖ ਨੂੰ ਪ੍ਰਾਪਤ ਹੁੰਦਾ ਹੈ।*

ਵਡਭਾਗੀਆ ਸੋਹਾਗਣੀ ਜਿਨ੍ਹਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥
(ਸਲੋਕ ਮ: 4, 1421)

## 3. ਹਰਿ ਰਾਇ ਦੀ ਸ਼ਰਣ ਤੇ ਪ੍ਰਾਪਤੀ ਦੇ ਫਲ

*(1) ਸੁਖ ਆਨੰਦ ਹੁੰਦਾ ਹੈ।*

ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥
ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥ (ਮਾਝ ਮ: 5, 135)

ਰਾਮੁ ਰਵਤ ਸਦ ਹੀ ਸੁਖੁ ਪਾਇਆ ॥ ਮਇਆ ਕਰੀ ਪੂਰਨ ਹਰਿ ਰਾਇਆ ॥
(ਗਉੜੀ ਮ: 5, 201)

ਦੁਖ ਭੰਜਨ ਜਗ ਜੀਵਨ ਹਰਿ ਰਾਇਆ ॥
ਸਗਲ ਤਿਆਗਿ ਨਾਨਕੁ ਸਰਣਾਇਆ ॥ (ਸੂਹੀ ਮ: 5, 741)
ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ ॥
ਮੇਰਾ ਮਨ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ ॥
(ਸੂਹੀ ਮ: 5, 782)

ਕਿਲਵਿਖ ਕਾਟਣ ਭੈ ਹਰਣ ਸੁਖਸਾਗਰ ਹਰਿ ਰਾਇ ॥
ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥
(ਰਾਮਕਲੀ ਮ : 5, 927)

*(2) ਮਨੋ ਕਾਮਨਾ ਪੂਰਨ ਹੁੰਦੀ ਹੈ।*

ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ (ਮਾਝ ਮ: 5, 136)

ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥
ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥ (ਗਉੜੀ ਮ: 5, 298)

ਦੂਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ ॥
ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ ॥ (ਗਉੜੀ ਮ: 5, 300)

### *(3) ਜਨਮ ਮਰਨ ਦੇ ਬੰਧਨ ਕੱਟੇ ਜਾਂਦੇ ਹਨ ਤੇ ਛੁਟਕਾਰਾ ਹੋ ਜਾਂਦਾ ਹੈ।*

ਗੁਰਮੁਖਿ ਪਰਗਟੁ ਹੋਆ ਹਰਿ ਰਾਇ ॥ ਨਾ ਕੋ ਆਵੈ ਨਾ ਕੋ ਜਾਇ ॥
(ਰਾਮਕਲੀ ਮ: 5, 878)

ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ ਕਹਾ ਬਿਆਪੈ ਮਾਇ ॥
(ਗਉੜੀ ਮ: 5, 182)

### *(4) ਦੂਜਾ ਭਾਵ ਤੇ ਭ੍ਰਮ ਨਾਸ ਹੁੰਦਾ ਹੈ ਤੇ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ।*

ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥
ਭ੍ਰਮੁ ਕਟੀਐ ਨਾਨਕ ਸਾਧ ਸੰਗਿ ਦੁਤੀਆ ਭਾਉ ਮਿਟਾਇ ॥
(ਗਉੜੀ ਮ: 5, 296)

ਤਜਹੁ ਸਿਆਨਪ ਸੁਰਿਜਨਹੁ ਸਿਮਰਹੁ ਹਰਿ ਹਰਿ ਰਾਇ ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥
(ਗਉੜੀ ਮ: 5, 281)

ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥ ਕਹੁ ਨਾਨਕ ਪਰਮ ਪਦੁ ਪਾਇਆ ॥
(ਗਉੜੀ ਮ: 5, 189)

### *(5) ਅੰਤਰ ਜੋਤ ਦਾ ਪ੍ਰਕਾਸ਼ ਹੁੰਦਾ ਹੈ।*

ਵਡਭਾਗੀਆ ਸੋਹਾਗਣੀ ਜਿਨ੍ਹਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥ (ਸਲੋਕ ਮ: 4, 1421)

# ਆਦਿ ਨਿਰੰਜਨ

ਗੁਰਬਾਣੀ ਵਿਚ "ਆਦਿ ਨਿਰੰਜਨ" ਪਦ ਵੀ ਕਿਤੇ ਕਿਤੇ ਮਿਲਦਾ ਹੈ। ਆਦਿ ਨਿਰੰਜਨ, ਖਸਮ, ਕੁਲ, ਮਾਲਕ, ਆਦਿ ਜੁਗਾਦੀ ਤੇ ਅਪਰ ਅਪਾਰ ਹੈ :

ਆਦਿ ਜੁਗਾਦੀ ਅਪਰ ਅਪਾਰੇ॥
ਆਦਿ ਨਿਰੰਜਨ ਖਸਮ ਹਮਾਰੇ॥ (ਮਾਰੂ ਮ: 1, 1023)

ਉਹ ਨਿਰੰਕਾਰ ਹੈ ਤੇ ਸਭ ਸ੍ਰਿਸ਼ਟੀ ਉਸ ਦੇ ਹੁਕਮ ਅੰਦਰ ਪ੍ਰਗਟ ਹੁੰਦੀ ਹੈ ਤੇ ਉਹ ਸਭ ਦੇ ਅੰਦਰ ਵਰਤ ਰਹਿਆ ਹੈ, ਉਸ ਦਾ ਕੋਈ ਚਿਹਨ ਚਕਰ ਨਹੀਂ :

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ॥ ਸਭ ਮਹਿ ਵਰਤੈ ਆਪਿ ਨਿਰਾਰਾ॥
ਵਰਨੁ ਜਾਤਿ ਚਿਹਨੁ ਨਹੀ ਕੋਈ ਸਭੁ ਹੁਕਮੇ ਸ੍ਰਿਸਟਿ ਉਪਾਇਦਾ॥
(ਮਾਰੂ ਮ: 5, 1075)

ਆਦਿ ਨਿਰੰਜਨ ਦੇ ਨਿਜ ਮੁਕਾਮ ਪਰ ਨਾ ਕੋਈ ਸੂਰਜ ਹੈ, ਨਾ ਚੰਦ੍ਰ, ਨਾ ਅਸੀਂ ਉਸਨੂੰ ਅਨ੍ਹੇਰਾ ਆਖ ਸਕਦੇ ਹਾਂ ਤੇ ਨਾ ਚਾਨਣ। ਉਹ ਆਪਣੇ ਆਪ ਦੇ ਆਨੰਦ ਵਿਚ ਮਗਨ ਹੈ।

ਊਹਾਂ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥
(ਭੈਰਉ ਕਬੀਰ ਜੀ, 1162)

ਉਹ ਨਿਰਮਲ ਹੈ ਤੇ ਉਸ ਦਾ ਕੋਈ ਸ਼ਰੀਕ ਨਹੀਂ। ਉਸ ਦੇ ਮਿਲਣ ਦਾ ਉਪਾਉ ਏਕੰਕਾਰ (ਦੇਖੋ ਏਕੰਕਾਰ ਦਾ ਪ੍ਰਕਰਣ) ਦਾ ਅੰਦਰ ਵਸਣਾ ਹੈ ਤਦ ਉਹ ਮਨ ਨੂੰ ਭਾਂਵਦਾ ਹੈ।

ਜਿਨ੍ਹਾਂ ਨੇ ਸਕੂਲਾਂ ਕਾਲਜਾਂ ਵਿਚ ਸਿਖਿਆ ਲਈ ਹੈ ਉਹ ਜਾਣਦੇ ਹਨ ਕਿ ਇਹ ਪ੍ਰਿਥਵੀ ਚੰਦ ਸਮੇਤ ਕਈ ਹੋਰ ਗ੍ਰਹਿਆਂ ਵਾਂਙੂ ਸੂਰਜ ਦੇ ਆਲੇ-ਦੁਆਲੇ ਘੁੰਮ ਰਹੀ ਹੈ ਅਤੇ ਉਹ ਸੂਰਜ ਅੱਗੋਂ ਕਈ ਹੋਰ ਸੂਰਜਾਂ ਵਾਂਙੂ ਕਿਸੇ ਹੋਰ ਆਪ ਥੀਂ ਅਤਿ ਮਹਾਨ ਪ੍ਰਕਾਸ਼ ਮਾਨ ਧੁਰੇ ਦੇ ਗਿਰਦ ਪ੍ਰਦੱਖਣਾ ਕਰ ਰਹਿਆ ਹੈ। ਇਸੀ ਪ੍ਰਕਾਰ ਇਹ ਤ੍ਰਿਲੋਕੀ, ਤ੍ਰਿਲੋਕੀਨਾਥ ਸਮੇਤ, ਸਤ ਪੁਰਸ਼ਨਿਰੰਜਨ (ਏਕੰਕਾਰ) ਦੇ ਦਵਾਲੇ ਚੱਕਰ ਲਾ ਰਹੀ ਹੈ ਅਤੇ ਉਹ ਨਿਰੰਜਨ ਅੱਗੋਂ ਆਪਣੇ ਪਿਤਾ ਆਦਿ ਨਿਰੰਜਨ ਦੀ ਪ੍ਰਦੱਖਣਾ ਕਰ ਰਹਿਆ ਹੈ। ਇਹ ਆਦਿ ਨਿਰੰਜਨ ਕਾਲ ਤੇ ਅਕਾਲ ਸਰਗੁਣ ਤੇ ਨਿਰਗੁਣ ਤੋਂ ਪਰੇ ਹੈ ।

'ਆਦਿ ਨਿਰੰਜਨ' ਤੇ 'ਹਰਿ ਰਾਇ' 'ਸੁਆਮੀ' ਦਾ ਹੀ ਨਾਮ ਹੈ। ਵਿਸਥਾਰ ਸਹਿਤ ਵੇਰਵੇ ਲਈ 'ਹਰਿ ਰਾਇ' ਅਤੇ 'ਸੁਆਮੀ' ਦੇ ਪ੍ਰਕਰਣ ਵੇਖੋ।

# ਆਦਿ ਨਿਰੰਜਨ

*(1) ਉਹ ਖਸਮ, ਕੁਲ ਮਾਲਕ, ਆਦਿ ਜੁਗਾਦੀ ਤੇ ਅਪਰੰਪਾਰ ਹੈ।*

ਆਦਿ ਜੁਗਾਦੀ ਅਪਰ ਅਪਾਰੇ ॥ ਆਦਿ ਨਿਰੰਜਨ ਖਸਮ ਹਮਾਰੇ ॥
ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ ॥ (ਮਾਰੂ ਮ: 1, 1023)

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥
ਵਰਨੁ ਜਾਤਿ ਚਿਹਨੁ ਨਹੀ ਕੋਈ ਸਭੁ ਹੁਕਮੇ ਸ੍ਰਿਸਟਿ ਉਪਾਇਦਾ ॥
(ਮਾਰੂ ਮ: 5, 1075)

ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥ (ਮਾਰੂ ਮ: 1, 1034)

*(2) ਉਸ ਦੇ ਨਿਜ ਮੁਕਾਮ ਪਰ ਨਾ ਸੂਰਜ ਹੈ ਨਾ ਚੰਦ ਹੈ,*
*ਉਹ ਆਨੰਦ ਰੂਪ ਆਪਣੇ ਆਪ ਵਿਚ ਮਗਨ ਹੈ।*

ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥
(ਭੈਰਉ ਕਬੀਰ ਜੀ, 1162)

*(3) ਉਹ ਨਿਰੰਕਾਰ ਹੈ, ਸਰਬ ਵਿਆਪਕ ਹੈ, ਰਚਨਾ ਉਸੀ*
*ਦੇ ਹੁਕਮ ਤੋਂ ਬਣੀ ਹੈ।*

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਦਿ ਨਿਰਾਰਾ ॥
ਵਰਨੁ ਜਾਤਿ ਚਿਹਨੁ ਨਹੀ ਕੋਈ ਸਭੁ ਹੁਕਮੇ ਸ੍ਰਿਸਟਿ ਉਪਾਇਦਾ ॥
(ਮਾਰੂ ਮ: 5, 1075)

*(4) ਉਹ ਨਿਰਮਲ ਹੈ ਉਸ ਦੇ ਬਰਾਬਰ ਹੋਰ ਕੋਈ ਨਹੀਂ।*
*ਏਕੰਕਾਰ ਦੇ ਅੰਦਰ ਵੱਸਣ ਨਾਲ ਉਹ ਮਨ ਨੂੰ ਭਾਂਵਦਾ ਹੈ।*

ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥ (ਮਾਰੂ ਮ: 1, 1034)

# ਏਕੰਕਾਰ

ਆਦਿ ਨਿਰੰਜਨ ਅਕਰਤਾ ਸਭਨਾਂ ਤੋਂ ਨਿਆਰਾ ਹੈ ਤਾਂਤੇ ਜਦ ਜਦ ਪਸਾਰਾ ਕਰਨਾ ਹੁੰਦਾ ਹੈ ਏਕੰਕਾਰ ਸਤਿ ਪੁਰਖ ਦੁਆਰਾ ਕਰਦਾ ਹੈ ਜੋ ਸੁਆਮੀ ਦਾ ਪ੍ਰਤਿਨਿਧ ਹੈ। ਸੁਆਮੀ ਜਾਂ ਕੁਲ ਮਾਲਕ ਏਕੰਕਾਰ ਹੋ ਕੇ ਅਨਿਕ ਭਾਂਤਿ ਪਸਰ ਰਹਿਆ ਹੈ :

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥

(ਗਉੜੀ ਮ: 5, 296)

ਭਾਈ ਗੁਰਦਾਸ ਜੀ ਇਸੀ ਪ੍ਰਥਾਇ ਫੁਰਮਾਂਦੇ ਹਨ ਕਿ ਨਿਰੰਕਾਰ ਜੋ ਆਦਿ ਨਿਰੰਜਨ ਜਾਂ ਖਸਮ ਹੈ ਆਕਾਰ ਧਾਰ ਕੇ ਏਕੰਕਾਰ ਸਦਵਾਇਆ ਤੇ ਸਾਰਾ ਪਸਾਰਾ ਕਵਾਉ ਨਾਲ ਕਰ ਦਿਤਾ :

ਨਿਰੰਕਾਰੁ ਆਕਾਰ ਕਰਿ ਏਕੰਕਾਰੁ ਅਪਾਰ ਸਦਾਇਆ॥
ਓਅੰਕਾਰੁ ਅਕਾਰ ਕਰਿ ਇਕੁ ਕਵਾਉ ਪਸਾਉ ਕਰਾਇਆ॥ (ਵਾਰ 39)

ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨੁ॥

(ਮਾਰੂ ਕਬੀਰ ਜੀ, 1104)

ਕੁਦਰਤ ਵਿਚ ਦੋ ਤਾਕਤਾਂ ਕੰਮ ਕਰਦੀਆਂ ਹਨ, ਇਕ ਕਾਲ ਤੇ ਮਹਾਂ ਕਾਲ, ਦੂਸਰੀ ਅਕਾਲ, ਦੋਹਾਂ ਨੂੰ ਮਾਲਕ ਕੁਲ ਨੇ ਪ੍ਰਪੰਚ (ਰਚਨਾ) ਦੇ ਵਧਾਵਣ ਲਈ ਰਚਿਆ ਹੈ। ਮਾਲਕ ਕੁਲ ਜਾਂ ਨਿਰੰਕਾਰ ਨੇ ਸਤਿਪੁਰਸ਼ ਜਾਂ ਅਕਾਲ ਪੁਰਖ ਦਾ ਆਕਾਰ ਧਾਰਨ ਕਰ ਕੇ ਇਹ ਸਭ ਪਸਾਰਾ ਪਸਾਰਿਆ ਹੈ। ਏਕੰਕਾਰ ਦਾ ਦੇਸ (ਦਾਇਰਾ) ਪਰਲੈ, ਮਹਾਂ ਪਰਲੈ ਤੋਂ ਪਰੇ ਹੈ। ਸੰਤਾਂ ਦਾ ਇਹ ਆਦਰਸ਼ ਹੈ, ਜਿਥੋਂ ਫੇਰ ਗਿਰਾਵਟ ਨਹੀਂ। ਦਸਮ ਗੁਰੂ ਸਾਹਿਬ ਜੀ ਨੇ ਦਸਿਆ ਹੈ ਕਿ ਹੇ ਨਿਰੰਕਾਰ ! ਆਪ "ਕਾਲ ਹੂੰ ਕੇ ਕਾਲ ਮਹਾ ਕਾਲ ਹੂੰ ਕੇ ਕਾਲ ਹੋ॥"

ਜੋ ਸਤਿ ਪੁਰਸ਼ ਜਾਂ ਏਕੰਕਾਰ ਤਕ ਪੁਜਦਾ ਹੈ ਉਹਨੂੰ ਸੰਤ ਆਖਦੇ ਹਨ ਤੇ ਉਸਨੂੰ ਗੁਰਬਾਣੀ ਵਿਚ ਸਤਿਗੁਰ ਕਰਕੇ ਕਹਿਆ ਹੈ :

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ॥

(ਗਉੜੀ ਮ: 5, 286)

ਜਦ ਏਕੰਕਾਰ ਅੰਦਰ ਵਸ ਜਾਂਦਾ ਹੈ (ਜਾਂ ਪ੍ਰਾਪਤੀ ਹੁੰਦੀ ਹੈ) ਤਾਂ ਆਦਿ ਨਿਰੰਜਨ ਜਾਂ ਸੁਆਮੀ ਪਦ ਦੀ ਰਸਾਈ ਦੇ ਲਾਇਕ ਰੂਹ ਹੁੰਦੀ ਹੈ। ਏਕੰਕਾਰ ਜਾਂ ਸਤਿ ਪੁਰਸ਼ ਆਪਣੀ ਸਤਿਆ ਬਖਸ਼ ਕੇ ਉਸ ਪਦ ਦੇ ਦਰਸ਼ਨ ਕਰਾਂਦਾ ਹੈ ।

ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥ (ਮਾਰੂ ਮ: 1, 1038)

ਕਰੋੜਾਂ ਹੀ ਬ੍ਰਹਮ ਲੋਕ ਤੇ ਉਹਨਾਂ ਦੇ ਹਾਕਮ ਬ੍ਰਹਮ ਜੋ ਵਾਇਸਰਾਇ ਦੀ ਥਾਂ ਕੰਮ ਕਰਦੇ ਹਨ ਉਸ (ਏਕੰਕਾਰ) ਦੇ ਹੁਕਮ ਵਿਚ ਚਲ ਰਹੇ ਹਨ ਤੇ ਸਤਿ ਪੁਰਸ਼ ਏਕੰਕਾਰ ਦੀ ਪ੍ਰਦੱਖਣਾ ਕਰ ਰਹੇ ਹਨ ਜੋ ਉਹਨਾਂ ਸਾਰਿਆਂ ਦੀ ਸੰਭਾਲ ਕਰ ਰਹਿਆ ਹੈ। ਸੰਤ ਜਨ ਸਤਿ ਪੁਰਸ਼ ਦੇ ਹੁਕਮ ਪੁਰ ਚਲਦੇ ਹਨ। ਇਹਨਾਂ ਵਾਇਸਰਾਵਾਂ ਦਾ ਸੰਤਾਂ ਪੁਰ ਹੁਕਮ ਨਹੀਂ। ਸੰਤ ਜਨ ਰੂਹਾਂ ਨੂੰ ਨਾਮ ਬਖ਼ਸ਼ ਕੇ ਸਿੱਧੇ ਸਤਿ ਪੁਰਸ਼ ਦੇ ਪਾਸ ਪਹੁੰਚਾਂਦੇ ਹਨ। ਇਹ ਏਕੰਕਾਰ ਬੇਦਾਂ ਸ਼ਾਸਤ੍ਰਾਂ ਦੇ ਓਅੰਕਾਰ ਤੋਂ ਵੱਖ ਹੈ। ਓਅੰਕਾਰ ਤਿੰਨਾਂ ਲੋਕਾਂ ਤੇ ਬ੍ਰਹਮਾਂਡ ਦਾ ਸ਼ਿਰੋਮਣੀ ਹੈ ਤੇ ਤ੍ਰਿਕੁਟੀ ਤੀਕ ਉਸ ਦੀ ਗੰਮਤਾ ਹੈ। ਏਕੰਕਾਰ ਅਕਾਲ ਪੁਰਖ ਜਾਂ ਸਤਿ ਪੁਰਖ ਹੈ। ਉਹ ਕਾਲ ਤੋਂ ਪਰੇ ਹੈ, ਜੋ ਇਸ ਰਚਨਾ ਦਾ ਆਧਾਰ ਹੈ, ਉਹ ਸਰਬ ਵਿਆਪਕ ਹੈ ਤੇ ਪੰਜਾਂ ਲੋਕਾਂ ਦਾ ਸਿਰੋਮਣੀ ਹੈ।

ਏਕੰਕਾਰ ਦੀ ਪ੍ਰਾਪਤੀ ਸਤਿਸੰਗ ਅਤੇ ਸਤਿਗੁਰ ਦੁਆਰਾ ਹੁੰਦੀ ਹੈ। ਇਸ ਦੀ ਪ੍ਰਾਪਤੀ ਨਾਲ ਭਰਮਾਂ, ਵਿਕਾਰਾਂ, ਮਾਇਆਂ ਤੇ ਹਉਮੈ ਦਾ ਨਾਸ਼ ਹੁੰਦਾ ਹੈ, ਮਨ ਵਸ ਆਂਵਦਾ ਹੈ ਅਤੇ ਭਉ ਸਾਗਰ ਤੋਂ ਪਾਰ ਉਤਾਰਾ ਹੁੰਦਾ ਹੈ।

# ਏਕੰਕਾਰ

## 1. ਏਕੰਕਾਰ ਦੇ ਲੱਛਣ

### *(1) ਸੁਆਮੀ ਸਿਰਜਨਹਾਰ ਸਰਬ ਵਿਆਪਕ ਹੈ। ਸਭ ਤੋਂ ਉੱਚਾ ਏਕੰਕਾਰ ਹੈ ਤੇ ਅਨੇਕ ਤਰ੍ਹਾਂ ਪਸਰ ਰਿਹਾ ਹੈ।*

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ (ਗਉੜੀ ਮ: 5, 296)

ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ ਏਕੰਕਾਰੈ ॥
ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥ (ਸਾਰੰਗ ਮ: 5, 1218)

### *(2) ਏਕੰਕਾਰ ਤੋਂ ਬਿਨਾਂ ਦੂਸਰਾ ਕੋਈ ਨਹੀਂ।*

ਪ੍ਰਭੂ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥
(ਰਾਮਕਲੀ ਮ: 1, 930)

ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥
ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ ॥
(ਗਉੜੀ ਮ: 5, 296)

### *(3) ਏਕੰਕਾਰ ਆਦਿ ਨਿਰੰਜਨ ਤੇ ਨਿਰਭਉ ਹੈ, ਇਹ ਮਨ ਵੱਸੇ ਤਾਂ ਮਨ ਨੂੰ ਭਾਂਵਦਾ ਹੈ।*

ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥
(ਰਾਮਕਲੀ ਮ: 5, 916)

ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥ (ਮਾਰੂ ਮ: 1, 1034)

### *(4) ਏਕੰਕਾਰ ਕਾਲ ਦੇ ਉਪਰ ਹੈ ।*

ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥
(ਰਾਮਕਲੀ ਮ: 1, 904)

### *(5) ਏਕੰਕਾਰ ਰਚਨਾ ਦਾ ਆਧਾਰ ਹੈ, ਜਦ ਰਚਨਾ ਹੋਂਦੀ ਹੈ ਤਦੋਂ ਏਕੰਕਾਰ ਤੋਂ ਹੋਂਦੀ ਹੈ ।*

ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥ (ਸੂਹੀ ਮ: 5, 736)

ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥
(ਸੂਹੀ ਮ: 5, 736)

ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥
(ਗਉੜੀ ਮ: 5, 276)

ਨਾਨਾ ਬਿਧਿ ਕੀਨੋ ਬਿਸਥਾਰੁ ॥ ਪ੍ਰਭੁ ਅਬਿਨਾਸੀ ਏਕੰਕਾਰੁ ॥
(ਗਉੜੀ ਮ: 5, 284)

ਤਿਸ ਕਾ ਕੀਆ ਤ੍ਰਿਭਵਣ ਸਾਰੁ ॥ ਓਹੁ ਅਗਮੁ ਅਗੋਚਰੁ ਏਕੰਕਾਰੁ ॥
(ਬਸੰਤ ਮ: 1, 1188)

### *(6) ਏਕੰਕਾਰ ਇਕ ਦਾ ਪਸਾਰਾ ਤੇ ਜ਼ਹੂਰ ਹੈ ਜੋ ਸੰਪੂਰਨ ਨਿਰਾਲਾ ਅਪਰੰਪਰ, ਅਮਰ, ਅਜੋਨੀ ਤੇ ਅਬਿਨਾਸ਼ੀ ਹੈ।*

ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥ (ਬਿਲਾਵਲ ਮ: 5, 821)

ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥
(ਬਿਲਾਵਲ ਮ: 1, 838)

ਨਰ ਨਰਹ ਨਮਸਕਾਰੰ ॥ ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥
(ਰਾਮਕਲੀ ਮ: 5, 901)

ਤੂ ਏਕੰਕਾਰੁ ਨਿਰਾਲਮੁ ਰਾਜਾ ॥ ਤੂ ਆਪਿ ਸਵਾਰਹਿ ਜਨ ਕੇ ਕਾਜਾ ॥
ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥
(ਮਾਰੂ ਮ: 1, 1039)

ਨਾਨਾ ਬਿਧਿ ਕੀਨੋ ਬਿਸਥਾਰੁ ॥ ਪ੍ਰਭੁ ਅਬਿਨਾਸੀ ਏਕੰਕਾਰੁ ॥
(ਗਉੜੀ ਮ: 5, 2[illegible])

ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥
ਊਗਵਿਆ ਅਸ ਰੂਪੁ ਦਿਖਾਵੈ ॥ ਕਰਿ ਕਿਰਪਾ ਅਪੁਨੈ ਘਰਿ ਆਵੈ ॥
ਊਨਵਿ ਬਰਸੈ ਨੀਝਰ ਧਾਰਾ ॥ ਊਤਮ ਸਬਦਿ ਸਵਾਰਣ ਹਾਰਾ ॥
ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥
(ਰਾਮਕਲੀ ਮ: 5, 930)

## 2. ਸਾਧ ਜਨ ਏਕੰਕਾਰ ਨੂੰ ਆਰਾਧਦੇ ਹਨ ।

ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ ॥
ਸਾਧ ਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰ ਆਧਾਰ ॥
(ਸੋਰਠਿ ਮ: 5, 608)

## 3. ਏਕੰਕਾਰ ਕਿੱਥੇ ਹੈ ?

### *(1) ਪੰਚਾਂ ਲੋਕਾਂ ਦੇ ਉਪਰ ਪ੍ਰਧਾਨ ਹੈ।*

ਦੇਹੀ ਨਗਰੀ ਊਤਮ ਥਾਨਾ ॥ ਪੰਚ ਲੋਕ ਵਸਹਿ ਪਰਧਾਨਾ ॥
ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥
(ਮਾਰੂ ਮ: 1, 1039)

### *(2) ਉਹ ਸਰਬ ਵਿਆਪਕ ਹੈ।*

ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥
(ਰਾਮਕਲੀ ਮ: 5, 916)

ਸਤਿਗੁਰੁ ਦੇਖਿਆ ਦੀਖਿਆ ਲੀਨੀ ॥ ਮਨੁ ਤਨੁ ਅਰਪਿਓ ਅੰਤਰਗਤਿ ਕੀਨੀ ॥
ਗਤਿ ਮਿਤਿ ਪਾਈ ਆਤਮੁ ਚੀਨੀ ॥
ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥
ਜਹ ਦੇਖਉ ਤਹ ਏਕੰਕਾਰੁ ॥
ਰਹੈ ਨਿਰਾਲਮੁ ਏਕਾ ਸਚੁ ਕਰਣੀ ॥ ਪਰਮਪਦੁ ਪਾਇਆ ਸੇਵਾ ਗੁਰ ਚਰਣੀ ॥
ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥ (ਮਾਰੂ ਮ: 1, 227)

ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰ ਪਰਸਾਦਿ ਸਦਾ ਮਨੁ ਰਾਤਾ ॥
ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥
(ਮਾਰੂ ਮ: 5, 1072)

## 4. ਏਕੰਕਾਰ ਨੂੰ ਮਿਲਣ ਦੇ ਸਾਧਨ

### *(1) ਮਾਲਕ ਦੀ ਦਇਆ।*

ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥

(ਗਉੜੀ ਮ: 5, 294)

ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥
ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥

(ਧਨਾਸਰੀ ਮ: 1, 688)

### *(2) ਸਤਿਗੁਰੂ ਦੁਆਰਾ।*

ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥
ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥

(ਮਾਰੂ ਮ: 5, 1078)

ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥
ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ੍ ਜੈਕਾਰੁ ॥

(ਕਾਨੜਾ ਵਾਰ ਮ: 4, 1314)

### *(3) ਸਤਸੰਗ ਕਰਕੇ।*

ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ ਏਕੰਕਾਰੁ ॥

(ਗਉੜੀ ਮ: 5, 189)

ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥
ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥

(ਧਨਾਸਰੀ ਮ: 1, 688)

### *(4) ਭਰਮਾਂ ਵਿਕਾਰਾਂ ਮਾਇਆ ਤੇ ਹਉਮੈ ਦੇ ਤਜਣ ਤੋਂ।*

ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥

(ਸੂਹੀ ਮ: 5, 736)

## 5. ਏਕੰਕਾਰ ਦੇ ਦਰਸ਼ਨ ਅਤੇ ਜਾਪ ਦੇ ਫਲ

### *(1) ਹਉਮੈ, ਅਹੰਕਾਰ ਆਦਿ ਦਾ ਨਾਸ਼।*

ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥

(ਮਾਰੂ ਮ:1, 1034)

ਮੇਰੇ ਮਨਿ ਤਜਿ ਨਿੰਦਾ ਹਉਮੈ ਅਹੰਕਾਰੁ ॥
ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ॥ (ਸਿਰੀ ਰਾਗੁ ਮ: 3, 29)

### *(2) ਭਵਸਾਗਰ ਤੋਂ ਪਾਰ ਹੋ ਜਾਣਾ।*

ਉਧਰਹਿ ਆਪਿ ਤਰੈ ਸੰਸਾਰੁ ॥ ਰਾਮ ਨਾਮ ਜਪਿ ਏਕੰਕਾਰੁ ॥
(ਗਉੜੀ ਮ: 5, 185)

### *(3) ਮਨ ਵਸ ਆਂਵਦਾ ਹੈ।*

ਮਨੁ ਭੂਲੋ ਬਹੁ ਚਿਤੈ ਵਿਕਾਰੁ ॥ ਮਨੁ ਭੂਲੋ ਸਿਰਿ ਆਵੈ ਭਾਰੁ ॥
ਮਨੁ ਮਾਨੈ ਹਰਿ ਏਕੰਕਾਰੁ ॥ (ਗਉੜੀ ਮ: 1, 222)

### *(4) ਸਭ ਗੁਣ ਆ ਜਾਂਦੇ ਹਨ।*

ਜਿਨਕੈ ਹਿਰਦੈ ਏਕੰਕਾਰੁ ॥ ਸਰਬ ਗੁਣੀ ਸਾਚਾ ਬੀਚਾਰੁ ॥(ਰਾਮਕਲੀ ਮ: 1, 905)

# ਰਾਮ ਰਾਇ

ਰਾਮ ਰਾਇ, ਅਕਾਲ ਪੁਰਖ, ਸਤਿਨਾਮ ਤੇ ਸਤਪੁਰਖ ਇਹ ਸਭੋ ਨਾਮ ਇਕੋ ਹਸਤੀ ਦੇ ਹਨ, ਗੁਰਬਾਣੀ ਵਿਚ ਏਕੰਕਾਰ ਭੀ ਇਸੇ ਸਤਪੁਰਖ ਨੂੰ ਕਹਿਆ ਗਿਆ ਹੈ। ਰਾਮ ਰਾਇ ਘਟ ਘਟ ਅੰਤਰ ਰਮ ਰਹਿਆ ਹੈ। ਉਹ ਹਰਿ ਜਾਂ ਸੁਆਮੀ ਦਾ ਅਕਸ ਜਾਂ ਪ੍ਰਤਿਬਿੰਬ ਹੈ ਤੇ ਉਸੇ ਦੁਆਰਾ ਕੁਲ ਮਾਲਕ ਅਨਾਮੀ ਪੁਰਖ ਦਾ ਮੇਲ ਹੋ ਸਕਦਾ ਹੈ।

ਓਹ ਕੁਲ ਮਾਲਕ ਗੁਪਤ ਸੀ। ਓਹ ਸੱਤ ਹੋਇਆ। ਸੱਤ ਸੰਸਕ੍ਰਿਤ ਧਾਤੂ 'ਅਸ' ਤੋਂ ਨਿਕਲਿਆ ਹੈ, ਜਿਸ ਦੇ ਅਰਥ ਸਿਰਫ਼ 'ਹੋਣ' ਦੇ ਹਨ। ਓਹ ਜ਼ਾਹਿਰ ਹੋਇਆ; ਇਸ ਲਈ ਓਹ ਸੱਤ ਅਖਵਾਇਆ। ਸੱਤ ਦੀ ਮੁਰਾਦ 'ਹੋਣ ਵਾਲਾ' ਜਾਂ 'ਹੋਂਦ ਵਿਚ ਆਵਣ ਵਾਲਾ' ਹੈ। ਜੋ ਹਸਤੀ ਵਿਚ ਨਹੀਂ ਆਉਂਦਾ ਉਸ ਨੂੰ ਗੁਪਤ ਕਹੀਦਾ ਹੈ, ਪਰਗਟ ਹੋਣ ਦਾ ਨਾਮ ਹਸਤੀ ਹੈ। ਉਸ ਅਲਖ ਅਗਮ ਗੁਪਤ ਹਸਤੀ ਨੇ ਪਰਗਟ ਰੂਪ ਧਾਰਨ ਕੀਤਾ। ਉਸ ਹਸਤੀ ਦਾ ਨਾਮ ਸਤਿ ਪੁਰਸ਼, ਅਕਾਲ ਪੁਰਖ ਜਾਂ ਏਕੰਕਾਰ ਹੋਇਆ। ਉਹ ਕੁਲ ਮਾਲਕ ਇਹ ਰੂਪ ਧਾਰਨ ਕਰ ਕੇ 'ਅਨਿਕ ਭਾਂਤ' ਪਸਾਰਾ ਪਸਾਰ ਰਿਹਾ ਹੈ, ਤੇ ਸੰਭਾਲ ਕਰ ਰਿਹਾ ਹੈ। ਗੁਰਬਾਣੀ ਵਿਚ ਰਾਮ ਪਦ ਕਈ ਜਗ੍ਹਾ ਆਇਆ ਹੈ। ਇਸ ਤੋਂ ਕਿਸੀ ਅਵਤਾਰ ਵੱਲ ਇਸ਼ਾਰਾ ਨਹੀਂ। ਇਸ ਦਾ ਇਸ਼ਾਰਾ ਸਤਿ ਪੁਰਖ ਨਿਰੰਕਾਰ ਵੱਲ ਹੈ :

ਕਬੀਰ ਸਾਹਿਬ ਜੀ ਨੇ ਇਸ ਪਦ ਦਾ ਅੱਛੀ ਤਰ੍ਹਾਂ ਨਿਰਨਾ ਕੀਤਾ ਹੈ :

ਜਗ ਮੇ ਚਾਰੋਂ ਰਾਮ ਹੈ, ਤੀਨ ਰਾਮ ਬਿਊਹਾਰ॥
ਚੌਥਾ ਰਾਮ ਨਿਜ ਸਾਰ ਹੈ, ਤਿਨ ਕਾ ਕਰੋ ਬਿਚਾਰ॥

ਏਕ ਰਾਮ ਦਸਰਥ ਘਰ ਡੋਲੇ। ਏਕ ਰਾਮ ਘਟ ਘਟ ਮਹਿ ਬੋਲੇ॥
ਏਕ ਰਾਮ ਕਾ ਸਕਲ ਪਸਾਰਾ। ਏਕ ਰਾਮ ਤਿਰਗੁਣ ਤੇ ਨਿਆਰਾ॥

ਇਕ ਰਾਮ ਤਾਂ ਰਾਜਾ ਦਸਰਥ ਦੇ ਲੜਕੇ ਰਾਮ ਚੰਦ ਜੀ ਦਾ ਨਾਮ ਹੈ, ਦੂਸਰਾ ਰਾਮ ਮਨ ਹੈ ਜੋ ਘਟ ਘਟ ਦੇ ਅੰਦਰ ਹੈ, ਤੀਸਰਾ ਰਾਮ ਕਾਲ ਹੈ ਜਿਸ ਦਾ ਇਹ ਤ੍ਰਿਲੋਕੀ ਜਾਂ ਤਿੰਨਾਂ ਗੁਣਾਂ ਦਾ ਪਸਾਰਾ ਹੈ ਤੇ ਚੌਥਾ ਰਾਮ ਇਨ੍ਹਾਂ ਸਭਨਾਂ ਤੋਂ ਤੇ ਤ੍ਰਿਹੁ ਗੁਣਾਂ ਤੋਂ ਨਿਆਰਾ ਹੈ ।

ਤਿੰਨਾਂ ਲੋਕਾਂ ਨੂੰ ਸਭ ਕੋਈ ਧਿਆਉਂਦਾ ਹੈ, ਚੌਥੇ ਦੇਵ ਦਾ ਕੋਈ ਮਰਮ ਨਹੀਂ ਜਾਣਦਾ :

ਤੀਨ ਲੋਕ ਕੋ ਸਭ ਕੋਈ ਧਿਆਵੈ॥ ਚਉਥੇ ਦੇਵ ਦਾ ਮਰਮ ਨਾ ਪਾਵੈ॥ (ਕਬੀਰ)

ਤਿੰਨਾਂ ਗੁਣਾਂ ਦੀ ਭਗਤੀ ਵਿਚ ਸਾਰਾ ਜਹਾਨ ਲੱਗਾ ਹੋਇਆ ਹੈ। ਸਤਿਨਾਮ ਤੋਂ ਬਿਨਾਂ ਜੀਵ ਭੁੱਲਿਆ ਪਿਆ ਹੈ, ਸਤਿਨਾਮ ਤੋਂ ਬਿਨਾਂ ਜੀਵ ਭਉ ਸਾਗਰ ਤੋਂ ਕਿਵੇਂ ਪਾਰ ਉਤਰ ਸਕਦਾ ਹੈ :

ਤੀਨ ਗੁਨਨ ਕੀ ਭਗਤਿ ਮੇਂ ਭੂਲ ਰਹਾ ਸੰਸਾਰ ॥
ਕਹੇ ਕਬੀਰ ਸਤਿਨਾਮ ਬਿਨ ਕੈਸੇ ਉਤਰੇ ਪਾਰ ॥ (ਕਬੀਰ)

ਇਹ ਰਾਮ ਅਸਲ ਵਿਚ ਸਤਿਨਾਮ ਜਾਂ ਸਤਿ ਪੁਰਸ਼ ਹੈ। ਇਹ ਹੀ ਚਉਥਾ ਪਦ ਹੈ, ਜਿਸ ਦੀ ਤਰਫ਼ ਸੰਤ ਇਸ਼ਾਰਾ ਕਰਦੇ ਹਨ ਤੇ ਜਿਸ ਨੂੰ ਆਦਰਸ਼ ਥਾਪਦੇ ਹਨ :

ਕਾਲ ਜਾਂ ਧਰਮ ਰਾਇ ਇਸੀ ਅਕਾਲ ਪੁਰਖ ਰਾਮ ਰਾਇ ਸਤਿ ਪੁਰਸ਼ ਦੇ ਹੁਕਮ ਵਿਚ ਕਾਰ ਕਰ ਰਿਹਾ ਹੈ। ਸੰਤ ਜਨ ਭੀ ਇਸ ਸਤਿ ਪੁਰਸ਼ ਦੇ ਅਉਤਾਰ ਦੁਨੀਆਂ ਵਿਚ ਕੰਮ ਕਰਦੇ ਹਨ, ਉਨ੍ਹਾਂ ਦਾ ਕੰਮ ਰੂਹਾਂ ਨੂੰ ਉਸ ਦੀ ਗੋਦ ਵਿਚ ਪੁਚਾਣ ਦਾ ਹੈ।

ਓਹ ਅਲਖ ਹੈ ਤੇ ਉਸ ਦੇ ਮਿਲਣ ਨਾਲ ਅਟਲ ਸੁਹਾਗ ਮਿਲਦਾ ਹੈ। ਰਾਮ ਰਾਇ ਦੀ ਪ੍ਰਾਪਤੀ ਸਤਿਸੰਗ, ਸਤਿਗੁਰ ਅਤੇ ਸ਼ਬਦ ਦੀ ਕਮਾਈ ਦੁਆਰਾ ਹੁੰਦੀ ਹੈ। ਬ੍ਰਹਮ ਗਿਆਨ ਬਿਨਾਂ ਪ੍ਰਾਪਤੀ ਕਠਨ ਹੈ। ਰਾਮ ਰਾਇ ਦਾ ਮੇਲ ਸਹਜ ਅਵਸਥਾ ਵਿਚ ਹੀ ਹੋਂਦਾ ਹੈ। ਉਸ ਦੀ ਪ੍ਰਾਪਤੀ ਨਾਲ ਸਰਬ ਦੁਖਾਂ ਦਾ ਨਾਸ਼ ਹੋ ਜਾਂਦਾ ਹੈ। ਜਮ ਨੇੜੇ ਨਹੀਂ ਆਂਵਦਾ ਤੇ ਨਿਰਭੈ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। (ਵਧੀਕ ਵਿਸਥਾਰ ਲਈ ਏਕੰਕਾਰ ਤੇ ਨਿਰੰਜਨ ਦੇ ਪ੍ਰਕਰਣ ਵੇਖੋ।) ਰਾਮ ਰਾਇ ਘਟ ਘਟ ਅੰਤਰ ਰਮ ਰਹਿਆ ਹੈ ਤੇ ਉਹ ਹਰਿ ਜਾਂ ਸੁਆਮੀ ਦਾ ਪ੍ਰਤਿਬਿੰਬ ਹੈ।

# ਰਾਮ ਰਾਇ

## 1. ਰਾਮ ਰਾਇ ਦੇ ਗੁਣ

### *(1) ਓਹ ਅਲਖ ਹੈ।*

ਉਹੁ ਅਲਖੁ ਨ ਲਖੀਐ ਕਹਹੁ ਕਾਇ।
ਗੁਰਿ ਸੰਗਿ ਦਿਖਾਇਓ ਰਾਮ ਰਾਇ ॥ (ਬਸੰਤ ਮ: 1, 1170)

ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ ॥
ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ ॥
(ਬਿਲਾਵਲੁ ਮ: 5, 848)

### *(2) ਉਹ ਘਟ ਘਟ ਵਿਚ ਰਮ ਰਿਹਾ ਹੈ।*

ਘਟਿ ਘਟਿ ਰਮਈਆ ਰਮਤ ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥
ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ ॥
(ਗਉੜੀ ਮ: 4, 172)

ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥
ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥ (ਸੂਹੀ ਮ: 5, 748)

### *(3) ਉਹ ਸ਼ੀਸ਼ੇ ਜਾਂ ਪਾਣੀ ਵਿਚ ਪ੍ਰਤਿਬਿੰਬ ਦੀ ਨਿਆਈਂ ਸਰਬ ਨਿਵਾਸੀ ਹੈ।*

ਐਸੋ ਰਾਮ ਰਾਇ ਅੰਤਰਜਾਮੀ ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥
ਬਸੈ ਘਟਾਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥
ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥
(ਕਾਨੜਾ ਨਾਮਦੇਵ, 1318)

### *(4) ਉਸ ਦੀ ਦਇਆ ਤੋਂ ਹੀ ਭਗਤੀ ਹੁੰਦੀ ਹੈ ਅਤੇ ਉਸ ਦੇ ਨਾਮ ਤੋਂ ਉਧਾਰ ਹੁੰਦਾ ਹੈ।*

ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥
ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥ (ਸੂਹੀ ਮ: 5, 748)

ਤਨੁ ਰੈਨੀ ਮਨੁ ਪੁਨਰਪਿ ਕਰਿਹਉ ਪਾਚਉ ਤਤ ਬਰਾਤੀ ॥
ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗ ਰਾਤੀ ॥
(ਆਸਾ ਕਬੀਰ, 482)

ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥
ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥ (ਸੂਹੀ ਮ: 5, 749)

## 2. ਰਾਮ ਰਾਇ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ ?

### *(1) ਸਤਿਗੁਰ ਤੇ ਸ਼ਬਦ ਦੁਆਰਾ।*

ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥
ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥
(ਗਉੜੀ ਮ: 4, 172)

ਅੰਤਰਿ ਰਾਮ ਰਾਇ ਪ੍ਰਗਟੇ ਆਇ ॥ ਗੁਰਿ ਪੂਰੈ ਦੀਓ ਰੰਗੁ ਲਾਇ ॥
(ਭੈਰਉ ਮ: 5, 1141)

ਓਹੁ ਅਲਖੁ ਨਾ ਲਖੀਐ ਕਹਹੁ ਕਾਇ ॥ ਗੁਰਿ ਸੰਗਿ ਦਿਖਾਇਓ ਰਾਮ ਰਾਇ ॥
(ਬਸੰਤ ਮ: 1, 1170)

ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ ॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰ ਬਚਨ ਧਿਆਇਓ ਘਰੀ ਮੀਕ ॥
(ਪ੍ਰਭਾਤੀ ਮ: 4, 1336)

ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥
ਕੋਈ ਐਸਾ ਸੰਤੁ ਸਹਜ ਸੁਖ ਦਾਤਾ ਮੋਹਿ ਮਾਰਗੁ ਦੇਇ ਬਤਾਈ ॥
(ਗਉੜੀ ਮ: 5; 204)

ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥
(ਗਉੜੀ ਮ: 5, 205)

ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ ॥
ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ ਹਰਿ ਗੁਰ ਸਬਦੀ ਚਖਿ ਡੀਠਾ ॥
(ਗਉੜੀ ਮ: 4, 171)

ਘਟਿ ਘਟਿ ਰਮਈਆ ਰਮਤ ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥
ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰਬਚਨੀ ਭਾਗੇ ॥
(ਗਉੜੀ ਮ: 4, 172)

### *(2) ਬ੍ਰਹਮ ਗਿਆਨ ਤੋਂ।*

ਨਾਭਿ ਕਮਲ ਮਹਿ ਬੇਦੀ ਰਚਿਲੇ ਬ੍ਰਹਮ ਗਿਆਨ ਉਚਾਰਾ ॥
ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥
(ਆਸਾ ਕਬੀਰ, 482)

## 3. ਪ੍ਰਾਪਤੀ ਦੇ ਫਲ

### *(1) ਦੁੱਖਾਂ ਦਾ ਨਾਸ ਹੁੰਦਾ ਹੈ, ਨਿਰਭੈ ਹੋ ਜਾਈਦਾ ਹੈ ਤੇ ਜਮ ਨੇੜੇ ਨਹੀਂ ਆਂਵਦਾ।*

ਬਿਖੁ ਹਉਮੈ ਮਮਤਾ ਪਰਹਰਾਇ ॥ ਸਭਿ ਦੂਖ ਬਿਨਾਸੇ ਰਾਮ ਰਾਇ ॥
(ਬਸੰਤ ਮ:3, 1169)

ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ
ਜੋ ਭਗਤ ਜਨਾਂ ਕੀ ਪਤਿ ਰਾਖੈ ਵਿਚਿ ਕਲਿਜੁਗ ਅਗੇ ॥
ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ
ਦੁਸਮਨ ਦੂਖ ਗਏ ਸਭਿ ਭਗੇ। (ਸਾਰੰਗ ਮ: 4, 1202)

ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥
ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥ (ਸੂਹੀ ਮ: 5, 749)

### *(2) ਸਹਜ ਦੀ ਪ੍ਰਾਪਤੀ ਤੇ ਭਰਮਾਂ ਦਾ ਨਾਸ।*

ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥
(ਗਉੜੀ ਮ: 5, 205)

### *(3) ਅਟਲ ਸੁਹਾਗ ਮਿਲਦਾ ਹੈ।*

ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ ॥
ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ ॥
(ਬਿਲਾਵਲੁ ਮ: 5, 848)

# ਨਿਰੰਜਨ

ਨਿਰੰਜਨ ਪਰ ਨਿਰ+ਅੰਜਨ ਤੋਂ ਬਣਿਆ ਹੈ, ਜਿਸ ਦੇ ਅਰਥ ਹਨ ਓਹ ਹਸਤੀ (ਵਿਅਕਤੀ) ਜਿਹੜੀ ਅੰਜਨ ਜਾਂ ਮਾਇਆ ਤੋਂ ਰਹਿਤ ਹੋਵੇ। ਮਾਇਆ ਦਾ ਵਿਸਥਾਰ ਲੰਮਾ ਚੌੜਾ ਹੈ, ਅਸਥੂਲ ਦੇਸਾਂ ਦੇ ਅੰਦਰ ਇਹ ਮਾਇਆ ਅਖਵਾਂਦੀ ਹੈ, ਸੂਖਸ਼ਮ ਤੇ ਕਾਰਣ ਦੇਸਾਂ ਵਿਚ ਪ੍ਰਕ੍ਰਿਤੀ ਤੇ ਸਚ ਖੰਡ ਦੇ ਤਲੇ ਤਕ ਪ੍ਰਧਾਨ ਕਹੀ ਜਾਂਦੀ ਹੈ। ਸੋ ਨਿਰੰਜਨ ਐਸੀ ਹਸਤੀ ਹੈ ਜੋ ਮਾਇਆ ਦੀ ਹੱਦ ਤੋਂ ਪਰੇ ਹੈ ਤੇ ਜਿਥੇ ਪਰਲੈ ਅਤੇ ਮਹਾਂ ਪਰਲੈ ਵੀ ਮਾਰ ਨਹੀਂ ਕਰ ਸਕਦੀ। 'ਨਿਰੰਜਨ' ਪਦ ਗੁਰਬਾਣੀ ਵਿਚ ਬਹੁਤੀ ਥਾਈਂ ਵਰਤਿਆ ਗਿਆ ਹੈ। ਕਈ ਥਾਈਂ ਇਸ ਪਦ ਨੂੰ ਹਰਿ ਤੇ ਨਿਰੰਕਾਰ ਲਈ ਵਰਤਿਆ ਗਿਆ ਹੈ ਤੇ ਇਹ ਦਸਿਆ ਹੈ ਕਿ ਜਦ ਕੁਛ ਨਹੀਂ ਸੀ ਤਦ ਵੀ ਓਹ ਨਿਰੰਜਨ ਨਿਰੰਕਾਰ ਸੀ, ਉਸ ਦਾ ਨਾ ਰੂਪ ਹੈ ਨਾ ਜਾਤ ਹੈ।

ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ॥
(ਗਉੜੀ ਵਾਰ ਮ:4, 301)

ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ॥
ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨਕਾ ਸਭੁ ਦੁਖੁ ਗਵਾਇਆ॥
(ਗਉੜੀ ਵਾਰ ਮ:4, 301)

ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ਰਾਮ॥
ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ॥ (ਵਡਹੰਸ ਮ: 4, 573)

### *(1) ਓਹ ਸਦਾ ਇਕ ਰਸ ਤੇ ਆਦਿ ਪੁਰਖ ਹੈ, ਉਹ ਅਭੈ ਤੇ ਪਰਮ ਪਦ ਹੈ।*

ਨਾ ਓਹੁ ਬਢੈ ਨ ਘਟਤਾ ਜਾਇ॥ ਅਕੁਲ ਨਿਰੰਜਨ ਏਕੈ ਭਾਇ॥ (ਗਉੜੀ ਕਬੀਰ ਜੀ, 343)
ਕਹਤ ਨਾਨਕੁ ਜੋ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥ (ਭੈਰਉ ਮ:3, 1129)

ਅਭੈ ਨਿਰੰਜਨੁ ਪਰਮ ਪਦੁ ਤਾਕਾ ਭੂਖਾ ਹੋਇ॥
ਤਿਸਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ॥ (ਰਾਮਕਲੀ ਵਾਰ ਮ:3, 949)

### *(2) ਨਿਰੰਜਨ ਨੂੰ ਅਲਖ, ਅਗਮ,ਅਗੋਚਰ ਤੇ ਅਪਾਰ ਕਰ ਕੇ ਵੀ ਬਿਆਨ ਕੀਤਾ ਗਿਆ ਹੈ, ਉਸਨੂੰ ਹਰਿ ਪੁਰਖ ਤੇ ਸਤਿ ਪੁਰਖ ਵੀ ਵਰਣਨ ਕੀਤਾ ਗਿਆ ਹੈ।*

**ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥**
**ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥** (ਗਉੜੀ ਮ: 3, 162)

**ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥** (ਵਡਹੰਸ ਮ: 3, 585)

**ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥** (ਮਾਝ ਵਾਰ ਮ: 1, 138)

**ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥** (ਕਾਨੜਾ ਮ: 4, 1313)

### *(3) ਨਿਰੰਜਨ ਤੇ ਏਕੰਕਾਰ (ਦੇਖੋ ਏਕੰਕਾਰ ਦਾ ਪ੍ਰਕਰਣ) ਇਕੋ ਵਰਣਨ ਕੀਤੇ ਗਏ ਹਨ।*

**ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥**
**ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥** (ਰਾਮਕਲੀ ਮ: 5, 916)

ਨਿਰੰਜਨ ਦੇਸ ਵਿਚ ਪਰਮ ਹੰਸਾਂ ਤੇ ਅਪਾਰ ਜੋਤੀ ਦਾ ਜ਼ਿਕਰ ਆਇਆ ਹੈ। ਉਥੇ ਏਕੰਕਾਰ ਵਸ ਰਿਹਾ ਹੈ। ਉਹ ਉਜਲ ਹੰਸ ਹਨ ਤੇ ਉਹਨਾਂ ਦੀ ਕਾਇਆ ਨਿਰਮਲ ਹੈ; ਓਹਨਾਂ ਦਾ ਭੋਜਨ ਨਾਮ ਹੈ।

**ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥**
**ਜਹ ਦੇਖਉ ਤਹ ਏਕੰਕਾਰੁ ॥** (ਗਉੜੀ ਮ: 1, 227)

**ਨਿਰਮਲ ਕਾਇਆ ਊਜਲ ਹੰਸਾ ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥**
**ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ ॥** (ਮਾਰੂ ਮ: 1, 1034)

### *(4) ਗੁਰਬਾਣੀ ਵਿਚ ਨਿਰੰਜਨ ਪਦ ਨੂੰ ਸੂਖਸ਼ਮ ਦੇਸ ਦੇ ਅਧਿਸ਼ਟਾਤਾ ਪੁਰਸ਼ ਲਈ ਵੀ ਵਰਤਿਆ ਗਿਆ ਹੈ।*

**ਕਾਲੇ[1] ਕਵਲੁ ਨਿਰੰਜਨੁ ਜਾਣੈ ॥ ਬੂਝੈ ਕਰਮੁ ਸੁ ਸਬਦੁ ਪਛਾਣੈ ॥** (ਮਾਰੂ ਮ: 1, 1040)

### *(5) ਓਹ ਨਾਮ ਨਿਰੰਜਨ ਹੈ, ਪਰੀਪੂਰਨ ਹੈ, ਘਟ ਘਟ ਵਿਚ ਧੁਨ ਹੋ ਕੇ ਗੂੰਜ ਰਿਹਾ ਹੈ।*

**ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵਲਾਈ ॥**
**ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥** (ਸਾਰੰਗ ਮ: 3, 1234)

---

1. ਹੋਰ ਸੰਤਾਂ ਨੇ ਜਿਸ ਨੂੰ ਸਹੰਸ ਦਲ ਕੰਵਲ ਕਿਹਾ ਹੈ ਜੋ ਸੂਖਸ਼ਮ ਦੇਸ ਦਾ ਅਧਿਸ਼ਟਾਤਾ ਹੈ, ਉਸ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਕਾਲਾ ਕੰਵਲ ਕਰਕੇ ਬਿਆਨ ਕੀਤਾ ਹੈ।

ਨਿਰੰਜਨ ਨਾਮ ਸਾਰ ਨਾਮ ਅਤੇ ਅਮੀ ਰਸ ਹੈ। ਨਿਰੰਜਨ ਸ਼ਬਦ ਸਰੂਪੀ ਹੈ ਅਤੇ ਨਾਮ ਅਰ ਨਾਮੀ ਇਕੋ ਹਨ ਤਾਂ ਤੇ ਜੋ ਗੁਣ ਨਿਰੰਜਨ ਦੇ ਹਨ ਓਹੋ ਨਾਮ ਨਿਰੰਜਨ ਦੇ ਭੀ ਹਨ। ਦੋਹਾਂ ਦਾ ਵਰਣਨ ਰਲਿਆ ਮਿਲਿਆ ਆਇਆ ਹੈ। ਸ਼ਬਦ (ਪੰਜਾਂ ਸ਼ਬਦਾਂ) ਦਾ ਸੋਤ ਇਹੋ ਹੀ ਹੈ ਅਤੇ ਗੁਰਮੁਖਾਂ ਅਰ ਸੰਤਾਂ ਨੂੰ ਹੀ ਇਹਦਾ ਦਰਸ਼ਨ ਪ੍ਰਾਪਤ ਹੋਂਦਾ ਹੈ। ਓਹ ਪਾਰ ਬ੍ਰਹਮ ਥੀਂ ਉੱਪਰ ਹੈ ਅਤੇ ਉਸਦੀ ਭਗਤੀ ਉਸਦੀ ਦਇਆ ਤੋਂ ਹੀ ਬਣਦੀ ਹੈ।

ਸਤਿਸੰਗ ਤੇ ਸਤਿਗੁਰੂ ਦੁਆਰਾ ਗੁਰਮੁਖਾਂ ਨੂੰ ਨਿਰੰਜਨ ਦੀ ਪ੍ਰਾਪਤੀ ਹੁੰਦੀ ਹੈ, ਮਾਇਆ ਮੋਹ ਵਿਕਾਰ ਹਉਮੈ ਤੋਂ ਪਰੇ ਜਾ ਕੇ ਜੀਵਤ ਮ੍ਰਿਤਕ ਹੋ ਕੇ ਸੁੰਨ ਸਮਾਧਿ ਅੰਦਰ ਓਹਦੇ ਦਰਸ਼ਨ ਹੁੰਦੇ ਹਨ। ਅਨਹਦ ਸ਼ਬਦ ਵਿਚ ਰਤ ਕੇ ਅੰਜਨ ਦੇ ਸਾਰ ਨਿਰੰਜਨ ਨੂੰ ਜਾਣੀਦਾ ਹੈ।

ਭਉ ਬੈਰਾਗਾ ਸਹਜਿ ਸਮਾਤਾ॥ ਹਉਮੈ ਤਿਆਗੀ ਅਨਹਦਿ ਰਾਤਾ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ॥
(ਮਾਰੂ ਮ: 1, 1040)

ਸਤਿਗੁਰ ਦੀ ਕਿਰਪਾ ਦੁਆਰਾ ਜੀਵ ਮਾਇਆ (ਅੰਜਨ) ਵਿਚ ਰਹਿੰਦੇ ਹੋਏ ਨਿਰੰਜਨ ਨੂੰ ਪਾ ਲੈਂਦਾ ਹੈ ਤੇ ਜੋਤੀ ਜੋਤਿ ਸਮਾ ਜਾਂਦਾ ਹੈ।

ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ॥ (ਮਾਝ ਮ: 3, 112)

ਨਿਰੰਜਨ ਦੀ ਪ੍ਰਾਪਤੀ ਤੋਂ ਮਨ ਵਸ ਆਉਂਦਾ ਹੈ ਅਤੇ ਜਮ ਦਾ ਭੈ ਦੂਰ ਹੋਂਦਾ ਹੈ ਅਰ ਜੋਤੀ ਜੋਤ ਸਮਾਈ ਦਾ ਹੈ, ਬੱਚੇ ਗਿਆਨ ਤੇ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ, ਹਿਰਦੇ ਕਮਲ ਵਿਗਸਦਾ ਤੇ ਨਿਜ ਘਰ ਵਾਸਾ ਹੁੰਦਾ ਹੈ ਤੇ ਹੋਰ ਅਨੇਕਾਂ ਫਲ ਮਿਲਦੇ ਹਨ, ਜਿਨ੍ਹਾਂ ਲਈ ਹੇਠ ਲਿਖੇ ਪ੍ਰਮਾਣ ਦੇਖੋ। ਨਿਰੰਜਨ ਦੁਆਰਾ ਹੀ ਪ੍ਰਭ ਸੁਆਮੀ (ਅਨਾਮੀ ਪੁਰਸ਼) ਦਾ ਮੇਲ ਹੁੰਦਾ ਹੈ। ਸੱਚਾ ਸੇਵਕ ਉਦਾਸੀ ਜਾਂ ਗੁਰਮੁਖ ਓਹੀ ਹੈ ਜਿਸ ਨੂੰ ਨਿਰੰਜਨ ਦਾ ਮੇਲ ਹੋਇਆ ਹੈ।

ਇਸ ਪਦ ਦੇ ਅੱਡ ਅੱਡ ਅਰਥ ਲਈ ਅੱਗੇ ਦਿੱਤੇ ਪ੍ਰਮਾਣਾਂ ਨੂੰ ਦੇਖੋ।

# ਨਿਰੰਜਨ

## 1. ਨਿਰੰਜਨ ਦੇ ਲੱਛਣ

### *(1) ਉਹ ਹਰਿ ਤੇ ਨਿਰੰਕਾਰ ਹੈ, ਨਿਰਭਉ ਤੇ ਨਿਰਵੈਰ ਹੈ, ਜਦ ਕੁਛ ਵੀ ਨਹੀਂ ਸੀ ਤਦ ਵੀ ਉਹ ਸੱਤ ਸੀ, ਉਸ ਦਾ ਨਾ ਰੂਪ ਹੈ ਨਾ ਜਾਤ ਹੈ।*

ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ॥
(ਗਉੜੀ ਮ: 5, 216)

ਜਹ ਨਿਰੰਜਨ ਨਿਰੰਕਾਰ ਨਿਰਬਾਨ ॥
ਤਹ ਕਉਨ ਕਉ ਮਾਨ ਕਉਨ ਅਭਿਮਾਨ ॥ (ਗਉੜੀ ਮ: 5, 291)

ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥
ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨਕਾ ਸਭੁ ਦੂਖੁ ਗਵਾਇਆ ॥
(ਗਉੜੀ ਵਾਰ ਮ: 4, 301)

ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ਰਾਮ ॥
ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ ॥ (ਵਡਹੰਸ ਮ: 4, 573)

ਹਰਿ ਸਤਿ ਨਿਰੰਜਨ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ ॥
ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ ॥
(ਗਉੜੀ ਵਾਰ ਮ: 4, 302)

ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥ (ਸੋਰਠਿ ਵਾਰ ਮ: 4, 644)

ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥
ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾਕਾ ਅੰਤੁ ਨ ਪਾਰਾਵਾਰਾ ॥
(ਬੈਰਾੜੀ ਮ: 4, 720)

ਜਾਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥
ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ ॥
(ਪ੍ਰਭਾਤੀ ਮ: 1, 1328)

### *(2) ਨਿਰੰਜਨ ਹਰਿ ਪੁਰਖ ਤੇ ਸਤਿ ਪੁਰਖ ਹੈ।*

ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥
(ਮਾਝ ਵਾਰ ਮ: 1, 138)

ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥
ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥
(ਕਾਨੜਾ ਵਾਰ ਮ: 4, 1313)

### *(3) ਓਹ ਇਕ ਨਿਰੰਜਨ ਹੈ ਉਸ ਤੋਂ ਬਿਨਾ ਦੂਸਰਾ ਕੋਈ ਨਹੀਂ, ਓਸ ਸਭ ਦੇ ਉਪਰ ਹੈ।*

ਦੂਜਾ ਕਉਣੁ ਕਹਾ ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ ॥
(ਗਉੜੀ ਮ: 1, 223)

ਅਕੁਲ ਨਿਰੰਜਨੁ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ॥
ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ॥
(ਭੈਰਉ ਮ: 1, 1127)

ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥ ਏਕੋ ਏਕੁ ਨਿਰੰਜਨ ਪੂਜਾ ॥
(ਰਾਮਕਲੀ ਮ: 5, 887)

ਤਿਸੁ ਤਜਿ ਅਵਰ ਕਹਾ ਕੋ ਜਾਇ ॥ ਸਭ ਸਿਰਿ ਏਕੁ ਨਿਰੰਜਨ ਰਾਇ ॥
(ਗਉੜੀ ਮ: 5, 292)

ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥ (ਗਉੜੀ ਵਾਰ ਮ: 4, 301)

### *(4) ਸਦਾ ਇਕ ਰਸ ਤੇ ਆਦਿ ਪੁਰਖ ਹੈ, ਅਭੈ ਤੇ ਪਰਮ ਪਦ ਹੈ।*

ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥
(ਗਉੜੀ ਕਬੀਰ, 343)

ਕਹਤ ਨਾਨਕੁ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥
(ਭੈਰਉ ਮ: 3, 1129)

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖ ਆਦੇਸੋ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥
(ਭੈਰਉ ਮ: 1, 1127)

ਅਭੈ ਨਿਰੰਜਨੁ ਪਰਮ ਪਦੁ ਤਾਕਾ ਭੂਖਾ ਹੋਇ ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ (ਰਾਮਕਲੀ ਵਾਰ ਮ: 3, 949)

ਘਟ ਘਟਿ ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥
ਜੋ ਜਨੁ ਨਾਮ ਨਿਰੰਜਨ ਰਾਤਾ ॥ ਨਾਨਕ ਸੋਈ ਪੁਰਖੁ ਬਿਧਾਤਾ ॥
(ਰਾਮਕਲੀ ਸਿਧ ਗੋਸਟ ਮ: 1, 943)

### *(5) ਨਿਰੰਜਨ ਏਕੰਕਾਰ ਸਰਬ ਬਿਆਪੀ ਹੈ।*

ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥
(ਰਾਮਕਲੀ ਮ: 5, 916)

### *(6) ਨਿਰੰਜਨ (ਸਤਿਪੁਰਸ਼) ਤੇ ਸਤਿਗੁਰ ਵਿਚ ਭੇਦ ਨਹੀਂ।*

ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿ ਨਾਮੁ ਧਿਆਈ ॥
ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ॥
(ਵਡਹੰਸ ਮ: 4, 573)

ਸਤਿਗੁਰ ਬਾਝਹੁ ਵੈਦੁ ਨਾ ਕੋਈ ॥ ਆਪੇ ਆਪਿ ਨਿਰੰਜਨੁ ਸੋਈ ॥
(ਮਾਰੂ ਮ: 3, 1016)

ਮਧੁ ਸੂਦਨ ਹਰਿ ਮਾਧੋ ਪ੍ਰਾਨਾ ॥ ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ ਸੋਈ ਰਾਮ ॥
(ਜੈਤਸਰੀ ਮ: 4, 698)

ਦੂਜਾ ਨਹੀ ਜਾਨੈ ਕੋਇ॥ ਸਤਗੁਰੁ ਨਿਰੰਜਨੁ ਸੋਇ॥
ਮਾਨੁਖ ਕਾ ਕਰਿ ਰੂਪੁ ਨ ਜਾਨੁ॥ ਮਿਲੀ ਨਿਮਾਨੇ ਮਾਨੁ॥

(ਰਾਮਕਲੀ ਮ: 5, 895)

ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ॥
ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ॥

(ਵਡਹੰਸ ਮ: 4, 572)

*(7) ਨਿਰੰਜਨ ਦੇਸ ਵਿਚ ਪਰਮ ਹੰਸ ਹਨ ਤੇ ਅਪਾਰ ਜੋਤੀ ਹੈ। ਏਕੰਕਾਰ ਵਸ ਰਿਹਾ ਹੈ। ਓਹਨਾਂ ਦਾ ਭੋਜਨ ਨਾਮ ਹੈ। ਜਿਨ੍ਹਾਂ ਦੇ ਅੰਦਰ ਨਾਮ ਨਿਰੰਜਨ ਵਸਦਾ ਹੈ ਓਹ ਊਜਲ ਹੰਸ ਹਨ, ਉਹਨਾਂ ਦੀ ਕਾਇਆ ਨਿਰਮਲ ਹੈ ਤੇ ਉਹ ਦੁੱਖ ਨੂੰ ਅੰਮ੍ਰਿਤ ਕਰਕੇ ਪੀਂਦੇ ਹਨ।*

ਭੋਜਨੁ ਨਾਮੁ ਨਿਰੰਜਨ ਸਾਰੁ॥ ਪਰਮ ਹੰਸੁ ਸਚੁ ਜੋਤਿ ਅਪਾਰ॥
ਜਹ ਦੇਖਉ ਤਹ ਏਕੰਕਾਰ॥ (ਗਉੜੀ ਮ: 1. 227)

ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥

(ਮਲਾਰ ਮ: 1, 1256)

ਨਿਰਮਲ ਕਾਇਆ ਊਜਲ ਹੰਸਾ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ॥
ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ॥

(ਮਾਰੂ ਮ: 1, 1034)

*(8) ਨਿਰੰਜਨ ਅੰਤਰ-ਜਾਮੀ ਹੈ।*

ਸਰਬ ਜੀਆਂ ਕਾ ਜਾਨੈ ਭੇਉ॥ ਕ੍ਰਿਪਾ ਨਿਧਾਨ ਨਿਰੰਜਨ ਦੇਉ॥

(ਗੋਂਡ ਮ: 5, 864)

ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾਕਾ ਹੋਇ॥
ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ॥ (ਗਉੜੀ ਮ: 5, 300)

*(9) ਨਿਰੰਜਨ ਅਲਖ ਹੈ।*

ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ॥
ਆਪਿ ਨਿਰੰਜਨੁ ਅਲੰਖੁ ਹੈ ਆਪੇ ਮੇਲਾਈਐ॥

(ਗਉੜੀ ਮ: 3, 1629)

ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ॥
ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ ਮਾਸਾ ਤੋਲੁ ਨ ਘਟੀਐ॥

(ਗਉੜੀ ਮ: 4, 170)

ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾਕਾ ਹੋਇ॥
ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ॥ (ਗਉੜੀ ਮ: 5, 300)

ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ ॥
ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥ (ਸਾਰੰਗ ਵਾਰ ਮ: 4, 1242)

ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥
(ਪ੍ਰਭਾਤੀ ਕਬੀਰ, 1350)

ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥
(ਬਿਹਾਗੜਾ ਮ: 9, 537)

ਐਸਾ ਨਾਮੁ ਨਿਰੰਜਨ ਦੇਉ ॥ ਹਉ ਜਾਚਿਕੁ ਤੂ ਅਲਖ ਅਭੇਉ ॥
(ਬਿਲਾਵਲ ਮ: 1, 796)

ਹੀਰਾ ਦੇਖਿ ਹੀਰੇ ਕਰਉ ਆਦੇਸੁ ॥ ਕਹੈ ਕਬੀਰ ਨਿਰੰਜਨ ਅਲੇਖੁ ॥
(ਰਾਮਕਲੀ ਕਬੀਰ, 972)

ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥
ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥ (ਮਾਰੂ ਮ: 1, 1024)

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖ ਨਿਰਜੰਨੁ ਸੋ ਦੇਖਿਆ ਗੁਰਮੁਖਿ ਆਖੀ ॥
(ਸਿਰੀ ਰਾਗ ਵਾਰ ਮ: 4, 87)

## *(10) ਨਿਰੰਜਨ ਅਗਮ ਹੈ।*

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥
ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣ ਹਾਰਾ ॥
(ਆਸਾ ਮ: 4, 348)

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥
ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥ (ਮਾਝ ਮ: 3, 112)

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥
(ਸਾਰੰਗ ਮ: 3, 1234)

ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ॥
ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ ॥
(ਗੂਜਰੀ ਮ: 1, 505)

ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ ॥
ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥
(ਵਡਹੰਸ ਮ: 3, 585)

ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥ (ਸੋਰਠਿ ਵਾਰ ਮ: 3, 644)

## *(11) ਨਿਰੰਜਨ ਅਗੋਚਰ ਹੈ।*

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥
(ਸਾਰੰਗ ਮ: 3, 1234)

ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥
ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥
(ਵਡਹੰਸ ਮ: 3, 569)

ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ ॥
ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥
(ਵਡਹੰਸ ਮ: 3, 585)

ਜਬ ਨਾਥ ਨਿਰੰਜਨ ਅਗੋਚਰ ਅਗਾਧੇ ॥
ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥ (ਗਉੜੀ ਮ: 5, 291)

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥
(ਸਿਰੀਰਾਗ ਵਾਰ ਮ: 4, 87)

## *(12) ਨਿਰੰਜਨ ਅਪਾਰ ਹੈ।*

ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥
(ਸੋਰਠਿ ਮ: 1, 597)

ਜਾਕਾ ਅੰਤੁ ਨਾ ਜਾਨਸਿ ਕੋਇ ॥ ਆਪੇ ਆਪਿ ਨਿਰੰਜਨੁ ਸੋਇ ॥
(ਗੋਂਡ ਮ: 5, 863)

ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀਨਾਥੁ ਸਗਲ ਹੈ ਸਾਥੇ ॥
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥
(ਮਾਰੂ ਮ: 5, 1082)

## *(13) ਨਿਰੰਜਨ ਸਿਰਜਣਹਾਰ ਹੈ।*

ਪੁਰਖ ਨਿਰੰਜਨ ਸਿਰਜਨਹਾਰ ॥ ਜੀਅ ਜੰਤ ਦੇਵੈ ਆਹਾਰ ॥
(ਭੈਰਉ ਮ: 5, 1148)

ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ॥
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ ॥
(ਸਾਰੰਗ ਵਾਰ ਮ: 4, 1237)

## *(14) ਨਿਰੰਜਨ ਗੁਣੀ ਗਹੀਰ ਹੈ।*

ਤੂ ਸਰੁ ਸਾਗਰੁ ਗੁਣ ਗਹੀਰੁ ॥ ਤੂ ਅਕੁਲ ਨਿਰੰਜਨੁ ਪਰਮ ਹੀਰੁ ॥

(ਬਸੰਤ ਮ: 1, 1190)

## *(15) ਨਿਰੰਜਨ ਸੱਚ ਹੈ।*

ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥ (ਗਉੜੀ ਵਾਰ ਮ: 4, 301)

ਨਿਰਭਉ ਜੋਗੀ ਨਿਰੰਜਨੁ ਧਿਆਵੈ ॥
ਅਨਦਿਨੁ ਜਾਗੈ ਸਚਿ ਲਿਵ ਲਾਵੈ ॥ (ਗਉੜੀ ਮ: 1, 223)

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥

(ਭੈਰਉ ਮ: 1, 1127)

ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ ॥
ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ ॥

(ਮਲਾਰ ਮ: 1, 1255)

ਅਸਟਮੀ ਅਸਟ ਸਿਧਿ ਬੁਧਿ ਸਾਧੈ ॥ ਸਚੁ ਨਿਹਕੇਵਲੁ ਕਰਮਿ ਅਰਾਧੈ ॥
ਪਉਣ ਪਾਣੀ ਅਗਨੀ ਬਿਸਰਾਉ ॥ ਤਹੀ ਨਿਰੰਜਨੁ ਸਾਚੋ ਨਾਉ ॥

(ਬਿਲਾਵਲ ਮ: 1, 839)

## *(16) ਨਿਰੰਜਨ ਦਾ ਨਾਮ ਸਾਰ ਨਾਮ ਹੈ।*

ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮਹੰਸੁ ਸਚੁ ਜੋਤਿ ਅਪਾਰ ॥
ਜਹ ਦੇਖਉ ਤਹ ਏਕੰਕਾਰ ॥ (ਗਉੜੀ ਮ: 1, 227)

ਪੂੰਜੀ ਨਾਮੁ ਨਿਰੰਜਨ ਸਾਰੁ ॥ ਨਿਰਮਲੁ ਸਾਚਿ ਰਤਾ ਪੈਕਾਰੁ ॥
ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥ (ਆਸਾ ਮ: 1, 413)

## *(17) ਨਾਮ ਨਿਰੰਜਨ ਹੁਕਮ ਦੇ ਅੰਦਰ ਸਮਾਇਆ ਹੈ।*

ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥
ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥

(ਵਡਹੰਸ ਮ: 3, 569)

## *(18) ਉਹ ਪਤਿਤ ਪਾਵਨ ਤੇ ਭਗਤ ਵਛਲ ਹੈ।*

ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ ॥
ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥

(ਆਸਾ ਮ: 5, 456)

ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥
ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥ (ਆਸਾ ਮ: 5, 456)

ਭਗਤਿ ਵਛਲੁ ਅਨਾਥਹ ਨਾਥੇ॥ ਗੋਪੀ ਨਾਥੁ ਸਗਲ ਹੈ ਸਾਥੇ॥
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ॥
(ਮਾਰੂ ਮ: 5, 1082)

## 2. ਜੋਤਿ ਨਿਰੰਜਨ

### *(1) 'ਨਿਰੰਜਨ' ਪਦ ਸੂਖਸ਼ਮ ਦੇਸ ਦੇ ਅਧਿਸ਼ਟਾਤਾ ਕਾਲ ਜਾਂ ਜੋਤ ਨਿਰੰਜਨ ਲਈ ਵੀ ਵਰਤਿਆ ਗਿਆ ਹੈ।*

ਦੂਖ ਭੈ ਭੰਜਨੁ ਪ੍ਰਭੁ ਅਬਿਨਾਸੀ॥ ਰੋਗ ਕਟੇ ਕਾਟੀ ਜਮ ਫਾਸੀ॥
ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ॥
ਕਾਲੈ ਕਵਲੁ ਨਿਰੰਜਨੁ ਜਾਣੈ॥ ਬੂਝੈ ਕਰਮੁ ਸੁ ਸਬਦੁ ਪਛਾਣੈ॥
ਆਪੇ ਜਾਣੈ ਆਪਿ ਪਛਾਣੈ ਸਭੁ ਤਿਸਕਾ ਚੋਜੁ ਸਬਾਇਆ॥ (ਮਾਰੂ ਮ: 1, 1040)

### *(2) ਜੋਤਿ ਨਿਰੰਜਨ ਦਾ ਠਿਕਾਣਾ*

ਮਸਤਕਿ ਪਦਮੁ ਦੁਆਲੈ ਮਣੀ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ॥
(ਰਾਮਕਲੀ ਬੇਣੀ, 974)

ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥
ਸੰਤਹੁ ਤਹਾ ਨਿਰੰਜਨ ਰਾਮੁ ਹੈ॥ ਗੁਰ ਗਮਿ ਚੀਨੈ ਬਿਰਲਾ ਕੋਇ॥
(ਰਾਮਕਲੀ ਬੇਣੀ, 974)

## 3. ਬ੍ਰਹਮਾ ਕਾਲ ਆਦਿ ਸਭ ਉਸ ਦੀ ਅਰਾਧਨਾ ਕਰਦੇ ਹਨ

ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ॥
ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤ ਸੰਗਤਿ ਸੇਤੀ ਮਨੁ ਖਚਨਾ॥
(ਸਵਈਏ ਮ: 4, 1403)

## 4. ਨਿਰੰਜਨ ਦੀ ਭਗਤੀ ਮਾਲਕ ਦੀ ਦਇਆ ਨਾਲ ਹੀ ਹੋ ਸਕਦੀ ਹੈ

ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ॥
ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ॥
(ਧਨਾਸਰੀ ਮ: 5, 676)

ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ॥ (ਸੋਰਠਿ ਵਾਰ ਮ: 3, 644)

ਜਿ ਤੁਧਨੋ ਸਾਲਾਹੇ ਸੁ ਸਭੁ ਕਿਛੁ ਪਾਵੈ ਜਿਸਨੋ ਕਿਰਪਾ ਨਿਰੰਜਨ ਕੇਰੀ॥
ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ॥
ਸਭਿ ਤਿਸੈ ਨੋ ਸਾਲਾਹਿਹੁ ਸੰਤਹੁ ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ॥
(ਬਿਹਾਗੜਾ ਵਾਰ ਮ: 4, 555)

ਸੋ ਸੇਵਕੁ ਜੋ ਲਾਇਆ ਸੇਵ ॥ ਤਿਨਹੀ ਪਾਏ ਨਿਰੰਜਨ ਦੇਵ ॥
(ਭੈਰਉ ਕਬੀਰ, 1159)

## 5. ਨਿਰੰਜਨ ਦਾ ਜਾਪ ਵਡਭਾਗੀ ਨੂੰ ਮਿਲਦਾ ਹੈ

ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥
ਨਾਮ ਨਿਰੰਜਨ ਏਕ ਲਿਵਲਾਗੀ ਜੀਉ ॥ (ਗਉੜੀ ਮ: 5, 217)

## 6. ਨਿਰੰਜਨ ਕਿੱਥੇ ਹੈ

### *(1) ਉਹ ਪਰੀ ਪੂਰਨ ਹੈ।*

ਏਕ ਕ੍ਰਿਸ੍ਨੰ ਸਰਬ ਦੇਵਾ ਦੇਵ ਦੇਵਾਤ ਆਤਮਹ ॥
ਆਤਮੰ ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ ॥
ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ (ਸਲੋਕ ਮ: 1, 1353)

ਅਲਖ ਨਿਰੰਜਨੁ ਏਕੋ ਵਰਤੈ ਏਕਾ ਜੋਤਿ ਮੁਰਾਰੀ ॥
ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥ (ਗੂਜਰੀ ਮ: 4, 507)

ਪਾਰਬ੍ਰਹਮਿ ਜਿਸੁ ਲਿਖਿਆ ਮਨਿ ਤਿਸੈ ਵੁਠਾ ॥
ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ ਕੁਠਾ ॥ (ਗਉੜੀ ਵਾਰ ਮ: 5, 321)

ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ ॥
ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ ॥ (ਸਾਰੰਗ ਵਾਰ ਮ: 1, 1242)

ਗੁਰ ਗਿਆਨ ਅੰਜਨ ਪ੍ਰਭੁ ਨਿਰੰਜਨ ਜਲਿ ਥਲਿ ਮਹੀਅਲਿ ਪੂਰਿਆ ॥
ਇਕ ਨਿਮਖ ਜਾਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ ॥
(ਆਸਾ ਮ: 5, 456)

ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥
(ਰਾਮਕਲੀ ਮ: 5, 916)

ਦੂਜਾ ਕਉਣੁ ਕਹਾ ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ ॥
(ਗਉੜੀ ਮ: 1, 223)

### *(2) ਘਟ ਘਟ ਵਿਚ ਰਮ ਰਿਹਾ ਹੈ, ਉਸ ਦਾ ਨਾਮ ਅੰਤਰ ਵਿਚ ਗੂੰਜ ਰਿਹਾ ਹੈ।*

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥ (ਮਾਝ ਮ: 3, 112)

ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥
ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥
(ਮਾਝ ਮ: 3, 126)

ਨਿਰਭਉ ਸੋ ਅਭ ਅੰਤਰਿ ਵਸਿਆ ॥ ਅਹਿਨਿਸਿ ਨਾਮਿ ਨਿਰੰਜਨ ਰਸਿਆ ॥
ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ ॥
(ਮਾਰੂ ਮ: 1, 1042)

ਸਭ ਮਹਿ ਏਕੁ ਨਿਰੰਜਨ ਕਰਤਾ ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥
ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ ॥
(ਮਾਰੂ ਮ: 4, 998)

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖ ਆਦੇਸੋ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥
(ਭੈਰਉ ਮ: 1, 1127)

ਗੁਰ ਸੁਪ੍ਰਸੰਨ ਹੋਏ ਭਉ ਗਏ ॥ ਨਾਮ ਨਿਰੰਜਨ ਮਨ ਮਹਿ ਲਏ ॥
(ਭੈਰਉ ਮ: 5, 1149)

ਸਭ ਜੋਤਿ ਤੇਰੀ ਜਗ ਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥
ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥
(ਕਾਨੜਾ ਵਾਰ ਮ: 4, 1313)

ਨ ਹਰਿ ਭਜਿਓ ਨਾ ਗੁਰਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥ (ਸੋਰਠਿ ਮ: 9, 632)

ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾਕੋ ਮਰਮੁ ਨ ਪਾਇਆ ॥
(ਜੈਤਸਰੀ ਮ: 9, 703)

ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ ॥
ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ ॥ (ਸਾਰੰਗ ਵਾਰ ਮ: 4, 1242)

ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥
ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥
(ਮਾਰੂ ਮ: 1, 1039)

ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥ (ਗਉੜੀ ਮ: 1, 229)

## 7. ਨਿਰੰਜਨ ਦੇ ਨਾਮ ਵਿਚ ਧੁਨੀ ਹੈ।

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥
(ਸਾਰੰਗ ਮ: 3, 1234)

## 8. ਨਿਰੰਜਨ ਦਾ ਮੇਲ ਕਿਸ ਤਰ੍ਹਾਂ ਹੁੰਦਾ ਹੈ ?

### *(1) ਸਤਿਗੁਰੂ ਤੇ ਸਾਧ ਸੰਗਤ ਦੁਆਰਾ।*

ਪੂੰਜੀ ਨਾਮੁ ਨਿਰੰਜਨ ਸਾਰੁ ॥ ਨਿਰਮਲੁ ਸਾਚਿ ਰਤਾ ਪੈਕਾਰੁ ॥
ਸਿਫਤਿ ਸਹਜ ਘਰਿ ਗੁਰੁ ਕਰਤਾਰ ॥ (ਆਸਾ ਮ: 1, 413)

ਪਾਰ ਬ੍ਰਹਮ ਕੀ ਲਾਗਉ ਸੇਵ ॥ ਗੁਰ ਤੇ ਸੁਝੈ ਨਿਰੰਜਨ ਦੇਵ ॥
(ਗੋਂਡ ਮ: 5, 862)

ਗਣਤ ਗਣੀਐ ਸਹਸਾ ਜੀਐ ॥ ਕਿਉ ਸੁਖੁ ਪਾਵੈ ਦੂਐ ਤੀਐ ॥
ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਤਿ ਪਾਈ ਹੇ ॥
(ਮਾਰੂ ਮ: 1, 1023)

ਨਿਰੰਕਾਰ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥
ਗੁਰਿ ਪੂਰੈ ਵੇਖਾਲਿਆ ਗੁਰੁ ਸੇਵਾ ਪਾਈਐ ॥ (ਸੋਰਠਿ ਵਾਰ ਮ: 3, 644)

ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤਭਾਇ ॥
ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥ (ਸਿਰੀ ਰਾਗੁ ਮ: 5, 46)

ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥
ਸਤਿਗੁਰ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ ॥
(ਮਲਾਰ ਮ: 1, 1255)

ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥ (ਸਿਰੀ ਰਾਗੁ ਮ: 1, 57)

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥
(ਸੂਹੀ ਮ: 1, 730)

ਸੇਵੀ ਸਤਿਗੁਰੁ ਭਾਇ ਨਾਮੁ ਨਿਰੰਜਨਾ ॥
ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥ (ਸੂਹੀ ਮ: 1, 752)

ਜਿਸ ਕਾ ਸਾ ਤਿਨਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥
ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥
(ਸੂਹੀ ਮ: 5, 780)

ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥
ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥
(ਮਾਰੂ ਮ: 1, 1042)

ਅਗਮ ਨਿਗਮੁ ਸਤਿਗੁਰੂ ਦਿਖਾਇਆ ॥
ਕਰਿ ਕਿਰਪਾ ਅਪਨੈ ਘਰਿ ਆਇਆ ॥
ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥
(ਮਾਰੂ ਮ: 1, 1016)

ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ ॥
ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥
(ਵਡਹੰਸ ਮ: 3, 585)

ਜਾਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥
ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ ॥
(ਪ੍ਰਭਾਤੀ ਮ: 1, 1328)

ਲੇਹੁ ਆਰਤੀ ਹੋ ਪੁਰਖ ਨਿਰੰਜਨੁ ਸਤਿਗੁਰ ਪੂਜਹੁ ਭਾਈ ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥
(ਪ੍ਰਭਾਤੀ ਕਬੀਰ, 1350)

ਇਕ ਮਨਿ ਪੁਰਖੁ ਨਿਰੰਜਨ ਧਿਆਵਉ ॥
ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥ (ਸਵਈਏ ਮ: 4, 1396)

ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥
(ਗੂਜਰੀ ਰਵਿਦਾਸ, 525)

ਗੁਰ ਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ ॥
ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ॥ (ਵਡਹੰਸ ਮ: 4, 573)

ਗੁਰਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥ (ਗਉੜੀ ਮ: 1, 229)

ਪੰਡਿਤ ਪੜ੍ਹਿ ਪੜ੍ਹਿ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ ॥
ਗੁਰ ਪਰਸਾਦਿ ਨਿਰੰਜਨੁ ਪਾਇਆ ਸਾਚੈ ਸਬਦਿ ਵੀਚਾਰੀ ॥
(ਸਾਰੰਗ ਮ: 3, 1234)

ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ ॥
(ਸੋਰਠਿ ਮ: 5, 612)

ਏਕੁ ਨਿਰੰਜਨੁ ਜਾਕੀ ਰਾਸਿ ॥ ਮਿਲਿ ਸਾਧ ਸੰਗਤਿ ਹੋਵਤ ਪਰਗਾਸ ॥
(ਧਨਾਸਰੀ ਮ: 5, 677)

ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ ॥
ਸਤ ਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥ (ਸੋਰਠਿ ਵਾਰ ਮ: 3, 643)

ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥ ਆਤਮ ਚੀਨਹੁ ਰਿਦੈ ਮੁਰਾਰੀ ॥
ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥
(ਮਾਰੂ ਮ: 1, 1041)

### (2) ਸ਼ਬਦ ਜਾਂ ਨਾਮ ਦੁਆਰਾ।

ਪੰਡਿਤ ਪੜਿ ਪੜਿ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ ॥
ਗੁਰ ਪਰਸਾਦਿ ਨਿਰੰਜਨੁ ਪਾਇਆ ਸਾਚੈ ਸਬਦਿ ਵੀਚਾਰੀ ॥
(ਸਾਰੰਗ ਮ: 3, 1234)

ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥
ਨਾਨਕ ਤਿਨਹਿ ਨਿਰੰਜਨੁ ਜਾਨਿਆ ॥ (ਗਉੜੀ ਮ: 5, 281)

ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾਕਉ ਫੁਰਿਆ ॥
ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥
(ਸਵਈਏ ਮ: 4, 1396)

ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥
ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥
(ਧਨਾਸਰੀ ਮ: 4, 670)

### (3) ਨਿਰੰਜਨ ਅਵਸਥਾ ਦੀ ਪ੍ਰਾਪਤੀ ਸੁੰਨ ਸਮਾਧੀ ਵਿਚ ਜੀਵਤ ਮਿਰਤਕ ਹੋਣ ਦੁਆਰਾ।

ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥
(ਗਉੜੀ ਕਬੀਰ, 332)

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥
(ਸੂਹੀ ਮ: 1, 730)

### (4) ਗਿਆਨ ਤੇ ਮਨ ਦੇ ਅਸਥਿਰ ਹੋਣ ਤੋਂ।

ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥ (ਸਿਰੀ ਰਾਗ ਮ: 1, 57)

### (5) ਮਾਇਆ, ਵਿਕਾਰਾਂ ਤੇ ਹਉਮੈ ਤਜਣ ਤੋਂ।

ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ॥
ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥
(ਮਾਝ ਵਾਰ ਸਲੋਕ ਮ: 4, 141)

ਅੰਤਰਿ ਲੋਭੁ ਮਨੁ ਬਿਖਿਆ ਮਾਹਿ ॥ ਓਇ ਨਿਰੰਜਨੁ ਕੈਸੇ ਪਾਹਿ ॥
(ਬਸੰਤ ਮ: 3, 1169)

ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥ (ਮਾਰੂ ਮ: 1, 1040)

ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥ ਦੂਜਾ ਮੇਟੈ ਏਕੁ ਦਿਖਾਏ ॥
ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ ॥ (ਮਾਰੂ ਮ: 1, 1040)

ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ ॥
(ਸਾਰੰਗ ਮ: 1, 1197)

### *(6) ਗੁਰਮੁਖਾਂ ਨੂੰ ਉਸਦਾ ਦਰਸ਼ਨ ਪ੍ਰਾਪਤ ਹੁੰਦਾ ਹੈ।*

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥
(ਸਿਰੀ ਰਾਗ ਵਾਰ ਮ: 4, 87)

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥ (ਮਾਝ ਮ: 3, 112)

ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥ (ਮਾਝ ਵਾਰ ਮ: 1, 138)

ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥
(ਗਉੜੀ ਮ: 1, 223)

ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ॥
ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥
ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥
(ਵਡਹੰਸ ਵਾਰ ਮ: 3, 590)

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥
(ਸਾਰੰਗ ਮ: 3, 1234)

## 9. ਨਿਰੰਜਨ ਦੇ ਜਾਪ ਅਰ ਪ੍ਰਾਪਤੀ ਦੇ ਫਲ

### *(1) ਮਨੋ ਕਾਮਨਾ ਪੂਰਨ।*

ਸਹਜੇ ਵਖਾਣੀ ਅਮਿਉ ਬਾਣੀ ਚਰਣ ਕਮਲ ਰੰਗੁ ਲਾਇਆ ॥
ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ ਮਨ ਚਿੰਦਿਆ ਫਲੁ ਪਾਇਆ ॥
(ਆਸਾ ਮ: 5, 453)

ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ ॥
ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥
(ਰਾਮਕਲੀ ਮ: 5, 927)

### *(2) ਮਨ ਵਸ ਹੋਂਦਾ ਹੈ।*

ਅਕਲੁ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ॥
ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ॥ (ਭੈਰਉ ਮ: 1, 1127)

ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨੰ ॥
ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥ (ਗੂਜਰੀ ਮ: 1, 506)

ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥ ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥
(ਮਾਰੂ ਮ: 1, 1039)

ਜਪਸਿ ਨਿਰੰਜਨੁ ਰਚਸਿ ਮਨਾ ॥ ਕਾਹੇ ਬੋਲਹਿ ਜੋਗੀ ਕਪਟੁ ਘਣਾ ॥
(ਗਉੜੀ ਮ: 1, 156)

### *(3) ਸੁਖ ਦੀ ਪ੍ਰਾਪਤੀ ਤੇ ਪਾਪਾਂ ਦੁਖਾਂ ਔਰ ਹਉਮੈ ਦਾ ਨਾਸ਼।*

ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ ॥
ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ ॥
(ਸਾਰੰਗ ਮ: 4, 1199)

ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ ॥
ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥ (ਸਾਰੰਗ ਮ: 4, 1239)

ਨਿਧਰਿਆ ਧਰ ਏਕੁ ਨਾਮੁ ਨਿਰੰਜਨੋ ਜੀਉ ॥
ਤੂ ਦਾਤਾ ਦਾਤਾਰੁ ਸਰਬ ਦੁਖ ਭੰਜਨੋ ਜੀਉ ॥ (ਧਨਾਸਰੀ ਮ: 5, 691)

ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥
ਪੂਰਨ ਪਾਰਬ੍ਰਹਮ ਸੁਖ ਦਾਤੇ ਅਬਿਨਾਸੀ ਬਿਮਲ ਜਾਕੋ ਜਾਸ ॥
(ਟੋਡੀ ਮ: 5, 716)

ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥
ਜਿਨ੍ਹੀ ਤੂ ਇਕ ਮਨਿ ਸਚੁ ਧਿਆਇਆ ਤਿਨਕਾ ਸਭੁ ਦੁਖੁ ਗਵਾਇਆ ॥
(ਗਉੜੀ ਵਾਰ ਮ: 4, 301)

ਸਰਨਿ ਦੁਖ ਭੰਜਨ ਪੁਰਖ ਨਿਰੰਜਨ ਸਾਧੂ ਸੰਗਤਿ ਰਵਣੁ ਜੈਸੇ ॥
ਕੇਸਵ ਕਲੇਸ ਨਾਸ ਅਘ ਖੰਡਨ ਨਾਨਕ ਜੀਵਤ ਦਰਸ ਦਿਸੇ ॥
(ਬਿਲਾਵਲ ਮ: 5, 829)

ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥
(ਗੋਂਡ ਮ: 5, 868)

ਤਜਿ ਮਾਨੁ ਮੋਹੁ ਬਿਕਾਰੁ ਦੂਜਾ ਸੇਵਿ ਏਕੁ ਨਿਰੰਜਨੋ ॥
ਲਗੁ ਚਰਣ ਸਰਣ ਦਇਆਲ ਪ੍ਰੀਤਮ ਸਗਲ ਦੁਰਤ ਬਿਖੰਡਨੋ ॥
(ਬਿਲਾਵਲ ਮ: 5, 847)

ਉਰਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰ ਬ੍ਰਹਮੁ ਨਿਰੰਜਨੋ ॥
ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੁਖ ਭਵ ਖੰਡਨੋ ॥
(ਰਾਮਕਲੀ ਮ: 5, 925)

ਨਿਰਮਲ ਕਾਇਆ ਊਜਲ ਹੰਸਾ ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥
ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ ॥ (ਮਾਰੂ ਮ: 1, 1034)

ਸਰਬ ਨਿਰੰਜਨ ਪੁਰਖੁ ਸੁਜਾਨਾ ॥ ਅਦਲੁ ਕਰੇ ਗੁਰ ਗਿਆਨ ਸਮਾਨਾ ॥
ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥ (ਮਾਰੂ ਮ: 1, 1040)

ਜਨ ਜਪਿਓ ਨਾਮੁ ਨਿਰੰਜਨੁ ਨਰਹਰਿ ਉਪਦੇਸਿ ਗੁਰੂ ਹਰਿ ਪ੍ਰੀਧੇ ॥
ਜਨਮ ਜਨਮ ਕੀ ਹਉਮੈ ਮਲੁ ਨਿਕਸੀ ਹਰਿ ਅੰਮ੍ਰਿਤਿ ਹਰਿ ਜਲਿ ਨੀਧੇ ॥
(ਬਸੰਤ ਮ: 4, 1179)

ਹਰਿ ਸਤਿ ਨਿਰੰਜਨ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ ॥
ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ ॥
(ਗਉੜੀ ਵਾਰ ਮ: 4, 302)

## *(4) ਹਿਰਦੇ ਕਮਲ ਵਿਗਾਸਦਾ ਹੈ।*

ਸਤਗੁਰ ਮਤਿ ਗੂੜ ਬਿਮਲ ਸਤ ਸੰਗਤਿ ਆਤਮੁ ਰੰਗਿ ਚਲੂਲੁ ਭਯਾ ॥
ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ ਅਭੈ ਨਿਰੰਜਨੁ ਘਰਹਿ ਲਹਾ ॥
(ਸਵਈਏ ਮ : 4, 1396)

## *(5) ਜਮ ਤੇ ਭੈ ਦੂਰ ਹੁੰਦਾ ਹੈ।*

ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
(ਰਾਮਕਲੀ ਸਦੁ, 923)

ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥ ਆਤਮ ਚੀਨਹੁ ਰਿਦੈ ਮੁਰਾਰੀ ॥
ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥
(ਮਾਰੂ ਮ: 1, 1041)

ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ॥
ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥ (ਸੂਹੀ ਮ: 1, 752)

## *(6) ਗਿਆਨ ਤੇ ਅਨੁਭਵ ਦੀ ਪ੍ਰਾਪਤੀ ॥*

ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥
ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥ (ਆਸਾ ਮ: 5, 456)

ਗੁਰ ਗਿਆਨ ਅੰਜਨ ਪ੍ਰਭ ਨਿਰੰਜਨ ਜਲਿ ਥਲਿ ਮਹੀਅਲਿ ਪੂਰਿਆ ॥
ਇਕ ਨਿਮਖ ਜਾਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ ॥
(ਆਸਾ ਮ: 5, 456)

ਸਰਬ ਨਿਰੰਜਨ ਪੁਰਖੁ ਸੁਜਾਨਾ ॥ ਅਦਲੁ ਕਰੇ ਗੁਰ ਗਿਆਨ ਸਮਾਨਾ ॥
ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥ (ਮਾਰੂ ਮ: 1, 1040)

ਚੀਨਤ ਚੀਤੁ ਨਿਰੰਜਨ ਲਾਇਆ ॥ ਕਹੁ ਕਬੀਰ ਤੌ ਅਨਭਉ ਪਾਇਆ ॥
(ਗਉੜੀ ਕਬੀਰ, 328)

## *(7) ਦਰਗਾਹ ਵਿਚ ਮਾਨ ਪਾਉਣਾ।*

ਜਿਤਨੇ ਧਨਵੰਤ ਕੁਲਵੰਤ ਮਿਲਖ ਵੰਤ ਦੀਸਹਿ ਮਨ ਮੇਰੇ

ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਾਹ
ਪਾਵਹਿ ਤੂ ਮਾਣੁ ॥ (ਗੋਂਡ ਮ: 4, 861)

ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨਣੁ ਭਗਤਿ ਬਡਾਈ ॥
ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ ॥
(ਸਾਰੰਗ ਮ : 3, 1233)

## *(8) ਮੁਕਤੀ ਦੀ ਪ੍ਰਾਪਤੀ ਤੇ ਚੁਰਾਸੀ ਤੋਂ ਛੁਟਕਾਰਾ।*

ਕੀਰਤਿ ਸੂਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥
(ਗਉੜੀ ਮ: 1, 221)

ਹਮ ਥਾਰੇ ਤ੍ਰਿਭਵਣ ਜਗੁ ਮੁਤਰਾ ਤੂ ਮੇਰਾ ਹਉ ਤੇਰਾ ॥
ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ ॥
(ਮਲਾਰ ਮ: 1, 1255)

ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥
ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥
(ਸਵਈਏ ਮ: 3, 1393)

ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ ॥
ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ ਮਾਸਾ ਤੋਲੁ ਨ ਘਟੀਐ ॥
(ਗਉੜੀ ਮ: 4, 170)

ਕਹੈ ਕਬੀਰ ਨਿਰੰਜਨ ਧਿਆਵਉ ॥ ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥
(ਗਉੜੀ ਕਬੀਰ, 327)

ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥
(ਗਉੜੀ ਕਬੀਰ , 332)

ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥
(ਗਉੜੀ ਕਬੀਰ, 339)

## *(9) ਨਿਜ ਘਰ ਵਾਸਾ।*

ਹਰਿ ਕਾ ਨਾਮੁ ਨਿਧਾਨੁ ਹੈ ਸੇਵਿਐ ਸੁਖੁ ਪਾਈ ॥
ਨਾਮੁ ਨਿਰੰਜਨ ਉਚਰਾਂ ਪਤਿ ਸਿਉ ਘਰਿ ਜਾਂਈ ॥
(ਸਾਰੰਗ ਵਾਰ ਮ: 4, 1239)

ਅਗਮ ਨਿਗਮੁ ਸਤਿਗੁਰੂ ਦਿਖਾਇਆ ॥ ਕਰਿ ਕਿਰਪਾ ਅਪਨੈ ਘਰਿ ਆਇਆ ॥
ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥
(ਮਾਝੁ ਮ: 3, 1016)

## (10) ਜੋਤੀ ਜੋਤ ਸਮਾ ਜਾਂਦਾ ਹੈ।

ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥
ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥

(ਮਾਝ ਮ: 3, 112)

ਜਿਸਕਾ ਸਾ ਤਿਨਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥
ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥

(ਸੂਹੀ ਮ: 5, 780)

ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ ॥
ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥

(ਸਾਰੰਗ ਮ: 4, 1198)

ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥
ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥ (ਗੂਜਰੀ ਮ: 1, 503)

# ਸਰਬ ਵਿਆਪਕ

ਮਾਲਕ ਸਾਰੀ ਰਚਨਾ ਦਾ ਸਿਰਜਨਹਾਰ ਹੈ। ਉਹ ਰਚਨਾ ਦੇ ਬਨਾਣ ਵਿਚ ਕਿਸੀ ਦਾ ਮੁਹਤਾਜ ਨਹੀਂ। ਉਸ ਨੇ ਆਪਣੇ ਹੁਕਮ ਮਾਤ੍ਰ ਤੋਂ ਸਭ ਕੁਛ ਰਚ ਦਿਤਾ ਹੈ ਤੇ ਅਨਗਿਣਤ ਸ੍ਰਿਸ਼ਟੀਆਂ (creations) ਬਣ ਗਈਆਂ।

ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ (ਜਪੁਜੀ, 3)

ਉਹ ਸਭ ਕੁਛ ਆਪਣੇ ਹੁਕਮ ਤੋਂ ਬਣਾਂਦਾ ਹੈ ਤੇ ਆਪ ਹੀ ਉਸ ਵਿਚ ਸਮਾ ਰਹਿਆ ਹੈ ਅਤੇ ਹਰੇਕ ਚੀਜ਼ ਅੰਦਰ ਆਪਣਾ ਜਲਵਾ ਦਸ ਰਹਿਆ ਹੈ :

ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥
ਤੂ ਸਭ ਮਹਿ ਵਰਤਹਿ ਆਪਿ ਕੁਦਰਤ ਦੇਖਾਵਹੀ ॥
(ਮਾਰੂ ਵਾਰ ਮ: 5, 1095)

ਉਹ ਕ੍ਰਿਤ ਤੇ ਕ੍ਰਿਯਾ ਦੋਹਾਂ ਦਾ ਕਰਨੇ ਵਾਲਾ ਹੈ। ਸਭ ਰਚਨਾ ਉਸਦਾ ਆਪਣਾ ਆਪ ਹੈ। ਉਸ ਤੋਂ ਬਿਨਾਂ ਹੋਰ ਕੁਛ ਨਹੀਂ ਦਿਸਦਾ। ਉਹ ਕਰਨ ਕਾਰਨ ਹੈ :

ਬਿਨੁ ਗੋਬਿੰਦ ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥
(ਗਉੜੀ ਮ: 5, 189)

ਇਹ ਸਭ ਇਕੋ ਦਾ ਹੀ ਪਸਾਰਾ ਹੈ। ਉਸ ਤੋਂ ਛੁਟ ਹੋਰ ਕੋਈ ਦ੍ਰਿਸਟੀ ਅੰਦਰ ਨਹੀਂ ਆਂਵਦਾ। ਤਾਣਾ ਪੇਟਾ ਸਭ ਉਹੀ ਬੁਣ ਰਹਿਆ ਹੈ।

ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ ॥
ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ ॥ (ਗਉੜੀ ਮ: 5, 292)

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥
(ਆਸਾ ਨਾਮਦੇਵ, 485)

ਉਹ ਮਾਲਕ ਕਿੱਥੇ ਹੈ ? ਸ੍ਰਿਸ਼ਟੀ ਰਚ ਕੇ ਉਹ ਇਸ ਤੋਂ ਅੱਡ ਨਹੀਂ ਬੈਠ ਰਹਿਆ। ਉਹ ਤਾਂ ਪੁਰਖ ਹੈ, ਇਸ ਦਾ ਅਰਥ ਹੈ ਰਚਨਾ ਵਿਚ ਬਿਸਰਾਮ ਕਰਨ ਵਾਲਾ ਘਟ-ਘਟ ਦਾ ਵਾਸੀ ਵਿਆਪਕ। ਉਹ ਅਕਾਲ ਪੁਰਖ ਸਰਬ ਵਿਆਪਕ ਹੈ ਤੇ ਸਾਰੇ ਸਮਾ ਰਹਿਆ ਹੈ। ਇਸ ਲਈ ਭਟਕਣ ਦੀ ਲੋੜ ਨਹੀਂ, ਉਸ ਦੇ ਦੇਖਣ ਵਾਲੀ ਅੱਖ ਬਨਾਣ ਦੀ ਲੋੜ ਹੈ।

ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥
(ਦੇਵ ਗੰਧਾਰੀ ਮ: 5, 535)

ਇਸ ਅਵਸਥਾ ਦਾ ਠੀਕ ਠੀਕ ਸਮਝਣਾ ਬਿਨਾਂ ਗ਼ਾਤੀ ਅਨਭਵ ਦੇ ਕਠਨ ਹੈ, ਹਾਂ ਅਸੀਂ ਕੁਛ ਕੁਛ ਉਦਾਹਰਣ ਤੋਂ ਸਮਝ ਸਕਦੇ ਹਾਂ। ਰੇਡੀਓ ਦੀਆਂ ਲਹਿਰਾਂ (Waves) ਦੀ ਨਿਆਈਂ ਸਾਰੇ ਭਰਪੂਰ ਹੈ ਤੇ ਬੋਲ ਰਹਿਆ ਹੈ। ਜਿਨ੍ਹਾਂ ਦੇ ਹਿਰਦੇ ਸੂਖਮ ਹੋ ਕੇ ਜੁੜੇ ਪਏ ਹਨ ਉਹ ਉਸ ਦੀ ਆਵਾਜ਼ ਨੂੰ ਸੁਣ ਰਹੇ ਹਨ ਤੇ ਉਸਦੇ ਕਮਾਲ ਨੂੰ ਦੇਖ ਰਹੇ ਹਨ। ਜਿਸ ਤਰ੍ਹਾਂ ਬਨਸਪਤੀ ਦੇ ਅੰਦਰ ਅਗਨੀ ਹੈ ਤੇ ਦੁੱਧ ਦੇ ਅੰਦਰ ਘਿਉ ਹੈ, ਉਹ ਮਾਲਕ ਸਭਨੀਂ ਥਾਈਂ ਵਿਆਪਕ ਹੈ।

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥

(ਸੋਰਠਿ ਮ: 5, 617)

ਦੁੱਧ ਦੇ ਅੰਦਰ ਘਿਉ ਹੈ, ਪਰ ਸਾਨੂੰ ਨਜ਼ਰ ਨਹੀਂ ਆਂਵਦਾ। ਅਸੀਂ ਸ਼ੱਕ ਕਰਦੇ ਹਾਂ ਤੇ ਕਹਿੰਦੇ ਹਾਂ ਕਿ ਘਿਉ ਵਿਚ ਪੂੜੀਆਂ ਤਲੀਆਂ ਜਾ ਸਕਦੀਆਂ ਹਨ, ਦੁੱਧ ਤੋਂ ਇਹ ਕੰਮ ਨਹੀਂ ਨਿਕਲ ਸਕਦਾ। ਘਿਉ ਤੋਂ ਹਲਵਾ ਬਣ ਸਕਦਾ ਹੈ, ਦੁੱਧ ਵਿਚ ਇਹ ਨਹੀਂ ਬਣ ਸਕਦਾ। ਪਰ ਜੇਕਰ ਕੋਈ ਸਾਡੇ ਸਾਹਮਣੇ ਦੁੱਧ ਨੂੰ ਜਮਾ ਦੇਵੇ, ਫੇਰ ਉਸ ਨੂੰ ਰਿੜਕ ਕੇ ਮੱਖਣ ਕੱਢੇ ਤੇ ਗਰਮ ਕਰਕੇ ਘਿਉ ਕੱਢ ਕੇ ਦੱਸੇ, ਤਾਂ ਅਸਾਂ ਨੂੰ ਯਕੀਨ ਆ ਜਾਂਦਾ ਹੈ ਕਿ ਸਚ ਮੁਚ ਦੁੱਧ ਵਿਚ ਘਿਉ ਹੈ। ਇਸੀ ਤਰ੍ਹਾਂ ਉਹ ਊਚ ਨੀਚ ਵਿਚ ਸਭਨੀਂ ਥਾਈਂ ਪਰਿ ਪੂਰਨ ਹੈ ਤੇ ਮਹਾਤਮਾਂ ਅਭਿਆਸ ਦੁਆਰਾ ਸਾਨੂੰ ਹੱਥਾਂ ਪੁਰ ਪ੍ਰਗਟ ਕਰ ਕੇ ਦਿਖਲਾ ਦੇਂਦੇ ਹਨ।

ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥

(ਰਾਮਕਲੀ ਮ: 4, 880)

ਉਹ ਆਕਾਸ਼ ਦੀ ਨਿਆਈਂ ਸਭ ਥਾਂ ਵਿਆਪਕ ਹੈ। ਜਿਸ ਤਰ੍ਹਾਂ ਘੜਿਆਂ ਦੇ ਅੰਦਰ ਤੇ ਬਾਹਰ ਸਭ ਜਗ੍ਹਾ ਆਕਾਸ਼ ਹੈ, ਘੜਿਆਂ ਦੇ ਟੁੱਟਣ ਪੁਰ ਉਸ ਦਾ ਕੁਛ ਬਣਦਾ ਵਿਗੜਦਾ ਨਹੀਂ, ਇਸੀ ਤਰ੍ਹਾਂ ਉਹ ਇਕ ਰਸ ਸਰਬ ਵਿਆਪਕ ਹੈ, ਉਤਪਤੀ ਤੇ ਪਰਲੈ ਕਰਕੇ ਉਸ ਵਿਚ ਵਾਧਾ ਘਾਟਾ ਨਹੀਂ ਹੁੰਦਾ।

ਸਹਸ ਘਟਾ ਮਹਿ ਏਕੁ ਆਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥

(ਸੂਹੀ ਮ: 5, 736)

ਅਸੀਂ ਸੂਰਜ ਦੇ ਉਦਾਹਰਣ ਤੋਂ ਵੀ ਕੁਛ ਕੁਛ ਸਮਝ ਸਕਾਂਗੇ। ਸੂਰਜ ਜਦ ਚੜ੍ਹਦਾ ਹੈ, ਉਸ ਦੀਆਂ ਕਿਰਨਾਂ ਸਾਰੇ ਪਸਰ ਜਾਂਦੀਆਂ ਹਨ ਤੇ ਸਭ ਸੰਸਾਰ ਨੂੰ ਰੋਸ਼ਨ ਕਰ ਦੇਂਦੀਆਂ ਹਨ, ਪਰ ਚਮਗਿਦੜਾਂ ਨੂੰ ਨਹੀਂ ਨਜ਼ਰ ਆਂਵਦਾ। ਇਸੀ ਤਰ੍ਹਾਂ ਉਹ ਮਾਲਕ ਘਟ ਘਟ ਤੇ ਕਿਣਕੇ ਕਿਣਕੇ ਦੇ ਅੰਦਰ ਪਰਿਪੂਰਨ ਹੈ, ਪਰ ਬਾਹਰਮੁਖੀ ਫੈਲਾਉ ਦੇ ਕਾਰਨ ਸਾਨੂੰ ਨਜ਼ਰ ਨਹੀਂ ਆ ਸਕਦਾ।

ਜਿਉ ਪਸਰੀ ਸੂਰਜ ਕਿਰਣਿ ਜੋਤਿ॥
ਤਿਉ ਘਟਿ ਘਟਿ ਰਮਈਆ ਓਤਿ ਪੋਤਿ॥ (ਬਸੰਤ ਮ: 4, 1177)

ਉਹ ਸੁਰਗ ਪਤਾਲ ਮਿਰਤ ਤੇ ਭੂਮੰਡਲ ਸਭ ਦੇ ਅੰਦਰ ਸਮਾ ਰਹਿਆ ਹੈ।

ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥
(ਗਉੜੀ ਮ: 5, 207)

ਚੌਦਾਂ ਭਵਨਾਂ ਤੇ ਚਾਰੇ ਕੂੰਟਾਂ ਵਿਚ ਉਹ ਪ੍ਰਭੂ ਆਪ ਹੈ, ਸਗਲੇ ਭਵਨਾਂ ਦੇ ਅੰਦਰ ਪੂਰਨ ਹੈ, ਦਸਾਂ ਦਿਸ਼ਾ ਵਿਚ ਉਹ ਰਵਿ ਰਹਿਆ ਹੈ, ਧਰਤੀ ਤੇ ਅਕਾਸ਼ ਸਭ ਵਿਚ ਉਸੀ ਦਾ ਜਲਵਾ ਹੈ। ਜਲ, ਥਲ, ਜੰਗਲ, ਪਰਬਤ ਤੇ ਪਾਤਾਲ ਉਸੀ ਦੇ ਰਹਿਣ ਦੇ ਥਾਉਂ ਹਨ। ਅਸਥੂਲ ਛੱਡ ਸੂਖਮ ਮੰਡਲਾਂ ਵਿਚ ਵੀ ਉਹ ਆਪ ਭਗਵਾਨ ਵਸ ਰਹਿਆ ਹੈ।

ਚਉਦਹਿ ਚਾਰਿ ਕੁੰਟ ਪ੍ਰਭ ਆਪ ॥ ਸਗਲ ਭਵਨ ਪੂਰਨ ਪਰਤਾਪ ॥
ਦਸੇ ਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥
ਜਲ ਥਲ ਬਨ ਪਰਬਤ ਪਾਤਾਲ ॥ ਪਰਮੇਸ੍ਵਰ ਤਹ ਬਸਹਿ ਦਇਆਲ ॥
ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥
(ਗਉੜੀ ਮ: 5, 299)

ਦਸਮ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਜ਼ਿਮੀਂ ਤੇ ਆਸਮਾਨ ਅੰਦਰ ਸਭ ਜਗ੍ਹਾ ਉਸੀ ਇੱਕ ਦਾ ਨੂਰ ਸਮਾ ਰਹਿਆ ਹੈ, ਉਹ ਸਦਾ ਇੱਕਰਸ ਹੈ, ਉਹ ਵਧਦਾ ਘਟਦਾ ਨਹੀਂ, ਉਸ ਦਾ ਉਤਾਰ ਚੜ੍ਹਾਉ ਨਹੀਂ ਹੁੰਦਾ, ਉਸ ਵਿੱਚ ਜੀਵਾਂ ਵਾਲਾ ਸੁਭਾਉ ਨਹੀਂ, ਉਹ ਸਮਾਨ ਰੂਪ ਰਹਿੰਦਾ ਹੈ। ਉਹ ਸਰਬ ਨਿਵਾਸੀ ਹੈ ਤੇ ਸਭ ਦਾ ਉਸ ਵਿੱਚ ਨਿਵਾਸ ਹੈ, ਉਸ ਦਾ ਤੇਜ ਜਾਚਿਆ ਨਹੀਂ ਜਾ ਸਕਦਾ। ਬਾਈਬਲ ਵਿੱਚ ਭੀ ਕਿਹਾ ਹੈ ਕਿ ਅਸੀਂ ਉਸ ਵਿਚ ਰਹਿੰਦੇ, ਚਲਦੇ ਫਿਰਦੇ ਅਤੇ ਆਪਣੀ ਹਸਤੀ ਰਖਦੇ ਹਾਂ॥

ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ।
ਨ ਘਾਟ ਹੈ ਨ ਬਾਢ ਹੈ ਨ ਬਾਢ ਘਾਟ ਹੋਤ ਹੈ॥
ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ॥
ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ॥ (ਅਕਾਲ ਉਸਤਤਿ)

ਉਹ ਸੱਚਾ ਪਾਤਸ਼ਾਹ ਸਭ ਤੋਂ ਵੱਡਾ, ਜੰਗਲਾਂ, ਜਲਾਂ ਥਲਾਂ ਦੇ ਅੰਦਰ ਹੈ ਤੇ ਜਿੱਥੇ ਤਿੱਥੇ (ਹਰ ਥਾਂ) ਉਸ ਕਰੁਣਾ ਨਿਧਾਨ (ਰਹਿਮ ਤੇ ਦਯਾ ਦੇ ਖਜ਼ਾਨੇ) ਦੀ ਬੜੀ ਸ਼ੋਭਾ ਹੈ। ਸਾਰੀ ਦੁਨੀਆਂ ਵਿੱਚ ਉਸੀ ਦਾ ਨੂਰ ਫੈਲ ਰਹਿਆ ਹੈ, ਜ਼ਮੀਨ ਆਸਮਾਨ ਸਭ ਉਸੀ ਦਾ ਜਾਪ ਕਰ ਰਹੇ ਹਨ।

ਬਨ ਤਨ ਮਹੀਪ ਜਲ ਥਲ ਮਹਾਨ॥ ਜੱਹ ਤੱਹ ਪ੍ਰਸੋਹ ਕਰੁਣਾ ਨਿਧਾਨ॥
ਜਗਮਗਤ ਤੇਜ ਪੂਰਨ ਪ੍ਰਤਾਪ॥ ਅੰਬਰ ਜਮੀਨ ਜਿਹ ਜਪਤ ਜਾਪ॥
(ਅਕਾਲ ਉਸਤਤਿ)

ਦਸਮ ਗੁਰੂ ਸਾਹਿਬ ਜੀ ਨੇ ਮਾਲਕ ਦੇ ਹਰ ਥਾਂ ਹੋਣ ਦੀ ਕਿਆ ਅਨੂਪਮ ਮਹਿਮਾ ਗਾਈ ਹੈ!

ਤ੍ਵਪ੍ਰਸਾਦਿ॥ ਲਘੁ ਨਰਾਜ ਛੰਦ॥
ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥
ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥

ਈਹਾਂ ਹਰੀ॥ ਊਹਾਂ ਹਰੀ॥ ਜਿਮੀ ਹਰੀ॥ ਜਮਾ ਹਰੀ॥
ਅਲੇਖ ਹਰੀ॥ ਅਭੇਖ ਹਰੀ॥ ਅਦੋਖ ਹਰੀ॥ ਅਦ੍ਵੈਖ ਹਰੀ॥
ਅਕਾਲ ਹਰੀ॥ ਅਪਾਲ ਹਰੀ॥ ਅਛੇਦ ਹਰੀ॥ ਅਭੇਦ ਹਰੀ॥
ਅਜੰਤ੍ਰ ਹਰੀ॥ ਅਮੰਤ੍ਰ ਹਰੀ॥ ਸੁਤੇਜ ਹਰੀ॥ ਅਤੰਤ੍ਰ ਹਰੀ॥
ਅਜਾਤ ਹਰੀ॥ ਅਪਾਤ ਹਰੀ॥ ਅਮਤ੍ਰ ਹਰੀ॥ ਅਮਾਤ ਹਰੀ॥
ਅਰੋਗ ਹਰੀ॥ ਅਸੋਕ ਹਰੀ॥ ਅਭਰਮ ਹਰੀ॥ ਅਕਰਮ ਹਰੀ॥
ਅਜੈ ਹਰੀ॥ ਅਭੈ ਹਰੀ॥ ਅਭੇਦ ਹਰੀ॥ ਅਛੇਦ ਹਰੀ॥
ਅਖੰਡ ਹਰੀ॥ ਅਭੰਡ ਹਰੀ॥ ਅਡੰਡ ਹਰੀ॥ ਪ੍ਰਚੰਡ ਹਰੀ॥
ਅਤੇਵ ਹਰੀ॥ ਅਭੇਵ ਹਰੀ॥ ਅਜੇਵ ਹਰੀ॥ ਅਛੇਵ ਹਰੀ॥
ਭਜੋ ਹਰੀ॥ ਥਪੋ ਹਰੀ॥ ਤਪੋ ਹਰੀ॥ ਜਪੋ ਹਰੀ॥
ਜਲਸ ਤੁਹੀ॥ ਥਲਸ ਤੁਹੀ॥ ਨਦਿਸ ਤੁਹੀ॥ ਨਦਸ ਤੁਹੀ॥
ਬ੍ਰਿਛਸ ਤੁਹੀ॥ ਪਤਸ ਤੁਹੀ॥ ਛਿਤਸ ਤੁਹੀ॥ ਉਰਧਸ ਤੁਹੀ॥
ਭੁਜਸ ਤੁਅੰ॥ ਭਜਸ ਤੁਅੰ॥ ਰਟਸ ਤੁਅੰ। ਠਟਸ ਤੁਅੰ॥
ਜਿਮੀ ਤੁਹੀ॥ ਜਮਾਂ ਤੁਹੀ॥ ਮਕੀਂ ਤੁਹੀ॥ ਮਕਾਂ ਤੁਹੀ॥
ਅਭੂ ਤੁਹੀ॥ ਅਭੈ ਤੁਹੀ॥ ਅਛੂ ਤੁਹੀ॥ ਅਛੈ ਤੁਹੀ॥
ਜਤਸ ਤੁਹੀ॥ ਬ੍ਰਤਸ ਤੁਹੀ॥ ਗਤਸ ਤੁਹੀ॥ ਮਤਸ ਤੁਹੀ॥
ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥
ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥

ਅਰਥ—ਤੇਰੀ ਕਿਰਪਾ ਕਰਕੇ ਲਘੁ (ਛੋਟਾ) ਨਰਾਜ (ਲਘੁ ਦੀਰਘ ਦੇ ਹਿਸਾਬ ਵਾਲਾ) ਛੰਦ ਕਹਿੰਦਾ ਹਾਂ। "ਜਲਾਂ ਵਿਚ ਹਰੀ ਹੈ, ਥਲਾਂ (ਸੁੱਕੀਆਂ ਥਾਵਾਂ) ਵਿਚ ਹਰੀ ਹੈ। ਉਰ੍ਹੇ ਨੇੜੇ ਹਰੀ ਹੈ, ਬਣਾਂ ਵਿਚ ਹਰੀ ਹੈ। ਗਿਰਿ (ਪਰਬਤਾਂ) ਵਿਚ ਹਰੀ ਹੈ। ਗੁਫਾਂ ਵਿਚ ਹਰੀ ਹੇ, ਛਿਤ (ਧਰਤੀ) ਵਿੱਚ ਹਰੀ ਹੈ, ਨਭ (ਅਕਾਸ) ਵਿਚ ਹਰੀ ਹੈ। ਇਥੇ (ਇਸ ਲੋਕ ਵਿੱਚ) ਹਰੀ ਹੈ, ਉਥੇ (ਪਰਲੋਕ ਵਿੱਚ) ਹਰੀ ਹੈ, ਜਿਮੀ ਤੇ ਜ਼ਮੀਨ (ਦੇਸ਼-ਕਾਲ) ਵਿਚ ਹਰੀ ਹੈ। ਲੇਖੇ ਵਿੱਚ ਨਾ ਆਉਣ ਵਾਲਾ ਹਰੀ ਹੈ, ਭੇਖ ਰਹਿਤ ਹਰੀ ਹੈ, ਦੋਸ਼ ਰਹਿਤ ਹਰੀ ਹੈ, ਈਰਖਾ ਰਹਿਤ ਹਰੀ ਹੈ। ਕਾਲ ਰਹਿਤ ਹਰੀ ਹੈ, ਕਿਸੀ ਦੇ ਪਾਲਣ ਦੀ ਮੁਹਤਾਜੀ ਤੋਂ ਰਹਿਤ ਹਰੀ ਹੈ, ਛੇਦ (ਨਾਸ਼) ਤੋਂ ਰਹਿਤ ਹਰੀ ਹੈ, ਭੇਦ ਰਹਿਤ ਹਰੀ ਹੈ। ਹਰੀ ਜੰਤ੍ਰਾਂ ਵਿਚ ਨਹੀਂ ਆਉਂਦਾ, ਹਰੀ ਮੰਤ੍ਰਾਂ ਤੋਂ ਰਹਿਤ ਹੈ, ਚੰਗੇ ਤੇਜ ਪ੍ਰਤਾਪ ਵਾਲਾ ਹਰੀ ਹੈ, ਤੰਤ੍ਰ (ਪਰਾਧੀਨਤਾ) ਤੋਂ ਰਹਿਤ ਹੈ ਅਰਥਾਤ ਕਿਸੇ ਦੇ ਅਧੀਨ ਨਹੀਂ। ਜ਼ਾਤ ਰਹਿਤ ਹਰੀ ਹੈ, ਅਪਾਤ (ਗਿਰਾਵਟ ਤੋਂ ਰਹਿਤ) ਹਰੀ ਹੈ, ਮਿਤ੍ਰਾਂ ਤੋਂ ਬਿਨਾਂ ਹਰੀ ਹੈ, ਤੇ ਮਾਤਾ ਤੋਂ ਰਹਿਤ ਹਰੀ ਹੈ। ਰੋਗ ਤੋਂ ਰਹਿਤ ਹਰੀ ਹੈ, ਸ਼ੋਕ ਤੋਂ ਰਹਿਤ ਹਰੀ ਹੈ, ਭਰਮ ਤੋਂ ਰਹਿਤ ਹਰੀ ਹੈ, ਕਰਮਾਂ ਤੋਂ ਰਹਿਤ ਹਰੀ ਹੈ। ਹਰੀ ਅਜਿਤ ਹੈ, ਭੈ ਤੋਂ ਰਹਿਤ ਹੈ, ਭੇਦ ਰਹਿਤ ਹਰੀ ਹੈ, ਕੱਟਣ (ਨਾਸ਼) ਰਹਿਤ ਹਰੀ ਹੈ। ਟੁਕੜੇ ਹੋਣ ਤੋਂ ਰਹਿਤ ਹਰੀ ਹੈ, ਭੰਡ (ਇਸਤ੍ਰੀ) ਬਿਨਾਂ ਹਰੀ ਹੈ, ਡੰਡ (ਸਜ਼ਾ) ਬਿਨਾਂ ਹਰੀ ਹੈ ਤੇ ਤੇਜ ਰੂਪ ਹਰੀ ਹੈ, ਅਤੇਵ (ਨਿਸਚੇ ਕਰਕੇ) ਹਰੀ

ਹੈ, ਭੇਤ ਬਿਨਾਂ ਹਰੀ ਹੈ। ਅਜਿੱਤ ਤੇ ਅਬਿਨਾਸ਼ੀ ਹਰੀ ਹੈ। ਹਰੀ ਦਾ ਭਜਨ ਕਰੋ, ਹਰੀ ਨੂੰ ਧਾਰਨ ਕਰੋ, ਹਰੀ ਦਾ ਤਪ ਕਰੋ, ਹਰੀ ਨੂੰ ਜਪੋ। ਜਲਾਂ ਵਿਚ ਤੂੰਹੀ ਹੈਂ, ਥਲਾਂ ਵਿਚ ਵੀ ਤੂੰਹੀ ਹੈਂ, ਨਦੀਆਂ ਭੀ ਤੂੰਹੀ ਹੈਂ ਤੇ ਸਮੁੰਦ੍ਰ ਭੀ ਤੂੰਹੀ ਹੈਂ। ਤੂੰਹੀਂ ਬ੍ਰਿਛ ਰੂਪ ਹੈਂ, ਪੱਤੇ ਰੂਪ ਭੀ ਤੂੰਹੀਂ ਹੈਂ, ਛਿਤਸ (ਧਰਤੀ) ਰੂਪ ਭੀ ਤੂਹੀ ਹੈਂ, ਉਰਧਸ (ਅਕਾਸ) ਰੂਪ ਭੀ ਤੂਹੀ ਹੈਂ। ਤੇਰੇ ਭਜਨ ਦਾ ਸੁਖ ਭੋਗਦੇ ਹਾਂ, ਤੈਨੂੰ ਰਟਦੇ ਹਾਂ, ਤੇਰੇ ਠਾਟ ਨੂੰ ਬਣਾਉਂਦੇ ਹਾਂ। ਜ਼ਮੀਨ ਵਿਚ ਵੀ ਤੂੰਹੀ ਹੈਂ, ਜ਼ਮਾਨ ਵਿਚ ਵੀ ਤੂੰਹੀ ਹੈਂ, ਮਕੀਨ (ਰਹਿਣ ਵਾਲਾ) ਤੂੰਹੀ ਹੈਂ, ਮਕਾਨ (ਰਹਿਣ ਦੀ ਥਾਂ) ਭੀ ਤੂੰ ਹੀ ਹੈਂ। ਅਭੂ (ਧਰਤੀ) ਰਹਿਤ ਤੂੰਹੀ ਹੈਂ, ਭੈ ਰਹਿਤ ਤੂਹੀ ਹੈਂ ਅਛੂਹ ਤੂੰਹੀ ਹੈਂ ਨਾਸ ਰਹਿਤ ਤੂੰਹੀ ਹੈਂ। ਜਤ ਰੂਪ ਭੀ ਤੂੰ, ਬ੍ਰਤ ਰੂਪ ਭੀ ਤੂੰ, ਗਤ (ਮੁਕਤ) ਕਰਨ ਵਾਲਾ ਭੀ ਤੂੰ, ਮਤਸ (ਸਿਖਿਆ) ਦੇਣ ਵਾਲਾ ਭੀ ਤੂੰਹੀ ਹੈਂ। ਚਾਰੇ ਜੁਗਾਂ ਤੇ ਚਾਰੇ ਖਾਣੀਆਂ ਵਿਚ ਵੀ ਤੂੰਹੀ ਤੂੰ ਹੈਂ।

ਜ਼ਬੂਰ (139—7 ਤੋਂ 10 ਤਕ) ਵਿਚ ਵੀ ਦਸਿਆ ਹੈ ਕਿ ਕੋਈ ਅਜੇਹਾ ਮੁਕਾਮ ਨਹੀਂ ਜਿਥੇ ਮਾਲਕ ਨਹੀਂ ਹੈ 'ਤੇਰੀ ਬਾਦਸ਼ਾਹਤ ਤੋਂ ਕਿੱਧਰ ਜਾਵਾਂ ? ਤੇਰੀ ਹਜ਼ੂਰੀ ਤੋਂ ਮੈਂ ਕਿੱਧਰ ਨੱਸ ਕੇ ਜਾਵਾਂ ? ਜੇਕਰ ਅਸਮਾਨ ਪੁਰ ਚੜ੍ਹ ਜਾਵਾਂ, ਤੂੰ ਉਥੇ ਵੀ ਮੌਜੂਦ ਹੈਂ, ਜੇਕਰ ਪਤਾਲ ਵਿਚ ਆਪਣਾ ਬਿਸਤਰਾ ਵਿਛਾਵਾਂ, ਤਾਂ ਤੂੰ ਉਥੇ ਵੀ ਹੈਂ। ਜੇਕਰ ਸਵੇਰ ਦੇ ਪਰਾਂ ਨਾਲ ਉਡ ਕੇ ਸਮੁੰਦਰ ਦੀਆਂ ਤਹਿਆਂ ਵਿਚ ਜਾ ਰਵ੍ਹਾਂ ਉਥੇ ਵੀ ਤੇਰਾ ਹੱਥ ਮੇਰੀ ਰਹਨੁਮਾਈ ਕਰੇਗਾ ਤੇ ਤੇਰਾ ਸੱਜਾ ਹੱਥ ਮੈਨੂੰ ਸੰਭਾਲੇਗਾ।

"Whither shall I go from thy spirit? or whither shall I flee from thy presence? If I ascend up into heaven, thou art there; if I make my bed in hell, behold thou art there. If I take the wings of the morning and dwell in the uttermost parts of the sea; Even there shall thy hand lead me, and thy right hand shall hold me."

(Psalms 139/7 to 10)

ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ, ਕਿ ਉਹ ਪ੍ਰਭੂ ਸਾਡੇ ਸਦਾ ਨਾਲ ਹੈ। ਅਸੀਂ ਕਿਥੇ ਉਸ ਥੋਂ ਨਸ ਕੇ ਜਾਵੀਏ ? ਉਹ ਆਪ ਹੀ ਬਖ਼ਸ਼ੇ ਤੇ ਆਪ ਹੀ ਛੁਡਾਏ ਤਾਂ ਅਸੀਂ ਛੁਟ ਸਕਦੇ ਹਾਂ।

ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ॥
ਹਰਿ ਆਪੇ 'ਬਖਸਿ ਲਏ' ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ॥

(ਗਉੜੀ ਮ: 5, 170)

ਕੋਈ ਜਗ੍ਹਾ ਉਸ ਤੋਂ ਖ਼ਾਲੀ ਨਹੀਂ, ਅੰਤਰ ਬਾਹਿਰ ਜੀਵ ਦੇ ਸੰਗ ਹੈ, ਆਦਿ ਅੰਤ ਤੇ ਮਧਿ ਪ੍ਰਭੂ ਰਵਿ ਰਹਿਆ ਹੈ।

ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ॥ (ਗਉੜੀ ਮ 5 259)

ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਨ ਕੋਈ ॥
ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ ॥

(ਸੂਹੀ ਮ: 5, 784)

ਉਹ ਸਾਡੇ ਤੋਂ ਦੂਰ ਨਹੀਂ, ਸਾਡੇ ਅੰਦਰ ਦੇ ਅੰਦਰ ਹੈ, ਉਹ ਸਾਡੇ ਤੋਂ ਵੱਖ ਨਹੀਂ, ਜਿੱਥੇ ਕਿੱਥੇ ਦੇਖੋ ਉਹ ਰਵਿ ਰਹਿਆ ਹੈ।

ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ॥
ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ ॥ (ਆਸਾ ਮ: 1, 421)

ਯਜੁਰ ਵੇਦ ਕਹਿੰਦਾ ਹੈ :

स ओत : प्रोतश्च विभु : प्रजासु (ਯਜੁ: ੩੨—੮)

ਅਰਥ—ਊਹ ਸਭ ਥਾਈਂ ਹਾਜ਼ਰ ਨਾਜ਼ਰ ਸਾਰੀ ਸ੍ਰਿਸ਼ਟੀ ਵਿਚ ਤਾਣੇ ਬਾਣੇ ਵਾਙੂੰ ਸਮਾ ਰਹਿਆ ਹੈ। (32-8)

ਉਹ ਏਕੰਕਾਰ ਮਾਇਆ ਦੁਆਰਾ ਵਿਚਿਤ੍ਰ ਰੂਪ ਧਾਰ ਲੈਂਦਾ ਹੈ ਤੇ ਇਕ ਤੋਂ ਅਨੇਕ ਹੋ ਕੇ ਪਸਰ ਰਹਿਆ ਹੈ, ਜਲਾਂ ਥਲਾਂ ਵਿਚ ਸਮਾ ਰਹਿਆ ਹੈ।

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ (ਗਉੜੀ ਮ: 5, 296)

ਅਥਰਵ ਵੇਦ (13-3-17) ਵਿਚ ਆਇਆ ਹੈ :

एकं ज्योतिर्बहुधाविभाति ।। (अथर्व० २३।३।१७)

ਅਰਥ—ਇਕੋ ਹੀ ਜੋਤ ਹੈ ਜੋ ਕਈ ਤਰ੍ਹਾਂ ਚਮਕ ਰਹੀ ਹੈ।

ਫਿਰ ਯਜੁਰ ਵੇਦ ਦਾ ਫ਼ਰਮਾਨ ਹੈ :

प्रत्यङ्ू जनस्तिष्ठति सवतोमुख : ।।

ਅਰਥ—ਸਾਰੇ ਪਾਸੇ ਉਹ ਪਰਮਾਤਮਾ ਬਿਰਾਜਮਾਨ ਹੈ ਤੇ ਉਹੀ ਸਭ ਦੇ ਅੰਦਰ ਮੌਜੂਦ ਹੈ। (ਯਜੁਰ ਵੇਦ 23—4)

ਉਹ ਕਈਆਂ ਸੂਰਤਾਂ ਦੇ ਅੰਦਰ ਪ੍ਰਗਟ ਹੋ ਰਹਿਆ ਹੈ। ਨਿਰੰਕਾਰ ਤੇ ਸਾਕਾਰ, ਨਿਰਗੁਣ ਤੇ ਸਰਗੁਨ (With form and without form) ਗੁਪਤ ਤੇ ਪ੍ਰਗਟ ਸਭ ਦੇ ਅੰਦਰ ਉਹੀ ਰਵਿ ਰਹਿਆ ਹੈ, ਇਹ ਸਭ ਉਸੀ ਇਕ ਤੋਂ ਬਣੇ ਤੇ ਉਸੀ ਇਕ ਦਾ ਅਨੇਕ ਹੋ ਕੇ ਜ਼ਹੂਰ ਹਨ।

ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥

(ਗਉੜੀ ਮ: 5, 287)

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ (ਗਉੜੀ ਮ: 5, 290)

ਸਾਰੀ ਸ੍ਰਿਸ਼ਟੀ ਦੀਆਂ ਚਾਰ ਖਾਣੀਆਂ ਹਨ, ਅੰਡਜ (ਜੋ ਅੰਡਿਆਂ ਤੋਂ ਬਣੀ), ਜੇਰਜ (ਜੋ ਜੇਰ ਵਿਚ ਲਪਟੇ ਹੋਏ ਬਣੇ) ਸੇਤਜ (ਜੋ ਪਸੀਨੇ ਤੋਂ ਬਣੇ) ਤੇ ਉਤਭੁਜ (ਜੋ ਜਿਮੀਂ ਤੋਂ

ਉਗੋ) ਇਹਨਾਂ ਸਭਨਾਂ ਦੇ ਅੰਦਰ ਉਹ ਰਵਿ ਰਹਿਆ ਹੈ। ਜਿਤਨੇ ਜੀਆ ਜੰਤ ਹੈਨ, ਉਨ੍ਹਾਂ ਵਿਚ ਤੇ ਜਲਾਂ ਥਲਾਂ ਤੇ ਜਿਥੇ ਕਿਥੇ ਦੇਖੋ ਉਹ ਮਾਲਕ ਨਜ਼ਰ ਆ ਰਹਿਆ ਹੈ।

ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥ (ਸੋਰਠਿ ਮ: 1, 596)

ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥
ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥
(ਭੈਰਉ ਮ: 1, 1127)

ज्योतिरसि विश्वरूपम् ।।

ਅਰਥ—ਹੇ ਪਰਮੇਸ਼ਰ ! ਤੂੰ ਵਿਸ਼ਵ ਸੰਸਾਰ ਦਾ ਰੂਪ ਜੋਤ ਹੈਂ। (ਯਜੁਰ ਵੇਦ 5—35)

ईशावास्यमिदँ सर्वम् ।।

ਅਰਥ—ਇਹ ਸਾਰਾ ਸੰਸਾਰ ਉਸੀ ਪਰਮਾਤਮਾ ਨਾਲ ਭਰਿਆ ਪਇਆ ਹੈ।
(ਯਜੁਰ ਵੇਦ 40-1)

ਸਾਰਿਆਂ ਦੇ ਅੰਦਰ ਨਿਵਾਸ ਕਰਦਾ ਹੋਇਆ ਵੀ ਸਦਾ ਅਲੇਪ ਹੈ ਤੇ ਉਨ੍ਹਾਂ ਦੀ ਝੰਜਟ ਤੋਂ ਰਹਿਤ ਹੈ।

ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥ (ਸੋਰਠਿ ਮ: 5, 617)

ਮੋਹ ਮਾਇਆ ਵਿਚ ਫਸੇ ਹੋਏ ਜੀਵ ਉਸਨੂੰ ਦੂਰ ਜਾਣਦੇ ਹਨ। ਉਹ ਤਾਂ ਸਦਾ ਹਾਜ਼ਰਾ ਹਜ਼ੂਰ ਹੈ। ਉਹ ਅੰਤਰ ਬਾਹਰ ਸਦਾ ਸੰਗ ਹੈ। ਉਹ ਇਤਨਾ ਨੇੜੇ ਹੈ ਕਿ ਉਸ ਤੋਂ ਨਜ਼ਦੀਕ ਕੋਈ ਚੀਜ਼ ਨਹੀਂ, ਉਹ ਘਟ ਘਟ ਵਿਚ ਸਮਾ ਰਹਿਆ ਹੈ।

ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥ (ਗਉੜੀ ਮ: 5, 210)

ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ ॥ (ਗਉੜੀ ਮ: 5, 259)

ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥
(ਸੂਹੀ ਮ: 5, 778)

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖ ਆਦੇਸੋ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥ (ਭੈਰਉ ਮ: 1, 1127)

परीत्य भूतानि परीत्य लोकान् परीत्य सर्वाः प्रदिशो दिशश्च ।

ਅਰਥ—ਸਾਰੀਆਂ ਹਸਤੀਆਂ ਤੇ ਸਾਰੇ ਲੋਕਾਂ ਦੇ ਅੰਦਰ ਪਰਮੇਸ਼ਰ ਪੂਰੇ ਤੌਰ ਤੇ ਸਮਾ ਰਹਿਆ ਹੈ। ਸਭ ਤਰਫ਼ ਉੱਪਰ ਤੇ ਥੱਲੇ, ਜ਼ੱਰੇ-ਜ਼ੱਰੇ ਵਿੱਚ ਉਹੀ ਵਿਆਪਕ ਹੈ।

ਸ੍ਵੇਤਾਸ਼੍ਵਤਰ ਉਪਨਿਸ਼ਦ ਵਿਚ ਆਇਆ ਹੈ। (1-15)

एवमात्माऽऽत्मनि ग्रह्यतेऽसौ, सत्येनैनं तपसा योऽनु पश्यति ।
तिलेषु तैलं दधिनीव सर्पि,ः रापा स्रोतस्वरणीषु चाग्निः ।

ਅਰਥ—ਜਿਸ ਤਰ੍ਹਾਂ ਤਿਲਾਂ ਵਿਚ ਤੇਲ, ਦਹੀਂ ਵਿਚ ਘਿਓ, ਝਰਨਿਆਂ ਵਿਚ ਪਾਣੀ ਤੇ ਲਕੜਾਂ ਵਿੱਚ ਅੱਗ ਰਹਿੰਦੀ ਹੈ, ਇਸੀ ਤਰ੍ਹਾਂ ਪਰਮਾਤਮਾ ਸਭ ਦੇ ਅੰਦਰ ਸਮਾਂ ਰਹਿਆ ਹੈ, ਪਰ ਉਹ ਸਚਿਆਈ ਗ੍ਰਹਿਣ ਕਰਨ ਤੇ ਤਪ ਕਰਨ ਨਾਲ ਹੀ ਆਤਮਾ ਨੂੰ ਦਿਖਾਈ ਦਿੰਦਾ ਹੈ।

ਭਗਤ ਤੇ ਭਗਵਾਨ, ਚੇਲਾ ਤੇ ਗੁਰੂ, ਸੇਵਕ ਤੇ ਠਾਕੁਰ, ਰਾਜਾ ਤੇ ਪਰਜਾ ਦੇ ਅੰਦਰ ਉਹ ਆਪ ਵਰਤ ਰਹਿਆ ਹੈ ਤੇ ਸਭਨਾਂ ਦਾ ਅਧਿਸ਼ਟਾਤਾ ਹੈ। ਕੁਦਰਤ ਦੀਆਂ ਸਭ ਤਾਕਤਾਂ ਉਸੀ ਤੋਂ ਜ਼ਹੂਰ ਵਿਚ ਆਈਆਂ ਤੇ ਉਸੀ ਦੇ ਆਸਰੇ ਹਨ :

ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥
ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥

(ਗੂਜਰੀ ਮ. 5, 488)

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥

(ਸੋਰਠਿ ਰਵਿਦਾਸ, 658)

ਉਹ ਸਭ ਦੇ ਅੰਦਰ ਵਿਆਪਕ ਹੈ ਤੇ ਸਾਡੇ ਸਦਾ ਅੰਗ ਸੰਗ ਹੈ। ਅਸੀਂ ਬਾਹਰਲੇ ਪਦਾਰਥਾਂ ਦੇ ਅੰਦਰ ਰੁੱਝਣ ਕਰ ਕੇ ਉਸ ਨੂੰ ਪਰਤੱਖ ਵੇਖ ਨਹੀਂ ਸਕਦੇ। ਜੇਕਰ ਚਾਮਚੜਿੱਕ ਸੂਰਜ ਨਹੀਂ ਦੇਖ ਸਕਦੀ ਤਾਂ ਇਸ ਵਿਚ ਸੂਰਜ ਦਾ ਕੀ ਦੋਸ਼ ਹੈ! ਉਹ ਜੈਸੇ ਦਾ ਵੈਸਾ ਹੋ ਕੇ ਚਮਕ ਰਹਿਆ ਹੈ। ਉਹ ਸਰਬ ਵਿਆਪਕ ਹੈ, ਫੇਰ ਸਾਨੂੰ ਨਜ਼ਰ ਕਿਉਂ ਨਹੀਂ ਆਂਵਦਾ ? ਇਸ ਦਾ ਕਾਰਨ ਇਹ ਹੈ ਕਿ ਹਾਲਾਂ ਸਾਡੀ ਉਸ ਦੇ ਦੇਖਣ ਵਾਲੀ ਅੱਖ ਨਹੀਂ ਬਣੀ। ਉਹ ਅੱਖਾਂ ਹੋਰ ਹਨ, ਜਿਨ੍ਹਾਂ ਨਾਲ ਉਹ ਸਭਨੀਂ ਥਾਈਂ ਨਜ਼ਰ ਆਂਵਦਾ ਹੈ।

ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾਪਿਰੀ ॥

(ਮਾਰੂ ਵਾਰ ਮ: 5. 1100)

ਜਦ ਅਸੀਂ ਸੂਖਮ ਹੋਈਏ ਤਦ ਅਸੀਂ ਸੂਖਮ ਚੀਜ਼ਾਂ ਨੂੰ ਦੇਖ ਸਕਦੇ ਹਾਂ। ਉਹ ਮਾਲਕ ਅਤੀ ਸੂਖਮ (Subtle) ਹੈ. ਜਦ ਤੀਕ ਅਸੀਂ ਅਤੀ ਸੂਖਮ ਨਹੀਂ ਹੋ ਜਾਂਦੇ, ਸਾਡਾ ਮਾਲਕ ਨਾਲ ਸੰਬੰਧ ਨਹੀਂ ਪੈਦਾ ਹੋ ਸਕਦਾ। ਇਹ ਆਮ ਅਸੂਲ ਹੈ ਕਿ ਦੇਖਣ ਵਾਲਾ ਜੰਤ੍ਰ ਦੇਖੀ ਜਾਣ ਵਾਲੀ ਚੀਜ਼ ਦੇ ਮੁਤਾਬਕ ਹੋਣਾ ਚਾਹੀਦਾ ਹੈ। ਸਾਡੀਆਂ ਅੱਖਾਂ ਉਸ ਰੋਸ਼ਨੀ ਨੂੰ, ਜੋ ਬਹੁਤ ਤਿੱਖੀ ਹੈ ਜਾਂ ਬਹੁਤ ਮੱਧਮ ਹੈ, ਨਹੀਂ ਦੇਖ ਸਕਦੀਆਂ। ਇਸ ਤਰ੍ਹਾਂ ਉਹ ਆਵਾਜ਼ਾਂ ਜੋ ਸਾਡੇ ਕੰਨਾਂ ਦੀ ਮੁਤਾਬਕਤ ਤੋਂ ਜ਼ਿਆਦਾ ਜਾਂ ਘੱਟ ਹਨ. ਅਸੀਂ ਨਹੀਂ ਸੁਣ ਸਕਦੇ। ਇਸ ਲਈ ਅਸੀਂ ਸਾਇੰਸ ਦੇ ਉਹ ਔਜ਼ਾਰ ਵਰਤਦੇ ਹਾਂ ਜਿਨ੍ਹਾਂ ਕਰਕੇ ਅਸੀਂ ਉਨ੍ਹਾਂ ਆਵਾਜ਼ਾਂ ਨੂੰ ਸੁਣ ਸਕੀਏ। ਇਸ ਤਰ੍ਹਾਂ ਅਸੀਂ ਔਜ਼ਾਰਾਂ ਦੇ ਆਸਰੇ ਆਪਣੇ ਕੰਨਾਂ ਨੂੰ ਇਤਨਾ ਸੂਖਮ ਬਣਾ ਲੈਂਦੇ ਹਾਂ ਜਿਨ੍ਹਾਂ ਕਰਕੇ ਉਹਨਾਂ ਸੂਖਮ ਆਵਾਜ਼ਾਂ ਨੂੰ ਸੁਣ ਸਕਦੇ ਹਾਂ। ਦੂਰ ਦੀਆਂ ਚੀਜ਼ਾਂ ਦੂਰਬੀਨ ਨਾਲ ਤੇ ਬਰੀਕ ਚੀਜ਼ਾਂ ਅਸੀਂ ਖ਼ੁਰਦਬੀਨ ਨਾਲ ਦੇਖ ਸਕਦੇ ਹਾਂ। ਇਹ ਤਾਂ ਅਸਥੂਲ ਚੀਜ਼ਾਂ ਦੇਖਣ ਦਾ ਹਾਲ ਹੈ। ਇਸੀ ਤਰ੍ਹਾਂ ਸੂਖਮ (Astral) ਚੀਜ਼ਾਂ ਦੇਖਣ ਲਈ ਸਾਡਾ ਅੰਦਰਲਾ ਨੇਤਰ ਵੀ ਸੂਖਮ ਹੋਣਾ ਜ਼ਰੂਰੀ ਹੈ। ਮਾਲਕ ਅਤੀ ਸੂਖਮ ਤੋਂ ਸੂਖਮ ਹੈ, ਸਾਨੂੰ ਵੀ ਉਤਨਾ ਹੀ ਸੂਖਮ ਹੋਣਾ ਪੈਂਦਾ ਹੈ, ਜਿਤਨਾ ਕਿ ਉਹ ਆਪ ਹੈ :

ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ (ਜਪੁਜੀ, 5)

ਮਾਲਕ ਅੰਦਰ ਤੇ ਬਾਹਰ ਸਭ ਥਾਂ ਵਿਆਪਕ ਹੈ, ਪਰ ਜਦ ਤੀਕ ਅਸੀਂ ਆਪਣੇ ਅੰਦਰ ਸੂਖਮ ਨਹੀਂ ਹੁੰਦੇ ਤੇ ਫੈਲਾਉ ਤੋਂ ਹਟਦੇ ਨਹੀਂ ਤੇ ਸਾਡੀ ਉਤਨੀ ਸੂਖਮ ਅੱਖ ਨਹੀਂ ਬਣ ਜਾਂਦੀ, ਅਸੀਂ ਉਸਨੂੰ ਕਦਾਚਿਤ ਨਹੀਂ ਦੇਖ ਸਕਦੇ। ਇਹ ਸੂਖਮ ਹੋਣਾ ਅੰਤਰਮੁਖ ਅਭਿਆਸ ਤੋਂ ਜਾਂ ਜਿਸ ਨੂੰ ਸੰਤ ਜਨ "ਅੰਦਰ ਵੜਨਾ" ਕਹਿੰਦੇ ਹਨ ਹੋ ਸਕਦਾ ਹੈ, ਜਿਸ ਦੀ ਪੂਰਨ ਜੁਗਤੀ ਗੁਰੂ ਬਖ਼ਸ਼ਦਾ ਹੈ। ਕੋਈ ਦੱਖਣ ਵੱਲ ਹਰੀ ਦਾ ਵਾਸਾ ਮੰਨਦੇ ਹਨ ਤੇ ਕੋਈ ਪੱਛਮ ਨੂੰ ਅੱਲਾਹ ਦਾ ਮੁਕਾਮ ਦਸਦੇ ਹਨ, ਪਰ ਉਹ ਸਭ ਥਾਈਂ ਹੈ ਅਤੇ ਉਸ ਦੀ ਤਲਾਸ਼ ਸਾਨੂੰ ਆਪਣੇ ਦਿਲ ਅੰਦਰ ਵੜ ਕੇ ਕਰਨੀ ਪੈਂਦੀ ਹੈ।

ਦਖਨ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥ (ਪ੍ਰਭਾਤੀ ਕਬੀਰ, 1349)

ਸਭ ਸੰਸਾਰ ਉਸਦਾ ਰੂਪ ਹੈ ਤੇ ਸਿਖ ਹਦਾਇਤ ਦੇ ਮੁਤਾਬਕ ਅਭਿਆਸ ਕਰਦਾ ਕਰਦਾ ਇਸ ਦੇ ਅੰਦਰ ਉਸ ਦੇ ਰੂਪ ਨੂੰ ਦੇਖਦਾ ਹੈ।

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥
(ਰਾਮਕਲੀ ਮ: 3, 922)

ਉਹ ਗੁਰ ਸ਼ਬਦ ਰੂਪ ਹੋ ਕੇ ਸਭ ਦੇ ਅੰਦਰ ਰਵਿ ਰਹਿਆ ਹੈ।

ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥
ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥ (ਸੂਹੀ ਮ: 4, 775)

ਉਹ ਸਰਬ ਵਿਆਪਕ ਹੈ, ਉਸ ਦਾ ਗਿਆਨ ਕਿਵੇਂ ਹੋਵੇ ? ਗੁਰਬਾਣੀ ਦਸਦੀ ਹੈ ਕਿ ਜਿਸ ਤੇ ਮਾਲਕ ਦਇਆ ਕਰਕੇ ਆਪਣੀ ਸੋਝੀ ਬਖਸ਼ੇ ਓਹੀ ਦੇਖਣ ਦੇ ਯੋਗ ਹੋ ਸਕਦਾ ਹੈ ਤੇ ਸਤਿਗੁਰ ਦੁਆਰਾ ਉਹ ਅੱਖਾਂ ਬਣ ਜਾਂਦੀਆਂ ਹਨ, ਜਿਨ੍ਹਾਂ ਕਰ ਕੇ ਸਭਨੀਂ ਥਾਈਂ ਤੇ ਘਟਾਂ ਘਟਾਂ ਦੇ ਅੰਦਰ ਉਹੀ ਮਨ ਮੋਹਨ ਹਰੀ ਨਜ਼ਰ ਵਿਚ ਆਵਣ ਲੱਗ ਜਾਂਦਾ ਹੈ ਤੇ ਭਰਮ ਮਿਟ ਜਾਂਦੇ ਹਨ।

ਗੁਰਹਿ ਦਿਖਾਇਓ ਲੋਇਨਾ ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥ (ਆਸਾ ਮ: 5, 407)

ਘਟਿ ਘਟਿ ਅੰਤਰਿ ਏਕੋ ਸੋਇ ॥
ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥ (ਬਸੰਤ ਮ: 4, 1177)

ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥ (ਸੋਰਠਿ ਮ: 5, 617)

ਸਾਰਿਆਂ ਦੇ ਅੰਦਰ ਉਸੀ ਦਾ ਨੂਰ ਹੈ, ਉਸੀ ਦੀ ਤਜੱਲੀ ਤੋਂ ਸਭਨਾਂ ਵਿਚ ਰੋਸ਼ਨੀ ਹੈ। ਮੁਰਸ਼ਦ ਦੀ ਹਦਾਇਤ ਤੋਂ ਉਹ ਨੂਰ ਦਿਖਾਈ ਦੇਣ ਲੱਗਦਾ ਹੈ।

ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥
(ਧਨਾਸਰੀ ਮ:1, 663)

ਪਰ ਇਹ ਗਤੀ ਕਿਸੀ ਗੁਰਮੁਖ ਨੂੰ ਨਸੀਬ ਹੁੰਦੀ ਹੈ।

ਸੂਖਮ ਅਸਥੂਲ ਸਗਲ ਭਗਵਾਨ ॥
ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥ (ਗਉੜੀ ਮ: 5, 299)

ਸੱਚਾ ਗਿਆਨ ਕੀ ਹੈ ? ਇਹੁ ਜੋ ਸਭ ਦੇ ਅੰਦਰ ਉਸ ਇਕ ਅਬਿਨਾਸੀ ਪੁਰਖ ਨੂੰ ਰਵਿਆ ਹੋਇਆ ਵੇਖੇ। ਭਗਵਤ ਗੀਤਾ (18-20) ਵਿਚ ਭਗਵਾਨ ਕ੍ਰਿਸ਼ਨ ਜੀ ਇਹੁ ਫ਼ੁਰਮਾਂਦੇ ਹਨ।

सर्वभूतेषु येनैकं भावमव्ययमीक्षते ।
अविभक्त विभक्तेषु तज्ज्ञानं विद्धि सात्त्विकम् ।।

ਸੰਤ ਜਨ ਉਸ ਨੂੰ ਸਭ ਦੇ ਅੰਦਰ ਸਮਾਇਆ ਹੋਇਆ ਦੇਖ ਕੇ ਵਿਗਸਦੇ ਹਨ।

ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥
(ਕਾਨੜਾ ਮ: 5, 1299)

ਸਾਰਿਆਂ ਦੇ ਅੰਦਰ ਪਰਿਪੂਰਨ ਦੇਖ ਕੇ ਨਾ ਕੋਈ ਸਾਡਾ ਦੁਸ਼ਮਣ ਰਹਿੰਦਾ ਹੈ ਤੇ ਨਾ ਅਸੀਂ ਕਿਸੀ ਦੇ ਦੁਸ਼ਮਣ ਰਹਿੰਦੇ ਹਾਂ। ਪਰ ਇਹ ਸੋਝੀ ਸਤਿਗੁਰ ਤੋਂ ਹੁੰਦੀ ਹੈ। ਅਸੀਂ ਸਾਰਿਆਂ ਨੂੰ ਆਪਣਾ ਮਿਤਰ ਬਣਾ ਲੈਂਦੇ ਹਾਂ ਤੇ ਆਪ ਸਭ ਦੇ ਸੱਜਣ ਬਣ ਜਾਂਦੇ ਹਾਂ। ਦਿਲੋਂ ਨਫ਼ਰਤ ਦੂਰ ਹੋ ਜਾਂਦੀ ਹੈ। ਇਸ ਤਰ੍ਹਾਂ ਮਾਲਕ ਦਾ ਮੇਲ ਹੋ ਜਾਂਦਾ ਹੈ।

ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥
ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥ (ਧਨਾਸਰੀ ਮ: 5, 671)

ਗੁਰੂ ਅਰਜਨ ਦੇਵ ਫ਼ਰਮਾਂਦੇ ਹਨ ਕਿ ਜਦ ਇਨਸਾਨ ਕਿਸੀ ਨੂੰ ਬੁਰਾ ਖ਼ਿਆਲ ਕਰਦਾ ਹੈ, ਤਾਂ ਸਭ ਬੁਰਾਈਆਂ ਇਸ ਨੂੰ ਘੇਰ ਲੈਂਦੀਆਂ ਹਨ। ਪਰ ਜਦ ਇਹ ਮੇਰ ਤੇਰ ਨੂੰ ਚੁਕਾ ਦਿੰਦਾ ਹੈ, ਉਸ ਦਾ ਕੋਈ ਦੁਸ਼ਮਣ ਨਹੀਂ ਰਹਿੰਦਾ। ਜਦ ਇਹ ਕੁਛ ਤਮੀਜ਼ ਜਾਂ ਭੇਦ ਕਰਨ ਲੱਗਦਾ ਹੈ ਤਾਂ ਉਸ ਨੂੰ ਦੁੱਖ ਤੇ ਤਕਲੀਫ਼ਾਂ ਹੁੰਦੀਆਂ ਹਨ। ਪਰ ਜਦ ਅਸੀਂ ਉਸ ਇਕ ਪਰਮਾਤਮਾ ਨੂੰ ਜੋ ਪਰਿਪੂਰਨ ਹੈ, ਬੁਝ ਲੈਂਦੇ ਹਾਂ, ਤਾਂ ਸਾਨੂੰ ਹਰੇਕ ਗੱਲ ਦੀ ਹਕਕੀਤ ਮਲੂਮ ਹੋ ਜਾਂਦੀ ਹੈ।

ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥
ਮੇਰ ਤੇਰ ਜਬ ਇਨਹਿ ਚੁਕਾਈ ॥ ਤਾਤੇ ਇਸੁ ਸੰਗਿ ਨਹੀ ਬੈਰਾਈ ॥(ਗਉੜੀ ਮ: 5, 235)

ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥
ਜਬ ਇਨਿ ਏਕੋ ਏਕੀ ਬੂਝਿਆ ॥ ਤਬ ਤੇ ਇਸਨੋ ਸਭੁ ਕਿਛੁ ਸੂਝਿਆ ॥
(ਗਉੜੀ ਮ: 5, 235)

ਸਾਨੂੰ ਕਿਸੀ ਨਾਲ ਵੈਰ ਨਹੀਂ ਕਰਨਾ ਚਾਹੀਦਾ ਤੇ ਨਾ ਹੀ ਬੁਰਾ ਭਲਾ ਕਹਿਣਾ ਚਾਹੀਦਾ ਹੈ, ਕਿਉਂ ਜੁ ਘਟ ਘਟ ਤੇ ਜਲਾਂ ਥਲਾਂ ਅੰਦਰ ਉਹੀ ਸਮਾ ਰਿਹਾ ਹੈ :

ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥
ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥
(ਗਉੜੀ ਮ: 5, 259)

ਬੁਰਾ ਭਲਾ ਕਹੁ ਕਿਸਨੋ ਕਹੀਐ ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥
(ਆਸਾ ਮ : 1, 353)

ਜਿਸਨੇ ਘਟ-ਘਟ ਵਿਚ ਸੁਆਮੀ ਨੂੰ ਜਾਣ ਲਿਆ, ਉਸ ਦਾ ਜਗਤ ਵਿਚ ਆਵਣਾ ਪਰਵਾਨ ਹੈ :

ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥
(ਗਉੜੀ ਮ: 5, 198)

# ਸਰਬ ਵਿਆਪਕ

## 1. ਸਭ ਕੁਛ ਆਪੇ ਹੀ ਆਪ ਹੈ

ਬਿਨੁ ਗੋਬਿੰਦ ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥
(ਗਉੜੀ ਮ: 5, 189)

ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥
(ਗਉੜੀ ਮ: 5, 216)

ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ ॥
ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ ॥ (ਗਉੜੀ ਮ: 5, 292)

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦੁ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥
(ਆਸਾ ਨਾਮਦੇਵ, 485)

ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥
(ਆਸਾ ਮ: 1, 351)

ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥
ਤੂੰ ਸੂਤੁ ਮਣੀਏ ਭੀ ਤੂੰ ਹੈ ॥ ਤੂੰ ਗੰਠੀ ਮੇਰੁ ਸਿਰਿ ਤੂੰ ਹੈ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥
(ਮਾਝ ਮ: 5, 102)

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥ (ਗਉੜੀ ਮ: 5, 276)

ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥
ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥
(ਮਾਰੂ ਮ: 5, 1080)

## 2. ਚੌਦਾਂ ਭਵਨਾਂ, ਖੰਡਾਂ ਬ੍ਰਹਮੰਡਾਂ, ਜਲਾਂ ਥਲਾਂ, ਚਾਰੇ ਕੂੰਟਾਂ ਵਿੱਚ ਹਰ ਜਗ੍ਹਾ ਵਰਤਮਾਨ ਹੈ ਤੇ ਅਨੇਕ ਪ੍ਰਕਾਰ ਪਸਰ ਰਹਿਆ ਹੈ।

ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥
ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ ॥
(ਗਉੜੀ ਮ: 5, 207)

ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ ਸੁਖੁ ਹੋਇ ॥
ਨਾਨਕ ਸਭ ਮਹਿ ਰਵਿ ਰਹਿਆ ਥਾਨ ਥਨੰਤਰਿ ਸੋਇ ॥ (ਗਉੜੀ ਮ: 5, 260)

ਸੁਣਿ ਸੁਆਮੀ ਅਰਦਾਸਿ ਜਨ ਤੁਮ ਅੰਤਰਜਾਮੀ ॥
ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥ (ਬਿਲਾਵਲ ਮ: 5, 819)

ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥
(ਸੋਰਠਿ ਮ: 5, 617)

ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥
ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥
(ਮਾਲੀ ਗਉੜਾ ਮ: 5, 987)

ਕਿਉ ਭ੍ਰਮੀਐ ਭ੍ਰਮੁ ਕਿਸਕਾ ਹੋਈ ॥ ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥
(ਗਉੜੀ ਮ: 5, 176)

ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ ॥
ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥
(ਧਨਾਸਰੀ ਮ: 5, 670)

ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥
ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾਕੇ ਕਿਆ ਗਨੀ ॥
(ਜੈਤਸਰੀ ਮ: 5, 704)

ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ ॥
ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ ॥
(ਸੂਹੀ ਮ: 5, 782)

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨੁ ਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥
(ਥਿਤੀ ਗਉੜੀ ਮ: 5, 296)

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥ (ਗਉੜੀ ਮ: 5, 276)

ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ ॥
ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ ॥
(ਸੂਹੀ ਮ: 5, 784)

ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥
ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥
(ਗਉੜੀ ਮ: 5, 259)

ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਾਰੀ ॥
(ਬਿਲਾਵਲ ਮ: 1, 795)

ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥
(ਸੂਹੀ ਮ: 5, 778)

ਚਾਰਿ ਕੁੰਟਿ ਚਉਦਹ ਭਵਨ ਸਗਲ ਬਿਆਪਤ ਰਾਮ ॥
ਨਾਨਕ ਊਨ ਨ ਦੇਖੀਐ ਪੂਰਨ ਤਾਕੇ ਕਾਮ ॥ (ਗਉੜੀ ਮ: 5, 299)

ਚਉਦਹਿ ਚਾਰਿ ਕੁੰਟ ਪ੍ਰਭ ਆਪ ॥ ਸਗਲ ਭਵਨ ਪੂਰਨ ਪਰਤਾਪ ॥
ਦਸੇ ਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥
ਜਲ ਥਲ ਬਨ ਪਰਬਤ ਪਾਤਾਲ ॥ ਪਰਮੇਸਰ ਤਹ ਬਸਹਿ ਦਇਆਲ ॥
ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥
(ਗਉੜੀ ਮ: 5, 299)

ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ॥
ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ ॥ (ਆਸਾ ਮ: 1, 421)

ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ ॥ (ਗਉੜੀ ਮ: 5, 259)

ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥
ਪੂਰਿ ਰਹਿਓ ਸਰਬਤ੍ਰ ਮਹਿ ਨਾਨਕ ਹਰਿ ਰੰਗਿ ਰਾਚੁ ॥ (ਜੈਤਸਰੀ ਵਾਰ ਮ: 5, 705)

ਪੂਰਿ ਰਹਿਓ ਸਰਬਤ੍ਰ ਮਹਿ ਪ੍ਰਭ ਗੁਣੀ ਗਹੀਰ ॥
ਨਾਨਕ ਭਗਤ ਆਨੰਦਮੈ ਪੇਖਿ ਪ੍ਰਭ ਕੀ ਧੀਰ ॥ (ਬਿਲਾਵਲ ਮ: 5, 818)

ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥
(ਸੂਹੀ ਮ: 5, 780)

ਦਹਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥
(ਸੂਹੀ ਮ: 5, 783)

ਮੀਤੁ ਹਮਾਰਾ ਸੋਈ ਸੁਆਮੀ ॥ ਥਾਨ ਥਨੰਤਰਿ ਅੰਤਰਜਾਮੀ ॥
ਸਿਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥
(ਮਾਰੂ ਮ: 5, 1071)

ਤੁਝ ਤੇ ਬਾਹਰਿ ਕਿਛੂ ਨ ਹੋਇ ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥
ਕਿਆ ਕਹੀਐ ਕਿਛੁ ਕਹੀ ਨ ਜਾਇ ॥ ਜੋ ਕਿਛੁ ਅਹੈ ਸਭ ਤੇਰੀ ਰਜਾਇ ॥
(ਭੈਰਉ ਮ: 1, 1125)

ਤੂ ਵਡ ਦਾਤਾ ਅੰਤਰਜਾਮੀ ॥ ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥
(ਵਡਹੰਸ ਮ: 5, 563)

ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥
ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ॥
(ਬਿਹਾਗੜਾ ਮ: 5, 542)

ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥
(ਭੈਰਉ ਕਬੀਰ, 1160)

ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥
ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥
(ਸੂਹੀ ਮ: 4, 775)

ਹਰਿ ਤਿਸ ਕੀ ਆਸ ਕੀਜੈ ਮਨ ਮੇਰੇ
ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥ (ਗੋਂਡ ਮ: 4, 859)

ਸਰਬ ਜੋਤਿ ਮਹਿ ਜਾਕੀ ਜੋਤਿ ॥ ਧਾਰਿ ਰਹਿਓ ਸੁਆਮੀ ਓਤਿ ਪੋਤਿ ॥
(ਗਉੜੀ ਮ: 5, 294)

ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥
(ਬਸੰਤ ਕਬੀਰ, 1193)

## 3. ਇੱਕੋ ਮਾਲਕ ਸਭ ਥਾਂਈਂ ਰਵਿ ਰਹਿਆ ਹੈ

ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥
(ਮਾਰੂ ਮ: 5, 1079)

ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥ (ਮਾਰੂ ਮ: 5, 1080)

ਥਾਨ ਥਨੰਤਰਿ ਏਕੋ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥
(ਗੋਂਡ ਮ: 5, 865)

ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥
ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥ (ਗਉੜੀ ਮ: 5, 250)

ਏਕੋ ਹਰਿ ਰਵਿਆ ਸ੍ਰਬ ਥਾਇ ॥ ਗੁਰ ਸਬਦੀ ਮਿਲੀਐ ਮੇਰੀ ਮਾਇ ॥
(ਬਸੰਤੁ ਮ: 4, 1177)

ਏਕੋ ਏਕੁ ਰਹਿਆ ਭਰਪੂਰਿ ॥ ਸਾਕਤ ਨਰ ਲੋਭੀ ਜਾਣਹਿ ਦੂਰਿ ॥
ਏਕੋ ਏਕੁ ਵਰਤੈ ਹਰਿ ਲੋਇ ॥ ਨਾਨਕ ਹਰਿ ਏਕੋ ਕਰੇ ਸੁ ਹੋਇ ॥
(ਬਸੰਤ ਮ: 4, 1177)

ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥
ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥ (ਆਸਾ ਮ: 5, 458)

ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥
ਨਾਨਕ ਸਰਣਿ ਪਰਿਓ ਦੁਖ ਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥
(ਬਿਲਾਵਲ ਮ: 5, 826)

ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥
(ਬਸੰਤ ਮ: 4, 1177)

ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥
ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥
(ਸੂਹੀ ਮ: 3, 772)

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥
(ਸੋਰਠਿ ਰਵਿਦਾਸ, 658)

ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ ॥
ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ ॥
(ਮਾਲੀ ਗਉੜਾ ਮ: 5, 988)

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥
(ਗਉੜੀ ਮ: 5, 276)

## 4. ਸਾਰੀ ਸ੍ਰਿਸ਼ਟੀ ਵਿਚ ਰਵਿ ਰਹਿਆ ਹੈ

ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥
(ਸੋਰਠਿ ਮ: 1, 596)

ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ ॥
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥
(ਤੁਖਾਰੀ ਮ: 1, 1109,)

ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥
ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥
(ਭੈਰਉ ਮ: 1, 1127)

ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ ਸੋਈ ॥
ਜੀਅ ਜੰਤ ਪ੍ਰਤਿਪਾਲਦਾ ਜੋ ਕਰੇ ਸੁ ਹੋਈ ॥ (ਕਾਨੜਾ ਵਾਰ ਮ: 4, 1318)

ਸਰਬ ਜੀਆ ਮਹਿ ਏਕੋ ਰਵੈ ॥ ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥
(ਗਉੜੀ ਮ: 1, 228)

ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥
ਜੰਤ ਉਪਾਇ ਧੰਧੇ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ ॥
(ਆਸਾ ਮ: 1, 434)

ਕੀਟ ਹਸਤਿ ਮਹਿ ਪੂਰ ਸਮਾਨੇ ॥ ਪ੍ਰਗਟ ਪੁਰਖ ਸਭ ਠਾਊ ਜਾਨੇ ॥
(ਗਉੜੀ ਮ: 5, 252)

ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥
(ਮਾਲੀ ਗਉੜਾ ਨਾਮਦੇਵ, 988)

### 5. ਸਦਾ ਹਾਜ਼ਰਾ ਹਜ਼ੂਰ ਤੇ ਸਾਡੇ ਅੰਗ ਸੰਗ ਹੈ

ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥
(ਗਉੜੀ ਮ: 5, 210)

ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ ॥ (ਗਉੜੀ ਮ: 5, 259)

ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ ॥
ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥ (ਭੈਰਉ ਮ: 4, 1134)

ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥
ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥
ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ ॥ (ਸਿਰੀ ਰਾਗੁ ਮ: 5, 48)

ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥
(ਸੋਰਠਿ ਭੀਖਨ, 659)

ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥
ਨਾਨਕ ਸਰਣਿ ਪਰਿਓ ਦੁਖ ਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥
(ਬਿਲਾਵਲ ਮ: 5, 826)

ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥
ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥ (ਆਸਾ ਮ: 5, 458)

ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥
ਜਨੁ ਕਹੈ ਨਾਨਕ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ ॥
(ਬਿਹਾਗੜਾ ਮ: 5, 542)

ਜਬ ਦੇਖਉ ਪ੍ਰਭੁ ਅਪੁਨਾ ਸੁਆਮੀ ਤਉ ਅਵਰਹਿ ਚੀਤਿ ਨ ਪਾਵਉ ਰੇ ॥
ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ ॥
(ਆਸਾ ਮ: 5, 404)

ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ ॥
ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ ॥
(ਧਨਾਸਰੀ ਮ: 5, 683)

ਜਹ ਦੇਖਾ ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥
ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ ॥
(ਮਾਰੂ ਮ: 5, 1085)

ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ ਅੰਤਰਜਾਮੀ ॥
(ਮਾਝ ਮ: 4, 96)

ਸਾਜਨ ਮੀਤ ਸੁਆਮੀ ਨੇਰੋ ॥
ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੇ ਕਹ ਫੇਰੋ ॥ (ਕਾਨੜਾ ਮ: 5, 1302)

ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥
ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥
(ਗਉੜੀ ਮ: 4, 170)

## 6. ਉਹ ਅੰਤਰਿ ਬਾਹਰਿ ਤੇ ਘਟ ਘਟ ਵਿਚ ਸਮਾ ਰਹਿਆ ਹੈ

ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ॥
ਤਿਨਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ॥
(ਰਾਮਕਲੀ ਮ: 1, 876)

ਅੰਤਿਰ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ ॥
ਘਟਿ ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ ॥
(ਦੇਵਗੰਧਾਰੀ ਮ: 5, 528)

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥
(ਸੋਰਠਿ ਮ: 5, 617)

ਕਹੁ ਨਾਨਕ ਏਕੁ ਧਿਆਇਆ ॥ ਘਟਿ ਘਟਿ ਨਦਰੀ ਆਇਆ ॥
(ਗਉੜੀ ਮ: 5, 210)

ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥
ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥
(ਗਉੜੀ ਮ: 5, 259)

ਹੋਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ ॥
ਹੋਵਤ ਆਏ ਸਦ ਸਦੀਵ ਦੂਖ ਭੰਜਨ ਗੁਰ ਗਿਆਨ ॥ (ਗਉੜੀ ਮ: 5, 260)

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥
ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥
(ਆਸਾ ਮ: 1, 348)

ਸਦ ਬਲਿਹਾਰੇ ਕਰਿ ਨਮਸਕਾਰੇ ਜਿਨ ਭੇਟਤ ਪ੍ਰਭੁ ਜਾਤਾ ॥
ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ ॥
(ਆਸਾ ਮ: 5, 453)

ਸਰਬ ਬਿਆਪਿਤ ਪੂਰਨ ਧਨੀ ॥ ਜਾਕੀ ਸੋਭਾ ਘਟਿ ਘਟਿ ਬਨੀ ॥
(ਗਉੜੀ ਮ: 5, 182)

ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥
ਨਾਨਕ ਸਰਣਿ ਪਰਿਓ ਦੁਖ ਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥
(ਬਿਲਾਵਲੁ ਮ: 5, 826)

ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥
(ਭੈਰਉ ਮ: 5, 1144)

ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥
(ਬਸੰਤ ਮ: 4, 1177)

ਮਾਤ ਪਿਤਾ ਸੁਤ ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ ॥
ਘਟਿ ਘਟਿ ਅੰਤਰਿ ਰਵਿ ਰਹਿਆ ਜਪਿਅਹੁ ਜਨ ਕੋਈ ॥
ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ ॥ (ਕਾਨੜਾ ਵਾਰ ਮ: 4, 1318)

ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥
(ਸੂਹੀ ਮ: 5, 778)

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚ ਵੇਸੋ ॥
(ਭੈਰਉ ਮ: 1, 1127)

ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥ ਸਰਬੇ ਰਵਿ ਰਹਿਆ ਘਟ ਵਾਸੀ ॥
ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥
(ਮਾਰੂ ਮ: 4, 1070)

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥
ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਸਭ ਮਹਿ ਰਹਿਆ ਸਮਾਇ ਜੀਉ ॥
(ਆਸਾ ਮ: 4, 448)

ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥
ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ ॥
(ਆਸਾ ਮ: 4, 448)

ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ ਅੰਤਰਜਾਮੀ ॥
(ਮਾਝ ਮ: 4, 96)

ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥
ਨਾਨਕੁ ਦਾਸੁ ਤਾਕੀ ਸਰਣਾਈ ਜਾਤੇ ਬ੍ਰਿਥਾ ਨ ਕੋਈ ਰੇ ॥
(ਗਉੜੀ ਮ: 5, 209)

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥
(ਤੁਖਾਰੀ ਮ: 4, 1114)

ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥
ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥
(ਮਾਰੂ ਮ: 5, 1086)

ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ ॥ ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ॥
(ਵਡਹੰਸ ਮ: 5, 563)

ਪ੍ਰਭੁ ਮੇਰਾ ਸੁਆਮੀ ਅੰਤਰਜਾਮੀ ਘਟਿ ਘਟਿ ਰਵਿਆ ਸੋਈ ॥
ਗੁਰਮਤਿ ਸਚੁ ਪਾਈਐ ਸਹਜਿ ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥
(ਸੂਹੀ ਮ: 4, 775)

ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥ (ਮਾਰੂ ਮ: 5, 1080)

ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥
ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥
(ਸੂਹੀ ਮ: 3, 772)

ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥
ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥
(ਕੇਦਾਰਾ ਮ: 5, 1122)

ਸਰਬੇ ਘਟਿ ਘਟਿ ਰਵਿਆ ਸੁਆਮੀ ਸਰਬ ਕਲਾ ਕਲ ਧਾਰੇ ॥
ਨਾਨਕੁ ਦਾਸਨਿ ਦਾਸੁ ਕਹਤ ਹੈ ਕਰਿ ਕਿਰਪਾ ਲੇਹੁ ਉਬਾਰੇ ॥
(ਸਾਰੰਗ ਮ: 4, 1199)

ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥
(ਗਉੜੀ ਮ: 5, 198)

ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮ੍ਾਰੀ ॥
(ਦੇਵਗੰਧਾਰੀ ਮ: 4, 528)

ਜਨਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ ॥
ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ ॥
(ਕਲਿਆਨ ਮ: 4, 1320)

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ (ਸੋਰਠਿ ਰਵਿਦਾਸ , 658)

## 7. ਉਹ ਮਨ ਤਨ ਅੰਤਰ ਵਸਦਾ ਹੈ

ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧ ਸੰਗਿ ਮਿਲਿ ਗਾਵਏ ॥
ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥
(ਸਿਰੀ ਰਾਗ ਮ: 5, 80)

ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥
ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥
(ਮਾਰੂ ਮ: 5, 1079)

ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥
ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥
(ਮਾਝ ਮ: 5, 107)

ਕਿਆ ਗੁਣ ਤੇਰੇ ਆਖਿ ਸਮਾਲੀ ॥ ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥
ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥
(ਮਾਝ ਮ: 5, 132)

## 8. ਕਾਇਆਂ ਨਗਰਿ ਹਰਿ ਸੁਆਮੀ ਵਸਦਾ ਹੈ

ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥
(ਬੈਰਾੜੀ ਮ: 4, 720)

## 9. ਉਹ ਸਭ ਦੇ ਅੰਦਰ ਆਕਾਸ਼, ਸੂਰਜ ਦੀ ਕਿਰਨ ਤੇ ਦੁੱਧ ਵਿਚ ਘਿਉ ਦੀ ਨਿਆਈਂ ਵਿਆਪ ਰਹਿਆ ਹੈ

ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥
(ਸੂਹੀ ਮ: 5, 736)

ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥
(ਬਸੰਤ ਮ: 5, 1177)

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥
(ਸੋਰਠਿ ਮ: 5, 617)

## 10. ਉਹ ਨਿਰੰਕਾਰ ਤੇ ਆਕਾਰ, ਨਿਰਗੁਣ ਤੇ ਸਰਗੁਣ ਗੁਪਤ ਤੇ ਪਰਗਟ, ਇਕ ਤੇ ਅਨੇਕ ਹੈ

ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥ (ਗਉੜੀ ਮ: 5, 250)

ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧੂਕਾਰੋ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ ॥ (ਸਾਰੰਗ ਮ: 5, 1215)

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ (ਗਉੜੀ ਮ: 5, 296)

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥
(ਬਿਲਾਵਲੁ ਮ: 5, 827)

ਆਪੇ ਕੀਤੇ ਰਚਨੁ ਆਪੇ ਹੀ ਰਤਿਆ ॥
ਆਪੇ ਹੋਇਓ ਇਕੁ ਆਪੇ ਬਹੁ ਭਤਿਆ ॥
ਆਪੇ ਸਭਨਾ ਮੰਝਿ ਆਪੇ ਬਾਹਰਾ ॥ ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ ॥
ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥
ਕੀਮਤਿ ਕਿਸੈ ਨ ਪਾਇ ਤੇਰੀ ਥਟੀਐ ॥
ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥
ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥ (ਰਾਮਕਲੀ ਵਾਰ ਮ: 5, 966)

ਸਭੁ ਕਿਛੁ ਆਪੇ ਆਪਿ ਕਰਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥
ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ ॥ (ਮਾਰੂ ਮ: 3, 1061)

## 11. ਭਗਤ ਤੇ ਭਗਵਾਨ, ਚੇਲਾ ਤੇ ਗੁਰੂ, ਸੇਵਕ ਤੇ ਠਾਕਰ, ਪਰਜਾ ਤੇ ਰਾਜਾ, ਖਲ ਤੇ ਪੰਡਿਤ ਸਭ ਆਪ ਹੀ ਹੈ

ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥
ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥ (ਗੂਜਰੀ ਮ: 5, 498)

ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ ॥
ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ ॥
(ਬਿਲਾਵਲ ਮ: 3, 797)

ਆਪੇ ਲਿਵ ਧਾਤੁ ਹੈ ਆਪੇ ॥ ਆਪਿ ਬੁਝਾਏ ਆਪੇ ਜਾਪੇ ॥ (ਬਿਲਾਵਲ ਮ: 3, 797)

ਆਪੇ ਠਾਕੁਰੁ ਆਪੇ ਸੇਵਕੁ ਸਭੁ ਆਪੇ ਆਪਿ ਗੋਵਿੰਦੇ ॥
ਜਨ ਨਾਨਕ ਆਪੇ ਆਪਿ ਸਭੁ ਵਰਤੈ ਜਿਉ ਰਾਖੈ ਤਿਵੈ ਰਹਿੰਦੇ ॥
(ਬਿਲਾਵਲ ਮ: 4, 800)

ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ ॥
ਆਪੇ ਹੀ ਰਾਜਨ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ ॥
(ਬਿਲਾਵਲ ਮ: 5, 827)

ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥
ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥
(ਗਉੜੀ ਮ:3, 206)

## 12. ਅਮੀਰ ਗ਼ਰੀਬ ਤੇ ਊਚ ਨੀਚ ਦੇ ਅੰਦਰ ਉਹੀ ਰਵਿ ਰਹਿਆ ਹੈ

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥
ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥ (ਆਸਾ ਮ: 1, 348)

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥
(ਸੋਰਠਿ ਮ: 5, 617)

## 13. ਉਹ ਸਰਬ ਨਿਵਾਸੀ ਸੰਤਾਂ ਦੀ ਰਸਨਾ ਪੁਰ ਵਸਦਾ ਹੈ

ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥
(ਜੈਤਸਰੀ ਮ: 5, 700)

## 14. ਉਸ ਦਾ ਗਿਆਨ ਕਿਵੇਂ ਹੋਵੇ ?

### *(1) ਉਸ ਦੀ ਆਪਣੀ ਕਿਰਪਾ ਦੁਆਰਾ।*

ਤੇਰੀ ਟੇਕ ਤੁਝਹਿ ਤੇ ਪਾਈ ਸਾਚੇ ਸਿਰਜਣਹਾਰਾ ॥
ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ ॥ (ਸੂਹੀ ਮ: 5, 778)

ਸਭੁ ਕਿਛੁ ਆਪੇ ਆਪਿ ਕਰਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥
ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ ॥ (ਮਾਰੂ ਮ: 3, 1061)

### *(2) ਸਤਿਗੁਰ ਦੇ ਸ਼ਬਦ ਦੀ ਕਮਾਈ ਦੁਆਰਾ ਕਿਸੀ ਗੁਰਮੁਖ ਨੂੰ ਪ੍ਰਗਟ ਹੁੰਦਾ ਹੈ*

ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥
ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥ (ਸੂਹੀ ਮ: 4, 775)

ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ ॥
ਹਰਿ ਹਰਿ ਪਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ ॥
(ਗਉੜੀ ਮ: 4, 169)

ਬੁਰਾ ਭਲਾ ਕਹੁ ਕਿਸਨੋ ਕਹੀਐ ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥
(ਆਸਾ ਮ: 1, 353)

ਗੁਰਹਿ ਦਿਖਾਇਓ ਲੋਇਨਾ ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥
(ਆਸਾ ਮ: 5, 407)

ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥
(ਸੋਰਠਿ ਮ: 5, 617)

ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥
(ਬਸੰਤ ਮ: 4, 1177)

ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥
(ਗਉੜੀ ਮ: 5, 299)

ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥
(ਭੈਰਉ ਮ: 5, 1144)

ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥
ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥
(ਗਉੜੀ ਮ: 5, 259)

## 15. ਜਿਨ੍ਹਾਂ ਅੰਦਰ ਉਹ ਪ੍ਰਗਟ ਹੈ, ਉਹ ਬਲਿਹਾਰ ਜਾਣ ਯੋਗ ਹਨ

ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥
ਜਨ ਨਾਨਕ ਤਿਨ੍ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀ ਆਏ ॥
(ਭੈਰਉ ਮ: 5, 1139)

## 16. ਉਪਦੇਸ਼

ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥ ਸਰਬੇ ਰਵਿ ਰਹਿਆ ਘਟ ਵਾਸੀ ॥
ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥
(ਮਾਰੂ ਮ: 4, 1070)

ਮਾਤ ਪਿਤਾ ਸੁਤ ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ ॥
ਘਟਿ ਘਟਿ ਅੰਤਰਿ ਰਵਿ ਰਹਿਆ ਜਪਿਅਹੁ ਜਨ ਕੋਈ ॥
ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ ॥
(ਕਾਨੜਾ ਵਾਰ ਮ: 4, 1318)

# ਬੇਪਰਵਾਹ

ਮਾਲਕ ਕੁਲ ਜਾਂ ਹਰਿ ਗਹਿਰ ਗੰਭੀਰ ਤੇ ਅਥਾਹ ਹੈ, ਉਸੀ ਦਾ ਸਭ ਪਸਾਰਾ ਪਸਰਿਆ ਹੋਇਆ ਹੈ। ਉਸ ਤੋਂ ਅਗਮ ਪੁਰਸ਼, ਅਲਖ ਪੁਰਖ ਤੇ ਸਤਿ ਪੁਰਸ਼ ਜੋ ਅਗਮ, ਅਲਖ ਤੇ ਸਤ ਲੋਕਾਂ ਦੇ ਧਨੀ ਹਨ, ਹੋਂਦ ਵਿਚ ਆਏ :

ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥
ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥ (ਗਉੜੀ ਮ: 5, 252)

ਇਹ ਦਿਬ ਸ਼ਕਤੀਆਂ ਉਸੀ ਦੇ ਆਧਾਰ ਪੁਰ ਕੰਮ ਕਰ ਰਹੀਆਂ ਹਨ। ਇਹਨਾਂ ਨੂੰ ਪੁਰਸ਼ ਕਰਕੇ ਕਹਿੰਦੇ ਹਨ। ਹਰਿ ਜੀ ਜਾਂ ਮਾਲਕ ਕੁਲ ਨੂੰ ਪਰਮ ਪੁਰਸ਼ ਕਹਿੰਦੇ ਹਨ। ਇਹਨਾਂ ਪੁਰਸ਼ਾਂ ਵਿਚੋਂ ਇਕ ਪਾਰ ਬ੍ਰਹਮ ਪੁਰਸ਼ ਹੈ, ਜਿਸਦੇ ਹਵਾਲੇ ਬ੍ਰਹਮੰਡ ਤੇ ਪਿੰਡ ਦੀ ਰਚਨਾ, ਸੰਭਾਲ ਤੇ ਵਿਨਾਸ ਦਾ ਕੰਮ ਹੈ। ਕਰੋੜਾਂ ਬ੍ਰਹਮੰਡ ਉਸਦੇ ਆਧਾਰ ਪੁਰ ਚਲ ਰਹੇ ਹਨ, ਜੇਹੜੇ ਇੱਕ-ਇੱਕ ਬ੍ਰਹਮ ਦੇ ਸਪੁਰਦ ਹਨ। ਉਹ ਕਰੋੜਾਂ ਬ੍ਰਹਮੰਡਾਂ ਦਾ ਸੁਆਮੀ ਹੈ, ਦਾਤਾਰ ਹੈ ਤੇ ਸਭ ਦੀ ਸਾਰ ਲੈ ਰਹਿਆ ਹੈ :

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥
ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥
(ਸੋਰਠਿ ਮ: 5, 612)

ਮਾਲਕ ਕੁਲ ਜਾਂ ਪਰਮ ਪੁਰਸ਼ ਦੇ ਅੰਦਰ ਰਚਨਾ ਦਾ ਕਰਤਾ ਕਾਲ ਤੇ ਉਸਦੀ ਉਲਝਨ (ਝੰਜਟ) ਤੋਂ ਰਹਿਤ ਅਕਾਲ ਜਾਂ ਦਇਆਲ ਦੋ ਅੰਗ ਹਨ, ਜਿਨ੍ਹਾਂ ਦਾ ਵਰਣਨ ਪਹਿਲੇ ਕੀਤਾ ਗਇਆ ਹੈ। ਉਹ ਮਾਲਕ ਆਪਣੇ ਹੁਕਮ ਦੁਆਰਾ (ਦੇਖੋ ਹੁਕਮ ਦਾ ਪ੍ਰਕਰਣ) ਸਾਰੀ ਰਚਨਾ ਦਾ ਜ਼ਰੂਰ ਤੇ ਸੰਭਾਲ ਕਰ ਰਹਿਆ ਹੈ, ਉਸਦੇ ਅੰਦਰ ਉਹ ਆਪ ਪ੍ਰਗਟ ਹੋ ਰਹਿਆ ਹੈ। ਇਹ ਸਭ ਉਸੀ ਤੋਂ ਹੈ ਤੇ ਉਸੀ ਦਾ ਪਸਾਰਾ ਹੈ :

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ (ਆਸਾ ਵਾਰ ਮ: 1, 463)

ਪਸਰਿਓ ਆਪਿ ਹੋਇ ਅਨਤ ਤਰੰਗ ॥ ਲਖੇ ਨ ਜਾਹਿ ਪਾਰ ਬ੍ਰਹਮ ਕੇ ਰੰਗ ॥
(ਗਉੜੀ ਮ: 5, 275)

ਨਿਰਮਲ ਚੇਤਨ ਲੋਕ ਤੇ ਖੰਡ ਬ੍ਰਹਮੰਡ ਸਭ ਨੂੰ ਉਹ ਆਪਣੇ ਹੁਕਮ ਅੰਦਰ ਚਲਾ ਰਹਿਆ ਹੈ। ਕੀ ਇਤਨਾਂ ਕੰਮ, ਜਿਸਦੇ ਖ਼ਿਆਲ ਨਾਲ ਅਕਲ ਚਕਰਾ ਜਾਂਦੀ ਹੈ, ਉਸਨੂੰ ਕੋਈ ਭਾਰੂ ਹੈ ਜਾਂ ਉਹ ਅੱਠੇ ਪਹਿਰ ਸੋਚਾਂ ਵਿਚ ਰਹਿੰਦਾ ਹੈ ? ਨਹੀਂ ਨਹੀਂ, ਉਹ ਇਹ ਸਭ ਕੁਛ ਕਰਦਾ ਹੋਇਆ ਵੀ ਫੁੱਲ ਦੀ ਤਰ੍ਹਾਂ ਵਿਗਸਦਾ (ਖਿੜਦਾ) ਹੈ ਤੇ ਇਤਨੇ ਮਹਾਨ ਕੰਮ

ਕਰਦਾ ਵੀ ਆਪ ਨਿਰਲੇਪ ਹੈ। ਉਹ 'ਵੇਪਰਵਾਹ' (unconcerned) ਸੁਤੰਤਰ ਤੇ ਅਚਿੰਤ ਹੈ। ਸਾਰੀ ਰਚਨਾ ਨੂੰ ਰਚ ਕੇ ਤੇ ਸੰਭਾਲ ਕੇ ਫੇਰ ਅਟੰਕ ਹੈ ਤੇ ਅਨੰਦ ਵਿਚ ਹੈ। ਉਸ ਨੂੰ ਕਿਸੀ ਤਰ੍ਹਾਂ ਦਾ ਫ਼ਿਕਰ ਜਾਂ ਚਿੰਤਾ ਨਹੀਂ, ਉਹ ਸਦਾ ਖਿੜਿਆ ਰਹਿੰਦਾ ਹੈ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ :

ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥ (ਜਪੁਜੀ.2)

ਉਹ ਵੇਪਰਵਾਹ ਤੇ ਅਗੋਚਰ ਹੈ ।

ਵੇਪਰਵਾਹੁ ਅਗੋਚਰੁ ਆਪਿ ॥ ਆਠ ਪਹਰ ਮਨ ਤਾ ਕਉ ਜਾਪਿ ॥
(ਰਾਮਕਲੀ ਮ: 5, 896)

ਉਹ ਅਗਮ, ਏਕੰਕਾਰ ਤੇ ਸਭ ਥਾਂ ਬਿਆਪਕ ਹੈ।
(ਦੇਖੋ ਸਰਬ ਬਿਆਪਕ ਦਾ ਅੰਗ)

ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥
ਤਿਸਕਾ ਕੀਆ ਤ੍ਰਿਭਵਣ ਸਾਰੁ ॥ ਉਹੁ ਅਗਮੁ ਅਗੋਚਰੁ ਏਕੰਕਾਰੁ ॥ (ਬਸੰਤ ਮ: 1, 1188)

ਉਹ ਸੱਚ (Truth) ਹੈ (ਦੇਖੋ 'ਸਚ' ਦਾ ਪ੍ਰਕਰਣ) ਤੇ ਸਭ ਪਾਪਾਂ ਤੇ ਅਵਗੁਣਾਂ ਦੇ ਕੱਟਣ ਹਾਰਾ ਹੈ।

ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣ ਹਾਰਾ ॥
(ਮਾਝ ਮ: 3, 112)

ਉਹ ਸਮਰਥ ਪੁਰਸ਼ ਹੈ, ਜੋ ਚਾਹੇ ਕਰੇ। ਉਸ ਅੰਦਰ ਮੁਹਤਾਜੀ ਜਾਂ ਕਮੀ ਨਹੀਂ, ਕਿਸੀ ਨੂੰ ਪੁੱਛਣ ਦੀ ਉਸਨੂੰ ਲੋੜ ਨਹੀਂ।

ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥
(ਭੈਰਉ ਮ: 4, 1135)

ਉਸ ਦਾ ਅਮਰ (ਹੁਕਮ) ਵੇਪਰਵਾਹ ਹੈ, ਉਸ ਨਾਲ ਕੋਈ ਸਿਆਣਪ ਜਾਂ ਚਤੁਰਾਈ ਨਹੀਂ ਚਲ ਸਕਦੀ। ਉਸਦੇ ਅੱਗੇ ਸਭਨਾਂ ਨੂੰ ਆਪਾ ਭਾਵ ਛੱਡਣਾ ਤੇ ਸਿਰ ਨੀਵਾਂ ਕਰਕੇ ਰਜ਼ਾ ਮੰਨ ਲੈਣੀ ਪੈਂਦੀ ਹੈ।

ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ ॥
ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ ॥ (ਸਾਰੰਗ ਵਾਰ, ਮ: 3, 1250)

ਜਦ ਉਹ ਚਾਹੇ, ਉਚਾਂ ਨੂੰ ਨੀਚ ਤੇ ਨੀਚਾਂ ਨੂੰ ਉਚ ਕਰਕੇ ਬਾਦਸ਼ਾਹ ਕਰ ਦੇਵੇ। ਜੋ ਉਸਨੂੰ ਜਾਣ ਲੈਂਦੇ ਹਨ, ਉਹ ਉਸਦੇ ਦਰ ਤੇ ਪੂਰੇ ਪਰਵਾਣ ਹੋ ਜਾਂਦੇ ਹਨ।

ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥
ਜਿਨ੍ੀ ਜਾਣੁ ਸੁ ਜਾਣਿਆ ਜਗਿ ਤੇ ਪੂਰੇ ਪਰਵਾਣੁ ॥
(ਪ੍ਰਭਾਤੀ ਮ: 1, 1329)

ਊਚੇ ਤੇ ਨੀਚਾ ਕਰੇ ਨੀਚ ਖਿਨ ਮਹਿ ਥਾਪੈ ॥
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ॥ (ਬਿਲਾਵਲ ਮ: 5, 813)

ਕਬੀਰ ਸਾਹਿਬ ਮਾਲਕ ਦੀ ਵੇਪਰਵਾਹੀ ਦੀ ਬਾਬਤ ਫ਼ਰਮਾਂਦੇ ਹਨ ਕਿ ਜਲ ਤੋਂ

ਥਲ, ਥਲਾਂ ਤੋਂ ਖੂਹ, ਖੂਹਾਂ ਤੋਂ ਪਹਾੜ ਕਰਨਾ, ਧਰਤੀ ਤੋਂ ਆਕਾਸ਼ ਪੁਰ ਚੜ੍ਹਾਣਾ ਤੇ ਚੜ੍ਹੇ ਹੋਏ ਨੂੰ ਗਿਰਾਣਾ, ਭਿਖਾਰੀ ਤੋਂ ਰਾਜਾ ਕਰਨਾ, ਰਾਜੇ ਤੋਂ ਭਿੱਖ ਮੰਗਾਣਾ, ਉਹ ਜੋ ਚਾਹੇ ਸੋ ਕਰ ਸਕਦਾ ਹੈ, ਉਥੇ ਦਮ ਮਾਰਨ ਦੀ ਥਾਂ ਨਹੀਂ।

ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥
ਧਰਤੀ ਤੇ ਆਕਾਸ ਚਢਾਵੈ ਚਢੇ ਅਕਾਸ ਗਿਰਾਵੈ ॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥ (ਸਾਰੰਗ ਕਬੀਰ, 1252)

ਹਰਿ ਵੇਪਰਵਾਹ ਹੈ, ਰਚਨਾ ਨੂੰ ਵੇਖ ਵੇਖ ਕੇ ਵਿਗਸ ਰਹਿਆ ਹੈ, ਜਿਸਨੂੰ ਚਾਹੇ ਆਪਣੇ ਰਾਹੇ ਪਾਵੇ, ਨਾ ਚਾਹੇ ਨਾ ਪਾਵੇ।

ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥
ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥ (ਬਿਹਾਗੜਾ ਮ: 3, 550)

ਜਦ ਉਹ ਦਇਆਲ ਹੋਵੇ ਤੇ ਉਸਨੂੰ ਭਾਵੇ ਤਾਂ ਬਗਲੇ ਤੋਂ ਮੁੜ ਹੰਸ ਬਣਾ ਦੇਵੇ, ਉਸ ਅੱਗੇ ਇਹ ਕੋਈ ਬੜੀ ਗੱਲ ਨਹੀਂ।

ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥
(ਬਸੰਤ ਮ: 1, 1171)

ਕਿਆ ਹੰਸੁ ਕਿਆ ਬਗੁਲਾ ਜਾਕਉ ਨਦਰਿ ਕਰੇਇ ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥ (ਸਿਰੀ ਰਾਗੁ ਮ: 4, 91)

ਉਹ ਬੇਪਰਵਾਹ ਹੈ, ਉਸਦੇ ਦਰ ਤੇ ਸਿਵਾਇ ਉਸਦੀ ਸ਼ਰਨ ਲੈਣ ਤੇ ਬਖ਼ਸ਼ਿਸ਼ ਲਈ ਜਾਚਨਾ ਕਰਨ ਦੇ, ਹੋਰ ਕਈ ਉਪਾਵ ਛੁੱਟਣ ਦਾ ਨਹੀਂ।

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥ (ਗਉੜੀ ਮ: 5, 261)

ਸਾਡੇ ਜਪਾਂ ਤਪਾਂ ਦੀ ਕੀ ਹੈਸੀਅਤ ਹੈ। ਓੜਕ ਛੁਟਕਾਰਾ ਉਸਦੀ ਬਖ਼ਸ਼ਿਸ਼ ਪੁਰ ਹੈ। ਸਾਡਿਆਂ ਪਾਪਾਂ ਦਾ ਕੋਈ ਅੰਤ ਨਹੀਂ, ਸਾਡੇ ਤ੍ਰਿਗੁਣ ਆਤਮਕ ਕਰਮ ਧਰਮ ਸਭ ਬੰਧਨ ਦਾ ਕਾਰਨ ਹਨ। ਉਹ ਮਾਲਕ ਆਪ ਹੀ ਦਇਆ ਕਰਕੇ ਸਾਨੂੰ ਅਉਗੁਣਾਂ ਦੇ ਸਮੁੰਦਰ ਵਿਚੋਂ ਕੱਢ ਲਏ ਤਾਂ ਅਸੀਂ ਡੁਬਦੇ ਪੱਥਰ ਤਰ ਸਕਦੇ ਹਾਂ :

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ (ਗਉੜੀ ਮ: 1, 156)

ਉਸ ਵੇਪਰਵਾਹ ਦੀ ਪ੍ਰਾਪਤੀ ਤੇ ਜੀਵ ਦਾ ਛੁਟਕਾਰਾ ਨਿਰੋਲ ਉਸਦੀ ਨਦਰਿ

ਦੁਆਰਾ ਹੈ। ਜਿਸ ਪੁਰ ਉਹ ਦਇਆ ਕਰੇ ਉਸਨੂੰ ਗੁਰਮਤਿ ਬਖ਼ਸ਼ਦਾ ਹੈ, ਜਿਸਤੋਂ ਉਸਦੀ ਸਾਰ ਪੈ ਸਕਦੀ ਹੈ :

ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀ ਮਤਿ ਸਾਰੁ। (ਸਿਰੀ ਰਾਗੁ ਮ: 1, 20)

ਜਦੋਂ ਸਤਿਗੁਰ ਦਾ ਮਿਲਾਪ ਹੁੰਦਾ ਹੈ, ਤਾਂ ਉਸ ਦੀ ਕਿਰਪਾ ਦੁਆਰਾ ਵੇਪਰਵਾਹ ਨਾਲ ਪਿਆਰ ਬਣ ਜਾਂਦਾ ਹੈ।

ਮੀਤੁ ਹਮਾਰਾ ਵੇਪਰਵਾਹਾ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ ॥ (ਗਉੜੀ ਮ: 5, 187)

ਤੇ ਅਕਥ ਸ਼ਬਦ ਨੂੰ ਕਥ ਕੇ ਉਸ ਦਾ ਮਿਲਾਪ ਹੁੰਦਾ ਹੈ :

ਸਬਦੇ ਅਕਥੁ ਕਥੇ ਸਾਲਾਹੇ ॥ ਮੇਰੇ ਪ੍ਰਭੁ ਸਾਚੇ ਵੇਪਰਵਾਹੇ ॥
ਆਪੇ ਗੁਣ ਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ ॥ (ਮਾਰੂ ਮ: 1, 1057)

ਪਰ ਇਹ ਪ੍ਰਾਪਤੀ ਇਸੀ ਕਾਇਆਂ ਦੇ ਅੰਦਰ ਕਿਸੀ ਗੁਰਮੁਖ ਨੂੰ ਹੁੰਦੀ ਹੈ, ਜਿਸ ਕਰਕੇ ਉਹ ਸਦਾ ਦਾ ਸੁਖ ਪਾਂਦਾ ਹੈ :

ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੇ ਵੇਪਰਵਾਹਾ ॥
ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ ॥ (ਮਾਰੂ ਮ: 3, 1066)

ਗੁਰੂ ਮਾਲਕ ਨਾਲ ਅਭੇਦ ਹੈ (ਦੇਖੋ 'ਗੁਰੂ ਤੇ ਮਾਲਕ ਦੀ ਏਕਤਾ' ਦਾ ਪ੍ਰਕਰਣ) ਇਸ ਕਰ ਕੇ ਉਹ ਵੀ ਵੇਪਰਵਾਹ ਹੈ। ਉਸ ਨੂੰ ਸਾਸਿ ਸਾਸਿ ਸਦਾ ਸਾਲਾਹੋ, ਉਸ ਦੀ ਸ਼ਰਨ ਗਿਆਂ ਸਭ ਭੈ ਮਿਟ ਜਾਂਦੇ ਹਨ :

ਸਾਸਿ ਸਾਸਿ ਜਨੁ ਸਦਾ ਸਲਾਹੇ ॥ ਪਾਰਬ੍ਰਹਮ ਗੁਰ ਬੇਪਰਵਾਹੇ ॥
ਸਗਲ ਭੈ ਮਿਟੇ ਜਾਕੀ ਸਰਨਿ ॥ ਨਿੰਦਕ ਮਾਰਿ ਪਾਏ ਸਭਿ ਧਰਨਿ ॥ (ਗੋਂਡ ਮ: 5, 869)

ਮਾਲਕ ਤੇ ਗੁਰੂ ਇਕ ਰੂਪ ਹਨ। ਜਿਸਨੂੰ ਉਹ ਚਿਤ ਆਵੇ ਉਹ ਵੀ ਵੇਪਰਵਾਹ ਸਚਾ ਸ਼ਾਹ ਤੇ ਨਿਰਭਉ ਹੋ ਜਾਂਦਾ ਹੈ :

ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥
ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥
(ਮਾਰੂ ਮ: 5, 1074)

# ਬੇਪਰਵਾਹ

## 1. ਉਹ ਬੇਪਰਵਾਹ ਕੈਸਾ ਹੈ ?

### *ਉਹ ਅਥਾਹ, ਅਤੁਲ, ਅਗਮ, ਅਗੋਚਰ, ਸਰਬ ਵਿਆਪਕ ਤੇ ਸੱਚਾ ਹੈ।*

ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥
ਦੂਸਰ ਨਾਹੀ ਅਵਰ ਕੋ ਨਾਨਕ ਬੇ ਪਰਵਾਹ ॥ (ਗਉੜੀ ਮ: 5, 252)

ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ ॥
ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥
(ਗਉੜੀ ਵਾਰ ਮ: 4, 304)

ਹਰਿ ਜੀਉ ਦਾਤਾ ਅਗਮ ਅਥਾਹਾ ॥ ਓਸੁ ਤਿਲੁ ਨ ਤਮਾਇ ਵੇਪਰਵਾਹਾ ॥
ਤਿਸਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ ॥ (ਮਾਰੂ ਮ: 3, 1062)

ਵਡਾ ਸਾਹਿਬੁ ਅਗਮ ਅਥਾਹਾ ॥ ਕਿਉ ਮਿਲੀਐ ਪ੍ਰਭ ਵੇਪਰਵਾਹਾ ॥
ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥
(ਮਾਰੂ ਮ: 5, 1076)

ਅਗਮ ਅਗੋਚਰ ਵੇਪਰਵਾਹੇ ॥ ਆਪੇ ਮਿਹਰਵਾਨ ਅਗਮ ਅਥਾਹੇ ॥
ਅਪੜਿ ਕੋਇ ਨ ਸਕੈ ਤਿਸਨੋ ਗੁਰ ਸਬਦੀ ਮੇਲਾਇਆ ॥
(ਮਾਰੂ ਮ: 3, 1067)

ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਜੋ ਮਰਿ ਜੰਮਹਿ ਕਾਚਨਿਕਾਚੇ ॥
ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਆਥਾਹਾ ਹੇ ॥
(ਮਾਰੂ ਮ: 3, 1055)

ਵੇਪਰਵਾਹੁ ਅਗੋਚਰੁ ਆਪਿ ॥ ਆਠ ਪਹਰ ਮਨ ਤਾਕਉ ਜਾਪਿ ॥
(ਰਾਮਕਲੀ ਮ: 5, 896)

ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥
ਤਿਸਕਾ ਕੀਆ ਤ੍ਰਿਭਵਣ ਸਾਰੁ ॥ ਓਹੁ ਅਗਮੁ ਅਗੋਚਰੁ ਏਕੰਕਾਰੁ ।
(ਬਸੰਤ ਮ: 1, 1188)

ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ ॥
ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥
(ਮਾਝ ਮ: 3, 112)

ਸਚਾ ਅਮਰੁ ਸਚਾ ਪਾਤਿਸਾਹੁ ॥ ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥
(ਗਉੜੀ ਮ: 3, 161)

## 2. ਉਹ ਜੋ ਚਾਹੇ ਕਰ ਸਕਦਾ ਹੈ ਤੇ ਉਹ ਕਿਸੀ ਨੂੰ ਨਹੀਂ ਪੁਛਦਾ, ਉਸ ਨਾਲ ਕੋਈ ਸਿਆਣਪ ਜਾਂ ਚਤੁਰਾਈ ਨਹੀਂ ਚਲਦੀ।

ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥
ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥ (ਪ੍ਰਭਾਤੀ ਮ: 1, 1329)

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥
ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥
ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥
ਤਿਨ੍ਹਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ ॥
(ਆਸਾ ਵਾਰ ਮ: 1, 475)

ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥ (ਆਸਾ ਕਬੀਰ, 479)

ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੇ ॥ (ਬਿਹਾਗੜਾ ਮ: 9, 537)

ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥
(ਮਾਝ ਵਾਰ ਮ: 1, 144)

ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥
ਧਰਤੀ ਤੇ ਆਕਾਸ ਚਢਾਵੈ ਚਢੇ ਅਕਾਸ ਗਿਰਾਵੈ ॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥
(ਸਾਰੰਗ ਕਬੀਰ, 1252)

ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ ॥
ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ ॥ (ਸੂਹੀ ਵਾਰ ਮ: 3, 792)

ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ ॥
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ॥ (ਬਿਲਾਵਲੁ ਮ: 5, 813)

ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥
ਨਾਨਕ ਸੋ ਪ੍ਰਭੁ ਸਦਾ ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ ॥
(ਭੈਰਉ ਮ: 4, 1135)

ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ ॥
ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ ॥ (ਸਾਰੰਗ ਵਾਰ ਮ: 4, 1250)

## 3. ਉਹ ਆਪਣੇ ਹੁਕਮ ਅੰਦਰ ਸਭ ਨੂੰ ਚਲਾ ਰਹਿਆ ਹੈ

ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇ ਪਰਵਾਹੁ ॥ (ਜਪੁਜੀ, 2)

## 4. ਜੋ ਮਾਲਕ ਨੂੰ ਮਨਜ਼ੂਰ ਹੈ, ਉਹੀ ਹੋਂਦਾ ਹੈ ਜਿਸ ਨੂੰ ਚਾਹੇ ਉਹ ਦੇਵੇ

ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥
ਨਾਨਕ ਸੋ ਸਲਾਹੀਐ ਜਿ ਸਭਨਾ ਸਾਰ ਕਰੇਇ ॥ (ਸਲੋਕ ਮ: 3, 1376)

ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥
(ਬਿਲਾਵਲੁ ਮ: 4, 800)

ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥
(ਬਸੰਤ ਮ: 1, 1171)

ਆਪਿ ਭੁਲਾਏ ਭੁਲੀਐ ਆਪੇ ਮੇਲਿ ਮਿਲਾਇ ॥
ਨਾਨਕ ਗੁਰਮੁਖਿ ਛੁਟੀਐ ਜੇ ਚਲੈ ਸਤਿਗੁਰ ਭਾਇ ॥ (ਸਲੋਕ ਮ: 3, 1413)

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥
(ਸਿਰੀ ਰਾਗੁ ਵਾਰ ਮ: 4, 83)

ਦਾਤੇ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥
(ਸੋਰਠਿ ਮ: 3, 604)

ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥
ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨ੍ਹਾ ਉਝੜਿ ਪਾਏ ॥
(ਬਿਹਾਗੜਾ ਵਾਰ ਮ: 4, 550)

ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ॥
(ਸਾਰੰਗ ਮ:1, 635)

ਕਿਆ ਹੰਸੁ ਕਿਆ ਬਗੁਲਾ ਜਾਕਉ ਨਦਰਿ ਕਰੇਇ ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥
(ਸਿਰੀ ਰਾਗ ਵਾਰ ਮ: 4, 91)

ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥
ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥
(ਰਾਮਕਲੀ ਮ:3, 797)

ਕਹਤ ਨਾਨਕ ਤੂ ਸਾਚਾ ਸਾਹਿਬੁ ਕਉਣੁ ਜਾਣੈ ਤੇਰੇ ਕਾਮਾਂ ॥
ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ ॥
(ਬਿਲਾਵਲੁ ਮ:3, 797)

## 5. ਉਸਤੋਂ ਬਿਨਾਂ ਦੂਸਰਾ ਹੋਰ ਕੋਈ ਨਹੀਂ ਤੇ ਸੰਤ ਉਸਨੂੰ ਮੁਖ ਰਖਦੇ ਹਨ

ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥
ਦੂਸਰ ਨਾਹੀ ਅਵਰ ਕੋ ਨਾਨਕ ਬੇ ਪਰਵਾਹ ॥ (ਗਉੜੀ ਮ: 5, 252)

ਸੰਤਨ ਅਵਰ ਨ ਕਾਹੂ ਜਾਨੀ ॥
ਬੇ ਪਰਵਾਹ ਸਦਾ ਰੰਗਿ ਹਰਿ ਕੈ ਜਾਕੋ ਪਾਖੁ ਸੁਆਮੀ ॥ (ਟੋਡੀ ਮ: 5, 711)

## 6. ਬੇਪਰਵਾਹ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?

### *(1) ਮਾਲਕ ਦੀ ਦਇਆ ਕਰਕੇ।*

ਵਡੀ ਵਡਿਆਈ ਵੇ ਪਰਵਾਹੇ॥ ਆਪਿ ਉਪਾਏ ਦਾਨੁ ਸਮਾਹੇ॥
ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ॥
(ਮਾਰੂ ਮ: 1, 1025)

ਹੁਕਮੇ ਬੂਝੈ ਸੁ ਹੁਕਮੁ ਸਲਾਹੇ॥ ਅਗਮ ਅਗੋਚਰ ਵੇ ਪਰਵਾਹੇ॥
ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ॥
(ਮਾਰੂ ਮ: 3, 1061)

ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ॥
ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ॥
(ਮਾਰੂ ਮ: 3, 994)

ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥
ਤਿਸਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ॥ (ਮਾਰੂ ਮ: 3, 1062)

### *(2) ਹੁਕਮ, ਸ਼ਬਦ ਜਾਂ ਨਾਮ ਦੁਆਰਾ।*

ਹੁਕਮੇ ਬੂਝੈ ਸੁ ਹੁਕਮੁ ਸਲਾਹੇ॥ ਅਗਮ ਅਗੋਚਰ ਵੇਪਰਵਾਹੇ॥
ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ॥
(ਮਾਰੂ ਮ: 3, 1061)

ਅਗਮ ਅਗੋਚਰ ਵੇ ਪਰਵਾਹੇ॥ ਆਪੇ ਮਿਹਰਵਾਨ ਅਗਮ ਅਥਾਹੇ॥
ਅਪੜਿ ਕੋਇ ਨ ਸਕੈ ਤਿਸਨੋ ਗੁਰ ਸਬਦੀ ਮੇਲਾਇਆ॥ (ਮਾਰੂ ਮ: 3, 1067)

ਸਬਦੇ ਅਕਥੁ ਕਥੇ ਸਾਲਾਹੇ॥ ਮੇਰੇ ਪ੍ਰਭ ਸਾਚੇ ਵੇਪਰਵਾਹੇ॥
ਆਪੇ ਗੁਣ ਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ॥
(ਮਾਰੂ ਮ: 1, 1057)

ਸਬਦੁ ਬੁਝਾਏ ਸਤਿਗੁਰੁ ਪੂਰਾ॥ ਸਰਬ ਕਲਾ ਸਾਚੇ ਭਰਪੂਰਾ॥
ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ॥
(ਮਾਰੂ ਮ: 1, 1021)

ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ॥
ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ॥(ਰਾਮਕਲੀ ਮ: 1, 884)

### *(3) ਗੁਰਮਤਿ, ਸਤਿਗੁਰ ਤੇ ਸਤਿ ਸੰਗਤ ਦੁਆਰਾ।*

ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ॥
ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ॥ (ਸਿਰੀ ਰਾਗੁ ਮ: 1, 20)

ਮੀਤੁ ਹਮਾਰਾ ਵੇ ਪਰਵਾਹਾ॥ ਗੁਰ ਕਿਰਪਾ ਤੇ ਮੋਹਿ ਅਸਨਾਹਾ॥
(ਗਉੜੀ ਮ: 5, 187)

ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ ॥
ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥

(ਗਉੜੀ ਵਾਰ ਮ: 4, 304)

ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥
ਨਾਨਕ ਸੋ ਪ੍ਰਭੁ ਸਦਾ ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ ॥

(ਭੈਰਉ ਮ: 4, 1135)

ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥
ਅਫਰਿਓ ਵੇ ਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥

(ਮਾਰੂ ਮ: 1, 1021)

ਵਡਾ ਸਾਹਿਬੁ ਅਗਮ ਅਥਾਹਾ ॥ ਕਿਉ ਮਿਲੀਐ ਪ੍ਰਭ ਵੇਪਰਵਾਹਾ ॥
ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥

(ਮਾਰੂ ਮ: 5, 1076)

### *(4) ਕਿਸੀ ਗੁਰਮੁਖ ਨੂੰ ਮਿਲਦਾ ਹੈ।*

ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੇ ਵੇਪਰਵਾਹਾ ॥
ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ ॥

(ਮਾਰੂ ਮ: 1, 1066)

ਕੀਮਤਿ ਪਾਈ ਪਾਵਣਹਾਰੈ ॥ ਵੇਪਰਵਾਹ ਪੂਰੇ ਭੰਡਾਰੈ ॥
ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥

(ਮਾਰੂ ਮ: 1, 1036)

## 7. ਬੇਪਰਵਾਹ ਕਿੱਥੇ ਮਿਲਦਾ ਹੈ ?

### *ਕਾਇਆ ਦੇ ਅੰਦਰ।*

ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੇ ਵੇਪਰਵਾਹਾ ॥
ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਿਜੇ ਸਹਜਿ ਮਿਲਾਇਦਾ ॥

(ਮਾਰੂ ਮ:1, 1066)

## 8. ਬੇਪਰਵਾਹ ਦੀ ਪ੍ਰਾਪਤੀ ਦੇ ਫਲ

### *(1) ਸੁਖ ਤੇ ਰਸ ਦੀ ਪ੍ਰਾਪਤੀ।*

ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥
ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥ (ਮਾਝ ਮ: 5, 135)

ਵੇਪਰਵਾਹੁ ਅਨੰਦਮੈ ਨਾਉ ਮਾਣਕ ਹੀਰਾ ॥
ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ ॥ (ਆਸਾ ਮ: 5, 400)

ਅੰਮ੍ਰਿਤੁ ਜਿਨਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ ॥
ਸਚਾ ਵੇਪਰਵਾਹੁ ਹੈ ਤਿਸਨੋ ਤਿਲੁ ਨ ਤਮਾਇ ॥ (ਆਸਾ ਮ: 3, 428)

*(2) ਪਾਪ ਤੇ ਅਉਗੁਣ ਕੱਟੇ ਜਾਂਦੇ ਹਨ ਤੇ ਤ੍ਰਿਪਤੀ ਹੁੰਦੀ ਹੈ।*

ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ ॥
ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥
(ਮਾਝ ਮ: 3, 112)

ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥ (ਸਲੋਕ ਮ: 3, 1413)

*(3) ਗੁਰੂ ਬੇਪਰਵਾਹ ਹੈ, ਉਸ ਦੀ ਸ਼ਰਨ ਵਿਚ ਭੈ ਤੇ ਜਮ ਕਾਲ ਦੇ ਫੰਦੇ ਕੱਟੇ ਜਾਂਦੇ ਹਨ।*

ਸਾਸਿ ਸਾਸਿ ਜਨੁ ਸਦਾ ਸਲਾਹੇ ॥ ਪਾਰਬ੍ਰਹਮ ਗੁਰ ਬੇਪਰਵਾਹੇ ॥
ਸਗਲ ਭੈ ਮਿਟੇ ਜਾਕੀ ਸਰਨਿ ॥ ਨਿੰਦਕ ਮਾਰਿ ਪਾਏ ਸਭਿ ਧਰਨਿ ॥
(ਗੋਂਡ ਮ: 5, 869)

ਸਤਿਗੁਰੁ ਵੇਪਰਵਾਹ ਸਿਰੰਦਾ ॥ ਨਾ ਜਮ ਕਾਣਿ ਨ ਛੰਦਾ ਬੰਦਾ ॥
ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੈ ॥
(ਮਾਰੂ ਮ: 1, 1024)

## 9. ਜਿਸਨੂੰ ਉਹ ਚਿਤ ਆਵੇ ਉਹ ਵੀ ਵੇਪਰਵਾਹ, ਸਚਾ ਸ਼ਾਹ ਤੇ ਨਿਰਭਉ ਹੋ ਜਾਂਦਾ ਹੈ

ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥
ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥
ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥
(ਮਾਰੂ ਮ: 5, 1074)

ਸੋਈ ਪੂਰੇ ਸਾਹ ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
(ਮਾਝ ਵਾਰ ਮ: 1, 146)

## 10. ਪ੍ਰਾਰਥਨਾ

ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥
ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥ (ਗਉੜੀ ਮ: 1, 243)

# ਸੱਚ (TRUTH)

ਗੁਰਬਾਣੀ ਵਿਚ 'ਸੱਚ' ਦਾ ਜਗ੍ਹਾ ਜਗ੍ਹਾ ਜ਼ਿਕਰ ਆਇਆ ਹੈ। ਆਮ ਲੋਕ ਇਹ ਸਮਝਦੇ ਹਨ ਕਿ ਇਸਦਾ ਮਤਲਬ ਸੱਚ ਬੋਲਣਾ ਹੈ। ਸੱਚ ਬੋਲਣਾ ਸਤੋ ਗੁਣ ਦਾ ਅੰਗ ਹੈ ਤੇ ਪਰਮਾਰਥ ਵਿਚ ਜ਼ਰੂਰੀ ਹੈ ਪਰ ਗੁਰਬਾਣੀ ਖੋਜਣ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਂ ਨੇ 'ਸੱਚ' ਸਤ ਪੁਰਖ ਲਈ ਵਰਤਿਆ ਹੈ, ਜੋ ਸਭ ਦਾ ਕਰਤਾ ਹੈ :

ਨਾਨਕ ਸਾਚੇ ਕਉ ਸਚੁ ਜਾਣੁ ॥ (ਸਿਰੀ ਰਾਗੁ ਮ: 1, 15)

ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥
ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥ (ਸਿਰੀ ਰਾਗੁ ਮ: 5, 52)

ਜਿਸ ਪ੍ਰਕਾਰ ਅਕਾਲ ਪੁਰਖ ਵਾਹਿਗੁਰੂ ਅਨਾਦਿ ਤੇ ਬੇਅੰਤ ਹੈ, ਤਿਵੇਂ ਹੀ 'ਸਚੁ' ਦਾ ਭੀ ਨਾ ਆਦਿ ਹੈ ਨਾ ਅੰਤ। ਜਪੁਜੀ ਸਾਹਿਬ ਵਿਚ ਸਪਸ਼ਟ ਦੱਸਿਆ ਹੈ :

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ (ਜਪੁਜੀ, 1)

ਤਾਂ ਤੇ 'ਸੱਚ' ਖ਼ੁਦ ਸੱਚੇ ਮਾਲਕ ਕਰਤਾ ਪੁਰਖ ਦਾ ਹੀ ਨਾਮ ਹੈ। 'ਸੱਚ' ਅੰਦਰ ਉਹੋ ਗੁਣ ਵਰਣਨ ਕੀਤੇ ਗਏ ਹਨ, ਜੋ ਵਾਹਿਗੁਰੂ ਦੇ ਮੰਨੇ ਗਏ ਹਨ। ਗੁਰੂ ਸਾਹਿਬਾਂ ਨੇ 'ਸੱਚ' ਨੂੰ 'ਸ਼ਬਦ', 'ਨਾਮ' ਜਾਂ 'ਬਾਣੀ' ਕਰਕੇ ਵੀ ਵਰਣਨ ਕੀਤਾ ਹੈ :

ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥
ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥ (ਸਿਰੀ ਰਾਗੁ ਮ: 3, 33)

ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਹੋਇ ॥ (ਸਿਰੀ ਰਾਗੁ ਮ: 1, 17)

'ਸੱਚ' ਅੰਦਰ ਅਤੇ ਬਾਹਰ ਹੈ ਤੇ ਸਦੈਵ ਸੱਚ ਹੀ ਹੈ :

ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ (ਸਿਰੀ ਰਾਗ ਮ: 3, 35)

ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥ (ਸਿਰੀ ਰਾਗ ਮ: 1, 20)

ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥ (ਰਾਮਕਲੀ ਵਾਰ ਮ: 5, 966)

'ਸੱਚ' ਵਰਨ ਚਿਹਨ ਤੋਂ ਰਹਿਤ ਹੈ ਤੇ ਪੜ੍ਹਨ ਲਿਖਣ ਵਿਚ ਨਹੀਂ ਆ ਸਕਦਾ :

ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥
ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥ (ਸਿਰੀ ਰਾਗ ਮ: 5, 44)

ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਾਚਾ ਨਾਉ ॥ (ਸਿਰੀ ਰਾਗੁ ਮ: 1, 15)

'ਸੱਚ' ਤਿੰਨਾਂ ਲੋਕਾਂ ਥੀਂ ਪਰੇ ਹੈ :

ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥ (ਮਾਰੂ ਮ: 1, 1042)

ਸੱਚ ਹਰਿ ਤੇ ਸਤਿਗੁਰ ਇੱਕੋ ਹੀ ਹਨ :

ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥
ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥ (ਸਿਰੀ ਰਾਗੁ ਮ: 3, 27)

ਇਹ 'ਸੱਚ' ਸਰਬ ਬਿਆਪੀ ਹੈ ਤੇ ਸਾਰਿਆਂ ਦੀ ਪਾਲਣਾ ਕਰਦਾ ਹੈ :

ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੈ ਪ੍ਰਤਿਪਾਲਾ ॥ (ਵਡਹੰਸ ਮ: 3, 559)

ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥ (ਸੂਹੀ ਮ: 3, 754)

ਇਹ 'ਸੱਚ' ਸਤਿਗੁਰ ਦੇ ਭੇਟਣ ਤੇ ਉਸ ਦੀ ਰਜ਼ਾ ਵਿਚ ਚੱਲਣ ਕਰ ਕੇ ਮਿਲਦਾ ਹੈ, ਇਸ ਦਾ ਅੰਦਰ ਵਸਣਾ ਗੁਰੂ ਦੀ ਕਿਰਪਾ ਕਰਕੇ ਹੋ ਸਕਦਾ ਹੈ :

ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵਲਾਇ ॥ (ਸਿਰੀ ਰਾਗੁ ਮ: 1, 55)

ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥
(ਵਡਹੰਸ ਮ: 3, 560)

ਆਪੇ ਪ੍ਰਭੁ ਦਇਆਲੁ ਹੈ ਆਪੇ ਦੇਇ ਬੁਝਾਇ ॥
ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ ॥ (ਸਿਰੀ ਰਾਗੁ ਮ: 3, 37)

ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥
ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥ (ਸਿਰੀ ਰਾਗੁ ਮ: 3, 30)

ਇਹ ਸੱਚ ਕੈਸੀ ਹਿਰਦੇ ਰੂਪੀ ਜ਼ਮੀਨ ਵਿਚ ਪ੍ਰਗਟ ਹੁੰਦਾ ਹੈ, ਇਸਦੀ ਬਾਬਤ ਗੁਰਬਾਣੀ ਵਿਚ ਇਹ ਦੱਸਿਆ ਹੈ :

ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥
ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥ (ਸਿਰੀ ਰਾਗੁ ਮ: 1, 19)

ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥ (ਆਸਾ ਵਾਰ ਮ: 1, 463)

ਇਹ 'ਸੱਚ' ਮਾਯਾ ਤੋਂ ਰਹਿਤ ਆਤਮਕ ਮੰਡਲ ਵਿਚ ਹੀ ਪ੍ਰਗਟ ਹੁੰਦਾ ਹੈ :

ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥ (ਆਸਾ ਵਾਰ ਮ: 1, 468)

ਸੱਚ ਦੀ ਪ੍ਰਾਪਤੀ ਗੁਰਮੁਖ ਬਣਕੇ ਹੀ ਹੋ ਸਕਦੀ ਹੈ।

ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥ ਗੁਰਮੁਖਿ ਸਾਚੇ ਲਗੈ ਧਿਆਨੁ ॥
(ਵਡਹੰਸ ਮ: 3, 559)

ਗੁਰਬਾਣੀ ਦਸਦੀ ਹੈ ਕਿ ਜਿਨ੍ਹਾਂ ਨੇ ਇਸ 'ਸੱਚ' ਨੂੰ ਜਾਤਾ ਹੈ ਉਹ ਸੱਚੇ ਹਨ, ਉਹ 'ਸੱਚ' ਨੂੰ ਸੰਚਦੇ ਤੇ 'ਸੱਚ' ਨੂੰ ਧਿਆਂਦੇ ਹਨ :

ਜਿਨੀ ਸਚੁ ਜਾਤਾ ਸੇ ਸਚੇ ਹੋਏ ਅਨਦਿਨੁ ਸਚੁ ਧਿਆਇਨਿ ॥
ਨਾਨਕ ਸਚੁ ਨਾਮੁ ਜਿਨ ਹਿਰਦੈ ਵਸਿਆ ਨਾ ਵੀਛੁੜਿ ਦੁਖੁ ਪਾਇਨਿ ॥ (ਸੂਹੀ ਮ: 3, 769)

ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥
ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ ॥ (ਸੂਹੀ ਵਾਰ ਮ: 2, 788)

ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ ॥
ਆਪੁ ਮਾਰਿ ਸਹਜੇ ਨਾਮਿ ਸਮਾਣਿਆ ॥ (ਬਸੰਤ ਮ: 3, 1174)

ਸੱਚ ਕਮਾਣ ਦੇ ਅਨੇਕਾਂ ਫਲ ਗੁਰਬਾਣੀ ਵਿਚ ਵਰਣਨ ਕੀਤੇ ਹਨ, ਇਨਸਾਨ ਸੁਖੀ ਤੇ ਨਿਰਭਉ ਹੋ ਜਾਂਦਾ ਹੈ :

ਜਿਨ੍ਹੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥ (ਸਿਰੀ ਰਾਗੁ ਮ: 3, 55)

ਮਨ ਰੇ ਸਚੁ ਮਿਲੈ ਭਉ ਜਾਇ ॥ (ਸਿਰੀ ਰਾਗੁ ਮ: 1, 18)

ਮਾਲਕ ਹਿਰਦੇ ਅੰਦਰ ਵਸਦਾ ਹੈ ਤੇ ਉਦਾਸੀਨਤਾ ਪ੍ਰਾਪਤ ਹੁੰਦੀ ਹੈ :

ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥ (ਸਿਰੀ ਰਾਗੁ ਮ: 3, 37)

ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾਤੇ ਬਿਖਿਆ ਮਹਿ ਰਹੈ ਉਦਾਸੁ ॥
(ਧਨਾਸਰੀ ਮ: 1, 661)

ਆਖ਼ਰ 'ਸੱਚ' ਤੋਂ ਭਉ ਸਾਗਰ ਪਾਰ ਉਤਰ ਜਾਂਦਾ ਹੈ :

ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥
ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥ (ਸਿਰੀ ਰਾਗੁ ਮ: 5, 46)

ਇਹ ਸੱਚ ਮਾਲਕ ਮਿਲਾਏ ਤਾਂ ਹੀ ਮਿਲ ਸਕਦਾ ਹੈ, ਸੱਚ ਦੇ ਮਿਲਣ ਦਾ ਵਸੀਲਾ ਸਤਿਗੁਰ ਹੈ ਜੋ ਸੱਚ ਨਾਲ ਇੱਕ ਹੈ, ਪਰ ਐਸਾ ਸਤਿਗੁਰ ਭਾਗਾਂ ਨਾਲ ਮਿਲਦਾ ਹੈ। ਸਚ ਦੇ ਮਿਲਣੇ ਕਰਕੇ ਜੀਵ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਤੋਂ ਆਜ਼ਾਦ ਨਿਰਲੇਪ ਤੇ ਨਿਰਭਉ ਹੋ ਜਾਂਦਾ ਹੈ ਤੇ ਕਾਲ ਦੇ ਜਾਲ ਵਿਚੋਂ ਨਿਕਲਕੇ ਸੰਸਾਰ ਸਾਗਰ ਨੂੰ ਤਰ ਜਾਂਦਾ ਹੈ ਤੇ ਮਾਲਕ ਦੇ ਦਰ ਪੁਰ ਸੋਭਾ ਪਾਂਵਦਾ ਹੈ। ਉਹ ਧੰਨ ਹਨ ਜਿਨ੍ਹਾਂ ਨੇ ਸਤਿਗੁਰੂ ਨੂੰ ਮਿਲਕੇ 'ਸੱਚ' ਨੂੰ ਪਾਕੇ ਇਕ ਮਾਲਕ ਨੂੰ ਪਛਾਣਿਆਂ ਹੈ :

ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥ (ਸਿਰੀ ਰਾਗੁ ਮ: 5, 53)

ਮੁਠੜੇ ਸੇਈ ਸਾਥ ਜਿਨ੍ਹੀ ਸਚੁ ਨ ਲਦਿਆ ॥
ਨਾਨਕ ਸੇ ਸਾਬਾਸਿ ਜਿਨ੍ਹੀ ਗੁਰ ਮਿਲਿ ਇਕੁ ਪਛਾਣਿਆ ॥ (ਗਉੜੀ ਵਾਰ ਮ: 5, 319)

ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥ (ਸਿਰੀ ਰਾਗੁ ਮ: 3, 37)

# ਸੱਚ (TRUTH)

## 1. ਸੱਚ ਕੀ ਹੈ ?

### (1) ਸੱਚ ਕੁਲ ਮਾਲਕ ਹੈ, ਕਰਤਾ ਹੈ।

ਨਾਨਕ ਸਾਚੇ ਕਉ ਸਚੁ ਜਾਣੁ ॥
ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥ (ਸਿਰੀ ਰਾਗੁ ਮ: 1, 15)

ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ ਹਮਾਰੇ ॥
ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥
ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹਿ ਨਿਰਾਰੇ ॥
ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥ (ਗਉੜੀ ਮ: 4, 308)

ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥
ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥ (ਸਿਰੀ ਰਾਗੁ ਮ: 5, 52)

ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥ ਕਰਨ ਕਰਾਵਨ ਪੂਰਨ ਸਚੁ ਸੋਇ ॥
(ਗਉੜੀ ਮ: 5, 202)

ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ ॥
ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ ॥
ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ ॥
(ਸਿਰੀ ਰਾਗੁ ਮ: 5, 48)

ਇਹ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥
ਕਹੈ ਨਾਨਕ ਸਚੁ ਸੋਹਿਲਾ ਸਚੈ ਘਰਿ ਗਾਵਹੇ ॥
(ਰਾਮਕਲੀ ਅਨੰਦ ਮ: 3, 922)

ਸਚ ਕੀ ਕਾਤੀ ਸਚੁ ਸਭੁ ਸਾਰੁ ॥ ਘਾੜਤ ਤਿਸਕੀ ਅਪਰ ਅਪਾਰ ॥
(ਰਾਮਕਲੀ ਵਾਰ ਮ: 1, 956)

### (2) ਸੱਚ ਪੜ੍ਹਨ ਲਿਖਣ ਤੇ ਕਹਿਣ ਸੁਨਣ ਤੋਂ ਪਰੇ ਹੈ।

ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥ (ਸਿਰੀ ਰਾਗੁ ਮ: 1, 15)

ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥
ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥
(ਸਿਰੀ ਰਾਗੁ ਮ: 5, 44)

ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥
ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥
(ਗਉੜੀ ਮ: 5, 215)

ਸਚੁ ਅਲਖ ਵਿਡਾਣੀ ਤਾਕੀ ਗਤਿ ਕਹੀ ਨ ਜਾਏ ॥

ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥
(ਰਾਮਕਲੀ ਅਨੰਦ, 922)

## (3) 'ਸਚ ਬਾਣੀ ਸ਼ਬਦ, ਨਾਮ' ਅਮਰ ਅਤੇ ਹੁਕਮ ਹੈ ਜੋ ਮਾਲਕ ਦੇ ਮਿਲਣ ਦਾ ਜ਼ਰੀਆ ਹੈ।

ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥
ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥ (ਸਿਰੀ ਰਾਗੁ ਮ: 3, 33)

ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥ (ਸਿਰੀ ਰਾਗੁ ਮ: 3, 35)

ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥
ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ (ਸਿਰੀ ਰਾਗੁ ਮ: 3, 35)

ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟ ਹੋਇ ॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥ (ਸਿਰੀ ਰਾਗੁ ਮ: 1, 17)

ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥
(ਗਉੜੀ ਮ: 5, 193)

ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ ॥
ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ ॥
ਗੂਜਰੀ ਵਾਰ ਮ: 3, 509)

ਤਿਨਾ ਅਨੰਦ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣ ਹਾਰੁ ॥ (ਸਿਰੀ ਰਾਗੁ ਮ: 3, 36)

ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥
ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥ (ਸਿਰੀ ਰਾਗੁ ਮ: 3, 27)

ਨਾਮੁ ਨਵਨਿਧਿ ਪਾਈ ਘਰ ਹੀ ਮਾਹਿ ॥
ਸਦਾ ਰੰਗਿ ਰਾਤੇ ਸਚਿ ਸਮਾਹਿ ॥ (ਬਸੰਤ ਮ: 3, 1175)

ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥
ਬਹਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ ॥ (ਸਾਰੰਗ ਵਾਰ ਮ: 4, 1239)

ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥
ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ ॥ (ਮਲਾਰ ਮ: 3, 1258)

## (4) ਸੱਚ ਨਿਤ ਨਵਾਂ ਹੈ।

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥
ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ ॥
ਨਾਨਕ ਨਾਮਿ ਵਿਸਾਰਿਐ ਆਵਣ ਜਾਣਾ ਦੋਇ ॥ (ਸਾਰੰਗ ਵਾਰ ਮ: 3, 1248)

### (5) ਸੱਚ ਅਤੇ ਗੁਰੂ ਇਕ ਹਨ।

ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ॥
ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ॥ (ਆਸਾ ਮ: 5, 398)

ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ॥
ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ॥ (ਸਿਰੀ ਰਾਗੁ ਮ: 3, 27)

### *(6) ਸੱਚੇ ਕੌਣ ਹਨ।*

ਜਿਨੀ ਸਚੁ ਜਾਤਾ ਸੇ ਸਚੇ ਹੋਏ ਅਨਦਿਨੁ ਸਚੁ ਧਿਆਇਨਿ॥
ਨਾਨਕ ਸਚੁ ਨਾਮੁ ਜਿਨ ਹਿਰਦੈ ਵਸਿਆ ਨਾ ਵੀਛੁੜਿ ਦੁਖੁ ਪਾਇਨਿ॥
(ਸੂਹੀ ਮ: 3, 769)

ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥
ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥ (ਰਾਮਕਲੀ ਮ: 1, 937)

ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ॥
ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ॥ (ਸੂਹੀ ਵਾਰ ਮ: 3, 788)

ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ॥
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ॥
ਅੰਤਰਿ ਜਿਸਕੈ ਸਚੁ ਵਸੈ ਸਚੇ ਸਚੀ ਸੋਇ॥
ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ॥
(ਸਿਰੀ ਰਾਗੁ ਮ: 3, 27)

ਮੁਖ ਸਚੇ ਸਚੁ ਦਾੜੀਐ ਸਚੁ ਬੋਲਹਿ ਸਚੁ ਕਮਾਹਿ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ॥
(ਸਲੋਕ ਮ: 3, 1419)

ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ॥
ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ॥ (ਸਿਰੀ ਰਾਗੁ ਮ: 3, 34)

ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ॥
ਆਪੁ ਮਾਰਿ ਸਹਜੇ ਨਾਮਿ ਸਮਾਣਿਆ॥ (ਬਸੰਤ ਮ: 3, 1174)
ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸ॥
(ਗਉੜੀ ਮ: 1, 224)
ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ॥ ਸਾਚੁ ਨਾਮੁ ਮੇਰੈ ਹਿਰਦੈ ਵਸੈ॥
(ਬਸੰਤ ਮ: 3, 1170)

## 2. ਸੱਚ ਕਿੱਥੇ ਹੈ ?

### *(1) ਸੱਚ ਤਿੰਨਾਂ ਲੋਕਾਂ ਤੋਂ ਪਰੇ ਹੈ।*

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ (ਜਪੁਜੀ, 1)

ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥ ਰਹੈ ਅਲਿਪਤੁ ਚਲਤੇ ਘਰਿ ਆਣੈ ॥
ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥
(ਮਾਰੂ ਮ: 1, 1042)

### *(2) ਸੱਚ ਅੰਦਰ ਹੈ।*

ਜਿਸਤੇ ਉਪਜੈ ਤਿਸਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥
ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ ॥ (ਸਿਰੀ ਰਾਗੁ ਮ: 1, 20)

ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥ (ਮਾਰੂ ਮ: 5, 1002)

ਏਕੁ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ ॥
ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ ॥
(ਵਡਹੰਸ ਮ: 3, 559)

### *(3) ਸੱਚ ਸਭਨੀ ਥਾਈਂ ਹੈ।*

ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥
ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥ (ਸੂਹੀ ਮ: 3, 754)

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥
(ਆਸਾ ਵਾਰ ਮ: 2, 463)

### *(4) ਸੱਚ ਅੰਦਰ ਅਤੇ ਬਾਹਿਰ ਹੈ।*

ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥
ਨਾਨਕ ਰਵਿਆ ਹਭ ਥਾਇ ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥
(ਰਾਮਕਲੀ ਵਾਰ ਮ: 5, 966)

## 3. ਸੱਚ ਦਾ ਮੇਲ

### *(1) ਮਾਲਕ ਮਿਲਾਏ ਤਾਂ ਸੱਚ ਮਿਲਦਾ ਹੈ।*

ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥
ਚਲੈ ਸਦਾ ਰਜਾਇ ਅੰਕਿ ਸਮਾਵਈ ॥ (ਆਸਾ ਮ: 1, 420)

ਇਕਿ ਆਪੇ ਬਖਸਿ ਮਿਲਾਇਅਨੁ ਅਨਦਿਨੁ ਨਾਮੇ ਲਾਇ ॥
ਸਚੁ ਕਮਾਵਹਿ ਸਚਿ ਰਹਹਿ ਸਚੇ ਸਚਿ ਸਮਾਹਿ ॥ (ਆਸਾ ਮ: 3, 429)

ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ ॥
ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ॥
(ਵਡਹੰਸ ਮ: 3, 570)

ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ ॥
ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ ॥ (ਸੋਰਠਿ ਮ: 5, 609)

ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ ॥
ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ ॥ (ਸੂਹੀ ਵਾਰ ਮ: 3, 786)

ਜਾਕਉ ਰਾਖੈ ਆਪਣੀ ਸਰਣਾਈ ॥ ਸਾਚੇ ਲਾਗੈ ਸਾਚਾ ਫਲੁ ਪਾਈ ॥
(ਭੈਰਉ ਮ: 3, 1128)

ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ ॥
ਸਾਚੀ ਬਸਤੁ ਕੇ ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥ (ਕੇਦਾਰਾ ਕਬੀਰ, 1123)

ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ ॥
ਨਾਨਕ ਕਿਸਨੋ ਆਖੀਐ ਆਪੇ ਦੇਵਣਹਾਰੁ ॥ (ਮਲਾਰ ਵਾਰ ਮ: 3, 1283)

ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ ਕਚੁ ਨਿਕਚੁ ॥
(ਸਿਰੀ ਰਾਗੁ ਮ: 1, 25)

ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥
ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ ॥ (ਸਿਰੀ ਰਾਗੁ ਮ: 5, 46)

ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ (ਸਿਰੀ ਰਾਗੁ ਮ: 1, 62)

ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥
ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥
(ਸੂਹੀ ਮ: 3, 769)

### *(2) ਜਿਸਨੂੰ ਹਰੀ ਬਖ਼ਸ਼ਦਾ ਹੈ ਤੇ ਜਿਸਦੇ ਅੰਦਰ ਸੱਚ ਹੈ ਉਸ ਤੋਂ ਸੱਚ ਮਿਲ ਸਕਦਾ ਹੈ।*

ਜਿਸਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ ॥
ਤਿਸਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ ॥
(ਬਿਲਾਵਲੁ ਵਾਰ ਮ: 3, 852)

ਜਿਸਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥
ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥
(ਮਾਝ ਵਾਰ ਮ: 1, 140)

ਸਚੇ ਦੈ ਦਰਿ ਜਾਇ ਸਾਚੁ ਚਵਾਂਈਐ ॥
ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥ (ਮਾਝ ਵਾਰ ਮ: 1, 145)

### *(3) ਸੱਚ ਸਾਧ, ਸੰਤ, ਗੁਰੂ ਤੋਂ ਮਿਲਦਾ ਹੈ।*

ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ ॥
ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ ॥
(ਸਿਰੀ ਰਾਗੁ ਮ: 3, 38)

ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥ (ਸਿਰੀ ਰਾਗੁ ਮ: 1, 55)

ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥
ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥ (ਗਉੜੀ ਮ:1, 228)

ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥ (ਗਉੜੀ ਮ: 5, 250)

ਡੇਰਾ ਨਿਹਚਲੁ ਸਚੁ ਸਾਧ ਸੰਗ ਪਾਇਆ ॥
ਨਾਨਕ ਤੇ ਜਨ ਨਹ ਡੋਲਾਇਆ ॥ (ਗਉੜੀ ਮ: 5, 256)

ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ ॥
ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ ॥ (ਬਿਹਾਗੜਾ ਵਾਰ ਮ: 4, 551)

ਨਾਨਕ ਸਤਿਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥
ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥ (ਵਡਹੰਸ ਮ: 3, 560)

ਘੋਖੇ ਮੁਨਿ ਜਿਨ ਸਿੰਮ੍ਰਿਤਿ ਪੁਰਾਨਾ ਬੇਦ ਪੁਕਾਰਹਿ ਘੋਖ ॥
ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥
(ਧਨਾਸਰੀ ਮ: 5, 682)

ਸਚੁ ਸਹਜੇ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ ॥
ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ ਜਿਉ ਬਣਿਆ ॥
(ਬਿਲਾਵਲੁ ਵਾਰ ਮ: 3, 854)

ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥
ਸਚਿ ਸਮਾਵੈ ਏਹੁ ਸਰੀਰੁ ॥ (ਮਲਾਰ ਮ: 1, 1257)

ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥
ਨਾਨਕ ਗੁਰ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥
(ਸਲੋਕ ਮ: 3, 1419)

ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ ॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ ॥
(ਸਾਰੰਗ ਵਾਰ ਮ: 3, 1249)

ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ ॥
ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ ॥ ਬਿਲਾਵਲੁ ਮ: 3, 798)

ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥ (ਸਿਰੀ ਰਾਗੁ ਮ: 3, 30)

ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥
(ਸਿਰੀ ਰਾਗੁ ਮ:3, 31)

ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ ॥
ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ ॥ (ਸਿਰੀ ਰਾਗੁ ਮ: 3, 34)

ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰਧਾਰਿ ॥
ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ ॥ (ਸਿਰੀ ਰਾਗੁ ਮ: 3, 34)

ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥

(ਰਾਮਕਲੀ ਮ:1, 938)

## *(4) ਗੁਰਮਤੀਂ ਸੱਚ ਮਿਲਦਾ ਹੈ।*

ਗੁਰਮਤੀ ਸਚੁ ਸਲਾਹਣਾ ਜਿਸਦਾ ਅੰਤੁ ਨ ਪਾਰਾਵਾਰੁ ॥
ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥ (ਸਿਰੀ ਰਾਗੁ ਮ: 3, 37)

ਆਪੇ ਪ੍ਰਭੁ ਦਇਆਲੁ ਹੈ ਆਪੇ ਦੇਇ ਬੁਝਾਇ ॥
ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵਲਾਇ ॥ (ਸਿਰੀ ਰਾਗੁ ਮ: 3, 37)

ਸਚੀ ਕਰੇ ਸਚੁ ਮਿਲੈ ਗੁਰਮਤਿ ਪਲੈ ਪਾਇ ॥
ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ ॥ (ਸਿਰੀ ਰਾਗੁ ਮ: 1, 19)

## *(5) ਗੁਰੂ ਦੀ ਕਿਰਪਾ ਨਾਲ ਸੱਚ ਮਿਲਦਾ ਹੈ।*

ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥
ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥ (ਸਿਰੀ ਰਾਗੁ ਮ: 3, 30)

ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ॥
ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥ (ਸਿਰੀ ਰਾਗੁ ਮ: 3, 33)

ਸਤਿਗੁਰੁ ਹੋਇ ਦਇਆਲੁ ਤ ਨਵ ਨਿਧਿ ਪਾਈਐ ॥
ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥ (ਮਾਝ ਵਾਰ ਮ: 3, 149)

ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ ॥
ਗੁਰ ਕਿਰਪਾ ਤੇ ਸਚਿ ਸਮਾਇ ॥ (ਗਉੜੀ ਮ: 3, 158)

## *(6) ਐਸਾ ਸਤਿਗੁਰੂ ਭਾਗਾਂ ਨਾਲ ਮਿਲਦਾ ਹੈ।*

ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥
ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥

(ਸਿਰੀ ਰਾਗੁ ਮ: 3, 38)

ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ ॥
ਗੁਰਮੁਖਿ ਨਾਮੁ ਪਛਾਣੀਐ ਨਾਨਕ ਸਚਿ ਸਮਾਇ ॥

(ਸਿਰੀ ਰਾਗੁ ਮ: 3, 38)

### *(7) ਗੁਰਮੁਖਾਂ ਨੂੰ ਸੱਚ ਦੀ ਪ੍ਰਾਪਤੀ ਹੋਂਦੀ ਹੈ।*

ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥
ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥
ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥ (ਸਿਰੀ ਰਾਗੁ ਮ: 1, 18)

ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥ ਗੁਰਮੁਖਿ ਸਾਚੇ ਲਗੈ ਧਿਆਨੁ ॥
(ਵਡਹੰਸ ਮ: 3, 559)

ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥
(ਵਡਹੰਸ ਮ: 3, 560)

ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ ॥
ਜਿਨ ਗੁਰਮੁਖਿ ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ ॥
(ਗਉੜੀ ਵਾਰ ਮ: 4, 313)

## 4. ਸੱਚ ਦੇ ਗੁਣ

### *(1) ਕਰੋਧ, ਮਾਇਆ ਮਮਤਾ ਮਰਦੀ ਹੈ, ਦੁਖ ਪਾਪ ਦੂਰ ਹੁੰਦਾ ਹੈ, ਅਤੇ ਸੁਖ ਮਿਲਦਾ ਹੈ।*

ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥
ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ ॥ (ਸਿਰੀ ਰਾਗੁ ਮ: 1, 19)

ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥
ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥ (ਸਿਰੀ ਰਾਗੁ ਮ: 3, 37)

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ (ਆਸਾ ਵਾਰ ਮ: 1, 468)

ਹਰਿ ਜੀਉ ਬਖਸੇ ਬਖਸਿ ਲਏ ਸੁਖ ਸਦਾ ਸਰੀਰੇ ॥
ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੇ ॥ (ਸਿਰੀ ਰਾਗੁ ਮ: 3, 38)

ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥ (ਗਉੜੀ ਵਾਰ ਮ: 5, 322)

ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥
ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ ॥ (ਸਲੋਕ ਮ: 5, 1425)

ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥
ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ ॥ (ਸਿਰੀ ਰਾਗ ਮ: 3, 69)

ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥
ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨਕਾ ਸਭੁ ਦੁਖੁ ਗਵਾਇਆ ॥
(ਗਉੜੀ ਵਾਰ ਮ: 4, 301)

ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰਧਾਰਿ ॥ (ਸਿਰੀ ਰਾਗ ਮ: 1, 55)

ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥
ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥
(ਸੂਹੀ ਮ:3, 770)

ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ ॥
ਜਨ ਨਾਨਕ ਸਚੁ ਆਰਾਧਿਆ ਗੁਰਮੁਖਿ ਸੁਖੁ ਪਾਈ ॥
(ਬਿਲਾਵਲੁ ਵਾਰ ਮ: 3. 851)

ਜਿਨਿ ਸਚੁ ਸੇਵਿਆ ਤਿਨਿ ਰਸੁ ਪਾਇਆ ॥
ਨਾਨਕ ਸਹਜੇ ਨਾਮਿ ਸਮਾਇਆ ॥ (ਬਸੰਤ ਮ: 3, 1174)

ਤੁਮ੍ ਸਾਚੁ ਧਿਆਵਹੁ ਮੁਗਧ ਮਨਾ ॥ ਤਾਂ ਸੁਖੁ ਪਾਵਹੁ ਮੇਰੇ ਮਨਾ ॥
(ਬਸੰਤ ਮ:3, 1176)

## *(2) ਸੰਤੋਖ ਅਰ ਤ੍ਰਿਪਤੀ ਹੁੰਦੀ ਹੈ ਤੇ ਜੀਵ ਨਿਰਮਲ ਹੁੰਦਾ ਹੈ, ਅਤੇ ਛੁਪਾਣ ਤੋਂ ਛੁਪ ਨਹੀਂ ਸਕਦਾ।*

ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥ (ਸਿਰੀ ਰਾਗੁ ਮ: 1, 18)

ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥
ਸਚੁ ਧਿਆਇ ਅਮਰਾ ਪਦੁ ਪਾਇਆ ਅਨਹਦ ਸਬਦ ਵਜਾਏ ॥
(ਬਿਲਾਵਲੁ ਵਾਰ ਮ: 3, 850)

ਮੰਗਣਾ ਤ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ ॥
(ਗਉੜੀ ਵਾਰ ਮ:5, 321)

ਹਉ ਆਖਿ ਸਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ ॥
ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ ॥
ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥
(ਗਉੜੀ ਵਾਰ ਮ: 4, 310)

ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥
ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥
(ਸਿਰੀ ਰਾਗੁ ਮ: 1, 28)

ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥
ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥
(ਸਿਰੀ ਰਾਗੁ ਮ: 1, 19)

ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥
(ਸਿਰੀ ਰਾਗੁ ਮ:1, 88)

ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥
ਨਾਤਾ ਸੋ ਪਰਵਾਣੁ ਸਚੁ ਕਮਾਈਐ ॥ (ਵਡਹੰਸ ਮ: 1, 565)

ਸਚੋ ਦਹਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ ॥
ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥
(ਬਿਲਾਵਲੁ ਵਾਰ ਮ: 3, 850)

### *(3) ਭਉ ਦੂਰ ਹੁੰਦਾ ਹੈ।*

ਮਨ ਰੇ ਸਚੁ ਮਿਲੈ ਭਉ ਜਾਇ ॥
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥ (ਸਿਰੀ ਰਾਗੁ ਮ: 1, 18)

ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥
ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥ (ਸਿਰੀ ਰਾਗੁ ਵਾਰ ਮ: 4, 84)

### *(4) ਸੱਚ ਨਾਲ ਲਿਵ ਲਾਉਣ ਵਾਲਾ ਘਰ ਹੀ ਵਿਚ ਉਦਾਸ ਰਹਿੰਦਾ ਹੈ ਤੇ ਮਾਲਕ ਉਸ ਦੇ ਹਿਰਦੇ ਵਿਚ ਹਾਜ਼ਰ ਹਜ਼ੂਰ ਹੈ ਅਤੇ ਉਹ ਜ਼ਿੰਦਾ ਹੈ।*

ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥ (ਸਿਰੀ ਰਾਗੁ ਮ: 3, 26)

ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ॥
ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ ॥
(ਵਡਹਸ ਵਾਰ ਮ:3, 588)

ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾਤੇ ਬਿਖਿਆ ਮਹਿ ਰਹੈ ਉਦਾਸੁ ॥
(ਧਨਾਸਰੀ ਮ: 1, 661)

ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥
ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥
(ਸਿਰੀ ਰਾਗੁ ਮ:3, 35)

ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥
(ਸਿਰੀ ਰਾਗੁ ਮ:3, 37)

ਸੇ ਜਨ ਜੀਵੇ ਜਿਨ ਹਰਿ ਮਨ ਮਾਹਿ ॥ ਸਾਚ ਸਮ੍ਹਾਲਹਿ ਸਾਚਿ ਸਮਾਹਿ ॥
(ਬਸੰਤ ਮ: 3, 1173)

ਅਹਿਨਿਸਿ ਅੰਤਰਿ ਰਹੈ ਲਿਵ ਲਾਇ ॥ ਸੋਈ ਪੁਰਖੁ ਜਿ ਸਚਿ ਸਮਾਇ ॥
(ਮਲਾਰ ਮ: 1, 1256)

### (5) ਸੰਸਾਰ ਸਾਗਰ ਤਰ ਜਾਂਦਾ ਹੈ ਤੇ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ।

ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥
ਮਨ ਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ॥ (ਸਿਰੀ ਰਾਗੁ ਮ: 1, 20)

ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ॥ (ਸਿਰੀ ਰਾਗੁ ਮ: 1, 55)

ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ॥
ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ॥ (ਸਿਰੀ ਰਾਗੁ ਮ: 1, 19)

ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ॥
ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ॥ (ਸਿਰੀ ਰਾਗੁ ਮ: 5, 46)

ਆਪੇ ਰੰਗਣਿ ਰੰਗਿਓਨੁ ਸਬਦੇ ਲਾਇਓਨੁ ਮਿਲਾਇ॥
ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ॥ (ਸਿਰੀ ਰਾਗੁ ਮ: 3, 37)

### (6) ਉਹ ਮਾਲਕ ਦੇ ਦਰ ਸੋਭਾ ਪਾਂਦਾ ਹੈ ਤੇ ਕਦੇ ਵਿੱਛੜਦਾ ਨਹੀਂ

ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ॥
ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ॥ (ਸੂਹੀ ਵਾਰ ਮ: 1, 791)

ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ॥
ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ॥ (ਸਾਰੰਗ ਵਾਰ ਮ: 3, 34)

ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ॥
ਸਚੁ ਬੀਜੇ ਸਚੁ ਉਗਵੈ ਦਰਗਹ ਪਾਈਐ ਥਾਉ॥ (ਸਿਰੀ ਰਾਗੁ ਮ:3, 1243)

ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ॥
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ॥
ਅੰਤਰਿ ਜਿਸਕੈ ਸਚੁ ਵਸੈ ਸਚੇ ਸਚੀ ਸੋਇ॥
ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ॥
(ਸਿਰੀ ਰਾਗੁ ਮ:3, 27)

ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ॥
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣ ਤਾਸੁ॥ (ਸਿਰੀ ਰਾਗੁ ਮ: 3, 27)

ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ॥
ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ॥ (ਸਿਰੀ ਰਾਗੁ ਮ: 3, 32)

ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ॥
ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ॥ (ਸਿਰੀ ਰਾਗੁ ਮ: 3, 37)

ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ॥
(ਸਿਰੀ ਰਾਗੁ ਮ:3, 31)

### *(7) ਉਹ ਸਚੀ ਬਾਣੀ ਕਹਿੰਦਾ ਹੈ ਤੇ ਕੋਈ ਉਸ ਨੂੰ ਭੁਲਾ ਨਹੀਂ ਸਕਦਾ।*

ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ॥
ਨਾਨਕ ਤਿਨਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ॥
(ਸਿਰੀ ਰਾਗੁ ਮ: 3, 28)

ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ॥
ਓਇ ਭੁਲਾਏ ਕਿਸੈ ਦੇ ਨ ਭੁਲਨ੍ਹੀ ਸਚੁ ਜਾਣਨਿ ਸੋਈ॥
(ਆਸਾ ਮ: 3, 425)

## 5. ਸੱਚ ਵਾਸਤੇ ਧਰਤੀ

ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ॥
ਪਹਿਲਾ ਧਰਤੀ ਸਾਧਿਕੈ ਸਚੁ ਨਾਮੁ ਦੇ ਦਾਣੁ॥ (ਸਿਰੀ ਰਾਗੁ ਮ: 1, 19)

ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ॥
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ॥ (ਸਿਰੀ ਰਾਗੁ 3, 36)

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥
ਧਰਤਿ ਕਾਇਆ ਸਾਧਿਕੈ ਵਿਚਿ ਦੇਇ ਕਰਤਾ ਬੀਉ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿਕੈ ਬਹਿ ਰਹੈ ਕਰੇ ਨਿਵਾਸੁ॥
(ਆਸਾ ਵਾਰ ਮ: 1, 468)

## 6. ਮਨਮੁਖਾਂ ਨੂੰ ਸੱਚ ਦੀ ਅੰਮ੍ਰਿਤ ਕਥਾ ਨਹੀਂ ਭਾਂਵਦੀ

ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ॥ ਰਾਰਿ ਕਰਤ ਝੂਠੀ ਲਗਿ ਗਾਥਾ॥
(ਆਸਾ ਮ: 5, 376)

## 7. ਜਿਨ੍ਹਾਂ ਨੂੰ ਸੱਚ ਨਹੀਂ ਮਿਲਿਆ, ਉਨ੍ਹਾਂ ਦਾ ਜੀਵਨ ਧ੍ਰਿਗ ਹੈ

ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥
ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥
(ਗੂਜਰੀ ਵਾਰ ਮ: 5, 523)

ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥ (ਸਿਰੀ ਰਾਗੁ ਮ: 1, 22)

## 8. ਉਹ ਧੰਨ ਹਨ ਜਿਨ੍ਹਾਂ ਨੇ ਸੱਚ ਨੂੰ (ਮਾਲਕ ਨੂੰ) ਪਛਾਣ ਲਿਆ ਤੇ ਉਨ੍ਹਾਂ ਦਾ ਭੋਜਨ ਸੱਚ ਹੈ

ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣ ਤਾਸੁ ॥
ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ ॥ (ਸਿਰੀ ਰਾਗੁ ਮ: 1, 57)

ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥
ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣ ਤਾਸੁ ॥
(ਸਿਰੀ ਰਾਗੁ ਮ: 3, 26)

ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥
ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥
(ਸਿਰੀ ਰਾਗੁ ਮ:5, 44)

ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ ॥
ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ ॥
(ਗਉੜੀ ਵਾਰ ਮ: 5, 319)

## 9. ਸ਼ੁਕਰਾਨਾ

ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥
ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥ (ਸਿਰੀ ਰਾਗੁ ਮ: 5, 53)

## 10. ਉਪਦੇਸ਼

ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥
(ਗਉੜੀ ਸੁਖਮਨੀ ਮ: 5, 293)

ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥
ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ ॥ (ਮਾਝ ਵਾਰ ਮ: 1, 144)

## 11. ਬੇਨਤੀ

ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥
ਨਾਨਕ ਨਾਮੁ ਮਿਲੈ ਸਚੁ ਰਾਸਿ ॥ (ਗਉੜੀ ਮ: 5, 192)

# ਧਰਮ ਰਾਇ

ਧਰਮ ਰਾਇ ਜਿਸਨੂੰ ਜਮਰਾਜ ਜਾਂ ਕਾਲ ਪੁਰਖ ਭੀ ਕਹਿੰਦੇ ਹਨ ਸੱਚੇ ਪਾਤਸ਼ਾਹ ਸੱਤ ਪੁਰਖ ਦੇ ਹੁਕਮ ਅੰਦਰ ਤ੍ਰੈਲੋਕੀ (ਪਿੰਡ, ਅੰਡ ਤੇ ਬ੍ਰਹਮੰਡ ਅਰਥਾਤ ਸਥੂਲ, ਸੂਖਮ ਤੇ ਕਾਰਨ ਰਚਨਾ) ਦਾ ਪ੍ਰਬੰਧ ਕਰਦਾ ਹੈ। ਤਿੰਨੇ ਲੋਕ ਪਰਲੈ ਵਿਚ ਸਿਮਟ ਜਾਂਦੇ ਹਨ। ਸੁਰਗ ਨਰਕ ਭੀ ਜੋ ਸੂਖਮ ਰਚਨਾ ਵਿਚ ਹਨ ਨਾਸਮਾਨ ਹਨ ਅਤੇ ਧਰਮ ਰਾਇ ਦੇ ਹੀ ਅਧੀਨ ਹਨ। ਧਰਮ ਰਾਇ ਹਰਿ ਦਾ ਹੀ ਕੀਤਾ ਹੋਇਆ ਹੈ ਤੇ ਉਸਦੇ ਹੁਕਮ ਅੰਦਰ ਇਹਨਾਂ ਮੰਡਲਾਂ ਦਾ ਪ੍ਰਬੰਧ ਕਰਦਾ ਹੈ ਤੇ ਠੀਕ ਠੀਕ ਨਿਆਉਂ ਵੀ ਕਰਦਾ ਹੈ।

ਧਰਮਰਾਇ ਹੈ ਹਰਿ ਕਾ ਕੀਆ ਹਰਿਜਨ ਸੇਵਕ ਨੇੜਿ ਨ ਆਵੈ ॥

(ਬਿਹਾਗੜਾ ਵਾਰ ਮ: 4, 555)

ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥

(ਸਿਰੀ ਰਾਗੁ ਮ: 3, 38)

ਮਾਲਕ ਦੇ ਹੁਕਮ ਅਨੁਸਾਰ ਓਹ ਪ੍ਰਾਣੀਆਂ ਤੋਂ ਉਨ੍ਹਾਂ ਦੇ ਚੰਗੇ ਤੇ ਮੰਦੇ ਕਰਮਾਂ (ਪਾਪ ਪੁੰਨ) ਦਾ ਮਰਨੇ ਪੁਰ ਹਿਸਾਬ ਮੰਗਦਾ ਹੈ ਤੇ ਉਨ੍ਹਾਂ ਅਨੁਸਾਰ ਫਲ ਦਿੰਦਾ ਹੈ। ਪਾਪੀਆਂ ਲਈ ਨਰਕ (ਦੋਜ਼ਕ) ਹੈ ਅਤੇ ਪੁੰਨਾਤਮਾ ਧਰਮੀ ਕਰਮੀ ਜੀਵਾਂ ਲਈ ਸੁਰਗ (ਬਹਿਸ਼ਤ)। ਇਨ੍ਹਾਂ ਦੀ ਮਿਆਦ ਜਦ ਪੂਰੀ ਹੋ ਚੁਕਦੀ ਹੈ ਤਾਂ ਜੀਵ ਫਿਰ ਚੁਰਾਸੀ ਦੇ ਚੱਕਰ ਵਿਚ ਜੂਨਾਂ ਭੋਗਣ ਲਗ ਜਾਂਦਾ ਹੈ। ਉਹਦਾ ਨਾਮ ਧਰਮ ਰਾਇ ਹੈ, ਕਿਉਂ ਜੁ ਉਹ ਧਰਮ ਦਾ ਨਿਆਉਂ ਕਰਦਾ ਹੈ। ਇਸ ਕੰਮ ਲਈ ਇਸ ਦੇ ਮਾਤਹਿਤ ਜਮ ਹਨ ਜਿਸ ਕਰਕੇ ਉਸਨੂੰ ਜਮਰਾਜ ਭੀ ਕਹਿੰਦੇ ਹਨ। ਇਸ ਦੇ ਹੁਕਮ ਹੇਠ ਜਿਹੜੀ ਰਚਨਾ ਹੈ ਉਹ ਕਾਲ ਜਾਂ ਸਮਾਂ ਪਾ ਕੇ ਨਾਸ਼ ਹੋ ਜਾਂਦੀ ਹੈ, ਇਸ ਕਾਰਨ ਉਸ ਦਾ ਨਾਮ ਕਾਲ ਪੁਰਖ ਜਾਂ ਕਾਲ ਭੀ ਹੈ। ਏਹੀ ਕਾਲ ਪੁਰਖ ਸ੍ਰਿਸ਼ਟੀ ਦੀ ਮਰਯਾਦਾ ਕਾਇਮ ਕਰਨ ਲਈ ਅਵਤਾਰ ਜੁਗਾਂ ਜੁਗਾਂ ਵਿਚ ਭੇਜਦਾ ਰਹਿੰਦਾ ਹੈ। ਇਸ ਦੇ ਹੇਠ ਤਿੰਨ ਸ਼ਕਤੀਆਂ ਜਾਂ ਦੇਵਤੇ ਬ੍ਰਹਮਾ ਬਿਸ਼ਨ ਮਹੇਸ਼ ਕੰਮ ਕਰਦੇ ਹਨ। ਜਿਹੜੀ ਸ਼ਕਤੀ ਸ੍ਰਿਸ਼ਟੀ ਦੀ ਉਤਪਤੀ ਕਰਦੀ ਹੈ ਉਸਨੂੰ ਬ੍ਰਹਮਾ, ਜਿਹੜੀ ਪਾਲਨ ਪੋਸ਼ਣ ਕਰਦੀ ਹੈ ਉਸਨੂੰ ਬਿਸ਼ਨ ਅਤੇ ਜਿਹੜੀ ਸ਼ਕਤੀ ਕਾਇਆ ਆਦਿ ਦਾ ਵਿਨਾਸ ਕਰਦੀ ਹੈ ਉਸਨੂੰ ਮਹੇਸ਼ ਕਹਿੰਦੇ ਹਨ। ਮਾਇਆ ਦੇ ਸੰਬੰਧ ਕਰਕੇ ਤਿੰਨ ਸ਼ਕਤੀਆਂ ਜਾਂ ਚੇਲੇ ਰਚੇ, ਜਿਨ੍ਹਾਂ ਦਾ ਕੰਮ ਉਤਪੱਤੀ, ਪਾਲਨ ਤੇ ਬਿਨਾਸ਼ ਕਰਨਾ ਹੈ। ਇਹ ਤਾਕਤਾਂ ਕਾਲ ਦੇ ਹੁਕਮ ਅੰਦਰ ਕੰਮ ਕਰਦੀਆਂ ਹਨ, ਪਰ ਉਹ ਆਪਣੇ ਪਿਤਾ ਕਾਲ ਨੂੰ ਦੇਖ ਨਹੀਂ ਸਕਦੀਆਂ।

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀ ਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥

(ਜਪੁਜੀ, 7)

ਕਾਲ ਪ੍ਰਕਰਣ ਵਿਚ ਖੋਲ੍ਹ ਕੇ ਦਸਿਆ ਹੈ ਕਿ ਜਿਸ ਸੱਚੇ ਸੱਤ ਪੁਰਖ ਦੇ ਹੁਕਮ ਅੰਦਰ ਧਰਮਰਾਇ ਜਾਂ ਕਾਲ ਇਹ ਸਭ ਪ੍ਰਬੰਧ ਕਰਦਾ ਹੈ ਉਹ ਨਾਸ਼ਮਾਨ ਨਹੀਂ, ਅਬਿਨਾਸ਼ੀ ਹੈ ਇਸ ਲਈ ਉਸ ਦਾ ਨਾਮ ਅਕਾਲ ਪੁਰਖ ਹੈ। ਅੱਗੋਂ ਉਹਦੇ ਉੱਪਰ ਅਨਾਮੀ ਪੁਰਖ ਹੈ, ਜੋ ਕਾਲ ਅਤੇ ਅਕਾਲ ਦੋਹਾਂ ਥੀਂ ਪਰੇ ਹੈ ਅਤੇ ਅਲਖ ਅਗਮ ਤੇ ਅਪਾਰ ਬੇਅੰਤ ਸੁਆਮੀ ਮਾਲਕ ਕੁਲ ਹੈ ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖਸਮ, ਨਿਰਾਲਾ ਤੇ ਸੁਆਮੀ ਕਰ ਕੇ ਵਰਣਨ ਕੀਤਾ ਹੈ :

(ਦੇਖੋ ਸੁਆਮੀ ਦਾ ਪ੍ਰਕਰਣ)

ਕਾਲ ਜਾਂ ਧਰਮਰਾਇ ਕੇਵਲ ਹੁਕਮੀਂ ਪ੍ਰਬੰਧ ਕਰਦਾ ਹੈ, ਜੀਵਾਤਮਾ ਦਾ ਸਿਰਜਨ ਹਾਰ ਨਹੀਂ। ਨਾ ਤਾਂ ਜੀਵਾਤਮਾ ਨੂੰ ਪੈਦਾ ਕਰ ਸਕਦਾ ਹੈ, ਨਾ ਹੀ ਮਾਰ ਸਕਦਾ ਹੈ, ਕੇਵਲ ਕਾਇਆਂ ਜਾਂ ਸਰੀਰ ਇਸਦਾ ਮਾਲ ਹੈ, ਹੁਕਮ ਅਤੇ ਨਿਆਇ ਅਨੁਸਾਰ ਜੂਨ ਦੇਂਦਾ ਹੈ। ਜੇਹੀ ਪ੍ਰਾਲਬਧ ਹੋਵੇ ਉਜੇਹਾ ਸਰੀਰ ਦਿੰਦਾ ਹੈ ਅਤੇ ਸਮਾਂ ਪਾ ਕੇ ਉਹ ਸਰੀਰ ਮੁੜ ਲੈ ਲੈਂਦਾ ਹੈ, ਪਰ ਜੀਵਾਤਮਾ ਉੱਤੇ ਇਹਦਾ ਜ਼ੋਰ ਜਾਂ ਵੱਸ ਨਹੀਂ, ਕਿਉਂ ਜੋ ਜੀਵ ਸੱਤ ਪੁਰਖ ਦੇ ਬੱਚੇ ਹਨ ਅਤੇ ਇਸੇ ਲਈ ਅਮਰ ਹਨ। ਤਾਂ ਤੇ ਅਰਾਧਨਾ ਲਈ ਕੇਵਲ ਸੱਚਾ ਅਕਾਲ ਪੁਰਖ ਹੀ ਹੈ, ਜਿਸ ਥੀਂ ਅਬਿਨਾਸੀ ਪਦਾਰਥ ਅਟਲ ਪਰਮਾਨੰਦ ਪ੍ਰਾਪਤ ਹੋਵੇ। ਕਾਲ ਨਹੀਂ ਚਾਹੁੰਦਾ ਜੁ ਕੋਈ ਜੀਵ ਉਸ ਦੇ ਰਾਜ ਵਿੱਚੋਂ ਨਿਕਲ ਜਾਵੇ, ਕਿਉਂ ਜੁ ਸ਼੍ਰਿਸ਼ਟੀ ਦੀ ਰੌਣਕ ਜੀਵਾਂ ਨਾਲ ਹੀ ਹੈ। ਇਸ ਕਾਰਨ ਉਹ ਮਨ ਅਤੇ ਮਾਇਆ (ਦੇਖੋ ਮਨ ਤੇ ਮਾਇਆ ਦਾ ਪ੍ਰਕਰਣ) ਦੁਆਰਾ ਜੀਵਾਂ ਨੂੰ ਅਨੇਕ ਪ੍ਰਕਾਰ ਭਰਮਾਂਦਾ ਅਤੇ ਭਟਕਾਂਦਾ ਰਹਿੰਦਾ ਹੈ। ਇਸੇ ਲਈ ਨਿਰਬਲ ਅਤੇ ਕਾਲ ਦੇ ਭਰਮਾਂ ਅੰਦਰ ਫਸੇ ਹੋਏ ਜੀਵਾਂ ਦੇ ਛੁਟਕਾਰੇ ਨਮਿੱਤ ਸੱਤ ਪੁਰਖ ਸਮੇਂ ਸਮੇਂ ਆਪਣੇ ਅਵਤਾਰ ਸੰਤ ਸਤਿਗੁਰ ਘੱਲਦਾ ਰਹਿੰਦਾ ਹੈ, ਜਿਨ੍ਹਾਂ ਦੀ ਸ਼ਰਣ ਬਿਨਾਂ ਜਮ ਕਾਲ ਨਹੀਂ ਛੋੜਦਾ :

ਬਿਨੁ ਸਤਿਗੁਰੂ ਜਮ ਕਾਲੁ ਨ ਛੋਡਈ ਦੂਜੈ ਭਾਇ ਖੁਆਈ॥

(ਸਲੋਕ ਮ: 3, 1414)

ਸੰਤ ਸ਼ਬਦ ਸਾਧਨ ਜਾਂ ਨਾਮ ਦੀ ਕਮਾਈ ਕਰਾ ਕੇ ਹੀ ਜੀਵਾਂ ਨੂੰ ਮੋਖ ਦੁਆਰ ਦਾ ਰਾਹ ਦਸਦੇ ਹਨ। ਸੱਤ ਪੁਰਖ ਸ਼ਬਦ ਸਰੂਪੀ ਹੈ (ਵੇਖੋ ਸੱਤ ਪੁਰਖ, ਰਾਮ ਰਾਇ ਜਾਂ ਨਿਰੰਜਨ ਦਾ ਪ੍ਰਕਰਣ) ਤਾਂ ਤੇ ਸ਼ਬਦ ਜਾਂ ਨਾਮ ਦੁਆਰਾ ਹੀ ਉਸ ਦਾ ਮੇਲ ਅਤੇ ਜੀਵ ਦੀ ਕਲਿਆਣ ਹੈ ਅਤੇ ਕਾਇਆ ਸਾਧਨ ਜਪ ਤਪ ਤੀਰਥ ਇਸ਼ਨਾਨ ਆਦਿਕ ਕੇਵਲ

ਸਰੀਰਕ ਕਰਮਾਂ ਥੀਂ ਜਨਮ ਮਰਨ ਦੇ ਬੰਧਨ ਥੀਂ ਮੁਕਤੀ ਅਸੰਭਵ ਹੈ ਕਿਉਂ ਜੁ ਇਹ ਧਰਮ ਰਾਇ ਦੇ ਦਾਇਰੇ ਅੰਦਰ ਹਨ। ਹਾਂ! ਜੇ ਕੋਈ ਸਤਿਗੁਰੂ ਦੁਆਰਾ ਨਾਮ ਦਾ ਸਿਮਰਨ ਕਰੇ ਤਾਂ ਜਪ ਦੇ ਹਿਸਾਬ ਕਿਤਾਬ, ਸੁਰਗਾਂ ਨਰਕਾਂ ਅਤੇ ਜੂਨਾਂ ਦੇ ਚੱਕਰ ਥੀਂ ਹਮੇਸ਼ ਲਈ ਬਚਾਉ ਹੋ ਜਾਂਦਾ ਹੈ। ਜਿਨ੍ਹਾਂ ਵਡਭਾਗੀ ਜੀਵਾਂ ਨੂੰ ਸਾਧ ਸੰਗ ਮਿਲ ਜਾਂਦਾ ਹੈ, ਉਹਨਾਂ ਦੀ ਸੰਗਤ ਕਰਕੇ ਧਰਮ ਰਾਇ ਉਲਟੀ ਸੇਵਾ ਕਰਦਾ ਹੈ।

ਸਾਧ ਸੰਗਿ ਧਰਮ ਰਾਇ ਕਰੇ ਸੇਵਾ ॥ (ਗਉੜੀ ਮ: 5, 271)

ਪਾਪੀਆਂ ਨੂੰ ਦੰਡ ਦਿੰਦਾ ਹੈ, ਪਰ ਹਰਿਜਨਾਂ ਦੇ ਨੇੜੇ ਨਹੀਂ ਆਉਂਦਾ। ਜੋ ਹਰਿ ਦਾ ਪਿਆਰਾ ਹੈ, ਉਹ ਸਭਨਾਂ ਦਾ ਪਿਆਰਾ ਹੈ :

ਧਰਮਾਰਾਇ ਹੈ ਹਰਿ ਕਾ ਕੀਆ ਹਰਿਜਨ ਸੇਵਕ ਨੇੜਿ ਨ ਆਵੈ ॥<br>
ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ<br>
ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥ (ਬਿਹਾਗੜਾ ਵਾਰ ਮ: 4, 555)

ਧਰਮਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ ॥ (ਨਟ ਮ: 4, 980)

ਨਾਮ ਦਾ ਅਰਾਧਨ ਕਰਕੇ ਮਨ ਤੇ ਅਭਿਮਾਨ ਦਾ ਨਾਸ ਹੋ ਗਿਆ ਫਿਰ ਲੇਖਾ ਕੌਣ ਮੰਗੇ! ਇਸ ਕਰਕੇ ਧਰਮ ਰਾਇ ਦੇ ਕਾਗਦ ਫਟ ਜਾਂਦੇ ਹਨ :

ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥<br>
ਧਰਮਰਾਇ ਕੇ ਕਾਗਰ ਫਾਟੇ ॥ (ਪ੍ਰਭਾਤੀ ਮ: 4, 1348)

ਜਿਸ ਜਮ ਕਾਲ ਤੋਂ ਦੁਨੀਆਂ ਤ੍ਰਾਸ ਤ੍ਰਾਸ ਕਰ ਰਹੀਂ ਹੈ, ਹਰਿ ਜਨ ਨੂੰ ਉਸ ਦਾ ਭੈ ਮਿਟ ਜਾਂਦਾ ਹੈ।

## ਧਰਮ ਰਾਇ ਦੇ ਗੁਣ ਅਤੇ ਕਰਮ

(1) ਉਹ ਮਾਲਕ (ਸੱਤ ਪੁਰਖ) ਦਾ ਸੇਵਕ ਹੈ ਅਤੇ ਉਹਦੇ ਹੁਕਮ ਥੀਂ ਨਿਆਉਂ ਕਰਦਾ ਹੈ, ਮਰਨ ਪੁਰ ਜੀਵਾਂ ਥੀਂ ਹਿਸਾਬ ਮੰਗਦਾ ਹੈ ਅਤੇ ਪਾਪਾਂ ਦਾ ਦੰਡ ਦੇਂਦਾ ਹੈ।

(2) ਉਹ ਮਹਾਂ ਬਲੀ ਹੈ ਅਤੇ ਤ੍ਰੈ ਲੋਕੀ ਦਾ ਕਰਤਾ ਧਰਤਾ ਹੈ।

(3) ਓਹ ਕਾਲ ਹੈ ਅਤੇ ਜੀਵਾਂ ਨੂੰ ਮਾਇਆ ਅੰਦਰ ਭਰਮਾਂਦਾ ਹੈ।

(4) ਧਰਮਰਾਇ ਜਪ, ਤਪ, ਕਰਮ ਕਾਂਡ ਤੀਰਥ ਯਾਤ੍ਰਾ, ਪੁੰਨ ਦਾਨ ਆਦਿ ਥੀਂ ਨਹੀਂ ਰੀਝਦਾ।

(5) ਬਿਨ ਸਤਿਗੁਰ ਦੀ ਸ਼ਰਨ ਦੇ ਧਰਮਰਾਇ ਤੋਂ ਛੁਟਕਾਰਾ ਨਹੀਂ, ਸਾਕਤ ਸਦਾ ਜਮ ਫੰਧ ਵਿਚ ਫਸਿਆ ਰਹਿੰਦਾ ਹੈ।

(6) ਪੱਲੇ ਨਾਮ ਧਨ ਨਾ ਹੋਵੇ ਤਾਂ ਧਰਮਰਾਇ ਅੱਗੇ ਪੇਸ਼ ਹੋਣਾ ਪੈਂਦਾ ਹੈ ਅਤੇ ਉਹ ਹਿਸਾਬ ਮੰਗਦਾ ਹੈ।

# ਧਰਮ ਰਾਇ

## 1. ਧਰਮ ਰਾਇ ਮਾਲਕ ਦਾ ਬਣਾਇਆ ਹੋਇਆ ਹੈ ਤੇ ਉਸ ਦਾ ਪ੍ਰਤਿਹਾਰ ਹੈ

ਧਰਮ ਰਾਇ ਹੈ ਹਰਿ ਕਾ ਕੀਆ ਹਰਿਜਨ ਸੇਵਕ ਨੇੜਿ ਨ ਆਵੈ ॥
ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ
ਕੇਤੀ ਝਖਿ ਝਖਿ ਆਵੈ ਜਾਵੈ ॥ (ਬਿਹਾਗੜਾ ਵਾਰ ਮ: 4, 555)

ਧਰਮਰਾਇ ਪਰੁਲੀ ਪ੍ਰਤਿਹਾਰੁ ॥ ਸੋ ਐਸਾ ਰਾਜਾ ਸ੍ਰੀ ਗੋਪਾਲੁ ॥
(ਮਲਾਰ ਨਾਮਦੇਵ, 1292)

## 2. ਉਹ ਹੁਕਮ ਦੇ ਅੰਦਰ ਸਚਾ ਨਿਆਉਂ ਕਰਦਾ ਹੈ

ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥ (ਸਿਰੀ ਰਾਗੁ ਮ: 3, 38)

ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥
ਲਿਖਿ ਨਾਵੈ ਧਰਮੁ ਬਹਾਲਿਆ ॥ (ਆਸਾ ਵਾਰ ਮ: 1, 463)

## 3. ਮਹਾ ਬਲੀ ਹੈ

ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥
ਤਹ ਕਰ ਦਲ ਕਰਨਿ ਮਹਾ ਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥
(ਸਿਰੀ ਰਾਗੁ ਤ੍ਰਿਲੋਚਨ, 92)

## 4. ਜੀਵ ਦੇ ਮਰਨੇ ਪੁਰ ਹਿਸਾਬ ਮੰਗਦਾ ਹੈ ਤੇ ਪਾਪਾਂ ਦਾ ਦੰਡ ਦਿੰਦਾ ਹੈ

ਧਰਮਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥
(ਸਿਰੀ ਰਾਗੁ ਮ: 5, 77)

ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ ॥
ਧਰਮਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ ॥
(ਸਾਰੰਗ ਮ: 5, 1207)

ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥
ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮਰਾਇ ॥
(ਸਲੋਕ ਕਬੀਰ, 1370)

ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥ (ਬਿਹਾਗੜਾ ਮ: 5, 546)

ਧਰਮਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ ॥
ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥ (ਮਾਰੂ ਕਬੀਰ, 1104)

ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥ ਅੰਦਰਿ ਬਹੈ ਤਪਾ ਪਾਪ ਕਮਾਏ ॥
ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥
ਧਰਮਰਾਇ ਜਮ ਕੰਕਰਾ ਨੋ ਆਖਿ ਛਡਿਆ ਏਸੁ ਤਪੇ ਨੋ ਤਿਥੈ ਖੜਿ
ਪਾਇਅਹੁ ਜਿਥੈ ਮਹਾ ਮਹਾਂ ਹਤਿਆਰਿਆ ॥ (ਗਉੜੀ ਵਾਰ ਮ: 4, 316)

ਸਾਕਤ ਜਮ ਕੀ ਕਾਣਿ ਨ ਚੂਕੈ ॥ ਜਮ ਕਾ ਡੰਡੁ ਨ ਕਬਹੂ ਮੂਕੈ ॥
ਬਾਕੀ ਧਰਮਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ ॥
(ਮਾਰੂ ਮ: 1, 1030)

## 5. ਕਿਨ੍ਹਾਂ ਉੱਤੇ ਉਸਦੀ ਹੁਕਮਰਾਨੀ ਹੈ

ਮਹਾ ਅਭਾਗ ਅਭਾਗ ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ ॥
ਤਿਨ੍ਹਾ ਤਿਸਨਾ ਜਲਤ ਜਲਤ ਨਹੀ ਬੂਝਹਿ ਡੰਡੁ ਧਰਮ ਰਾਇ ਕਾ ਦੀਜੈ ॥
(ਕਲਿਆਨ ਮ: 4, 1325)

ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥ (ਸਿਰੀ ਰਾਗੁ ਮ: 3, 38)

ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ ॥
ਬਿਨੁ ਸਤਿਗੁਰੂ ਜਮ ਕਾਲੁ ਨ ਛੋਡਈ ਦੂਜੈ ਭਾਇ ਖੁਆਈ ॥
(ਸਲੋਕ ਮ: 3, 1414)

ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ ॥
ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮਰਾਇ ॥ (ਰਾਮਕਲੀ ਵਾਰ ਮ: 5, 965)

ਰੇ ਨਰ ਕਾਇ ਪਰਗ੍ਰਿਹਿ ਜਾਇ ॥
ਕੂਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥
(ਮਾਰੂ ਮ: 5, 1001)

ਅਨੇਕ ਤੀਰਥ ਜੇ ਜਤਨ ਕਰੈ ਤਾਂ ਅੰਤਰ ਕੀ ਹਉਮੈ ਕਦੇ ਨ ਜਾਇ ॥
ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮਰਾਇ ਤਿਸੁ ਦੇਇ ਸਜਾਇ ॥
(ਗੂਜਰੀ ਮ: 3, 491)

ਮਨਮੁਖ ਬਾਲਕੁ ਬਿਰਧਿ ਸਮਾਨਿ ਹੈ ਜਿਨਾ ਅੰਤਰਿ ਹਰਿ ਸੁਰਤਿ ਨਾਹੀ ॥
ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮਰਾਇ ਕੈ ਜਾਂਹੀ ॥
(ਸਲੋਕ ਮ: 3, 1418)

ਖਾਦਾ ਪੈਨਦਾ ਮੂਕਰਿ ਪਾਇ ॥ ਤਿਸਨੋ ਜੋਹਹਿ ਦੂਤ ਧਰਮਰਾਇ ॥
(ਗਉੜੀ ਮ: 5, 195)

ਜਬ ਲਗੁ ਮੋਹ ਮਗਨ ਸੰਗਿ ਮਾਇ ॥ ਤਬ ਲਗੁ ਧਰਮਰਾਇ ਦੇਇ ਸਜਾਇ ॥
(ਗਉੜੀ ਮ: 5, 278)

## 6. ਨਾਮ ਤੋਂ ਖ਼ਾਲੀ ਸਭ ਧਰਮ ਰਾਇ ਦੇ ਜਾਂਦੇ ਹਨ

ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ ॥
ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮਰਾਇ ਕਾ ਡੰਡੁ ਪਰੇ ॥
(ਮਾਰੂ ਮ: 1, 1014)

ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥ ਨਰਕਿ ਪਚਹਿ ਅਗਿਆਨ ਅੰਧੇਰੇ ॥
ਧਰਮਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥
(ਮਾਰੂ ਮ: 1, 1029)

ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥
ਧਰਮਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ ॥
(ਸੂਹੀ ਮ: 4, 731)

ਜਉਪੈ ਰਾਮ ਰਾਮ ਰਤਿ ਨਾਹੀ ॥ ਤੇ ਸਭਿ ਧਰਮਰਾਇ ਕੈ ਜਾਹੀ ॥
(ਗਉੜੀ ਕਬੀਰ, 324)

## 7. ਧਰਮਰਾਇ ਜਾਂ ਜਮਰਾਜ ਮਾਇਆ ਦੇ ਸੰਗਲ ਨਾਲ ਜੀਵ ਨੂੰ ਬੰਨ੍ਹਦਾ ਹੈ, ਤਾਂ ਉਹ ਜ਼ਹਿਰ ਨੂੰ ਮਿੱਠਾ ਕਰ ਕੇ ਖਾਂਦਾ ਹੈ

ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥
ਜਮਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥
(ਆਸਾ ਮ: 1, 432)

ਸਿਰ ਊਪਰਿ ਠਾਢੋ ਧਰਮਰਾਇ ॥ ਮੀਠੀ ਕਰਿ ਕਰਿ ਬਿਖਿਆ ਖਾਇ ॥
(ਗਉੜੀ ਮ: 5, 178)

ਕਬੀਰ ਗਹ ਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥
ਆਇ ਪਰੇ ਧਰਮਰਾਇ ਕੇ ਬੀਚਹਿ ਧੂਮਾ ਧਾਮ ॥ (ਸਲੋਕ ਕਬੀਰ, 1372)

## 8. ਸਤਿਗੁਰ ਦੀ ਸ਼ਰਣ ਬਿਨਾਂ ਧਰਮਰਾਇ ਤੋਂ ਛੁਟਕਾਰਾ ਨਹੀਂ। ਹਰਿਜਨਾਂ ਦਾ ਹਿਸਾਬ ਫਟ ਜਾਂਦਾ ਹੈ ਤੇ ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ

ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ ॥
ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ ॥
(ਸਲੋਕ ਮ: 3, 1414)

ਜਿਨ ਕਉ ਕ੍ਰਿਪਾ ਕਰੀ ਜਗ ਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥
ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥
(ਜੈਤਸਰੀ ਮ: 4, 698)

ਧਰਮਰਾਇ ਹੈ ਹਰਿ ਕਾ ਕੀਆ ਹਰਿਜਨ ਸੇਵਕ ਨੇੜਿ ਨ ਆਵੈ ॥

ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ
ਕੇਤੀ ਝਖਿ ਝਖਿ ਆਵੈ ਜਾਵੈ ॥ (ਬਿਹਾਗੜਾ ਵਾਰ ਮ: 4, 555)

ਗੁਰਮਤਿ ਰਾਮ ਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ ॥
ਧਰਮਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ ॥
(ਨਟ ਮ: 4, 980)

## 9. ਧਰਮਰਾਇ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ ?

### *(1) ਨਾਮ ਤੇ ਸਾਧੂ ਸੰਗ ਦੁਆਰਾ।*

ਲੇਖਾ ਧਰਮਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿ ਰਖੈ ॥
ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥
(ਸਿਰੀ ਰਾਗੁ ਮ: 4, 78)

ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ ॥
ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ ॥
ਜਿਸਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ ॥
ਧਰਮਰਾਇ ਤਿਨਕਾ ਮਿਤ੍ਰੁ ਹੈ ਜਮ ਮਗਿ ਨ ਪਾਵੈ ॥
ਹਰਿ ਨਾਮੁ ਧਿਆਵਹਿ ਦਿਨਸੁ ਰਾਤਿ ਹਰਿ ਨਾਮਿ ਸਮਾਵੈ ॥
(ਮਾਰੂ ਵਾਰ ਮ: 3, 1091)

ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥ ਧਰਮਰਾਇ ਕੇ ਕਾਗਰ ਫਾਟੇ ॥
(ਪ੍ਰਭਾਤੀ ਮ:5, 1348)

ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥
ਧਰਮਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥
(ਸੂਹੀ ਕਬੀਰ 793)

ਫਾਹਨ ਲਾਗੇ ਧਰਮਰਾਇ ਕਿਨਹਿ ਨ ਘਾਲਿਓ ਬੰਧ ॥
ਨਾਨਕ ਉਬਰੇ ਜਪਿ ਹਰੀ ਸਾਧ ਸੰਗਿ ਸਨਬੰਧ ॥
(ਗਉੜੀ ਮ: 5, 256)

ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ ॥
ਧਰਮਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ ॥
(ਕਲਿਆਨ ਮ: 4, 1326)

ਧਰਮਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈਕੈ ਜਾਹਿਗਾ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਂਹਿਗਾ ॥
(ਮਾਰੂ ਕਬੀਰ, 1106)

ਇਹ ਲੋਕੇ ਸੁਖੁ ਪਾਇਆ ॥ ਨਹੀ ਭੇਟਤ ਧਰਮਰਾਇਆ ॥
ਹਰਿ ਦਰਗਹ ਸੋਭਾ ਵੰਤ ॥ ਫੁਨਿ ਗਰਭਿ ਨਾਹੀ ਬਸੰਤ ॥

ਜਾਨੀ ਸੰਤ ਕੀ ਮਿਤ੍ਰਾਈ ॥
ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥
(ਰਾਮਕਲੀ ਮ: 5, 898)

ਇਹ ਕਾਰਜਿ ਤੇਰੇ ਜਾਹਿ ਬਿਕਾਰ ॥ ਸਿਮਰਤ ਰਾਮ ਨਾਹੀ ਜਮ ਮਾਰ ॥
ਧਰਮਰਾਇ ਕੇ ਦੂਤ ਨ ਜੋਹੈ ॥ ਮਾਇਆ ਮਗਨ ਨ ਕਛੂਐ ਮੋਹੈ ॥
(ਗਉੜੀ ਮ: 5, 185)

### *(2) ਸਾਧਾਂ ਦੀ ਸੰਗਤ ਵਾਲਿਆਂ ਤੇ ਹਰਿ ਜਨਾਂ ਦਾ ਧਰਮ ਰਾਇ ਮਿਤ੍ਰ ਹੈ, ਉਹਨਾਂ ਦੇ ਦਰਸ਼ਨਾਂ ਨੂੰ ਲੋਚਦਾ ਹੈ ਤੇ ਉਹਨਾਂ ਦੀ ਸੇਵਾ ਕਰਦਾ ਹੈ।*

ਸਾਧ ਸੰਗਿ ਧਰਮਰਾਇ ਕਰੇ ਸੇਵਾ ॥ ਸਾਧ ਕੈ ਸੰਗਿ ਸੋਭਾ ਸੁਰ ਦੇਵਾ ॥
(ਗਉੜੀ ਮ: 5, 271)

ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ॥
ਤਿਨ ਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਣ ਹਾਰੁ ॥
(ਸਿਰੀ ਰਾਗੁ ਮ: 3, 38)

ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ ॥
ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮਰਾਇ ਜਾਮ ॥
(ਭੈਰਉ ਮ: 5, 1151)

ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ ॥
ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥1॥
ਏਕਾ ਨਿਰਭਉ ਬਾਤ ਸੁਨੀ ॥
ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥1॥ ਰਹਾਉ ॥
ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥
ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥ 2 ॥
ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥
ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮਰਾਇਆ ॥3॥
ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥
ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥4॥
(ਮਾਰੂ ਮ: 5, 998)

ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ ॥
ਤਾਸੁ ਤਾਸੁ ਧਰਮਰਾਇ ਜਪਤੁ ਹੈ ਪਏ ਸਚੇ ਕੀ ਸਰਨਾ ॥ (ਮਾਰੂ ਮ: 3, 993)

### *(3) ਸਾਧ ਦੀ ਸ਼ਰਣੀ ਜਾ ਪੈਣ ਨਾਲ ਜਮ ਤੋਂ ਧਰਮ ਰਾਜ ਹੋ ਜਾਂਦਾ ਹੈ।*

ਛੋਡਿ ਸਿਆਨਪ ਬਹੁ ਚਤੁਰਾਈ ਸਾਧੂ ਸਰਣੀ ਜਾਇ ਪਾਇ॥
ਜਉ ਹੋਇ ਕ੍ਰਿਪਾਲੁ ਦੀਨ ਦੁਖ ਭੰਜਨ ਜਮ ਤੇ ਹੋਵੈ ਧਰਮਰਾਇ॥

(ਸਾਰੰਗ ਮ: 5, 1208)

### *(4) ਮਾਲਕ ਦੀ ਪ੍ਰਾਪਤੀ ਪੁਰ ਧਰਮ ਰਾਇ ਹੈਰਾਨ ਹੁੰਦਾ ਹੈ।*

ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ॥
ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ॥ 1 ॥
ਕਲਿਜੁਗੁ ਉਧਾਰਿਆ ਗੁਰਦੇਵ॥
ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ॥ 1 ॥ਰਹਾਉ॥
ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ॥
ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ॥ 2 ॥

(ਆਸਾ ਮ: 5, 406)

# ਕਾਲ

ਮਾਲਕ ਕੁਲ ਆਪਣੇ ਆਪ ਕਾਇਮ ਤੇ ਦਾਇਮ ਹੈ ਤੇ ਸਭ ਦਾ ਆਦਿ ਹੈ। ਕੁਦਰਤ ਦੇ ਅੰਦਰ ਇਕ ਖ਼ਾਸ ਅਸੂਲ ਹੈ, ਜਿਸਨੂੰ ਅਸੀਂ ਨਾ 'ਸੱਤ' ਕਹਿ ਸਕਦੇ ਹਾਂ ਤੇ ਨਾ 'ਅਸੱਤ'। ਇਹ ਸੱਤ ਅਤੇ ਅਸੱਤ ਦੋਹਾਂ ਤੋਂ ਪਰੇ ਹੈ, ਜਿੱਥੇ ਮਨ ਅਤੇ ਬਾਣੀ ਦੀ ਰਸਾਈ ਨਹੀਂ। ਜੋ ਚੀਜ਼ ਸੀ ਯਾ ਹੈ, ਉਹ ਨਾ ਅਨ੍ਹੇਰਾ ਹੈ, ਨਾ ਚਾਨਣ। ਉਸਦੇ ਅੰਦਰ ਖ਼ਯੋਭ (ਹਲੋਰ) ਹੋਈ, ਜਿਸਨੂੰ ਮੌਜ ਕਹਿੰਦੇ ਹਨ। ਇਸ ਮੌਜ ਤੋਂ ਸਤਿ ਪੁਰਸ਼ ਤੇ ਕਾਲ ਪੁਰਸ਼ ਦੋਹਾਂ ਦਾ ਜ਼ਹੂਰ ਹੋਇਆ। ਕਾਲ ਪੁਰਸ਼ ਤੋਂ ਰਚਨਾ ਦਾ ਕੰਮ ਸ਼ੁਰੂ ਹੋਇਆ। ਇਸਦੇ ਅੰਦਰ ਦੋ ਤਾਕਤਾਂ ਹਨ, ਜਿਨ੍ਹਾਂ ਨੂੰ ਦੇਸ (Space) ਤੇ ਕਾਲ (Time) ਕਰਕੇ ਕਿਹਾ ਜਾਂਦਾ ਹੈ। ਇਹ ਸ੍ਰਿਸ਼ਟੀ ਦਾ ਤਾਣਾ ਬਾਣਾ ਕਰਕੇ ਸੰਸਾਰ ਨੂੰ ਰਚਦੀਆਂ ਹਨ। ਦੇਸ ਯਾਂ ਦਿਸ਼ਾ ਦਾ ਕੰਮ ਪਸਾਰਾ ਪਸਾਰਣ ਦਾ ਹੈ ਤੇ ਕਾਲ ਦਾ ਕੰਮ ਇਸ ਵਿਚ ਨਿਤ ਨਵੀਆਂ ਤਬਦੀਲੀਆਂ ਕਰਨਾ ਹੈ।

ਇਹ ਚੌਰਾਸੀ ਦਾ ਚੱਕਰ ਕਾਲ ਦੇ ਅਧੀਨ ਹੈ। ਸਭ ਪੁਰੀਆਂ (ਇੰਦ੍ਰ ਪੁਰੀ, ਬ੍ਰਹਮ ਪੁਰੀ, ਸ਼ਿਵ ਪੁਰੀ, ਵਿਸ਼ਨੁ ਪੁਰੀ ਆਦਿਕ) ਤੇ ਲੋਕ (ਬ੍ਰਹਮ ਲੋਕ, ਰੁਦ੍ਰ ਲੋਕ, ਇੰਦ੍ਰ ਲੋਕ ਆਦਿਕ) ਜਿਨ੍ਹਾਂ ਨੂੰ ਪਾਵਣ ਲਈ ਦੁਨੀਆਂ ਦੇ ਲੋਕ ਕਰਮ ਧਰਮ ਪੁੰਨ ਦਾਨ ਆਦਿ ਕਰਦੇ ਹਨ ਸਭ ਹੀ ਕਾਲ ਦੇ ਵੱਸ ਵਿਚ ਹਨ; ਕਿਉਂ ਜੋ ਇਹ ਅਸਥਾਨ ਅਟਲ ਨਹੀਂ ਹਨ, ਆਪਣਾ ਆਪਣਾ ਸਮਾਂ ਪੂਰਾ ਹੋਣ ਪੁਰ ਨਾਸ਼ ਹੋ ਜਾਂਦੇ ਹਨ।

(ਗੁਰਵਾਕ) ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥
ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥
ਸਿਵ ਪੁਰੀ ਕਾ ਹੋਇਗਾ ਕਾਲਾ ॥
ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥ (ਗਉੜੀ ਮ: 5, 237)
ਬ੍ਰਹਮਲੋਕ ਅਰੁ ਰੁਦ੍ਰਲੋਕ ਆਈ ਇੰਦ੍ਰਲੋਕ ਤੇ ਧਾਇ ॥
ਸਾਧ ਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥ (ਗੂਜਰੀ ਮ: 5, 500)

ਸਭ ਦੇਵੀ ਦੇਵਤਾ ਕਾਲ ਦੇ ਵਸ ਵਿਚ ਹਨ :

ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
(ਗਉੜੀ ਮ: 1, 227)

ਅਸਾਂ ਨੇ ਇਸ ਦੇ ਦਾਇਰੇ ਵਿਚ ਰਹਿੰਦੇ ਹੋਏ ਮਨ ਨੂੰ ਠਹਿਰਾ ਕੇ ਤੇ ਸਤਿਗੁਰ ਅਤੇ

ਨਾਮ ਦਾ ਬਲ ਲੈ ਕੇ ਇਸਦੀ ਹਦ ਤੋਂ ਪਾਰ ਅਕਾਲ ਵਿਚ ਜਾਣਾ ਹੈ ਜਿਥੇ ਰੂਹ ਨੂੰ ਜਾਂਦੇ ਵੇਖ ਕੇ ਕਾਲ ਤੇ ਮਾਇਆ ਅਸਕਤਿ ਤੇ ਦੀਵਾਨੇ ਹੋ ਜਾਂਦੇ ਹਨ :

ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥ (ਸੂਹੀ ਮ: 1, 764)

ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥ (ਰਾਮਕਲੀ ਮ: 1, 908)

'ਕਾਲ' 'ਅਕਾਲ' ਦੋਹਾਂ ਦਾ ਕੰਮ ਆਪੋ ਆਪਣਾ ਹੈ। ਕਾਲ ਦੀ ਤਾਕਤ ਖੰਡਾਂ ਬ੍ਰਹਮੰਡਾਂ ਨੂੰ ਬਣਾਂਦੀ ਤੇ ਨਾਸ ਕਰਦੀ ਹੈ ਤੇ ਸਭ ਨੂੰ ਨਿਯਮ ਅਤੇ ਸੰਜਮ ਵਿਚ ਰਖਦੀ ਹੈ, ਉਸਦੇ ਵਿਚ ਸਮੇਂ ਦੀਆਂ ਵੰਡਾਂ ਹਨ ਜਿਨ੍ਹਾਂ ਨੂੰ ਭੂਤ (ਜੋ ਗੁਜਰ ਗਿਆ ਹੈ, (Past) ਭਵਿਖਤ (ਜੋ ਅੱਗੇ ਆਵਣਾ ਹੈ, (Future) ਵਰਤਮਾਨ (ਜੋ ਹੁਣ ਵਰਤ ਰਿਹਾ ਹੈ, (Present) ਆਖਦੇ ਹਨ। ਚਾਰੇ ਜੁਗ ਕਾਲ ਦੇ ਚੱਕਰ ਹਨ, ਇਸਦੇ ਅੰਦਰ ਸਾਲ, ਮਹੀਨੇ, ਰਾਤ ਤੇ ਦਿਨ, ਘੜੀ ਘੰਟਿਆਂ, ਸਕਿੰਟਾਂ (ਮੁਹਤ) ਤੇ ਪੱਖਾਂ ਦੀ ਵੰਡ ਹੈ।

ਮਹਾਭਾਰਤ ਵਿਚ ਇਕ ਪ੍ਰਸੰਗ ਆਇਆ ਹੈ। ਯਕਸ਼ ਨੇ ਯੁਧਿਸ਼ਟਰ ਨੂੰ ਪ੍ਰਸ਼ਨ ਪੁੱਛੇ ਹਨ, ਉਨ੍ਹਾਂ ਵਿੱਚੋਂ ਇਕ ਇਹ ਹੈ ਕਿ 'ਵਾਰਤਾ ਕੀਹ ਹੈ ?' ਯੁਧਿਸ਼ਟਰ ਨੇ ਉੱਤਰ ਦਿੱਤਾ ਕਿ ਮਹੀਨਿਆਂ ਅਤੇ ਰੁੱਤਾਂ ਦੀ ਕੜਛੀ ਫੇਰ ਕੇ, ਸੂਰਜ ਦੀ ਅੱਗ ਤੇ ਬਾਲਣ ਨਾਲ ਇਸ ਜਗਤ ਦੇ ਮਹਾਨ ਮੋਹਮਯ ਕੜਾਹੇ ਵਿਚ ਕਾਲ ਜੀਵਾਂ ਨੂੰ ਪਕਾ ਰਹਿਆ ਹੈ, ਬੱਸ ਏਹੋ ਵਾਰਤਾ ਹੈ।

ਹਰ ਇਕ ਚੀਜ਼ ਆਪਣਾ ਆਪਣਾ ਸਮਾਂ ਬਤੀਤ ਕਰਕੇ ਨਾਸ ਹੁੰਦੀ ਹੈ। ਇਸ ਕਰਕੇ ਕਾਲ ਨੂੰ 'ਜਮਕਾਲ' ਕਰਕੇ ਵੀ ਗੁਰਬਾਣੀ ਵਿਚ ਵਰਣਨ ਕੀਤਾ ਹੈ ਤੇ ਸਭ ਜਗ ਇਸ ਕਾਲ ਦੇ ਵਸ ਹੈ ਤੇ ਉਸਦਾ ਬੱਧਾ ਹੋਇਆ ਹੈ।

ਸਭੁ ਜਗੁ ਕਾਲੈ ਵਸਿ ਹੈ ॥ (ਗਉੜੀ ਮ: 3, 162)

ਇਸਦਾ ਇਹ ਕੰਮ ਹੈ ਕਿ ਕਿਸੀ ਨੂੰ ਆਪਣੇ ਦਾਇਰੇ ਤੋਂ ਬਾਹਿਰ ਨਹੀਂ ਜਾਣ ਦਿੰਦਾ। ਇਸਨੇ ਜੀਵਾਂ ਨੂੰ ਇਕ ਤਰ੍ਹਾਂ ਦਾ ਜਾਦੂ ਕਰਕੇ ਫ਼ਰੇਬ ਨਾਲ ਕਾਬੂ ਵਿਚ ਰਖਿਆ ਹੋਇਆ ਹੈ ਤੇ ਅਸੀਂ ਆਪਣੇ ਨਿਜ ਘਰ ਨੂੰ ਭੁੱਲ ਬੈਠੇ ਹਾਂ ਅਤੇ ਦਰ—ਬਦਰੀ ਸਾਡੇ ਭਾਗਾਂ ਵਿਚ ਲਿਖੀ ਗਈ :

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ :

آوارگی نوشت شُدہ خانہ فراموشت شُدہ آں گندہ پیر کابلی بس سحر کردت از دغا (شمس تبریز)

ਇਸ ਦੇ ਉੱਤੇ ਇਕ ਹੋਰ ਤਾਕਤ ਹੈ ਜਿਸਨੂੰ ਅਕਾਲ ਕਰਕੇ ਬਾਣੀ ਵਿਚ ਬਿਆਨ ਕੀਤਾ ਹੈ। ਅਕਾਲ ਦੇ ਅੰਦਰ 'ਆਦਿ ਸਚੁ ਜੁਗਾਦਿ ਸਚੁ' (Eternity) ਦਾ ਖ਼ਿਆਲ ਹੈ, ਇਸ ਦੇ ਵਿਚ ਸਦਾ ਦੀ 'ਹੈ' (Eternal now) ਤੇ "ਕਦੀ ਨ ਬਦਲਨ ਵਾਲੀ ਹੋਂਦ" (unchangeable permanence) ਦਾ ਭਾਵ ਹੈ, ਉਸਦੇ ਵਿਚ ਕਾਲ ਦੀ ਲੇਸ ਨਹੀਂ। ਇਹ ਕਾਲ (Time) ਅਤੇ ਦੇਸ (Space) ਦੀ ਹਦ ਤੋਂ ਪਰੇ ਹੈ, ਵੇਲੇ ਦੀ ਵੰਡ ਕਰਨ ਵਾਲੀ ਤਾਕਤ ਕਾਲ ਦਾ ਅਭਾਵ ਹੋਣ ਕਰਕੇ ਇਸ ਵਿਚ ਸਕਿੰਟਾਂ ਤੇ ਮਿੰਟਾਂ ਤੇ

ਦਿਨਾਂ ਸਾਲਾਂ ਤੇ ਜੁਗਾਂ ਦਾ ਅਭਾਵ ਹੈ, ਸਦਾ ਦੀ 'ਹੈ' ਵਿਚ ਸਭ ਲੋਪ ਹੋ ਜਾਂਦੇ ਹਨ, ਇਸ ਹਾਲਤ ਵਿਚ ਅਸੀਂ ਤਿੰਨਾਂ ਕਾਲਾਂ ਵਿਚ ਵਿਚਰ ਸਕਦੇ ਹਾਂ।

ਇਕ ਫ਼ਕੀਰ ਕਹਿੰਦਾ ਹੈ :

تا او نبودے من بُدم

ਅਰਥ:—"ਜਦ ਉਹ ਹੋਂਦ ਵਿਚ ਨਹੀਂ ਸੀ ਆਇਆ ਤਦ ਵੀ ਅਸੀਂ ਸੀ ॥"

ਅਨੁਰਾਗ ਸਾਗਰ ਵਿਚ ਕਬੀਰ ਸਾਹਿਬ ਜੀ ਦੱਸਦੇ ਹਨ ਕਿ ਕਾਲ ਕਲਾ ਸਤਿਪੁਰਸ਼ ਤੋਂ ਉਤਪੰਨ ਹੋਈ ਤੇ ਸੱਚ ਖੰਡ ਤੋਂ ਨਿਕਲ ਕੇ ਨਿਚਲੇ ਦੇਸਾਂ ਵਿਚ ਆਈ, ਪਰ ਇਸਨੂੰ ਉਥੇ ਜਾਣ ਦੀ ਇਜਾਜ਼ਤ ਨਹੀਂ। ਭਾਵ ਕੀ ਅਕਾਲ ਦੀ ਹੱਦ ਦੇ ਅੰਦਰ ਕਾਲ 'ਪਰ' ਨਹੀਂ ਮਾਰ ਸਕਦਾ। ਅਕਾਲ ਅਸਲ ਹੈ ਤੇ ਕਾਲ ਉਸਦੀ ਨਕਲ ਹੈ, ਨਕਲ ਅਸਲ ਦੇ ਆਧਾਰ ਪੁਰ ਹੈ, ਜਿਸ ਤਰ੍ਹਾਂ ਚੰਦਰਮਾਂ ਸੂਰਜ ਤੋਂ ਰੋਸ਼ਨੀ ਲੈਂਦਾ ਹੈ ਤੇ ਉਸਤੋਂ ਮੁਨੱਵਰ ਹੁੰਦਾ ਹੈ, ਇਸੀ ਤਰ੍ਹਾਂ ਕਾਲ ਅਕਾਲ ਦੇ ਆਧਾਰ ਪੁਰ ਹੈ। ਕਾਲ ਅਕਾਲ ਦਾ ਪਰਛਾਵਾਂ (Potentised Shadow) ਹੈ, ਜਿਸਦੇ ਕਰਕੇ ਇਹ ਸੰਸਾਰ ਦੀ ਕਾਰ ਚਲ ਰਹੀ ਹੈ। ਵੇਦ ਆਦਿ ਇਸੀ 'ਛਾਯਾ ਪੁਰਸ਼' ਨੂੰ ਜਿਸਨੂੰ ਸੰਤਾਂ ਨੇ ਕਾਲ ਪੁਰਸ਼ ਕਹਿਆ ਹੈ, ਸਭ ਕੁਝ ਮੰਨ ਰਹੇ ਹਨ। ਵੇਦਾਂ ਵਿਚ ਕਾਲ ਪੁਰਸ਼ ਦੀ ਬਹੁਤ ਸਾਰੀ ਮਹਿਮਾ ਆਈ ਹੈ, ਅਥਰਵ ਵੇਦ ਦੇ 19 ਕਾਂਡ ਦੇ ਪੂਰੇ ਦੋ ਸੂਕਤ ਕਾਲ ਦੀ ਮਹਿਮਾ ਵਿਚ ਹਨ ਜਿਨ੍ਹਾਂ ਦਾ ਨਾਉਂ ਹੀ ਕਾਲ ਸੂਕਤ ਹੈ।

"ਕਾਲ ਨੇ ਸ੍ਰਿਸ਼ਟੀ ਨੂੰ ਰਚਿਆ, ਕਾਲ ਵਿਚ ਸੂਰਜ ਤਪਦਾ ਹੈ, ਕਾਲ ਵਿਚ ਸਭ ਜੀਵ ਹਨ" (ਸੂਕਤ 53, ਮੰਤ੍ਰ 6)

"ਇਸੀ ਕਾਲ ਨੇ ਜੀਵਾਂ ਨੂੰ ਉਤਪੰਨ ਕੀਤਾ ਹੈ, ਉਸੀ ਨੇ ਜੀਵਾਂ ਨੂੰ ਘੇਰਿਆ ਹੋਇਆ ਹੈ" (ਸੂਕਤ 53, ਮੰਤ੍ਰ 4)

"ਕਾਲ ਤੋਂ ਰਿਚਾਵਾਂ ਉਤਪੰਨ ਹੋਈਆਂ, ਯਜੂ ਕਾਲ ਤੋਂ ਉਤਪੰਨ ਹੋਇਆ" (ਸੂਕਤ 54, ਮੰਤ੍ਰ 3)

ਸੰਤ ਮੰਨਦੇ ਹਨ ਕਿ ਕੁਲ ਮਾਲਕ ਜਾਂ ਸੁਆਮੀ ਜਾਂ ਹਰਿ ਰਾਇ ਅਨੰਤ ਤੇ ਅਪਾਰ ਚੇਤਨਤਾ ਦਾ ਭੰਡਾਰ ਹੈ, ਪ੍ਰੇਮ ਤੇ ਆਨੰਦ ਦਾ ਅਥਾਹ ਸਮੁੰਦਰ ਹੈ, ਇਸ ਦੀਆਂ ਬਹੁਤ ਸਾਰੀਆਂ ਕਲਾਂ ਹਨ ਜਿਨ੍ਹਾਂ ਦੇ ਜ਼ਿੰਮੇ ਰਚਨਾ ਦੇ ਬਨਾਣ ਤੇ ਸੰਭਾਲ ਕਰਨ ਦਾ ਕੰਮ ਹੈ, ਜਿਨ੍ਹਾਂ ਨੂੰ ਪੁਰਸ਼ ਕਹਿਆ ਜਾਂਦਾ ਹੈ, ਇਸ ਲਈ ਮਾਲਕ ਕੁਲ ਨੂੰ ਪਰਮ ਪੁਰਸ਼ ਕਰ ਕੇ ਕਹਿਆ ਹੈ। ਇਨ੍ਹਾਂ ਕਲਾਂ ਵਿਚੋਂ ਇਕ ਕਾਲ ਪੁਰਸ਼ ਹੈ ਜੋ ਰਚਨਾਤਮਕ ਕਲਾ ਹੈ, ਇਸਦੀ ਸ੍ਰਿਸ਼ਟੀ ਦਾ ਖ਼ਾਸ ਵਕਤ ਮੁਕੱਰਰ ਹੈ, ਉਸ ਥੀਂ ਬਾਅਦ ਬਿਨਸ ਜਾਂਦੀ ਹੈ, ਇਸ ਕਰ ਕੇ ਇਹ ਕਾਲ ਪੁਰਸ਼ ਕਹਿਆ ਜਾਂਦਾ ਹੈ। ਇਹ ਤ੍ਰਿਗੁਣ ਆਤਮਕ ਰਚਨਾ ਦਾ ਆਧਾਰ ਹੈ। ਅਣਗਿਣਤ ਬ੍ਰਹਮਾਂਡ ਹਨ, ਹਰ ਇਕ ਬ੍ਰਹਮੰਡ ਦੀ ਸੰਭਾਲ ਇਕ ਇਕ ਬ੍ਰਹਮ ਪੁਰਸ਼ ਦੇ ਹਵਾਲੇ ਹੈ, ਇਸ ਹਰ ਇਕ ਬ੍ਰਹਮ ਪੁਰਸ਼ ਦੀਆਂ ਤਿੰਨ ਤਿੰਨ ਕਲਾਂ (ਦੇਵਤੇ). ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਹਨ, ਜੋ ਬ੍ਰਹਮੰਡ ਦੇ ਬਨਾਣ, ਪਾਲਣ ਤੇ ਸੰਘਾਰਣ ਦਾ ਕੰਮ ਕਰਦੇ ਹਨ।

ਇਹ ਸਾਰੇ ਬ੍ਰਹਮ ਕਾਲ ਦੀ ਅੰਸ਼ ਮੰਨੇ ਗਏ ਹਨ ਜੋ ਅਕਾਲ ਪੁਰਖ ਦੇ ਆਧਾਰ ਪੁਰ ਹੈ। ਇਹ ਸਭ ਰਚਨਾ ਕਾਲ ਦੇ ਵਸ ਵਿਚ ਹੈ।

ਇਹ ਕਾਲ ਤੇ ਅਕਾਲ ਦੋਵੇਂ ਹੀ ਖਸਮ ਦੇ ਬਣਾਏ ਹੋਏ ਹਨ, ਜਿਨ੍ਹਾਂ ਦੇ ਹੱਥ ਵਿਚ ਪਰਪੰਚ ਨੂੰ ਵਧਾਵਣ ਦਾ ਕੰਮ ਸੌਂਪਿਆ ਹੋਇਆ ਹੈ :

ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨੁ ॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ ਹਿਰਦੈ ਰਾਮ ਰਸਾਇਨੁ ॥ (ਮਾਰੂ ਕਬੀਰ ਜੀ, 1104)

ਗੁਰਬਾਣੀ ਵਿਚ ਉਸ ਖਸਮ ਨੂੰ 'ਮਹਾਂ ਦਇਆਲ' ਕਰਕੇ ਵੀ ਲਿਖਿਆ ਹੈ :

ਪ੍ਰਤਿਪਾਲ ਮਹਾਂ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥ (ਗਉੜੀ ਛੰਤ ਮ: 5, 249)

ਇਹ ਖ਼ਿਆਲ ਹੋਰ ਸੰਤਾਂ ਦੀਆਂ ਬਾਣੀਆਂ ਵਿਚ ਵੀ ਆਇਆ ਹੈ, ਉਹਨਾਂ ਨੇ (1) ਕਾਲ, ਦਇਆਲ ਅਤੇ ਮਹਾਂ ਦਇਆਲ। (2) ਕਾਲ, ਮਹਾਂ ਕਾਲ, ਸਤਿ ਪੁਰਸ਼ ਅਤੇ ਸੁਆਮੀ ਜਾਂ ਅਨਾਮ। (3) ਧਰਮ ਰਾਇ ਤੇ ਰਾਮ ਰਾਇ ਜਾਂ ਹਰਿ ਰਾਇ ਕਰਕੇ ਵਰਣਨ ਕੀਤਾ ਹੈ। ਇਹ ਪਰਮ ਸੰਤਾਂ ਦਾ ਖ਼ਿਆਲ ਹੈ। ਬਹੁਤੇ ਮਹਾਤਮਾਂ ਦੀਆਂ ਬਾਣੀਆਂ ਵਿਚ 'ਕਾਲ' ਤੇ 'ਦਇਆਲ' ਜਾਂ 'ਅਕਾਲ' ਦਾ ਖ਼ਿਆਲ ਮਿਲਦਾ ਹੈ। ਦਸਮ ਪਾਤਸ਼ਾਹੀ ਜੀ ਦੀ ਬਾਣੀ ਵਿਚ ਕਾਲ, ਅਕਾਲ ਦਾ ਖ਼ਿਆਲ ਆਇਆ ਹੈ "ਨਮਸਤੰ ਅਕਾਲੇ।" "ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੋ।" "ਕਾਲਾਨ ਕਾਲ।" (ਅਕਾਲ ਉਸਤਤ) ਇਤਿਆਦਿਕ ॥

ਮੁਸਲਮਾਨ ਫ਼ਕੀਰ 'ਸ਼ੈਤਾਨ' ਤੇ 'ਰਹਿਮਾਨ' ਕਰਕੇ ਵਰਣਨ ਕਰਦੇ ਹਨ, ਕਿਆ, ਇਕ (Negative Power) ਹੈ ਜਿਸਦੇ ਦਾਇਰੇ ਵਿਚ ਤਿੰਨੇ ਲੋਕ ਅਤੇ ਖੰਡ ਬ੍ਰਹਮੰਡ ਹਨ ਤੇ ਦੂਸਰੀ (Positive Power) ਹੈ ਜੋ ਸਭ ਦੇ ਸਿਰ ਤੇ ਤਾਕਤ ਹੈ। ਕਾਲ 'ਦਯਾਲ' ਦੇ ਆਸਰੇ ਹੈ ਤੇ ਉਸਦੀ ਕਾਰ ਕਮਾਂਵਦਾ ਹੈ। ਅਕਾਲ ਅੰਦਰ ਕਾਲ ਦਾ ਕੋਈ ਦਖ਼ਲ ਨਹੀਂ ਤੇ ਇਹ ਦੋਵੇਂ ਇਕ ਹੋਰ ਸ਼ਿਰੋਮਣੀ ਤਾਕਤ ਦੇ ਜਿਸਨੂੰ ਪਰਮ ਸੰਤਾਂ ਨੇ 'ਖਸਮ' ਜਾਂ 'ਮਹਾਂ ਦਯਾਲ' ਜਾਂ 'ਸੁਆਮੀ' ਕਰਕੇ ਦੱਸਿਆ ਹੈ—ਬਣਾਏ ਹੋਏ ਹਨ। ਕਾਲ ਦਯਾਲ ਦਾ ਭੇਦ ਬੜਾ ਗੁੱਝਾ ਹੈ ਅਤੇ ਖੋਜ ਕਰਨ ਯੋਗ ਹੈ। ਗੁਰਬਾਣੀ ਵਿੱਚ ਇਸਦੇ ਇਸ਼ਾਰੇ ਆਏ ਹਨ, ਇਸ ਲਈ ਗੁਰਬਾਣੀ ਨੂੰ ਖੋਜਕੇ ਵੇਖਣ ਦੀ ਲੋੜ ਹੈ। ਫ਼ਨਾਹ ਦਾ ਆਲਮ ਸਭ ਕਾਲ ਦਾ ਪਸਾਰਾ ਹੈ। ਮਾਲਕ ਦੀ ਸ਼ਰਣ ਲੈਣ ਨਾਲ ਕਾਲ ਨਹੀਂ ਪੋਂਹਦਾ। ਸੱਚ, ਸ਼ਬਦ ਜਾਂ ਧੁਨ (Positive Power) ਦਾ ਜ਼ਹੂਰ ਹੈ, ਇਸ ਦੀ ਕਮਾਈ ਕਰਨ ਨਾਲ ਜੀਵ ਕਾਲ ਦੇ ਦਾਇਰੇ 'ਚੋਂ ਨਿਕਲ ਜਾਂਦਾ ਹੈ, ਜਿੱਥੇ ਨਾਮ ਦੀ ਧੁਨੀ ਹੈ ਉੱਥੇ ਕਾਲ ਆਪਣਾ ਅਸਰ ਨਹੀਂ ਪਾ ਸਕਦਾ, ਉਹ ਉੱਥੋਂ ਦੂਰ ਹੋ ਜਾਂਦਾ ਹੈ।

ਅਫਰਿਓ ਜਮੁ ਮਾਰਿਆ ਨ ਜਾਈ। ਗੁਰ ਕੈ ਸਬਦੇ ਨੇੜਿ ਨ ਆਈ ॥
ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥
(ਮਾਰੂ ਮ: 3, 1054)

ਜਾਂ ਗੁਰੂ, ਜੋ 'ਦੇਹਧਾਰੀ ਸ਼ਬਦ' ਹੈ ਉਸਦੀ ਭਾਉ ਭਗਤੀ ਕਰਕੇ ਜੀਵ ਕਾਲ ਤੋਂ ਬਚ ਜਾਂਦਾ ਹੈ, ਉਲਟਾ ਧਰਮਰਾਇ ਸੇਵਾ ਕਰਦਾ ਹੈ :

ਸਾਧ ਸੰਗਿ ਧਰਮਰਾਇ ਕਰੇ ਸੇਵਾ ॥ (ਗਉੜੀ ਮ: 5, 271)

(ਦੇਖੋ ਧਰਮਰਾਇ ਦਾ ਪ੍ਰਕਰਣ)

ਅੰਤ ਸਮੇਂ ਸਤਿਗੁਰ ਦੇ ਜੀਵ ਨੂੰ ਜਮ ਕਾਲ ਨਹੀਂ ਲੈਣ ਆਂਵਦਾ, ਸਤਿਗੁਰ ਆਪੇ ਆਕੇ ਰੂਹ ਨੂੰ ਨਾਲ ਲੈ ਜਾਂਦੇ ਹਨ, ਗੁਰਮੁਖ ਦੇ ਨੇੜੇ ਕਾਲ ਨਹੀਂ ਆਂਵਦਾ।

ਜਿਨ੍ਹਾਂ ਨੂੰ ਪੂਰਾ ਸਤਿਗੁਰ ਨਹੀਂ ਮਿਲਿਆ ਉਹ ਸਭ ਕਾਲ ਦੇ ਵਸ ਵਿਚ ਹਨ। ਗੁਰੂ ਦੀ ਸੇਵਾ ਬਿਨਾਂ ਕਾਲ ਨਹੀਂ ਛਡਦਾ।

ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥ (ਗਉੜੀ ਮ: 1, 227))

ਕਾਲ ਸਭ ਤੋਂ ਕੀਤੇ ਕਰਮਾਂ ਦਾ ਹਿਸਾਬ ਮੰਗਦਾ ਹੈ ਤੇ ਉਹਨਾਂ ਦੀ ਸਜ਼ਾ ਦੇਂਦਾ ਹੈ। ਜਪ, ਤਪ, ਸੰਜਮ, ਪੜ੍ਹਨਾ ਲਿਖਣਾ ਤੇ ਤ੍ਰੈ ਗੁਣ ਸਭ ਕਾਲ ਦੇ ਦਾਇਰੇ ਵਿਚ ਹਨ, ਇਸ ਵਿੱਚੋਂ ਨਿਕਲਣ ਦਾ ਉਪਾਵ ਕੇਵਲ 'ਨਾਮ' ਅਰਥਾਤ 'ਸ਼ਬਦ ਧੁਨ' ਦੀ ਕਮਾਈ ਤੇ ਸਤਿਗੁਰ ਦੀ ਸ਼ਰਨ ਹੈ। ਜਿਨ੍ਹਾਂ ਦੇ ਉੱਚੇ ਭਾਗ ਹਨ ਓਹੀ ਸਤਿਗੁਰ ਦੀ ਸ਼ਰਨ ਲੈਕੇ ਕਾਲ ਦੇ ਦਾਇਰਿਓਂ ਨਿਕਲ ਜਾਂਦੇ ਹਨ।

# ਕਾਲ

## 1. ਜਦ ਕਾਲ ਆਉਂਦਾ ਹੈ ਤਾਂ ਸਾਰਿਆਂ ਤੋਂ ਵਿਛੋੜ ਦੇਂਦਾ ਹੈ, ਉਹ ਬੜਾ ਜ਼ਬਰਦਸਤ ਹੈ

ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥ (ਸਿਰੀ ਰਾਗੁ ਮ: 1, 55)

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥
(ਧਨਾਸਰੀ ਕਬੀਰ, 691)

ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥
(ਤਿਲੰਗ ਮ: 9, 727)

ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ ॥
ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥
(ਰਾਮਕਲੀ ਵਾਰ ਮ: 1, 955)

ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ ॥
ਅਫਰਿਓ ਜਗ ਮਹਿ ਵਰਤਦਾ ਪਾਪੀ ਸਿਉ ਲੂਝੈ ॥
(ਮਾਰੂ ਵਾਰ ਮ: 3, 1090)

ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥
ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥
(ਬਿਲਾਵਲੁ ਕਬੀਰ, 855)

ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ॥
ਅਨਿਕ ਜਤਨ ਕਰਿ ਇਹ ਤਨੁ ਰਾਖਹੁ ਰਹੈ ਅਵਸਥਾ ਪੂਰੇ॥
(ਕੇਦਾਰਾ ਕਬੀਰ, 1124)

ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ॥
ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ॥
(ਕੇਦਾਰਾ ਕਬੀਰ, 1124)

ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜ ਰੇ॥
ਨਿਸ ਦਿਨ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ਕਾਲ ਤਉ ਪਹੂਚਿਓ
ਆਨਿ ਕਹਾ ਜੈਹੈ ਭਾਜਿਰੇ॥ (ਜੈਜਾਵੰਤੀ ਮ: 9, 1352)

ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ ਨ ਡਾਰਹੁ ਪ੍ਰਭ ਕਰਤੇ॥
(ਮਲਾਰ ਮ: 5, 1267)

## 2. ਜਗਤ ਕਾਲ ਦੇ ਵੱਸ ਵਿਚ ਹੈ

ਜਮ ਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੂ ਨ ਕੋਇ॥
ਸਚਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ॥
(ਵਡਹੰਸ ਵਾਰ ਮ: 3, 588)

ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ॥ (ਸਿਰੀ ਰਾਗ ਮ: 1, 55)
ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ॥
ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ॥ (ਗਉੜੀ ਮ: 3, 162)

ਮਾਇਆ ਮੋਹਿ ਜਗੁ ਬਾਧਾ ਜਮਕਾਲਿ॥ ਬਾਂਧਾ ਛੂਟੈ ਨਾਮੁ ਸਮ੍ਹਾਲਿ॥
(ਆਸਾ ਮ: 1, 412)

## 3. ਸੰਸਾਰ ਨਾਸ਼ਮਾਨ ਹੈ ਤੇ ਕਾਲ ਦਾ ਖਾਜਾ ਹੈ

ਨਿਹਚਲੁ ਕੋਇ ਨ ਦਿਸੈ ਸੰਸਾਰੇ॥ ਅਫਰਿਓ ਕਾਲੁ ਕੂੜੁ ਸਿਰਿ ਮਾਰੈ॥
(ਗਉੜੀ ਮ: 1, 227)

ਸਿਵਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥
(ਗਉੜੀ ਮ: 5, 237)

ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ॥
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮ ਕਾਲੁ॥
(ਆਸਾ ਵਾਰ ਮ: 1, 465)

## 4. ਮਾਲਕ ਦੀ ਸ਼ਰਨ ਲੈਣ ਨਾਲ ਕਾਲ ਨਹੀਂ ਪੋਂਹਦਾ

ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥

(ਭੈਰਉ ਮ: 5, 1147)

ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥
ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥

(ਪ੍ਰਭਾਤੀ ਮ: 3, 1333)

ਜਮ ਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥
ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥

(ਗਉੜੀ ਮ: 5, 248)

ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥

(ਗਉੜੀ ਸੁਖਮਨੀ ਮ: 5, 262)

ਜਿਨ ਕਉ ਆਪਿ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ ॥

(ਆਸਾ ਮ: 1, 353)

ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥
ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ ॥ (ਆਸਾ ਮ: 5, 399)

ਹਰਿ ਚਰਣ ਸਰਣ ਗੜ ਕੋਟ ਹਮਾਰੈ ॥
ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥ (ਸੂਹੀ ਮ: 5, 742)

ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥

(ਸੂਹੀ ਮ: 5, 744)

## 5. ਕਾਲ ਅਕਾਲ ਖਸਮ ਦੇ ਬਣਾਏ ਹੋਏ ਹਨ

ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨੁ ॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ ਹਿਰਦੈ ਰਾਮ ਰਸਾਇਨੁ ॥

(ਮਾਰੂ ਕਬੀਰ , 1104)

ਤੂੰ ਵਰਤਾਇ ਚਉਥੈ ਘਰਿ ਵਾਸਾ ॥ ਕਾਲ ਬਿਕਾਲ ਕੀਏ ਇਕ ਗ੍ਰਾਸਾ ॥

(ਮਾਰੂ ਮ: 1, 1038)

ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥
ਕਾਲੁ ਕੰਟਕੁ ਲੋਭੁ ਮੋਹੁ ਨਾਸੈ ਜੀਅ ਜਾ ਕੈ ਪ੍ਰਭੁ ਬਸੈ ॥

(ਗਉੜੀ ਮ: 5, 249)

## 6. ਜਦ ਗੁਰੂ ਦੀ ਕਿਰਪਾ ਨਾਲ ਮਨ ਖੜਾ ਹੁੰਦਾ ਹੈ ਤਾਂ ਕਾਲ ਬਿਕਾਲ ਦਾ ਜ਼ੋਰ ਨਹੀਂ ਚਲਦਾ

ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥
ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ ॥

(ਸੂਹੀ ਮ: 1, 764)

ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥
ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥

(ਰਾਮਕਲੀ ਮ: 1, 908)

## 7. 'ਸੱਚ', 'ਸ਼ਬਦ', 'ਧੁਨ' ਦੀ ਕਮਾਈ ਕਰ ਕੇ ਕਾਲ ਤੋਂ ਬਚਾਉ ਹੁੰਦਾ ਹੈ

ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥
ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾਕਉ ਫੁਨਿ ਕਾਲੁ ਨ ਖਾਇ ॥

(ਆਸਾ ਮ: 5, 373)

ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥
ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥ (ਸਿਰੀ ਰਾਗੁ ਮ: 1, 55)

ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥
ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥ (ਸਿਰੀ ਰਾਗੁ ਮ: 1, 55)

ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥ (ਸਿਰੀ ਰਾਗੁ ਮ: 1, 63)

ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥
ਘਰਿ ਮਹਲਿ ਸਚਿ ਸਮਾਈਐ ਜਮ ਕਾਲੁ ਨ ਸਕੈ ਖਾਇ ॥

(ਸਿਰੀ ਰਾਗੁ ਮ: 3, 67)

ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥
ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥

(ਸਿਰੀ ਰਾਗੁ ਮ:3, 68)

ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥

(ਸਿਰੀ ਰਾਗੁ ਮ: 4, 76)

ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥
ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥ (ਆਸਾ ਮ: 5, 457)

ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ ਕਰੋਧੁ ਜਲਾਵੈ ॥

(ਆਸਾ ਮ: 1, 411)

ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ॥
ਸਦਾ ਸਚਿ ਰਤਾ ਮਨੁ ਨਿਰਮਲੁ ਆਵਣੁ ਜਾਣੁ ਰਹਾਏ ॥

(ਵਡਹੰਸ ਮ: 3, 569)

ਕਾਲੁ ਮਾਰਿ ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ ॥
ਅਨਦਿਨੁ ਜਾਗੈ ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ ॥

(ਬਿਲਾਵਲੁ ਵਾਰ ਮ: 3, 853)

ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥
(ਰਾਮਕਲੀ ਅਨੰਦ ਮ: 3, 917)

ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
(ਰਾਮਕਲੀ ਸਦੁ, 923)

ਕਾਲ ਫਾਸ ਜਬ ਗਰ ਮੈ ਮੇਲੀ ਤਿਹ ਸੁਧਿ ਸਭ ਬਿਸਰਾਈ ॥
ਰਾਮ ਨਾਮ ਬਿਨੁ ਯਾ ਸੰਕਟ ਮੈ ਕੋ ਅਬ ਹੋਤ ਸਹਾਈ ॥
(ਮਾਰੂ ਮ: 9, 1008)

ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ ॥
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ ॥
(ਤੁਖਾਰੀ ਮ: 1, 1110)

ਜੰਮਣੁ ਮਰਣ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥
ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥
(ਤੁਖਾਰੀ ਮ: 1, 1110)

ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ ॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ ॥
(ਟੋਡੀ ਮ: 5, 714)

ਕਾਲੁ ਨ ਜੋਹਿ ਸਕੈ ਗੁਣ ਗਾਇ ॥ ਨਾਨਕ ਗੁਰਮੁਖਿ ਸਬਦਿ ਸਮਾਇ ॥
(ਗਉੜੀ ਮ: 1, 227)

ਖਿੰਚੋ ਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥
ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮ ਕਾਲਿ ਜੀਉ ॥
(ਸੂਹੀ ਮ: 1, 751)

## 8. ਸਤਿਗੁਰ ਦੇ ਪਾਸ ਹਥਿਆਰ ਭਗਤਿ ਦਾ ਹੈ, ਜਿਸਦੇ ਸਾਹਮਣੇ ਕਾਲ ਤੇ ਮਾਯਾ ਦਾ ਜਾਲ ਬੇ ਅਸਰ ਹੋ ਜਾਂਦਾ ਹੈ

ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ
ਕਾਲੁ ਕੰਟਕੁ ਮਾਰਿ ਵਿਡਾਰਿਆ ॥
ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ
ਹਰਿ ਸਭਿ ਉਬਾਰਿਆ ॥ (ਗਉੜੀ ਵਾਰ ਮ: 4, 312)

ਮਨ ਕਰ ਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ ॥
ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮ ਕਾਲਿ ॥
(ਗਉੜੀ ਮ: 4, 235)

## 9. ਗੁਰਮਤ ਅਤੇ ਗੁਰ ਦੀ ਭਾਉ ਭਗਤੀ ਨਾਲ ਜੀਵ ਕਾਲ ਤੋਂ ਬਚ ਜਾਂਦਾ ਹੈ

ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥
(ਸਿਰੀ ਰਾਗੁ ਮ: 1, 76)

ਜਮ ਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥
(ਮਾਝ ਵਾਰ ਮ: 1, 140)

ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥
ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥ (ਗਉੜੀ ਮ: 5, 214)

ਹਰਿ ਹਰਿ ਨਾਮੁ ਜਪਿ ਅਨਤ ਤਰੰਗਾ ॥
ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮ ਕੰਕਰ ਭੁਇਅੰਗਾ ॥
(ਆਸਾ ਮ: 4, 367)

ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥
ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾਕਉ ਫੁਨਿ ਕਾਲੁ ਨ ਖਾਇ
(ਆਸਾ ਮ: 5, 373)

ਐਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ॥
ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ ॥
(ਗੂਜਰੀ ਮ: 1, 504)

ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ ਏਕੋ ਜਾਤਾ ॥
ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗ ਜੀਵਨੁ ਦਾਤਾ ॥
(ਵਡਹੰਸ ਮ: 3, 582)

ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥ (ਸੋਰਠਿ ਮ: 9, 631)

ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ ॥
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ ॥
(ਤੁਖਾਰੀ ਮ: 1, 1110)

ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥
ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥
(ਤੁਖਾਰੀ ਮ: 1, 1110)

## 10. ਗੁਰਮੁਖਾਂ ਤੇ ਭਗਤਾਂ ਦੇ ਨੇੜੇ ਕਾਲ ਨਹੀਂ ਆਂਵਦਾ

ਗੁਰਮੁਖਿ ਜਮ ਕਾਲੁ ਨੇੜਿ ਨ ਆਵੈ ॥ ਹਉਮੈ ਦੂਜਾ ਸਬਦਿ ਜਲਾਵੈ ॥
(ਗਉੜੀ ਮ: 3, 231)

ਜਮ ਕਾਲੁ ਤਿਸੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥
(ਆਸਾ ਮ: 3, 361)

ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥ (ਸੋਰਠਿ ਮ: 3, 637)

ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥
(ਸੋਰਠਿ ਕਬੀਰ, 654)

ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥
ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥
(ਸੂਹੀ ਮ: 3, 769)

ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ ॥
ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ ਸਹਜਿ ਸੁਭਾਇਆ ॥
(ਸੂਹੀ ਮ: 3, 769)

### *(2) ਨਾਮ ਦੇ ਬਿਨਾਂ ਕਾਲ ਸਭ ਕੁਝ ਲੁੱਟ ਲੈਂਦਾ ਹੈ।*

ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥
ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮ ਕਾਲਿ ॥ (ਸੂਹੀ ਮ: 3, 756)

### *(3) ਜਿਨ੍ਹਾਂ ਨੂੰ ਸਤਿਗੁਰੂ ਨਹੀਂ ਮਿਲਿਆ, ਓਹ ਕਾਲ ਦੇ ਵਸ ਵਿਚ ਹਨ।*

ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗ ਹੀਣ ਵਸਿ ਕਾਲ ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ ॥
(ਸਿਰੀ ਰਾਗੁ ਮ: 4, 40)

ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥ (ਸਿਰੀ ਰਾਗੁ ਮ: 1, 55)

ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
(ਗਉੜੀ ਮ: 1, 227)

ਸਚ ਘਰਿ ਬੈਸੈ ਕਾਲੁ ਨ ਜੋਹੈ ॥ ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥
(ਗਉੜੀ ਮ: 1, 227)

## 11. ਕਾਲ ਹਿਸਾਬ ਮੰਗਦਾ ਹੈ

ਜੀਵਣ ਮਰਣਾ ਜਾਇਕੈ ਏਥੈ ਖਾਜੈ ਕਾਲਿ ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥ (ਸਿਰੀ ਰਾਗੁ ਮ: 1, 15)

ਕੁਦਮੁ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥
ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥ (ਸਿਰੀ ਰਾਗੁ ਮ: 5, 43)

ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥ (ਮਾਰੂ ਮ: 5, 1019)

## 12. ਪਾਪਾਂ ਅਤੇ ਸੰਸਾਰ ਦੇ ਧੰਦਿਆਂ ਵਿਚ ਫਸਕੇ ਭਜਨ ਨ ਕਰਨਾ, ਕਾਲ ਦੀ ਮਤ ਹੈ, ਇਸ ਕਰ ਕੇ ਦੁਨੀਆਂ ਵਿਚ ਮੁੜ ਮੁੜ ਆਵਣਾ ਪੈਂਦਾ ਹੈ

ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥
ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥
(ਸਿਰੀ ਰਾਗ ਬੇਣੀ, 93)

ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥
ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥ (ਮਾਝ ਵਾਰ ਮ: 1, 147)

ਜਾਹਿ ਸਵਾਰੈ ਸਾਝ ਬਿਆਲ ॥ ਇਤ ਉਤ ਮਨਮੁਖ ਬਾਧੇ ਕਾਲ ॥
(ਗਉੜੀ ਮ: 1, 154)

ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥
ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥
(ਗਉੜੀ ਮ: 5, 206)

ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥
ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ ॥ (ਗਉੜੀ ਮ: 5, 231)

ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ ॥
ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ ॥
(ਆਸਾ ਮ: 5, 459)

ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮ ਕਾਲੁ ॥
(ਬਿਹਾਗੜਾ ਵਾਰ ਮ: 1, 553)

ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ ॥
(ਸੋਰਠਿ ਵਾਰ ਮ: 4, 645)

ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ ॥
ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ ॥
(ਸੋਰਠਿ ਕਬੀਰ, 654)

ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ ॥
ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ ਛੁਟੀਆ ॥
(ਸੂਹੀ ਮ: 4, 776)

ਸਿਰ ਉਪਰਿ ਜਮ ਕਾਲੁ ਨ ਸੁਝਈ ਦੂਜੈ ਭਰਮਿਤਾ ॥
ਫਿਰਿ ਵੇਲਾ ਹਥਿ ਨ ਆਵਈ ਜਮ ਕਾਲਿ ਵਸਿ ਕਿਤਾ ॥
(ਸੂਹੀ ਵਾਰ ਮ: 3, 787)

ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ ॥
ਹਲਤਿ ਪਲਤਿ ਦੁਖਦਾਈ ਹੋਵਹਿ ਜਮ ਕਾਲੁ ਖੜਾ ਸਿਰਿ ਮਾਰੇ ॥
(ਨਟ ਮ: 4, 981)

ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ॥
ਖਿਨ ਮਹਿ ਮਾਰਿ ਪਛਾੜਸੀ ਭਾਇ ਦੂਜੈ ਠਾਗੇ ॥
(ਮਾਰੂ ਵਾਰ ਮ: 1, 1090)

ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ ॥
ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ ਟਰੇ ॥
(ਮਾਰੂ ਮ: 1, 1014)

ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ (ਸਿਰੀ ਰਾਗੁ ਮ: 1, 55)

## 13. ਪੜ੍ਹਨਾ ਲਿਖਣਾ ਕਾਲ ਦੇ ਦਾਇਰੇ ਵਿਚ ਹੈ

ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ ॥
ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ ॥ (ਗਉੜੀ ਮ: 3, 230)

## 14. ਤਿੰਨ ਗੁਣ ਕਾਲ ਦੇ ਦਾਇਰੇ ਵਿਚ ਹਨ

ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥ ਨਾਮੁ ਨ ਚੇਤਹਿ ਉਪਾਵਣ ਹਾਰਾ ॥
(ਗਉੜੀ ਮ: 3, 232)

## 15. ਕਾਲ ਜੀਵ ਦੇ ਨਾਲ ਹੈ

ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥
ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥
(ਗਉੜੀ ਮ: 5, 214)

## 16. ਜਿਸ ਦੇ ਉਚੇ ਭਾਗ ਹੋਵਨ ਓਹ ਕਾਲ ਨੂੰ ਮਾਰਦਾ ਹੈ

ਹਰਿ ਜਨ ਮਾਇਆ ਮਾਹਿ ਨਿਸਤਾਰੇ ॥
ਨਾਨਕ ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ ।
(ਬਿਲਾਵਲ ਮ: 3, 797)

# ਭਾਣਾ

## ਭਾਣਾ ਕੀ ਹੈ ?

'ਭਾਣਾ' ਦੇ ਅਰਥ ਹਨ ਜੋ ਦਿਲ ਨੂੰ ਭਾਏ, ਜੋ ਦਿਲ ਕਰ ਕੇ ਅੰਦਰੋਂ ਪਸੰਦ ਹੋਵੇ ਤੇ ਪ੍ਰਸੰਨਤਾ ਦਾ ਕਾਰਨ ਹੋਵੇ। ਪੰਜਾਬ ਵਿਚ ਆਮ ਤੌਰ ਤੇ ਆਖਦੇ ਹਨ "ਉਹ ਮੈਨੂੰ ਭਾਂਵਦਾ ਸੁਖਾਂਦਾ ਹੈ, ਅੰਦਰੋਂ ਚੰਗਾ ਤੇ ਮਿੱਠਾ ਲਗਦਾ ਹੈ।" ਗੁਰਬਾਣੀ ਅੰਦਰ ਇਹ ਪਦ ਕਈ ਤਰ੍ਹਾਂ ਆਇਆ ਹੈ "ਹਰਿ ਕੇ ਭਾਣੇ ਜਨ ਸੇਵਾ ਕਰੇ।" "ਜਿਨਿ ਜਿਨਿ ਮਾਨਿਆ ਪ੍ਰਭ ਕਾ ਭਾਣਾ।", "ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਈ।", "ਭਾਣਾ ਮੰਨੇ ਸਦਾ ਸੁਖ ਹੋਇ।,""ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ।","ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ।" ਉਹ ਕੰਮ ਕਰੋ ਜੋ ਮਾਲਕ ਨੂੰ ਭਾਏ ਉਹ ਕੰਮ ਕਰੋ ਜੋ ਉਸਦੀ ਪ੍ਰਸੰਨਤਾ ਦਾ ਕਾਰਨ ਹੋਵੇ। ਜੋ ਕਾਰ ਪ੍ਰਭੂ ਜੀ ਮਨਿ ਭਾਣੀ ਹੈ ਉਹੀ ਸਾਨੂੰ ਦਿਲੋਂ ਭਾਵੇ। ਸੋ ਭਾਣਾ ਮੰਨਣ ਤੋਂ ਮੁਰਾਦ ਮਾਲਕ ਦੀ ਮਰਜ਼ੀ ਵਿਚ ਪ੍ਰਸੰਨ ਰਹਿਣਾ ਹੈ, ਜਿਸ ਨੂੰ ਮੁਸਲਮਾਨ ਫ਼ਕੀਰ "ਰਾਜ਼ੀ-ਬ-ਰਜ਼ਾ" ਆਖਦੇ ਹਨ। ਭਾਣਾ ਮੰਨਣ ਵਾਲਾ ਪੁਰਖ ਸਦਾ ਇਹ ਕਹਿੰਦਾ ਹੈ ਕਿ ਹੇ ਪ੍ਰਭੂ "ਜੋ ਤੁਧੁ ਭਾਵੈ ਸਾਈ ਭਲੀ ਕਾਰ।" ਈਰਾਨ ਦੇ ਇਕ ਮਸਤ ਫ਼ਕੀਰ ਦਾ ਕਥਨ ਹੈ।

کارِ کہ نِکو نہ شُد ۔ نِکو شُد کہ نہ شُد

ਅਰਥਾਤ ਜੋ ਕੰਮ ਸਾਡੀ ਮਰਜ਼ੀ ਮੁਤਾਬਕ ਨਹੀਂ ਪੂਰਾ ਹੋਇਆ ਚੰਗਾ ਹੋਇਆ, ਜੋ ਨਹੀਂ ਹੋਇਆ।

ਜੋ ਕਰਮ ਧਰਮ ਵੀ ਕੀਤੇ ਜਾਂਦੇ ਹਨ, ਉਨ੍ਹਾਂ ਦਾ ਮੁਖ ਮੰਤਵ ਇਹ ਹੁੰਦਾ ਹੈ ਕਿ ਪ੍ਰਭੂ ਨੂੰ ਭਾਵਣ ਤੇ ਉਸ ਦੀ ਪ੍ਰਸੰਨਤਾ ਦਾ ਕਾਰਨ ਬਣਨ। ਉਸ ਦੇ 'ਭਾਣੇ' ਦੀ ਪ੍ਰਾਪਤੀ ਦੀ ਕੁੰਜੀ ਹੁਕਮ ਦਾ ਮੰਨਣਾ ਹੈ (ਦੇਖੋ ਹੁਕਮ ਦਾ ਪ੍ਰਕਰਣ) ਤੇ ਰਾਜ਼ੀ ਬ-ਰਜ਼ਾ ਰਹਿਣਾ ਹੈ।

سرِ تسلیم خم ہے جو مزاجِ یار میں آئے

ਇਹ ਵਿਚਾਰਨ ਯੋਗ ਹੈ ਕਿ ਜਦ ਅਸਾਂ ਕਿਸੀ ਨੂੰ ਪ੍ਰਸੰਨ ਕਰਨਾ ਹੁੰਦਾ ਹੈ ਤਾਂ ਅਸੀਂ ਕੀ ਕਰਦੇ ਹਾਂ। ਕਿਸੀ ਦੀ ਪ੍ਰਸੰਨਤਾ ਦਾ ਮੂਲ ਕਾਰਨ ਉਸਦੇ ਹੁਕਮ ਦਾ ਬਜਾਉਣਾ (implicit obedience) ਹੈ। ਉਸਦੇ ਕਹੇ ਤੋਂ ਇਕ ਇੰਚ ਵੀ ਬਾਹਰ ਨਾ ਜਾਏ।

ਹੈਵਾਨਾਂ ਵਲ ਨਜ਼ਰ ਮਾਰੋ, ਜੋ ਹੈਵਾਨ ਮਾਲਕ ਦਾ ਇਸ਼ਾਰਾ ਸਮਝਦਾ ਹੈ, ਉਸਦੇ ਹੁਕਮ ਅੱਗੇ ਕੰਨ ਤਕ ਨਹੀਂ ਮਾਰਦਾ, ਉਸ ਨੂੰ ਮਾਲਕ ਪਿਆਰ ਕਰਦਾ ਤੇ ਥਾਪੀ ਦੇਂਦਾ ਹੈ। ਆਗਿਆ-ਕਾਰੀ ਪੁਤਰ ਆਪਣੇ ਮਾਤਾ-ਪਿਤਾ ਦੀ ਪ੍ਰਸੰਨਤਾ ਤੇ ਖ਼ੁਸ਼ੀ ਲੈਂਦਾ ਹੈ। ਹੁਕਮ ਨੂੰ ਖ਼ੁਸ਼ੀ-ਖ਼ੁਸ਼ੀ ਮੰਨਣ ਵਾਲੀ ਇਸਤਰੀ ਆਪਣੇ ਪਤੀ ਨੂੰ ਭਾਂਵਦੀ ਹੈ। ਦਿਤੇ ਹੋਏ ਹੁਕਮ ਪੁਰ ਫੁੱਲ ਚੜ੍ਹਾਣ ਵਾਲਾ ਨੌਕਰ ਮਾਲਕ ਨੂੰ ਪ੍ਰਸੰਨ ਕਰਦਾ ਹੈ। ਸਰਕਾਰ ਚੰਗੇ ਸ਼ਹਿਰੀਆਂ (good citizens) ਤੇ ਜੋ ਉਸ ਦਾ ਹੁਕਮ ਮੰਨਦੇ ਹਨ ਖ਼ੁਸ਼ ਰਹਿੰਦੀ ਹੈ। ਜਿੱਧਰ ਵੀ ਨਜ਼ਰ ਮਾਰੋ, ਇਹ ਅਸੂਲ ਸਾਰੀ ਕੁਦਰਤ ਦੇ ਅੰਦਰ ਕੰਮ ਕਰਦਾ ਨਜ਼ਰ ਆਂਵਦਾ ਹੈ ਕਿ ਕਿਸੇ ਦੀ ਪ੍ਰਸੰਨਤਾ ਚਾਹੀਦੀ ਹੈ ਤਾਂ ਉਸ ਦੇ ਹੁਕਮ ਨੂੰ ਮੰਨੋ ਤੇ ਉਸ ਦੀ ਰਜ਼ਾ ਵਿਚ ਰਾਜ਼ੀ ਰਹੋ, ਖ਼ੁਸ਼ੀ ਜਾਂ ਭਾਣੇ ਨੂੰ ਪ੍ਰਾਪਤ ਹੋਵੋਗੇ ।

ਜੋ ਕਰਮ ਧਰਮ ਤੇ ਸਾਧਨ ਵੀ ਕੀਤੇ ਜਾਂਦੇ ਹਨ ਮਾਲਕ ਨੂੰ ਪ੍ਰਸੰਨ ਕਰਨ ਹੇਤ ਹੀ ਕੀਤੇ ਜਾਂਦੇ ਹਨ। ਉਸ ਦੀ ਪ੍ਰਾਪਤੀ ਦੇ ਮੂਲ ਸਾਧਨਾਂ ਦਾ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਗੁਰੂ ਨਾਨਕ ਸਾਹਿਬ ਕਥਨ ਕਰਦੇ ਹਨ ਕਿ ਉਹ ਸੋਚ ਜਾਂ ਬੁੱਧੀ ਵਿਚਾਰ ਦਾ ਵਿਸ਼ਾ ਨਹੀਂ, ਜਿਸਮਾਨੀ ਕਸ਼ਟ ਭੁਖ ਸਹਾਰਨ ਜਾਂ ਮੋਨ ਆਦਿ ਧਾਰਨ ਕਰਕੇ ਨਹੀਂ ਮਿਲਦਾ, ਸਿਆਣਪਾਂ ਤੇ ਚਤੁਰਾਈਆਂ ਦਾ ਮਜ਼ਮੂਨ ਨਹੀਂ, ਫੇਰ ਉਸ ਦੇ ਦਰ ਤੇ ਕਿਸ ਤਰ੍ਹਾਂ ਸਚਿਆਰ ਹੋਵੀਏ ਤੇ ਇਹ ਕੂੜ (ਝੂਠ, ਮਾਇਆ) ਦਾ ਪੜਦਾ ਕਿਵੇਂ ਟੁਟ ਸਕਦਾ ਹੈ ਜਿਸ ਕਰਕੇ ਉਹ ਦਿੱਸ ਪਵੇ। ਫ਼ਰਮਾਂਦੇ ਹਨ ਕਿ ਮਾਲਕ ਦੀ ਪ੍ਰਾਪਤੀ ਹੋਰ ਹੋਰ ਸਾਧਨਾਂ ਦੇ ਕਰਨ ਵਿਚ ਨਹੀਂ, ਇਹ ਕੇਵਲ ਉਸ ਦੇ ਹੁਕਮ ਦੇ ਮੰਨਣ ਤੇ ਉਸ ਦੀ ਰਜ਼ਾ ਪੁਰ ਚੱਲਣ ਤੇ ਹੈ। ਇਹ ਅਸੂਲ ਹਰੇਕ ਦੀ ਸ੍ਰਿਸ਼ਤ (ਜ਼ਾਤੀਅਤ) ਵਿਚ ਰਚ ਦਿਤਾ ਗਇਆ ਹੈ।

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ॥
ਚੁਪੈ [1]ਚੁਪਿ ਨ ਹੋਵਈ ਜੇ ਲਾਇ ਰਹਾ ਲਿਵਤਾਰ॥
ਭੁਖਿਆ [2]ਭੁਖ ਨ ਉਤਰੀ ਜੇ ਬੰਨਾ [3]ਪੁਰੀਆ ਭਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥
ਕਿਵ [4]ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਜਪੁਜੀ, 1)

ਭਾਣਾ, ਹੁਕਮ ਤੇ ਰਜ਼ਾ ਇਕੋ ਹੀ ਚੀਜ਼ ਹਨ ਪਰ ਅਵਸਥਾ ਵੱਖੋ-ਵੱਖਰੀ ਹੈ। ਮਾਲਕ ਦਾ ਭਾਣਾ ਮਾਲਕ ਦੀ ਮੌਜ ਤੇ ਉਸ ਦੀ ਪ੍ਰਸੰਨਤਾ ਤੇ ਖ਼ੁਸ਼ੀ ਹੈ। ਜਦ ਇਹ ਹੋਵੇ ਤਾਂ ਹੁਕਮ ਉਪਜਦਾ ਹੈ। ਉਹ 'ਭਾਣੇ' ਦੀ (materialized form) ਮੁਜਸਮ ਸੂਰਤ ਹੋ ਕੇ ਨਿਕਲਦਾ ਹੈ ਜੋ ਸ਼ਬਦ ਜਾਂ ਨਾਮ ਹੈ (ਦੇਖੋ ਹੁਕਮ ਦਾ ਪ੍ਰਕਰਣ)।

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥ (ਸਿਰੀਰਾਗੁ ਮ: 1, 72)

ਹੁਕਮੁ ਬੂਝੈ ਸੋਈ ਪਰਵਾਨੁ॥ ਸਚੁ ਸਬਦੁ ਜਾਕਾ ਨੀਸਾਨੁ॥ (ਆਸਾ ਮ: 5, 386)

---

1. ਅਬੋਲ ਅਵਸਥਾ, ਪੂਰਨ ਗਿਆਨ ਅਵਸਥਾ। 2. ਪਰਮੇਸਰ ਦੀ ਪ੍ਰਾਪਤੀ ਦੀ ਚਾਹ। 3. ਲੋਕਾਂ ਜਾਂ ਬ੍ਰਹਮੰਡਾਂ ਦੇ ਪਦਾਰਥਾਂ ਦੇ ਭਾਰ। 4. ਸਚ ਨੂੰ ਧਾਰਣ ਕਰਨ ਵਾਲਾ।

ਤੇ ਰਜ਼ਾ ਉਸ ਹੁਕਮ ਨੂੰ ਬਿਨਾਂ ਚੂੰ ਚਰਾ ਤੇ ਕੁੜ੍ਹੇ ਖਪੇ ਦੇ ਖਿੜੇ ਮੱਥੇ ਖ਼ੁਸ਼ੀ-ਖ਼ੁਸ਼ੀ ਮੰਨ ਲੈਣਾ ਹੈ। ਰਜ਼ਾ ਦੇ ਅਰਬੀ ਵਿਚ ਅਰਥ ਹਨ ਪ੍ਰਸੰਨਤਾ ਜਾਂ ਖ਼ੁਸ਼ੀ ਜਾਂ ਭਾਣਾ। ਹੁਕਮ ਦੇ ਦੇਣ ਵਾਲੇ ਦੀ ਪ੍ਰਸੰਨਤਾ ਮੁਖ ਹੈ, ਉਸ ਵਿਚ ਪ੍ਰਸੰਨ ਤੇ ਅਨੰਦ ਰਹੇ। ਇਸ ਵਿਚ ਆਪਾ ਭਾਵ ਦਾ ਪੂਰਨ ਅਭਾਵ ਹੈ ਤੇ ਮਾਲਕ ਦੀ ਰਜ਼ਾ ਵਿਚ ਰਜ਼ਾ ਰੂਪ ਹੋਣਾ ਹੈ।

ਰਾਬਿਆ ਬਸਰੀ ਨੂੰ ਇਕ ਵਾਰੀ ਦੋ ਫ਼ਕੀਰ ਮਿਲੇ, ਉਹਨਾਂ ਨੂੰ ਪੁੱਛਿਆ ਰਜ਼ਾ ਪੁਰ ਕੋਈ ਗੱਲ ਬਾਤ ਸੁਣਾਓ। ਇਕ ਫ਼ਕੀਰ ਨੇ ਕਹਿਆ "ਜੋ ਮਾਲਕ ਵਲੋਂ ਦੁਖ ਕਸ਼ਟ ਆਵੇ, ਉਸਨੂੰ ਸਹਾਰ ਲਏ।" ਰਾਬਿਆ ਬਸਰੀ ਨੇ ਕਹਿਆ "ਇਸ ਵਿਚ ਹਉਮੈ ਹੈ।" ਦੂਸਰੇ ਫ਼ਕੀਰ ਨੇ ਕਹਿਆ "ਜੋ ਮਾਲਕ ਵਲੋਂ ਆਵੇ ਉਸਨੂੰ ਖ਼ੁਸ਼ੀ ਨਾਲ ਲੈ ਲਵੇ।" ਰਾਬਿਆ ਬਸਰੀ ਨੇ ਕਹਿਆ "ਇਸ ਵਿਚ ਵੀ ਖ਼ੁਦੀ ਦੀ ਬੋ ਹੈ।" ਫੇਰ ਰਾਬਿਆ ਬਸਰੀ ਨੇ ਫ਼ਰਮਾਇਆ ਕਿ "ਦੁਖ ਸੁਖ ਜੋ ਮਾਲਕ ਵਲੋਂ ਆਵੇ ਉਸ ਵਿਚ ਤਮੀਜ਼ ਨਾ ਹੋਵੇ, ਇਹ ਦੋਵੇਂ ਹੀ ਉਸ ਦੀ ਬਖ਼ਸ਼ਿਸ਼ ਸਮਝੇ॥"

ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥ (ਜਪੁਜੀ, 5)

ਮਾਲਕ ਦੀ ਰਜ਼ਾ ਪੁਰ ਚਲਣ ਵਾਲੇ ਉਸ ਦੀ ਰਜ਼ਾ ਜਾਂ ਭਾਣੇ ਦੇ ਚੈਤੰਨ ਮਿਲਵਰਤੀ (conscious co-worker) ਰੂਪ ਬਣ ਕੇ ਉਸੀ ਰਾਹੇ ਚਲਦੇ ਹਨ ਜਿੱਧਰ ਉਹ ਜਾ ਰਹੀ ਹੁੰਦੀ ਹੈ। ਇਸ ਦਾ ਮਤਲਬ ਇਹ ਨਹੀਂ ਕਿ ਜੀਵ ਸੁਸਤ ਤੇ ਆਲਸੀ ਬਣ ਜਾਏ ਅਤੇ ਹੱਥ ਤੇ ਹੱਥ ਧਰਕੇ ਬੈਠਾ ਰਹੇ ਤੇ ਕਰੇ ਕਰਾਏ ਕੁਛ ਨਹੀਂ। ਪੁਰਸ਼ ਓਹੀ ਹੈ ਜੋ ਪੁਰਸ਼ਾਰਥ ਕਰੇ।

ਤਦਬੀਰ ਤੇ ਤਕਦੀਰ ਤੇ ਰਾਜ਼ੀ-ਬ-ਰਜ਼ਾ ਦਾ ਮਸਲਾ ਬੜਾ ਪੇਚਦਾਰ ਹੈ, ਇਕ ਫ਼ਾਰਸੀ ਦਾ ਅਖਾਣ ਹੈ :

تدبیر کُند بندہ تقدیر کُند خندہ

ਅਰਥਾਤ ਇਨਸਾਨ ਤਾਂ ਆਪਣੀ ਤਰਫ਼ੋਂ ਹਜ਼ਾਰਾਂ ਤਦਬੀਰਾਂ ਸੋਚਦਾ ਹੈ ਤੇ ਕਰਦਾ ਭੀ ਹੈ, ਪਰ ਤਕਦੀਰ ਸਰ੍ਹਾਣੇ ਖੜੀ ਹੱਸਦੀ ਹੈ। ਤਦਬੀਰ ਇਨਸਾਨ ਦੀ ਮਰਜ਼ੀ ਦੀ ਤਜਵੀਜ਼ ਹੈ, ਪਰ ਤਕਦੀਰ ਰੱਬ ਦੀ ਮਰਜ਼ੀ ਦੀ ਤਦਬੀਰ ਹੈ। ਮਾਲਕ ਦੀ ਮਰਜ਼ੀ ਦੇ ਮੁਕਾਬਲੇ ਪੁਰ ਨਾਚੀਜ਼ ਇਨਸਾਨੀ ਮਰਜ਼ੀ ਦੀ ਕੀ ਹੈਸੀਅਤ ਹੈ।

لاکھ کوشش کرے انسان تو کیا ہوتا ہے وہی ہوتا ہے جو منظورِ خدا ہوتا ہے۔

ਸੰਜੋਗ ਤੇ ਵਿਜੋਗ ਦੁਆਰਾ ਮਿਲਾਪ ਤੇ ਜੁਦਾਈ ਹੁੰਦੀ ਹੈ। ਜੋ ਉਸਦਾ ਭਾਣਾ ਹੈ, ਉਹੀ ਹੁੰਦਾ ਹੈ। ਇਸ ਵਿਚ ਕਿਸੀ ਨੂੰ ਦਖ਼ਲ ਨਹੀਂ।

ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ॥
ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ॥ (ਸਿਰੀ ਰਾਗੁ ਮ:1, 18)

ਮੂਰਖ ਜਾਂ ਸਿਆਣੇ ਸਭ ਇਕੋ ਰੱਸੀ ਨਾਲ ਬੱਧੇ ਪਏ ਹਨ। ਇਸ ਵਿਚ ਕੋਈ ਇਨਸਾਨੀ ਤਦਬੀਰ ਨਹੀਂ ਚਲਦੀ। ਸਭ ਕਿਛੁ ਉਸੀ ਦਾ ਭਾਣਾ ਵਰਤਦਾ ਹੈ ਤੇ ਹੋਰ ਕੋਈ ਦੂਸਰਾ ਕਰਨੇ ਵਾਲਾ ਨਹੀਂ।

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ :

ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥ (ਮਾਝ ਮ: 5, 98)

ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥
(ਗਉੜੀ ਮ: 1, 154)

ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨਹੀ ਕੀਤਾ ॥
ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥ (ਗਉੜੀ ਮ: 5, 207)

ਗੁਰੂ ਨਾਨਕ ਸਾਹਿਬ ਦਾ ਵੀ ਕਥਨ ਹੈ :

ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨ ਹਠਿ ਕੀਚੈ ਅੰਤਿ ਵਿਗੋਵੈ ॥ (ਆਸਾ ਮ: 1, 356)

ਨਾਮਦੇਵ ਜੀ ਇਹੁ ਫ਼ਰਮਾਂਦੇ ਹਨ :

ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥ (ਭੈਰਉ ਨਾਮਦੇਵ,1165)

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਆਦਮੀ ਤਾਂ ਕਈ ਤਦਬੀਰਾਂ ਸੋਚਦਾ ਹੈ, ਤਕਦੀਰ ਨਹੀਂ ਜਾਣਦਾ, ਪਰ ਹੁੰਦਾ ਉਹੀ ਹੈ ਜੋ ਖ਼ੁਦਾ ਨੂੰ ਮਨਜ਼ੂਰ ਹੁੰਦਾ ਹੈ ।

تدبیر کند بندہ و تقدیر نداند  تدبیر بتقدیر خداوند بماند  (شمس تبریز)

ਹਾਫ਼ਜ਼ ਸਾਹਿਬ ਵੀ ਫ਼ਰਮਾਂਦੇ ਹਨ "ਤੂੰ ਭਾਣੇ ਦੀ ਰਜ਼ਾ ਵਿਚ ਵਿਚ ਖਿੜੇ ਮਥੇ ਰਹੋ, ਕਿਉਂ ਜੋ ਸਾਨੂੰ ਇਸ ਵਿਚ ਕੋਈ ਇਖਤਿਆਰ ਨਹੀਂ ਦਿੱਤਾ ਗਇਆ ॥"

رضا بداده بده وز جبیں گره بگشا  که بر من و تو در اختیار نگشا دست  (حافظ)

ਸ਼ੇਖ ਸਾਦੀ ਨੇ ਭੀ ਆਖਿਆ ਹੈ :

چو رد می نگردد خدنگ قضا  سپر نیست مر بنده را جز رضا  (سعدی)

ਜਦ ਕਜ਼ਾ (ਤਕਦੀਰ) ਦਾ ਤੀਰ ਖ਼ਾਲੀ ਨਹੀਂ ਜਾਂਦਾ, ਤਾਂ ਰਜ਼ਾ ਦੇ ਬਗ਼ੈਰ ਬੰਦੇ ਲਈ ਹੋਰ ਕੋਈ ਢਾਲ ਅਰਥਾਤ ਬਚਾਉ ਦੀ ਸੂਰਤ ਨਹੀਂ।

ਰੋਜ਼ ਦਾ ਤਜਰਬਾ ਸਾਨੂੰ ਦਸਦਾ ਹੈ ਕਿ ਕੋਈ ਲੱਖ ਕੋਸ਼ਿਸ਼ ਕਰੇ, ਕਾਮਯਾਬੀ ਜਾਂ ਨਾ-ਕਾਮਯਾਬੀ ਕੁਛ ਕਿਸੀ ਦੇ ਹੱਥ ਨਹੀਂ। ਹਾਂ ਪੁਰਸ਼ਾਰਥ ਕਰਨਾ ਸਾਡਾ ਫਰਜ਼ ਹੈ। ਭਗਵਾਨ ਕ੍ਰਿਸ਼ਨ ਜੀ ਨੇ ਅਰਜਨ ਨੂੰ ਇਹ ਸਿੱਖਿਆ ਦਿੱਤੀ ਹੈ ਕਿ ਆਪਣੇ ਕਰੱਤਵ ਦਾ

ਪਾਲਨ ਕਰ, ਪਰ ਉਸ ਦਾ ਨਤੀਜਾ ਮਾਲਕ ਦੀ ਮਰਜ਼ੀ ਤੇ ਛੱਡ, ਕਿਉਂ ਜੋ ਉਸ ਪੁਰ ਸਾਡਾ ਵੱਸ ਨਹੀਂ।

ਇਕ ਦਿਨ ਇਕ ਅਰਬੀ ਨੇ ਹਜ਼ਰਤ ਮੁਹੰਮਦ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਯਾ ਰਸੂਲ ਅੱਲਾਹ ! ਖ਼ੁਦਾ ਸਾਡਾ ਹਰਦਮ ਨਿਗਹਬਾਨ ਹੈ, ਜੇਕਰ ਮੈਂ ਊਠ ਦੇ ਪੈਰ ਨ ਬੰਨ੍ਹਾਂ ਤੇ ਰਾਤ ਦੇ ਵਕਤ ਤਵੱਕਲ ਪੁਰ ਉਸਨੂੰ ਰੱਬ ਦੀ ਰਜ਼ਾ ਤੇ ਛੱਡ ਦੇਵਾਂ ਤਾਂ ਕੀ ਕੁਛ ਨੁਕਸਾਨ ਹੈ ? ਹਜ਼ਰਤ ਸਾਹਿਬ ਨੇ ਜੋ ਕੁਛ ਫ਼ਰਮਾਇਆ ਉਸਨੂੰ ਮੌਲਵੀ ਰੂਮ ਸਾਹਿਬ ਇਉਂ ਦਸਦੇ ਹਨ :

گفت پیغمبر باوازِ بلند  بر توکل زانوئے اشتر ببند

ਪੈਗ਼ੰਬਰ ਸਾਹਿਬ ਨੇ ਬੜੇ ਜ਼ੋਰ ਨਾਲ ਫ਼ਰਮਾਇਆ ਕਿ ਤੇਰਾ ਫ਼ਰਜ਼ ਹੈ ਸੋਝੀ ਨਾਲ ਊਠ ਦੇ ਗੋਡੇ ਬੰਨ੍ਹਣਾ, ਤੂੰ ਆਪਣਾ ਫ਼ਰਜ਼ ਪੂਰਾ ਕਰ, ਫੇਰ ਰਾਜ਼ੀ ਬ-ਰਜ਼ਾ ਰਹਿ ਕੇ ਨਤੀਜਾ ਮਾਲਕ ਦੀ ਰਜ਼ਾ ਤੇ ਛੱਡ। (Try your best and leave the rest to God) ਆਪਣੇ ਵਲੋਂ ਪੁਰਸ਼ਾਰਥ ਕਰੋ ਤੇ ਬਾਕੀ ਮਾਲਕ ਪੁਰ ਛੱਡ ਦਿਓ।

ਜੀਵ ਖ਼ਾਸ ਦਾਇਰੇ ਦੇ ਅੰਦਰ ਆਜ਼ਾਦ ਹੈ, ਉਸ ਤੋਂ ਪਰੇ ਉਹ ਬੰਧਨ ਵਿਚ ਹੈ। ਅਸੀਂ ਇਸਨੂੰ ਇਕ ਉਦਾਹਰਣ ਨਾਲ ਸਮਝ ਸਕਦੇ ਹਾਂ। ਇਕ ਲੜਕਾ ਪਤੰਗ ਉਡਾ ਰਹਿਆ ਹੈ। ਉਸ ਦੇ ਪਿਤਾ ਨੇ ਸੌ ਦੋ ਸੌ ਗਜ਼ ਡੋਰ ਬੱਚੇ ਨੂੰ ਛੱਡ ਰੱਖੀ ਹੈ ਤੇ ਆਪ ਲੁਕ ਕੇ ਬਾਕੀ ਡੋਰ ਆਪਣੇ ਕਬਜ਼ੇ ਵਿਚ ਰੱਖੀ ਹੋਈ ਹੈ। ਬੱਚਾ ਪਤੰਗ ਉਡਾਣ ਵਾਸਤੇ ਇਕ ਹੱਦ ਅੰਦਰ ਸੁਤੰਤਰ ਹੈ। ਕੇਵਲ ਸੌ ਦੋ ਸੌ ਗਜ਼ ਤਕ ਹੀ ਉਹ ਪਤੰਗ ਨੂੰ ਚੜ੍ਹਾ ਸਕਦਾ ਹੈ, ਉਸ ਤੋਂ ਵੱਧ ਨਹੀਂ। ਇਸੀ ਤਰ੍ਹਾਂ ਸਾਨੂੰ ਆਪਣੀ ਸਮਰਥਾ ਦੇ ਅਨੁਸਾਰ ਪੁਰਸ਼ਾਰਥ ਕਰਨਾ ਚਾਹੀਦਾ ਹੈ ਤੇ ਬਾਕੀ ਮਾਲਕ ਪੁਰ ਛੱਡ ਦਿਓ ਅਰਥਾਤ ਜਿਥੋਂ ਤੀਕ ਅਕਲ ਤੇ ਪੁਰਸ਼ਾਰਥ ਕੰਮ ਦੇਣ, ਸਾਨੂੰ ਉਨ੍ਹਾਂ ਤੋਂ ਕੰਮ ਲੈ ਲੈਣਾ ਚਾਹੀਦਾ ਹੈ ਤੇ ਫੇਰ ਮਾਲਕ ਦੇ ਭਾਣੇ ਅੱਗੇ ਸਿਰ ਨਿਵਾ ਦੇਣਾ ਤੇ ਉਸਨੂੰ ਮਿੱਠਾ ਕਰ ਕੇ ਮੰਨਣਾ ਚਾਹੀਦਾ ਹੈ।

ਗੁਰੂ ਸਾਹਿਬ ਫ਼ਰਮਾਂਦੇ ਹਨ :

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥ (ਗੂਜਰੀ ਵਾਰ ਮ: 5, 522)

ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥ (ਮਾਰੂ ਵਾਰ ਮ: 5, 1096)

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁ ਇਤਾਲ ॥ (ਸਲੋਕ ਕਬੀਰ, 1371)

ਕਰ ਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥ (ਗਉੜੀ ਮ: 4, 234)

ਸੰਤਾਂ ਦੀਆਂ ਬਾਣੀਆਂ ਵਿਚ ਅਜੇਹੇ ਅਨੇਕਾਂ ਪ੍ਰਮਾਣ ਮਿਲਦੇ ਹਨ। ਜੇਕਰ ਏਹੀ ਭਾਵ ਹੁੰਦਾ ਕਿ ਜੋ ਹੋ ਰਿਹਾ ਹੈ ਸੋ ਹੋ ਰਿਹਾ ਹੈ ਤੇ ਜੀਵ ਦਾ ਉੱਦਮ ਕਿਸੇ ਕੰਮ ਨਹੀਂ, ਤਾਂ ਬਾਰ ਬਾਰ ਗੁਰੂਆਂ ਦੇ ਅਵਤਾਰ ਧਾਰਨ, ਸਿੱਖਿਆ ਦੇਣ, ਸਿਰਦਰਦੀ ਲੈ ਕੇ ਸਤਿਸੰਗ

ਰਚਾਵਣ, ਧਰਮ ਪੁਸਤਕਾਂ ਦੇ ਰਚਣ ਤੇ ਵਿਚਾਰਨ ਦੀ ਕੀ ਲੋੜ ਸੀ ? ਇਹਨਾਂ ਦੀ ਹੋਂਦ ਇਸ ਗੱਲ ਨੂੰ ਦੱਸਦੀ ਹੈ ਕਿ ਸਾਡੇ ਵਿਚ ਪੁਰਸ਼ਾਰਥ ਤੇ ਉੱਦਮ ਹੋਣਾ ਜ਼ਰੂਰੀ ਹੈ, ਪਰ ਸਾਡੇ ਉੱਦਮ ਤੇ ਪੁਰਸ਼ਾਰਥ ਅਕਾਲ ਪੁਰਖ ਦੇ ਮਨ ਭਾਉਣ ਵਾਲੇ ਹੋਣ। ਇਥੇ ਇਹ ਸਵਾਲ ਹੋ ਸਕਦਾ ਹੈ ਕਿ ਉਸਨੂੰ ਭਾਵਣ ਵਾਲੇ ਗੁਣਾਂ ਦਾ ਸਾਂਨੂੰ ਕਿਵੇਂ ਪਤਾ ਲੱਗੇ ? ਉਸਦਾ ਉੱਤਰ ਗੁਰਬਾਣੀ ਦੇਂਦੀ ਹੈ ।

ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥
ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥

(ਤਿਲੰਗ ਮ: 4, 725)

ਹਰਿ ਦੇ ਗੁਣ ਜੋ ਹਰਿ ਨੂੰ ਭਾਂਵਦੇ ਹਨ, ਉਹਨਾਂ ਦਾ ਪਤਾ ਤੇ ਪ੍ਰਾਪਤੀ ਗੁਰੂ ਤੋਂ ਹੁੰਦੀ ਹੈ। ਗੁਰੂ ਮਾਲਕ ਨਾਲ ਅਭੇਦ ਹੈ ਤੇ ਮਾਲਕ ਦਾ 'ਭਾਣਾ' ਉਸਨੂੰ ਭਾਂਵਦਾ ਹੈ।

ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ।
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥

(ਰਾਮਕਲੀ ਸਦੁ, 923)

ਉਹ ਉਸਦਾ 'ਭਾਣਾ' ਰੂਪ ਹੈ। ਸੋ ਗੁਰੂ ਦੇ ਭਾਣੇ ਅੰਦਰ ਚੱਲਣ ਕਰ ਕੇ ਹੀ ਮਾਲਕ ਦੇ ਭਾਣੇ ਦੀ ਸੋਝੀ ਹੁੰਦੀ ਹੈ। ਇਹ ਭਾਣਾ ਪੂਰੇ ਗੁਰੂ ਤੋਂ ਜਾਪਦਾ ਹੈ :

ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥ (ਪ੍ਰਭਾਤੀ ਮ: 3, 1333)

ਇਹਨਾਂ ਬਾਤਾਂ ਦਾ ਵਰਣਨ ਧਰਮ ਪੁਸਤਕਾਂ ਅੰਦਰ ਹੈ। ਉਹਨਾਂ ਦਾ ਵਿਚਾਰ ਕਿਸੀ ਅਭਿਆਸੀ ਮਹਾਤਮਾ ਪਾਸ ਬੈਠ ਕੇ ਕਰੋ। ਸਭ ਤੋਂ ਵਿਸ਼ੇਸ਼ ਗੱਲ ਇਹੋ ਹੀ ਹੈ ਜੋ ਕਿਸੀ ਪੂਰੇ ਗੁਰੂ ਦੀ ਸ਼ਰਨ ਲਓ ਅਤੇ ਉਸ ਤੋਂ ਪੁਛ ਕੇ ਜਿਸ ਕਾਰੇ ਉਹ ਲਗਾਏ, ਨਿਸੰਗ ਲਗ ਜਾਓ। ਉਸ ਦਾ ਕਲਾਮ ਖ਼ੁਦਾ ਦਾ ਕਲਾਮ ਹੈ ਤੇ ਉਸਦਾ ਹੁਕਮ ਪ੍ਰਤੱਖ ਮਾਲਕ ਦਾ ਹੁਕਮ ਹੈ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

(ਤਿਲੰਗ ਮ: 1, 722)

ਜਦ ਹੁਕਮ ਦੀ ਬਜਾਵਰੀ ਕਰਦੇ ਕਰਦੇ ਰਜ਼ਾ ਦਾ ਜਾਣੂ ਹੋ ਜਾਏ ਤਾਂ ਉਹ ਮਾਲਕ ਦੀ ਰਜ਼ਾ ਦਾ ਕਾਰਕੁਨ ਹੋ ਜਾਂਦਾ ਹੈ। ਉਹ ਜੋ ਕੁਛ ਕਰਦਾ ਹੈ, ਮਾਲਕ ਵਲੋਂ ਕਰਦਾ ਹੈ। ਉਸ ਵਿਚ ਮਾਲਕ ਬੈਠ ਕੇ ਆਪਣੀ ਕਾਰ ਕਰਦਾ ਹੈ। ਉਸ ਦੀ ਮਰਜ਼ੀ (Will) ਮਾਲਕ ਦੀ ਮਰਜ਼ੀ ਨਾਲ ਇਕ ਹੋ ਜਾਂਦੀ ਹੈ।

ਜੀਵ ਦੀ ਮਰਜ਼ੀ ਤੇ ਬੁੱਧੀ ਮਹਦੂਦ (Finite) ਹੋਣ ਕਰ ਕੇ ਨਿਰਬਲ ਅਧੂਰੀ ਤੇ ਅਪੂਰਨ ਹੈ ਤੇ ਜਦ ਉਸਨੂੰ ਮਾਲਕ ਜਾਂ ਸਤਿਗੁਰ ਦੀ ਮਰਜ਼ੀ ਤੇ ਬੁੱਧੀ ਨਾਲ ਜੋ ਸਦਾ ਅਸਥਿਰ ਤੇ ਪੂਰਨ ਹੈ, ਅਭੇਦ ਕਰ ਲਈਏ, ਤਾਂ ਸਾਡੀ ਮਰਜ਼ੀ ਤੇ ਬੁੱਧੀ ਉਹੋ ਜੇਹੇ ਗੁਣ ਧਾਰਨ ਕਰ ਕੇ ਉਸੀ ਤਰ੍ਹਾਂ ਪੂਰਨ ਤੇ ਨਿਸਚਲ ਹੋ ਜਾਂਦੀ ਹੈ। ਮਿਲਾਪ ਦੇ ਕਾਨੂੰਨ (Law of Harmony) ਦੇ ਅਨੁਸਾਰ ਉਸ ਮਹਾਨ ਇੱਛਾ (Will) ਦੇ ਨਾਲ ਇਕ-ਸੁਰ ਹੋ ਕੇ

ਉਸ ਪੂਰਨ ਰੌਂ ਦੀ ਥੱਰਾਹਟ ਉਸ ਦੇ ਅੰਦਰ ਆਵਣੀ ਅਰੰਭ ਹੋ ਜਾਂਦੀ ਹੈ ਤੇ ਜੀਵ ਦੀ ਅਪੂਰਨ ਮਰਜ਼ੀ ਮਾਲਕ ਦੀ ਪੂਰਨ ਮਰਜ਼ੀ ਵਿਚ ਜਾਗ ਉਠਦੀ ਹੈ ਤੇ ਉਸ ਦਾ ਰੂਪ ਧਾਰਨ ਕਰ ਲੈਂਦੀ ਹੈ। ਉਹ ਸੱਚਾ ਭਾਣਾ ਜਾਂ ਰਜ਼ਾ ਸਮਝਣ ਤੇ ਮੰਨਣ ਵਾਲਾ ਹੋ ਜਾਂਦਾ ਹੈ। ਹੁਣ ਉਹ ਹਨੇਰੇ ਵਿਚ ਨਹੀਂ ਟੋਂਹਦਾ। ਉਸਨੂੰ ਸਭ ਕੁਛ ਸਾਫ਼-ਸਾਫ਼ (Clear cut) ਨਜ਼ਰ ਆਂਵਦਾ ਹੈ। ਉਹ ਭਰਮਾਂ ਤੋਂ ਰਹਿਤ ਹੋ ਜਾਂਦਾ ਹੈ :

ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥

(ਸਿਰੀ ਰਾਗੁ ਮ: 1, 72)

ਉਹ ਭਾਣੇ ਦੀ ਕਲਮ ਅਰਥਾਤ ਹੁਕਮ ਦੇ ਵਹਿਣ ਨੂੰ ਦੇਖਣ ਤੇ ਸਮਝਣ ਵਾਲਾ ਹੋ ਜਾਂਦਾ ਹੈ। ਉਹ ਤਿੰਨਾਂ ਕਾਲਾਂ ਦੇ ਦਰਸਾਣ ਵਾਲਾ ਹੋ ਜਾਂਦਾ ਹੈ। ਐਸੇ ਲੋਕ ਰਹਿੰਦੇ ਚੁਪ ਹਨ, ਹਾਂ ! ਕਦੇ ਕਦੇ ਮੌਜ ਵਿਚ ਆ ਕੇ ਇਸ ਬਾਰੇ ਵਿਚ ਕੁਛ ਕਹਿ ਵੀ ਦੇਂਦੇ ਹਨ।

ਤੁਸੀਂ ਕਿਸੀ ਹਾਲਤ ਅੰਦਰ ਹੋਵੋ, ਗ਼ਰੀਬ ਜਾਂ ਅਮੀਰ, ਤੰਦਰੁਸਤ ਜਾਂ ਬੀਮਾਰ, ਸੁਖੀ ਜਾਂ ਦੁਖੀ, ਇਹ ਸਭ ਉਸਦੀਆਂ ਦਾਤਾਂ ਹਨ, ਸਾਡੇ ਆਪਣੇ ਹੀ ਕੀਤੇ ਕਰਮਾਂ ਦਾ ਨਤੀਜਾ ਹੈ, ਖ਼ੁਸ਼ੀ ਨਾਲ ਲੈ ਲਵੋ। ਉਸ ਦੀ ਰਜ਼ਾ ਵਿਚ ਖ਼ੁਸ਼ ਰਹੋ, ਸਤਿਗੁਰ ਦੇ ਫ਼ਰਮਾਨਾਂ ਦੇ ਅਨੁਸਾਰ ਪੁਰਸ਼ਾਰਥ ਕਰੋ ਤੇ ਮਾਲਕ ਦੇ ਨਾਮ ਨਾਲ ਕਰਮਾਂ ਤੇ ਜਮਾਂ ਦੀ ਫਾਂਸੀ ਨੂੰ ਕੱਟ ਲਵੋ। ਭਾਣਾ ਸਭ ਤੋਂ ਵੱਡੀ ਦਾਤ ਹੈ , ਇਸ ਤੋਂ ਵੱਧ ਹੋਰ ਕੋਈ ਦਾਤ ਨਹੀਂ। ਭਾਣਾ ਹੋਵੇ ਤਾਂ ਹੁਕਮ ਮੰਨਿਆ ਜਾਂਦਾ ਹੈ। ਭਾਣਾ ਹੋਵੇ ਤਾਂ ਹੀ ਸਤਿਗੁਰ ਦਾ ਮੇਲ ਹੁੰਦਾ ਹੈ। ਭਾਣਾ ਹੋਵੇ ਤਦ ਹੀ ਸੱਚ ਨੂੰ ਧਿਆ ਸਕਦੇ ਹਾਂ ਤੇ ਸੁਖ ਦੇ ਭਾਗੀ ਬਣ ਸਕਦੇ ਹਾਂ। ਜਿਨ੍ਹਾਂ ਦੇ ਭਾਗਾਂ ਵਿਚ ਪੂਰਬ ਲਿਖਿਆ ਹੋਵੇ ਉਹਨਾਂ ਨੂੰ ਇਹ ਪ੍ਰਾਪਤ ਹੁੰਦਾ ਹੈ :

ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ ॥
ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ ॥
ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥
ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ ॥
ਨਾਨਕ ਤਿਸੁ ਸਰਣਾਗਤੀ ਜਿਨਿ ਜਗਤੁ ਉਪਾਇਆ ॥

(ਮਾਰੂ ਵਾਰ ਮ: 5, 1093)

ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥
ਗੁਰਮੁਖਿ ਨਾਮੁ ਪਦਾਰਥੁ ਪਾਏ ॥ (ਮਾਰੂ ਮ: 3, 1064)

ਸਭ ਸ੍ਰਿਸਟੀ ਭਾਣੇ ਵਿਚ ਉਪਾਈ ਹੈ, ਜਿਸ ਨੂੰ ਭਾਣਾ ਬਖ਼ਸ਼ੇ ਉਸਨੂੰ ਭਾਉਂਦਾ ਹੈ :

ਤੁਧੁ ਆਪਣੇ ਭਾਂਣੈ ਸਭ ਸ੍ਰਿਸਟਿ ਉਪਾਇ ਜਿਸਨੋ ਭਾਣਾ ਦੇਹਿ ਤਿਸੁ ਭਾਇਦਾ ॥

(ਮਾਰੂ ਮ: 3, 1064)

ਸਭ ਦੁਖ ਸੁਖ, ਮਾਨ ਵਡਿਆਈ, ਜਨਮ ਮਰਨ, ਰੂਹ ਦਾ ਜਿਸਮ ਨਾਲ ਮਿਲਾਪ, ਸੰਜੋਗ ਵਿਜੋਗ, ਨਰਕਾਂ ਸੁਰਗਾਂ ਵਿਚ ਵਾਸਾ ਤੇ ਜੂਨਾਂ ਵਿਚ ਫਿਰਨਾ, ਜਪ ਤਪ, ਗਿਆਨ ਤੇ ਭਗਤੀ ਵਿੱਚ ਲਗਣਾ ਤੇ ਭਵ ਸਾਗਰ ਤੋਂ ਪਾਰ ਹੋਣਾ, ਸਭ ਕੁਛ ਉਸਦੇ ਭਾਣੇ ਅੰਦਰ ਹੋ ਰਹਿਆ ਹੈ :

ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥
ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥
ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥
ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥

(ਸੂਹੀ ਮ: 1, 762)

ਉਹ ਸਭ ਤੋਂ ਵੱਡਾ ਹੈ, ਉਸ ਨੇ ਸਭ ਨੂੰ ਆਪਣੀ ਜਕੜ ਵਿੱਚ ਰੱਖਿਆ ਹੋਇਆ ਹੈ ਤੇ ਸਭ ਪੁਰ ਹੁਕਮ ਚਲਾਂਦਾ ਹੈ। ਸਭ ਉਸਦੀ ਰਜ਼ਾ ਵਿੱਚ ਚਲਦੇ ਹਨ :

ਵਡਾ ਆਪਿ ਅਗੰਮੁ ਹੈ ਵਡੀ ਵਡਿਆਈ ॥
ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ ॥
ਸਭ ਆਪੇ ਆਪਿ ਵਰਤਦਾ ਆਪੇ ਹੈ ਭਾਈ ॥
ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ ॥
ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ ॥ (ਸਾਰੰਗ ਵਾਰ ਮ: 5, 1251)

ਗਿਆਨ ਧਿਆਨ ਉਹੀ ਹੈ ਜੋ ਉਸ ਨੂੰ ਭਾਵੇ, ਤੇ ਜਪ ਪੂਜਾ ਵੀ ਉਹੀ ਹੈ ਜੋ ਪ੍ਰਭੂ ਨੂੰ ਭਾਵੇ :

ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥ (ਮਾਝ ਮ: 5, 100)

ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥
ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ ॥

(ਰਾਮਕਲੀ ਮ: 3, 910)

ਜੋ ਮਾਲਕ ਨੂੰ ਭਾਏ ਜਾਂ ਉਸਦਾ ਭਾਣਾ ਮੰਨੇ ਉਹ ਪਰਵਾਨ ਹੈ :

ਜੋ ਤੁਧੁ ਭਾਵੈ ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ ॥

(ਧਨਾਸਰੀ ਮ: 5, 676)

ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥
ਗੁਰ ਕੈ ਸਬਦਿ ਨਾਮ ਨੀਸਾਣੁ ॥ (ਭੈਰਉ ਮ: 3, 1129)

ਜੋ ਖਸਮ ਨੂੰ ਭਾ ਗਇਆ ਅਸੀਂ ਉਸ ਪੁਰ ਕੁਰਬਾਨ ਹਾਂ :

ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥
ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥

(ਰਾਮਕਲੀ ਵਾਰ ਮ: 5, 958)

ਜਦ ਖਸਮ ਨੂੰ ਭਾਵੇ ਤਾਂ ਆਪੇ ਬਖ਼ਸ਼ ਕੇ ਮਿਲਾ ਲੈਂਦਾ ਹੈ :

ਆਪੇ ਬਖਸਿ ਮਿਲਾਏ ਸਦ ਕੁਰਬਾਣਿਆ ॥
ਨਾਨਕ ਲਏ ਮਿਲਾਇ ਖਸਮੈ ਭਾਣਿਆ ॥ (ਮਲਾਰ ਵਾਰ ਮ:5, 1291)

ਜਿਨ੍ਹਾਂ ਨੂੰ ਹਰਿ ਦਾ ਭਾਣਾ ਭਾ ਗਇਆ ਉਹ ਜਨ ਪੂਰਨ ਹੋ ਜਾਂਦੇ ਹਨ :
ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥
ਨਾਨਕ ਸੋ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ ॥ (ਮਲਾਰ ਮ: 3, 1296)

ਜੋ ਮਾਲਕ ਦਾ ਭਾਣਾ ਮੰਨੇ ਉਹ ਉਸ ਵਿਚ ਸਮਾ ਜਾਂਦਾ ਹੈ, ਇਹ ਸਭ ਤੋਂ ਵਡੀ ਵਡਿਆਈ ਹੈ :

ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥
ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥
ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ ॥ (ਮਾਰੂ ਮ: 3, 1063)

## ਭਾਣਾ ਕਿਸਨੂੰ ਭਾਂਵਦਾ ਜਾਂ ਮਨਾਂਦਾ ਹੈ

### *(1) ਗੁਰਮੁਖ ਨੂੰ ਉਸ ਦਾ ਭਾਣਾ ਭਾਂਵਦਾ ਹੈ।*

ਗੁਰਮੁਖਿ ਤੇਰਾ ਭਾਣਾ ਭਾਵੈ ॥ ਸਹਜੇ ਹੀ ਸੁਖੁ ਸਚੁ ਕਮਾਵੈ ॥
ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ ॥ (ਮਾਰੂ ਮ: 3. 1063)

### *(2) ਜਿਸ ਪੁਰ ਉਹ ਦਇਆਲ ਹੋਵੇ ਉਸ ਨੂੰ ਭਾਣਾ ਮਨਾਂਦਾ ਹੈ ਜੋ ਉਸਨੂੰ ਭਾਂਵਦਾ ਹੈ*

ਤੇਰਾ ਭਾਣਾ ਤੂਹੈ ਮਨਾਇਹਿ ਜਿਸਨੋ ਹੋਹਿ ਦਇਆਲਾ ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥ (ਸੂਹੀ ਮ: 5. 747)

ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ ॥ (ਮਾਰੂ ਮ: 3, 1064)

ਜੋ ਜ਼ਬਾਨੀ ਜਮਾਂ ਖ਼ਰਚ ਕਰਦਾ ਰਹੇ ਤੇ ਹੁਕਮ ਨੂੰ ਨਹੀਂ ਬੁਝਦਾ, ਉਹ ਕੱਚਾ ਹੈ, ਕਿਸੀ ਕੰਮ ਦਾ ਨਹੀਂ। ਜੋ ਹਰਿ ਦਾ ਭਾਣਾ ਮੰਨੇ ਉਹੀ ਭਗਤ ਹੈ :

ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥
ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥
(ਰਾਮਕਲੀ ਵਾਰ ਮ: 3, 950)

ਜੋ ਕਰਤਾਰ ਨੂੰ ਭਾਵੇ ਉਹ ਸੁਹਾਗਣ ਹੈ, ਉਸ ਦੇ ਸਭ ਚਜ ਤੇ ਸ਼ਿੰਗਾਰ ਸੋਹਣੇ ਹਨ। ਉਹ ਅਪਾਰ ਰੂਪ ਵਾਲੀ ਹੈ ਤੇ ਸਦਾ ਰਲੀਆਂ ਮਾਣਦੀ ਹੈ :

ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਗੀ ॥
ਸਾਈ ਸੋਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਗੀ ॥ (ਆਸਾ ਮ: 5, 400)
ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ ॥
ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥
(ਮਲਾਰ ਵਾਰ ਮ: 3, 1280)

## ਜੋ ਹਰਿ ਦਾ ਭਾਣਾ ਮੰਨੇ ਉਹ ਭਗਤ ਹੈ

ਸੇਈ ਭਗਤ ਜੋ ਤੁਧੁ ਭਾਣੇ ॥ ਨਾਨਕ ਤਿਨਕੈ ਸਦ ਕੁਰਬਾਣੈ ॥ (ਮਲਾਰ ਮ: 5, 1271)

## ਪ੍ਰਭੂ ਦੇ ਮਿਲਣ ਦੀ ਨਿਸ਼ਾਨੀ ਕੀ ਹੈ ?

ਪ੍ਰਭੂ ਦੇ ਮਿਲਣ ਦੀ ਨਿਸ਼ਾਨੀ ਇਹੋ ਹੈ ਕਿ ਉਹ ਉਸ ਦੇ ਹੁਕਮ (ਦੇਖੋ ਹੁਕਮ ਦਾ ਪ੍ਰਕਰਣ) ਨੂੰ ਪਛਾਣਦਾ ਹੈ। ਉਹ ਸਦਾ ਇਕ ਰਸ ਰਹਿੰਦਾ ਹੈ ਤੇ ਤ੍ਰਿਪਤ ਹੈ, ਮਾਲਕ ਦੇ ਭਾਣੇ ਵਿਚ ਅਨੰਦ ਰਹਿੰਦਾ ਹੈ :

ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥
ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥ (ਮਾਝ ਮ: 5, 106)

## ਗੁਰੂ ਦਾ ਭਾਣਾ

ਅਸੀਂ ਮਾਲਕ ਨੂੰ ਦੇਖ ਨਹੀਂ ਸਕਦੇ, ਇਸ ਲਈ ਉਸ ਦੇ ਭਾਣੇ ਨੂੰ ਅਸੀਂ ਸਮਝਣ ਜੋਗੇ ਨਹੀਂ। ਗੁਰੂ ਪ੍ਰਤੱਖ ਹਰਿ ਦਾ ਮੂਰਤ ਹੈ, ਉਸਦਾ ਭਾਣਾ ਮੰਨਣਾ ਜ਼ਰੂਰੀ ਹੈ ਕਿਉਂ ਜੋ ਉਹ ਮਾਲਕ ਦਾ ਭਾਣਾ ਮੰਨਦਾ ਹੈ ਤੇ ਉਸ ਦਾ ਹੀ ਰੂਪ ਹੈ :

ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੂ ਕਰੇ ਸਾਬਾਸਿ ਜੀਉ ॥
(ਰਾਮਕਲੀ ਸਦੁ, 923)

ਇਸ ਕਰ ਕੇ ਉਸ ਦਾ ਭਾਣਾ ਮਾਲਕ ਦਾ ਭਾਣਾ ਹੈ। ਗੁਰੂ ਸਾਨੂੰ ਦਿਸਦਾ ਹੈ, ਅਸੀਂ ਉਸਨੂੰ ਪੁਛ ਵੀ ਸਕਦੇ ਹਾਂ। ਜੋ ਗੁਰੂ ਦਾ ਭਾਣਾ ਮੰਨਦਾ ਹੈ ਉਸ ਉਪਰ ਹਰਿ ਦਇਆਲ ਹੁੰਦਾ ਹੈ :

ਨਾਨਕ ਦਇਆਲੁ ਹੋਆ ਤਿਨ ਊਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥
ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥
(ਤੁਖਾਰੀ ਮ: 4, 1115)

ਜੋ ਉਸਦੇ ਭਾਣੇ ਵਿਚ ਆ ਗਇਆ, ਉਹ ਹਰਿ ਦੇ ਭਾਣੇ ਵਿਚ ਆ ਗਇਆ। ਉਹ ਸਹਜੇ ਹੀ ਉਹਨਾਂ ਫਲਾਂ ਨੂੰ ਪ੍ਰਾਪਤ ਹੁੰਦਾ ਹੈ ਜੋ ਮਾਲਕ ਦੇ ਭਾਣੇ ਵਿਚ ਆਣ ਕਰ ਕੇ ਮਿਲਦੇ ਹਨ।

ਹਰਿ ਦੇ ਭਾਣੇ ਵਿਚ ਅੰਮ੍ਰਿਤ ਹੈ । ਗੁਰੂ ਦਾ ਭਾਣਾ ਹਰਿ ਵਿਚ ਸਮਾ ਰਹਿਆ ਹੈ, ਇਸ ਕਰ ਕੇ ਗੁਰੂ ਦੇ ਭਾਣੇ ਵਿਚ ਵੀ ਅੰਮ੍ਰਿਤ ਹੈ। ਜਦ ਉਸ ਨੂੰ ਭਾਵੇ ਤਾਂ ਗੁਰਮੁਖ ਨਾਮ ਦਾ ਧਿਆਨ ਕਰ ਕੇ ਉਸ ਨੂੰ ਪੀ ਸਕਦਾ ਹੈ ਤੇ ਸਚ ਨੂੰ ਪਾ ਲੈਂਦਾ ਹੈ :

ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥ (ਮਾਝ ਮ: 3, 119)

ਜੋ ਸੇਵਕ ਸਤਿਗੁਰ ਅਗੇ ਜੀਉ ਧਰਦਾ ਹੈ ਤੇ ਉਸਦਾ ਭਾਣਾ ਚਿਤ ਧਰਦਾ ਹੈ, ਉਸ ਪੁਰ ਸਤਿਗੁਰ ਆਪੇ ਹੀ ਕਿਰਪਾ ਕਰਦਾ ਹੈ :

ਨਾਨਕ ਐਸ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ
ਗੁਰ ਆਗੈ ਜੀਉ ਧਰੇਇ ॥

ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ ॥ (ਗੂਜਰੀ ਮ: 3, 490)

ਭਾਣਾ ਮੰਨਣਾ ਗੁਰ ਸਿੱਖਾਂ ਦਾ ਫ਼ਰਜ਼ ਹੈ :

ਗੁਰ ਸਿਖੀ ਭਾਣਾ ਮੰਨਿਆ ਗੁਰ ਪੂਰਾ ਪਾਰਿ ਲੰਘਾਇ ॥
ਗੁਰ ਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥ (ਸਲੋਕ ਮ: 4, 1424)

ਜੋ ਸਤਿਗੁਰ ਦਾ ਭਾਣਾ ਮੰਨੇ ਉਹੀ ਸਿਖ ਸਖਾ ਬੰਧਪ ਤੇ ਸੇਵਕ ਹੈ :

ਸੋ ਸਿਖੁ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਸੋਰਠਿ ਮ: 3, 601)

ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰਧਾਰਿ ॥
(ਸਾਰੰਗ ਵਾਰ ਮ: 3, 1247)

ਜੋ ਸਤਿਗੁਰ ਨੂੰ ਸੇਂਵਦਾ ਹੈ ਤੇ ਉਸ ਦੀ ਜੋਤਿ ਵਿਚ ਆਪਣੀ ਜੋਤਿ ਨੂੰ ਮਿਲਾ ਦੇਂਦਾ ਹੈ ਸੋ ਪਰਵਾਣ ਹੈ। ਜੋ ਭਾਣਾ ਅੰਦਰ ਵਸਾਏ, ਉਹ ਸੇਵਕ ਸਾਹਿਬ ਜੈਸਾ ਹੈ। ਉਹ ਉਸ ਦਾ ਰੂਪ ਹੋ ਜਾਂਦਾ ਹੈ, ਇਸ ਵਿਚ ਕੁਛ ਸ਼ੱਕ ਨਹੀਂ :

ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ ॥
ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ ॥ (ਮਲਾਰ ਵਾਰ ਮ: 1, 1287)

ਜੋ ਸਤਿਗੁਰ ਦੇ ਭਾਣੇ ਵਿਚ ਚਲਦੇ ਹਨ, ਉਹ ਵਡੇ ਭਾਗਾਂ ਵਾਲੇ ਨਾਮ ਦੇ ਜਹਾਜ਼ ਵਿਚ ਸਹਿਜੇ ਹੀ ਬੈਠ ਸਕਦੇ ਹਨ :

ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ ॥ (ਸਿਰੀ ਰਾਗੁ ਮ: 4, 40)

ਸ਼ਮਸ ਤਬਰੇਜ਼ ਸਾਹਿਬ ਦੇ ਦੀਵਾਨ ਵਿਚ ਮੌਲਵੀ ਰੂਮ ਸਾਹਿਬ ਜੀ ਨੇ ਤਾਲਬ ਦਾ ਆਪਣੇ ਮੁਰਸ਼ਦ ਦੇ ਭਾਣਾ ਮੰਨਣ ਦੀ ਬਾਬਤ ਖੋਲ੍ਹ ਕੇ ਬਿਆਨ ਕੀਤਾ ਹੈ, ਫ਼ੁਰਮਾਂਦੇ ਹਨ ਕਿ "ਅਸੀਂ ਮੁਰਸ਼ਦ ਅਗੇ ਸਵਾਲ ਕੀਤਾ, ਐ ਪਿਆਰੇ ਪ੍ਰੀਤਮ ! ਮੈਨੂੰ ਕਦ ਤੀਕ ਦੁਨੀਆਂ ਵਿਚ ਖਿਚ ਘਸੀਟ ਕਰਨ ਤੇ ਖ਼ੁਆਰ ਕਰਨ ਦਾ ਇਰਾਦਾ ਹੈ ?" ਮੁਰਸ਼ਦ ਨੇ ਉੱਤਰ ਦਿਤਾ, "ਜਿੱਥੇ ਚਾਹਾਂ ਤੈਨੂੰ ਲੈ ਜਾਵਾਂ, ਜਿੱਥੇ ਚਾਹਾਂ ਤੈਨੂੰ ਰੱਖਾਂ, ਤੂੰ ਚੁਪ ਰਹਿ ਕੇ ਹੁਕਮ ਨੂੰ ਮੰਨ ॥"

گفتم اے جاں تو مرا در جہاں چند کشی ۔ گفت ہر جات کشم زود بیا ہیچ مگو (شمس تبریز)

ਆਖ਼ਰ ਫ਼ਰਮਾਂਦੇ ਹਨ, "ਹੇ ਮੁਰਸ਼ਦ ! ਜੋ ਤੇਰੀ ਰਜ਼ਾ ਵਿਚ ਹੈ ਉਹੀ ਕੁਛ ਮੈਂ ਜਾਣਦਾ ਹਾਂ। ਜੋ ਤੂੰ ਦਿਖਾਵੇਂ ਉਹੀ ਕੁਛ ਮੈਂ ਦੇਖ ਸਕਦਾ ਹਾਂ। ਜੇਕਰ ਤੂੰ ਐਸਾ ਰਖੇਂ ਤਾਂ ਮੈਂ ਐਸਾ ਹੀ ਰਹਾਂਗਾ ਤੇ ਜੇਕਰ ਵੈਸਾ ਰਖੇਂ ਤਾਂ ਵੈਸਾ ਰਹਾਂਗਾ।" ਹਉਮੈ ਦਾ ਪੂਰਨ ਅਭਾਵ ਹੈ, ਉਸ ਦੀ ਰਜ਼ਾ ਵਿਚ ਪੂਰੇ ਤੌਰ ਤੇ ਰਾਜ਼ੀ ਹਨ :

بجز آنچہ تو خواہی من چہ دانم ۔ بجز آنچہ بنمائی من چہ بینم
مرا تو گر چناں داری چناں نم ۔ مرا تو گر چنیں داری چنینم (شمس تبریز)

ਕੀ ਇਸ ਖਿੱਚ ਘਸੀਟ ਵਿਚ ਮੁਰਸ਼ਦ ਤਾਲਬ ਨੂੰ ਛੱਡ ਦੇਂਦਾ ਹੈ ? ਨਹੀਂ, ਨਹੀਂ, ਉਹ ਅੰਦਰੋਂ ਹੱਥ ਦੇਂਦਾ ਹੈ ਤੇ ਬਾਹਰੋਂ ਥਥੋਕਦਾ ਹੈ ਤਾਂ ਜੋ ਉਹ ਸਭ ਮੁਮਕਿਨ ਆਲਾਇਸ਼ਾਂ ਤੋਂ ਪਾਕ ਸਾਫ਼ ਹੋ ਜਾਵੇ। ਇਸ ਤਰ੍ਹਾਂ ਭਾਂਡਾ ਪੂਰੇ ਤੌਰ ਤੇ ਤਿਆਰ ਹੋ ਜਾਂਦਾ ਹੈ, ਜਿਸ ਵਿਚ ਅਜਰ ਤੇ ਅਮਰ ਵਸਤੂ ਦਾ ਪ੍ਰਵੇਸ਼ ਕੀਤਾ ਜਾ ਸਕਦਾ ਹੈ।

ਮਾਲਕ ਨੇ ਸਾਨੂੰ ਪੈਦਾ ਕੀਤਾ ਹੈ. ਉਹ ਸਾਡੇ ਨਾਲ ਪਿਆਰ ਕਰਦਾ ਹੈ। ਜਿਸ ਹਾਲਤ ਵਿਚ ਉਹ ਰੱਖੇ ਸਾਨੂੰ ਖ਼ੁਸ਼ ਰਹਿਣਾ ਚਾਹੀਦਾ ਹੈ, ਗ਼ਰੀਬ ਰੱਖੇ ਜਾਂ ਅਮੀਰ, ਤੰਦਰੁਸਤ ਰੱਖੇ ਜਾਂ ਬੀਮਾਰ, ਦੁਖੀ ਰੱਖੇ ਜਾਂ ਸੁਖੀ, ਇਹ ਸਭ ਉਸਦੀਆਂ ਦਾਤਾਂ ਹਨ। ਲਕੜੀ ਦੀ ਸ਼ਤੀਰੀ ਦੇ ਤਖ਼ਤੇ ਬਣਾ ਕੇ ਤਰਖਾਨ ਕੋਈ ਤਖ਼ਤਾ ਥੱਲੇ, ਕੋਈ ਪਾਸਿਆਂ ਤੇ, ਕੋਈ ਉੱਪਰ ਢੱਕਣ ਦੀ ਜਗ੍ਹਾ ਲਗਾਂਦਾ ਹੈ। ਸਭ ਦੀ ਆਪੋ ਆਪਣੀ ਜਗ੍ਹਾ ਲੋੜ ਹੈ। ਹਨ ਸਭ ਇੱਕੋ ਸ਼ਤੀਰੀ ਦੇ ਤਖ਼ਤੇ। ਇਸੀ ਤਰ੍ਹਾਂ ਮਾਲਕ ਨੇ ਜਿਸ ਜਿਸ ਹਾਲਤ ਵਿਚ ਰੱਖਿਆ ਹੈ ਉਸਦੀ ਰਜ਼ਾ ਵਿਚ ਖ਼ੁਸ਼ ਰਹਿ ਕੇ ਸਤਿਗੁਰ ਦੇ ਫ਼ੁਰਮਾਨ ਅਨੁਸਾਰ ਪੁਰਸ਼ਾਰਥ ਕਰੋ ਤੇ ਮਾਲਕ ਦੇ ਨਾਮ ਨਾਲ ਜਮਾਂ ਦੀ ਫਾਂਸੀ ਨੂੰ ਕੱਟ ਲਵੋ :

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥
(ਆਸਾ ਨਾਮਦੇਵ, 485)

ਸਾਧੂ ਸੰਤ ਇਹ ਸੁਮਤਿ ਦੇਂਦੇ ਹਨ ਕਿ ਜੋ ਮਾਲਕ ਕਰੇ ਉਸਨੂੰ ਭਲਾ ਮੰਨੋ :

ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥
(ਕਾਨੜਾ ਮ: 5, 1299)

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ :

ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ ॥
(ਸਾਰੰਗ ਮ: 5, 1211)

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥
ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥
(ਸੂਹੀ ਮ: 4, 757)

ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥
(ਸੂਹੀ ਮ: 4, 758)

ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥
(ਗੂਜਰੀ ਨਾਮਦੇਵ, 525)

## ਸਤਿਗੁਰ ਦੇ ਭਾਣੇ ਨੂੰ ਕੌਣ ਮੰਨਦਾ ਹੈ।

ਜਿਸਨੂੰ ਧੁਰੋਂ ਪੂਰਬ ਲਿਖਿਆ ਹੋਵੇ ਕੇਵਲ ਉਹੀ ਗੁਰਮੁਖ ਹੋ ਕੇ ਨਾਮ ਨਾਲ ਲਗਦੇ ਹਨ ਤੇ ਗੁਰੂ ਦੇ ਭਾਣੇ ਨੂੰ ਮੰਨਦੇ ਹਨ :

ਨਾਮੁ ਧਿਆਇਨਿ੍ ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍ ॥
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍ ॥ (ਸੂਹੀ ਮ: 3, 757)

ਗੁਰੂ ਦੀ ਕਿਰਪਾ ਕਰਕੇ ਜਿਨ੍ਹਾਂ ਨੂੰ ਭਾਣਾ ਭਾਂਵਦਾ ਹੈ ਉਹਨਾਂ ਦਾ ਮਨ ਨਿਰਮਲ ਹੋ ਜਾਂਦਾ ਹੈ, ਪਰ ਇਹ ਬਖ਼ਸ਼ਸ਼ ਜਿਸਨੂੰ ਗੁਰੂ ਆਪੇ ਦੇਵੇ ਉਹੀ ਉਸ ਨੂੰ ਪਾ ਸਕਦਾ ਹੈ।

ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਇ ਜਨੁ ਪਾਵਏ ॥ (ਰਾਮਕਲੀ ਮ: 3, 918)

ਜੋ ਗੁਰੂ ਦੇ ਭਾਣੇ ਅੰਦਰ ਚਲਦੇ ਹਨ ਉਹਨਾਂ ਦੇ ਸਭ ਦੁਖ ਜਾਂਦੇ ਰਹਿੰਦੇ ਹਨ ਤੇ ਉਹ ਸਦਾ ਸੁਖੀ ਹੋ ਜਾਂਦੇ ਹਨ ਤੇ ਨਿਤ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਹਨ।

ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣ ਹਾਰਿ ॥ (ਸਿਰੀ ਰਾਗ ਵਾਰ ਮ: 3, 89)

ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ ॥
(ਕਾਨੜਾ ਵਾਰ ਮ: 4, 1313)

ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥
(ਗਉੜੀ ਵਾਰ ਮ: 3, 314)

ਮਨਮੁਖ ਮਨ ਬੁੱਧੀ ਦੇ ਫੈਲਾਉ ਵਿਚ ਹੈ। ਉਹ ਚਤਰਾਈਆਂ ਵਿਚ ਰਹਿੰਦਾ ਹੈ ਤੇ ਭਰਮਾਂ (ਦੇਖੋ ਭਰਮ ਦਾ ਪ੍ਰਕਰਣ) ਵਿਚ ਮਾਰਿਆ ਫਿਰਦਾ ਹੈ, ਭਾਣੇ ਨੂੰ ਨਹੀਂ ਮੰਨ ਸਕਦਾ। ਉਹ ਆਉਂਦਾ ਜਾਂਦਾ ਹੈ ਤੇ ਬਹੁਤ ਦੁਖ ਪਾਂਦਾ ਹੈ। ਉਸਨੂੰ ਕਦੀ ਨਿਜ ਘਰ ਵਾਸਾ ਨਹੀਂ ਮਿਲਦਾ। ਹੋਰ ਭਾਣਾ ਨਾ ਮੰਨਣ ਦੇ ਅਨੇਕਾਂ ਦੋਸ਼ਾਂ ਦੇ ਪ੍ਰਮਾਣ ਪਾਠਕਾਂ ਦੇ ਵਿਚਾਰਨ ਲਈ ਹੇਠ ਦਿੱਤੇ ਗਏ ਹਨ :

ਮਨਮੁਖੁ ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥ (ਮਾਰੂ ਮ: 3, 1064)

ਕਲਿਜੁਗ ਵਿਚ ਮਨਮੁਖਤਾ ਜ਼ੋਰਾਂ ਪੁਰ ਹੈ। ਕੋਈ ਕਿਸੇ ਨੂੰ ਮੰਨਣ ਨੂੰ ਤਿਆਰ ਨਹੀਂ। ਜਿਨ੍ਹਾਂ ਨੂੰ ਸਤਿਗੁਰ ਮਿਲਿਆ ਹੈ ਤੇ ਉਹ ਉਸਨੂੰ ਮੰਨ ਕੇ ਉਸ ਦੇ ਭਾਣੇ ਵਿਚ ਚਲਦੇ ਹਨ, ਉਹ ਹਰਿ ਦੇ ਗੁਣ ਗਾਂਦੇ ਹਨ ਤੇ ਸਦਾ ਤ੍ਰਿਪਤ ਰਹਿੰਦੇ ਹਨ। ਕਲਿਜੁਗ ਵਿਚ ਉਹ ਲੋਕ ਧੰਨ ਹਨ, ਜੋ ਸਤਿਗੁਰ ਦੇ ਭਾਣੇ ਵਿਚ ਚਲਦੇ ਹਨ :

ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥
ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ ॥ (ਸਲੋਕ ਮ: 3, 1414)

ਸਤਿਗੁਰ ਨੂੰ ਸੇਂਵਦੇ ਹੋਏ ਗੁਰਮੁਖ ਨੂੰ ਉਸ ਦਾ ਭਾਣਾ ਭਾਵਣ ਲਗ ਜਾਂਦਾ ਹੈ ਤੇ

ਉਸ ਦੇ ਭਰਮ ਤੇ ਭਉ ਸਭ ਮਿਟ ਜਾਂਦੇ ਹਨ। ਉਸ ਦੇ ਹਿਰਦੇ ਵਿਚੋਂ ਇਹ ਨਿਕਲਦਾ ਹੈ—"ਤੁਧ ਭਾਵੈ ਤਿਵੈ ਰਜਾਇ॥" "ਜੋ ਤੁਧੁ ਭਾਵੈ ਸਾਈ ਭਲੀ ਕਾਰ॥" "Father; thy will be done (Christ) ਤੇਰੀ ਇਛਿਆ ਪੂਰਨ ਹੋਵੇ! ਤੇਰਾ ਕੀਤਾ ਸਾਨੂੰ ਮਿੱਠਾ ਲੱਗਦਾ ਹੈ। ਹੇ ਮਾਲਕ! ਸਾਨੂੰ ਨਾਮ ਦਾ ਪਦਾਰਥ ਬਖ਼ਸ਼।

ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ॥
ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ॥ (ਸੂਹੀ ਮ: 1, 752)

ਤੇਰਾ ਕੀਆ ਮੀਠਾ ਲਾਗੈ। ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ (ਆਸਾ ਮ: 5, 394)

# ਭਾਣਾ

## 1. ਭਾਣੇ ਜੇਹੀ ਵਡੀ ਹੋਰ ਕੋਈ ਦਾਤ ਨਹੀਂ ਅਤੇ ਭਾਣਾ ਹੁਕਮ ਮਨਾਂਦਾ ਹੈ

ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ॥
ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ॥
ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ॥
ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ॥
ਨਾਨਕ ਤਿਸੁ ਸਰਣਾਗਤੀ ਜਿਨਿ ਜਗਤੁ ਉਪਾਇਆ॥(ਮਾਰੂ ਵਾਰ ਮ: 5, 1093)

## 2. ਭਾਣੇ ਵਿਚ ਸ੍ਰਿਸ਼ਟੀ ਉਪਾਈ ਹੈ

ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ॥
(ਮਲਾਰ ਮ: 3, 1276)

## 3. ਜਿਸਨੂੰ ਭਾਣਾ ਦੇਵੇ ਉਸਨੂੰ ਭਾਂਵਦਾ ਹੈ

ਜਾ ਤਿਸੁ ਭਾਵੈ ਤਾ ਗੁਰੂ ਮਿਲਾਏ॥ ਗੁਰਮੁਖਿ ਨਾਮੁ ਪਦਾਰਥੁ ਪਾਏ॥
ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ॥
ਜਿਸਨੋ ਭਾਣਾ ਦੇਹਿ ਤਿਸੁ ਭਾਇਦਾ॥ (ਮਾਰੂ ਮ: 3, 1064)

## 4. ਦੁੱਖ ਸੁਖ, ਮਾਨ ਵਡਿਆਈ, ਜਨਮ ਮਰਨ, ਆਤਮਾ ਦਾ ਸਰੀਰ ਨਾਲ ਮੇਲ, ਸੰਜੋਗ ਵਿਜੋਗ, ਨਰਕ ਤੇ ਸੁਰਗ ਵਿਚ ਵਾਸਾ, ਜੂਨਾਂ ਵਿਚ ਫਿਰਨਾ, ਬਖ਼ਸ਼ਿਆ ਜਾਣਾ, ਜਪ ਤਪ, ਗਿਆਨ ਤੇ ਭਗਤੀ ਤੇ ਮਾਲਕ ਦਾ ਮਿਲਾਪ, ਸਭ ਕੁਛ ਉਸ ਦੇ ਭਾਣੇ ਅੰਦਰ ਹੋ ਰਹਿਆ ਹੈ

ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ॥
ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ॥
(ਆਸਾ ਮ: 1, 354)

ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥
(ਆਸਾ ਮ: 1, 418)

ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥
ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥
ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥
ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥
(ਸੂਹੀ ਮ: 1, 762)

ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥
ਨਾਨਕ ਪ੍ਰਭ ਸਰਣਾਗਤੀ ਜਾਕਾ ਵਡ ਪਰਤਾਪੁ ॥ (ਰਾਮਕਲੀ ਮ: 5, 928)

ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥ (ਰਾਮਕਲੀ ਵਾਰ ਮ: 3, 956)

ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥
ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥
ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ ॥
ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ ॥
ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ ॥
ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ ॥
ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ ॥
ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ ॥ (ਰਾਮਕਲੀ ਵਾਰ ਮ: 5, 963)

ਆਪੇ ਸਿਰਜੇ ਦੇ ਵਡਿਆਈ ॥ ਆਪੇ ਭਾਣੈ ਦੇਇ ਮਿਲਾਈ ॥
ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥
(ਮਾਰੂ ਮ: 3, 1046)

ਦੁਖ ਸੁਖ ਕਰਤੇ ਹੁਕਮੁ ਰਜਾਇ ॥ ਭਾਣੈ ਬਖਸ ਭਾਣੈ ਦੇਇ ਸਜਾਇ ॥
(ਮਲਾਰ ਮ: 5, 1271)

## 5. ਜੋ ਉਸਨੂੰ ਭਾਵੇ ਉਹੀ ਹੁੰਦਾ ਹੈ, ਸਭ ਕੁਛ ਉਸਦਾ ਭਾਣਾ ਹੈ

ਵਿਣੁ ਜਾਣਾਏ ਕੋਇ ਨ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥
ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ ॥ (ਮਾਰੂ ਮ: 1, 1034)

ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥ (ਗਉੜੀ ਮ: 1, 155)

ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥
ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥ (ਸਿਰੀ ਰਾਗੁ ਮ: 1, 18)

ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ

(ਮਾਝ ਮ:5, 98)

ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥

(ਗਉੜੀ ਮ: 5, 154)

ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥

(ਗਉੜੀ ਮ: 5, 193)

ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨਹੀ ਕੀਤਾ ॥
ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥ (ਗਉੜੀ ਮ:5, 207)

ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨ ਹਠਿ ਕੀਚੈ ਅੰਤਿ ਵਿਗੋਵੈ ॥

(ਆਸਾ ਮ: 1, 356)

ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ॥
ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ ॥

(ਗੂਜਰੀ ਮ: 3, 490)

ਜੋ ਕਿਛੁ ਹੋਆ ਸੁ ਤੇਰਾ ਭਾਣਾ ॥ ਜੋ ਇਵ ਬੂਝੈ ਸੁ ਸਹਜਿ ਸਮਾਣਾ ॥

(ਪ੍ਰਭਾਤੀ ਕਬੀਰ, 1349)

ਬਿਨੁ ਭਾਗਾ ਦਰਸਨੁ ਨਾ ਥੀਐ ਭਾਗ ਹੀਣ ਬਹਿ ਰੋਇ ॥
ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ ॥

(ਸਿਰੀ ਰਾਗੁ ਮ: 4, 41)

## 6. ਉਹ ਸਭ ਪੁਰ ਹੁਕਮ ਚਲਾਂਦਾ ਹੈ ਅਤੇ ਸਭ ਉਸ ਦੇ ਭਾਣੇ ਜਾਂ ਰਜ਼ਾ ਵਿਚ ਚਲਦੇ ਹਨ

ਆਪੇ ਵੇਖੈ ਹੁਕਮਿ ਚਲਾਏ ॥ ਅਪਣਾ ਭਾਣਾ ਆਪਿ ਕਰਾਏ ॥
ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥

(ਮਾਰੂ ਮ: 3, 1051)

ਵਡਾ ਆਪਿ ਅਗੰਮੁ ਹੈ ਵਡੀ ਵਡਿਆਈ ॥
ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ ॥
ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ ॥
ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ ॥
ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ ॥

(ਸਾਰੰਗ ਵਾਰ ਮ: 5, 1251)

ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥

(ਭੈਰਉ ਨਾਮਦੇਵ, 1165)

## 7. ਜੋ ਉਸਨੂੰ ਭਾਵੇ ਉਹੀ ਪ੍ਰਵਾਣ ਹੈ

ਜੋ ਤੁਧੁ ਭਾਵੈ ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ । (ਧਨਾਸਰੀ ਮ: 5, 676)

### 8. ਜਦ ਖ਼ਸਮ ਨੂੰ ਭਾਵੇ ਉਹ ਆਪ ਬਖ਼ਸ਼ ਕੇ ਆਪਣੇ ਨਾਲ ਮਿਲਾਉਂਦਾ ਹੈ

ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ ॥
ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ ॥
(ਪ੍ਰਭਾਤੀ ਮ: 3, 1333)

### 9. ਜੋ ਉਸਨੂੰ ਭਾਵੇ ਉਹੀ ਗਿਆਨ, ਧਿਆਨ, ਜਪ ਤੇ ਪੂਜਾ ਹੈ

ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥ (ਮਾਝ ਮ: 5, 100)

ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥
ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ ॥
(ਰਾਮਕਲੀ ਮ: 3, 910)

### 10. ਭਾਣੇ ਦੀ ਦਾਤ ਕਿਵੇਂ ਮਿਲਦੀ ਹੈ ?

*(1) ਜਦ ਖਸਮ ਨੂੰ ਭਾਵੇ ਤਾਂ ਆਪ ਮਿਲਾ ਲੈਂਦਾ ਹੈ।*

ਆਪੇ ਬਖਸਿ ਮਿਲਾਏ ਸਦ ਕੁਰਬਾਣਿਆ ॥
ਨਾਨਕ ਲਏ ਮਿਲਾਇ ਖਸਮੈ ਭਾਣਿਆ ॥ (ਮਲਾਰ ਵਾਰ ਮ: 1, 1291)

*(2) ਜਦ ਉਹਨੂੰ ਭਾਵੇ ਤਾਂ ਰਾਮ ਪਿਆਰਾ ਲਗਦਾ ਹੈ।*

ਤਿਨ੍ਹਾ ਪਿਆਰਾ ਰਾਮੁ ਜੋ ਪ੍ਰਭੁ ਭਾਣਿਆ ॥
ਗੁਰ ਪਰਸਾਦਿ ਅਕਥੁ ਨਾਨਕਿ ਵਖਾਣਿਆ ॥ (ਆਸਾ ਮ: 5, 397)

ਜਿਸਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ ॥
ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸਹੀ ਕਉ ਪ੍ਰਭੁ ਪਿਆਰਾ ॥
(ਰਾਮਕਲੀ ਮ: 5, 924)

### 11. ਪ੍ਰਭੂ ਦੇ ਮਿਲਣ ਦੀ ਨਿਸ਼ਾਨੀ ਉਸਦੇ ਹੁਕਮ ਨੂੰ ਪਛਾਨਣਾ ਤੇ ਉਸਦੇ ਭਾਣੇ ਵਿਚ ਅਨੰਦ ਰਹਿਣਾ ਹੈ

ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥
ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥
(ਮਾਝ ਮ: 5, 106)

### 12. ਭਾਣਾ ਕਿੱਥੋਂ ਜਾਪਦਾ ਹੈ ? ਗੁਰ ਪੂਰੇ ਤੋਂ ਤੇ ਗੁਰੂ ਦੀ ਕਿਰਪਾ ਕਰ ਕੇ ਜਾਪਦਾ ਹੈ

ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥ (ਪ੍ਰਭਾਤੀ ਮ: 3, 1333)

ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ ॥
ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ ॥
(ਮਲਾਰ ਮ: 3, 1257)

## 13. ਜੋ ਖ਼ਸਮ ਨੂੰ ਭਾ ਗਿਆ ਅਸੀਂ ਉਸਤੋਂ ਕੁਰਬਾਨ ਜਾਂਦੇ ਹਾਂ

ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥
ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥ (ਰਾਮਕਲੀ ਵਾਰ ਮ: 5, 958)

## 14. ਜੋ ਹਰਿ ਦਾ ਭਾਣਾ ਮੰਨੇ ਜਾਂ ਜਿਸਨੂੰ ਉਹ ਮਨਾਏ ਉਹਾ ਭਗਤ ਤੇ ਸਤਿਗੁਰ ਪੁਰਖ ਹੈ

ਸਚਾ ਮਨਾਏ ਅਪਣਾ ਭਾਣਾ ॥ ਸੋਈ ਭਗਤੁ ਸੁਘੜੁ ਸੁੋਜਾਣਾ ॥
ਨਾਨਕੁ ਤਿਸਕੈ ਸਦ ਕੁਰਬਾਣਾ ॥ (ਪ੍ਰਭਾਤੀ ਮ: 3, 1335)

ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥ (ਰਾਮਕਲੀ ਵਾਰ ਮ: 3, 950)

ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥
(ਰਾਮਕਲੀ ਵਾਰ ਮ: 3, 950)

ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥
(ਰਾਮਕਲੀ ਸਦੁ, 923)

ਸੇਈ ਭਗਤ ਜੋ ਤੁਧੁ ਭਾਣੇ ॥ ਨਾਨਕ ਤਿਨਕੈ ਸਦ ਕੁਰਬਾਣੇ ॥
(ਮਲਾਰ ਮ: 5, 1271)

ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥
ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥
(ਸਿਰੀ ਰਾਗ ਮ: 3, 65)

ਤੇਰਾ ਭਾਣਾ ਤੂਹੈ ਮਨਾਇਹਿ ਜਿਸਨੋ ਹੋਹਿ ਦਇਆਲਾ ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥ (ਸੂਹੀ ਮ: 5, 747)

## 15. ਹਰਿ ਦਾ ਭਾਣਾ ਗੁਰੂ ਨੂੰ ਭਾਂਵਦਾ ਹੈ

ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥
ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥
(ਰਾਮਕਲੀ ਸਦੁ, 923)

## 16. ਜਿਸਨੂੰ ਭਾਣਾ ਭਾਏ ਉਸ ਵਿਚ ਸਮਾਂਦਾ ਹੈ

ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥
ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥ (ਮਾਰੂ ਮ: 3, 1063)

## 17. ਜੋ ਭਾਣਾ ਅੰਦਰ ਵਸਾਏ ਉਹ ਸੇਵਕ ਸਾਹਿਬ ਜੇਹਾ ਹੈ

ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ ॥

ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ ॥
(ਮਲਾਰ ਵਾਰ ਮ: 1, 1287)

## 18. ਜਿਸਨੂੰ ਹਰਿ ਦਾ ਭਾਣਾ ਭਾਵੇ ਉਹ ਜਨ ਪੂਰਨ ਤੇ ਪਰਵਾਣ ਹੋ ਜਾਂਦਾ ਹੈ

ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥
ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ ॥ (ਮਲਾਰ ਮ: 3, 1276)

ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥ ਗੁਰ ਕੈ ਸਬਦਿ ਨਾਮ ਨੀਸਾਣੁ ॥
(ਭੈਰਉ ਮ: 3, 1129)

## 19. ਜੋ ਕਰਤਾਰ ਨੂੰ ਭਾਵੇ ਉਹੀ ਸੁਹਾਗਣ ਹੈ ਤੇ ਸਦਾ ਰਲੀਆਂ ਮਾਣਦੀ ਹੈ

ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥
ਸਾਈ ਸੋਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥ (ਆਸਾ ਮ: 5, 400)

ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ ॥
ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥ (ਮਲਾਰ ਵਾਰ ਮ: 3, 1280)

## 20. ਪ੍ਰਭੁ ਦਾ ਭਾਣਾ ਮੰਨਣ ਦੇ ਫਲ

### *(1) ਸਤਿਗੁਰ ਦਾ ਮਿਲਾਪ ਮਿਲਾਪ ਤੇ ਨਾਮ ਪਦਾਰਥ ਦੀ ਦਾਤ।*

ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ ॥
ਗੁਰ ਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ ॥ (ਆਸਾ ਮ: 3, 365)

ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ ਮਤਿ ਊਤਮ ਹੋਈ ॥
ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ ॥ (ਆਸਾ ਮ: 3, 365)

ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥ ਗੁਰਮੁਖਿ ਨਾਮੁ ਪਦਾਰਥੁ ਪਾਏ ॥
ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸਨੋ ਭਾਣਾ ਦੇਹਿ ਤਿਸੁ ਭਾਇਦਾ ॥
(ਮਾਰੂ ਮ: 3, 1064)

### *(2) ਜਮ ਦੀ ਕਾਣ ਚੁਕ ਜਾਂਦੀ ਹੈ।*

ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ ॥
ਤਿਨ੍ਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥
(ਬਿਲਾਵਲੁ ਮ: 5, 802)

### *(3) ਸੁਖ ਮਿਲਦਾ ਹੈ ਤੇ ਤ੍ਰਿਸਨਾ ਦੂਰ ਹੁੰਦੀ ਹੈ।*

ਖੇਦੁ ਨ ਦੂਖੁ ਨ ਡਾਨੁ ਤਿਹ ਜਾ ਕਉ ਨਦਰਿ ਕਰੀ ॥
ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ ॥ (ਗਉੜੀ ਮ: 5, 253)

ਭਾਣਾ ਮੰਨੇ ਸਦਾ ਸੁਖੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥ (ਆਸਾ ਮ: 3, 364)

ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ ॥
ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖੁ ਹੋਈ ॥ (ਆਸਾ ਮ: 3, 365)

ਧਿਆਇ ਸੋ ਪ੍ਰਭੁ ਤਰੇ ਭਵਜਲ ਰਹੇ ਆਵਣ ਜਾਣਾ ॥
ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥
(ਰਾਮਕਲੀ ਮ: 5, 926)

ਜੋ ਤੁਧੁ ਕਰਣਾ ਸੋ ਕਰਿ ਪਾਇਆ ॥ ਭਾਣੇ ਵਿਚਿ ਕੋ ਵਿਰਲਾ ਆਇਆ ॥
ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥ (ਮਾਰੂ ਮ: 3, 1063)

ਮਨ ਰੇ ਹੁਕਮੁ ਮੰਨਿ ਸੁਖੁ ਹੋਇ ॥
ਪ੍ਰਭ ਭਾਣਾ ਅਪਣਾ ਭਾਵਦਾ ਜਿਸੁ ਬਖਸੇ ਤਿਸੁ ਬਿਘਨੁ ਨ ਕੋਇ ॥
(ਮਲਾਰ ਮ: 3, 1258)

ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ ॥
ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ ॥
(ਪ੍ਰਭਾਤੀ ਮ: 3, 1333)

### *(4) ਹਰਿ ਦੇ ਗੁਣ ਗਾਂਦਾ ਹੈ, ਪਾਪ ਦੁਖ ਸਭ ਕੱਟੇ ਜਾਂਦੇ ਹਨ।*

ਹਰਿ ਕੈ ਭਾਣੈ ਹਰਿ ਗੁਣ ਗਾਏ ॥ ਸਭਿ ਕਿਲਬਿਖ ਕਾਟੇ ਦੂਖ ਸਬਾਏ ॥
ਹਰਿ ਨਿਰਮਲ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥
(ਮਾਰੂ ਮ: 3, 1052)

### *(5) ਅਸਲੀ ਸੁੰਦਰ ਰੂਪ ਤੇ ਸਿਆਣਪ ਦੀ ਪ੍ਰਾਪਤੀ।*

ਰੂਪਵੰਤੁ ਸੋ ਚਤੁਰ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥
(ਗਉੜੀ ਮ: 5, 198)

### *(6) ਦਰਗਹ ਮਾਨ ਤੇ ਵਡਿਆਈ ਦੀ ਪ੍ਰਾਪਤੀ।*

ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥
ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥ (ਰਾਮਕਲੀ ਵਾਰ ਮ: 5, 961)

ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥
ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥
(ਆਸਾ ਮ: 5, 383)

ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ ॥
ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ ॥ (ਆਸਾ ਮ: 5, 399)

ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ॥
ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ ਪਾਈਐ ॥
(ਆਸਾ ਮ: 1, 421)

### *(7) ਭਾਣਾ ਮੰਨਣ ਵਾਲਾ ਘਰ ਵਿਚ ਹੀ ਉਦਾਸ, ਅਲਿਪਤ, ਸੋਗ ਵਿਜੋਗ ਤੋਂ ਰਹਿਤ ਤੇ ਹਰਿ ਨਾਲ ਰਵਿਆ ਰਹਿੰਦਾ ਹੈ।*

ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ॥
ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ॥
ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ॥

(ਸਾਰੰਗ ਵਾਰ ਮ: 3, 1249)

### *(8) ਜੀਵਤ ਮ੍ਰਿਤਕ ਦੀ ਗਤੀ ਪ੍ਰਾਪਤ ਹੁੰਦੀ ਹੈ*

ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ॥
ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ॥

(ਮਲਾਰ ਮ: 3, 1257)

### *(9) ਉਸਦੇ ਭਾਣੇ ਵਿਚ ਅੰਮ੍ਰਿਤ ਹੈ, ਜਦ ਉਸਨੂੰ ਭਾਵੇ ਤਦ ਪੀਤਾ ਜਾ ਸਕਦਾ ਹੈ।*

ਕਿਉ ਕਰਿ ਵੇਖਾ ਕਿਉ ਸਾਲਾਹੀ॥ ਗੁਰਪਰਸਾਦੀ ਸਬਦਿ ਸਲਾਹੀ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤ ਪੀਆਵਣਿਆ॥

(ਮਾਝ ਮ:3, 119)

## 21. ਜਿਸ ਪੁਰ ਦਇਆਲ ਹੋਵੇ ਉਸੀ ਨੂੰ ਭਾਣਾ ਮਨਾਂਦਾ ਹੈ

ਤੇਰਾ ਭਾਣਾ ਤੂਹੈ ਮਨਾਇਹਿ ਜਿਸਨੋ ਹੋਹਿ ਦਇਆਲਾ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ॥

(ਸੂਹੀ ਮ: 5, 747)

## 22. ਸਤਿਗੁਰ ਦਾ ਭਾਣਾ ਮੰਨਣ ਦੇ ਫਲ

### *(1) ਸੁਖ ਦੀ ਪ੍ਰਾਪਤੀ।*

ਗੁਰ ਕੈ ਭਾਣੇ ਜੋ ਚਲੈ ਸਭਿ ਦੁਖ ਨਿਵਾਰਣ ਹਾਰਿ॥
ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥

(ਸਿਰੀ ਰਾਗ ਵਾਰ ਮ: 3, 89)

ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ॥

(ਆਸਾ ਕਬੀਰ,479)

ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ॥
ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ॥

(ਕਾਨੜਾ ਵਾਰ ਮ: 4, 1313)

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥

(ਸਿਰੀ ਰਾਗੁ ਮ: 3, 37)

ਨਾਚੁ ਰੇ ਮਨ ਗੁਰ ਕੈ ਆਗੈ ॥
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥

(ਗੂਜਰੀ ਮ: 3, 506)

### *(2) ਚੌਣਾ ਰੰਗ ਚੜ੍ਹਦਾ ਹੈ।*

ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖਿ ਗੁਰ ਦੀਖਿਆ ਸੁਣਿ ਮਨੁ ਭਿੰਨੇ ॥

(ਗਉੜੀ ਵਾਰ ਮ: 3, 314)

### *(3) ਮਨ ਨਿਰਮਲ ਹੁੰਦਾ ਹੈ ਤੇ ਮੈਲ ਨਹੀਂ ਲਗਦੀ।*

ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ ॥
ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ ॥

(ਸਲੋਕ ਮ: 3, 1418)

ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥

(ਰਾਮਕਲੀ ਮ: 3, 918)

### *(4) ਭਰਮ ਦਾ ਨਾਸ।*

ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥
ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭ ਸੈ ਲਏ ਮਿਲਾਇ ਜੀਉ ॥

(ਸਿਰੀ ਰਾਗੁ ਮ: 1, 72)

### *(5) ਜਮ ਦਾ ਭੈ ਦੂਰ ਹੁੰਦਾ ਹੈ ਤੇ ਜਮ ਦੀ ਫਾਂਸੀ ਕੱਟੀ ਜਾਂਦੀ ਹੈ।*

ਨਾਚੁ ਰੇ ਮਨ ਗੁਰ ਕੈ ਆਗੈ ॥
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥

(ਗੂਜਰੀ ਮ: 3, 506)

ਸੇਈ ਭਗਤ ਜਿ ਸਾਚੇ ਭਾਣੇ ॥ ਜਮ ਕਾਲ ਤੇ ਭਏ ਨਿਕਾਣੇ ॥

(ਧਨਾਸਰੀ ਮ: 5, 677)

ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ ॥
ਜੋ ਤਿਸੁ ਭਾਣਾ ਸੁ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ ॥

(ਮਾਰੂ ਮ: 3, 993)

ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ ॥
ਜਮ ਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ ॥

(ਸਾਰੰਗ ਵਾਰ ਮ: 2, 1245)

### *(6) ਆਵਣ ਜਾਣਾ ਮੁਕ ਜਾਂਦਾ ਹੈ।*

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥

ਗੁਰ ਕੈ ਭਾਣੈ ਜੋ ਚਲੈ ਬਹੁੜਿ ਨ ਆਵਣੁ ਹੋਇ॥
ਨਾਨਕ ਨਾਮਿ ਵਿਸਾਰਿਐ ਆਵਣ ਜਾਣਾ ਦੋਇ॥

(ਸਾਰੰਗ ਵਾਰ ਮ: 3, 1248)

### *(7) ਘਟ ਘਟ ਅੰਦਰ ਵਾਸਾ ਹੁੰਦਾ ਹੈ।*

ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ॥
ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ॥ (ਰਾਮਕਲੀ ਮ: 1, 938)

### *(8) ਘਟ ਅੰਦਰ ਚਾਨਣ ਹੁੰਦਾ ਹੈ।*

ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ॥
ਜਮ ਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ॥
ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ॥

(ਸਾਰੰਗ ਵਾਰ ਮ: 2, 1245)

### *(9) ਆਸਾਨੀ ਨਾਲ ਨਾਮ ਦੇ ਜਹਾਜ਼ ਤੇ ਬੈਠ ਸਕੀਦਾ ਹੈ।*

ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥

(ਸਿਰੀ ਰਾਗੁ ਮ: 4, 40)

ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ॥
ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ॥ (ਆਸਾ ਮ: 3, 426)

### *(10) ਭਗਤੀ ਦਾ ਸਰੋਵਰ ਉਛਾਲੇ ਮਾਰਦਾ ਹੈ ਤੇ ਉਭਰ ਉਭਰ ਕੇ ਵਹਿੰਦਾ ਹੈ।*

ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ॥
ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡਭਾਗ ਲਹੰਨਿ॥

(ਕਾਨੜਾ ਵਾਰ ਮ: 4, 1316)

### *(11) ਨਾਮ ਮਨ ਵਿਚ ਵਸਦਾ ਹੈ, ਲਿਵ ਲਗਦੀ ਹੈ।*

ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ॥
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ॥

(ਮਾਰੂ ਮ: 1, 1015)

ਮਨ ਰੇ ਗੁਰ ਕੀ ਕਾਰ ਕਮਾਇ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥

(ਸਿਰੀ ਰਾਗੁ ਮ: 3, 66)

ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ॥
ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ॥

(ਸਿਰੀ ਰਾਗੁ ਵਾਰ ਮ: 3, 90)

### (12) ਜੀਵਨ ਪਦਵੀ ਮਿਲਦੀ ਹੈ।

ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ॥
ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ॥

(ਗੂਜਰੀ ਵਾਰ ਮ: 3, 508)

### (13) ਅੰਮ੍ਰਿਤ ਦੀ ਪ੍ਰਾਪਤੀ।

ਗੁਰ ਕੈ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ॥

(ਸਿਰੀ ਰਾਗ ਮ: 3, 31)

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥

(ਸਿਰੀ ਰਾਗ ਮ: 3, 37)

### (14) ਮਾਲਕ ਬਖ਼ਸ਼ਿਸ਼ ਕਰਕੇ ਵਿਛੜਿਆਂ ਨੂੰ ਮਿਲਾਂਦਾ ਹੈ, ਗਰਭ ਵਿਚ ਨਹੀਂ ਗਾਲਦਾ

ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ॥
ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ॥

(ਮਾਰੂ ਮ: 1, 1011)

ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ॥
ਜਮ ਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ॥
ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ॥

(ਸਾਰੰਗ ਵਾਰ ਮ: 2, 1245)

### (15) ਹਰਿ ਨਾਲ ਮਿਲਾਪ ਹੁੰਦਾ ਹੈ।

ਮੁੰਧੇ ਤੂ ਚਲੁ ਗੁਰ ਕੈ ਭਾਇ॥
ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ॥

(ਸਿਰੀ ਰਾਗੁ ਮ: 3, 38)

### (16) ਸਚ ਦੀ ਪ੍ਰਾਪਤੀ।

ਜਿਨ ਕੈ ਹਿਰਦੈ ਏਕੰਕਾਰੁ॥ ਸਰਬ ਗੁਣੀ ਸਾਚਾ ਬੀਚਾਰੁ॥
ਗੁਰ ਕੈ ਭਾਣੈ ਕਰਮ ਕਮਾਵੈ॥ ਨਾਨਕ ਸਾਚੇ ਸਾਚਿ ਸਮਾਵੈ॥

(ਰਾਮਕਲੀ ਮ: 1, 905)

ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ॥

(ਸਾਰੰਗ ਵਾਰ ਮ: 3, 1249)

### *(17) ਦਰਗਹ ਮਾਣ ਮਿਲਦਾ ਹੈ।*

ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ॥
ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ॥

(ਸਿਰੀ ਰਾਗ ਵਾਰ ਮ: 3, 90)

ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ॥
ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ॥

(ਸੋਰਠਿ ਵਾਰ ਮ: 3, 646)

### *(18) ਹਰਿ ਦਇਆਲ ਹੁੰਦਾ ਹੈ।*

ਨਾਨਕ ਦਇਆਲੁ ਹੋਆ ਤਿਨ ਊਪਰਿ
ਜਿਨ ਗੁਰ ਕਾ ਭਾਣਾ ਮੰਨਿਆ ਭਲਾ॥
ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ॥

(ਤੁਖਾਰੀ ਮ: 4, 1115)

## 23. ਗੁਰੂ ਨੂੰ ਹਰਿ ਦਾ ਭਾਣਾ ਭਾਂਵਦਾ ਹੈ।

ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ॥
ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ॥

(ਰਾਮਕਲੀ ਸਦੁ, 923)

## 24. ਗੁਰੂ ਦਾ ਭਾਣਾ ਕੌਣ ਮੰਨਦਾ ਹੈ।

### *(1) ਜਿਸਨੂੰ ਉਹ ਆਪ ਦੇਵੇ।*

ਜੋ ਜਨ ਸੂਖੀਏ ਸਤਿਗੁਰਿ ਸਚੇ ਲਾਏ॥ ਆਪੇ ਭਾਣੇ ਆਪਿ ਮਿਲਾਏ॥
ਸਤਿਗੁਰਿ ਰਾਖੇ ਸੇ ਜਨ ਉਬਰੇ ਹੋਰ ਮਾਇਆ ਮੋਹ ਖੁਆਰੀ ਹੇ॥

(ਮਾਰੂ ਮ: 3, 1050)

ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ॥

(ਰਾਮਕਲੀ ਅਨੰਦੁ ਮ:3, 918)

### *(2) ਜਿਸ ਦੇ ਧੁਰ ਪੂਰਬਲੇ ਲੇਖ ਹੋਣ।*

ਨਾਮੁ ਧਿਆਇਨਿ ਰੰਗ ਸਿਉ ਗੁਰਮੁਖਿ ਨਾਮਿ ਲਗੰਨ੍ਹਿ॥
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨ੍ਹਿ॥

(ਸੂਹੀ ਮ: 3, 757)

### *(3) ਕੋਈ ਗੁਰਮੁਖ ਭਾਣੇ ਨੂੰ ਮਨ ਵਿਚ ਵਸਾਂਦਾ ਹੈ, ਉਸਨੂੰ ਭਾਣਾ ਭਾਂਵਦਾ ਹੈ।*

ਗੁਰਮੁਖਿ ਤੇਰਾ ਭਾਣਾ ਭਾਵੈ॥ ਸਹਜੇ ਹੀ ਸੁਖੁ ਸਚੁ ਕਮਾਵੈ॥
ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥ (ਮਾਰੂ ਮ: 3, 1063)

### (4) ਆਪਾ ਭਾਵ ਤੇ ਵਿਕਾਰਾਂ ਦੇ ਤਜਣ ਵਾਲਾ।

ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ॥
(ਸਿਰੀ ਰਾਗੁ ਮ: 3, 31)

ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥
ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥ (ਸਿਰੀ ਰਾਗੁ ਮ: 3, 34)

ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ ॥
ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ ॥
(ਸਿਰੀ ਰਾਗੁ ਮ: 3, 65)

## 25. ਜੋ ਸਤਿਗੁਰ ਦੇ ਭਾਣੇ ਵਿਚ ਆਵੇ, ਉਹ ਸਿਖ, ਸਖਾ, ਬੰਧਪ ਤੇ ਸੇਵਕ ਹੈ

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਸੋਰਠਿ ਮ: 3, 601)

ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰਧਾਰਿ ॥
(ਸਾਰੰਗ ਵਾਰ ਮ: 3, 1247)

## 26. ਭਾਣਾ ਮੰਨਣਾ ਗੁਰ ਸਿੱਖੀ ਹੈ

ਗੁਰ ਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
ਗੁਰ ਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥
(ਸਲੋਕ ਮ: 4, 1424)

## 27. ਜੋ ਸਿਖ ਸਤਿਗੁਰ ਅਗੇ ਜੀਉ ਧਰਕੇ ਉਸ ਦੇ ਭਾਣੇ ਨੂੰ ਮੰਨੇ, ਉਸ ਤੇ ਸਤਿਗੁਰ ਆਪੇ ਕਿਰਪਾ ਕਰਦਾ ਹੈ

ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ
ਗੁਰ ਆਗੈ ਜੀਉ ਧਰੇਇ ॥
ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ ॥
(ਗੂਜਰੀ ਮ: 3, 490)

## 28. ਕਲਜੁਗ ਵਿਚ ਜੋ ਸਤਿਗੁਰ ਦੇ ਭਾਣੇ ਵਿਚ ਚੱਲੇ ਉਹ ਧੰਨ ਹੈ

ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥
ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ ॥ (ਸਲੋਕ ਮ: 3, 1414)

## 29. ਜਿਨ੍ਹਾਂ ਨੇ ਸਤਿਗੁਰ ਦਾ ਭਾਣਾ ਮੰਨਿਆ ਉਹਨਾਂ ਪੁਰ ਅਸੀਂ ਕੁਰਬਾਨ ਹਾਂ

ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥
ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥ (ਤਿਲੰਗ ਮ: 4, 725)

## 30. ਭਾਣਾ ਨਾ ਮੰਨਣ ਦੇ ਦੋਸ਼

ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥ (ਸਿਰੀ ਰਾਗੁ ਮ: 3, 89)

ਜੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਸੋਰਠਿ ਮ: 3, 601)

ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ ॥
ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ ॥ (ਮਲਾਰ ਵਾਰ ਮ: 1, 1287)

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠ ਬੋਲੇਨਿ ॥
(ਰਾਮਕਲੀ ਵਾਰ ਮ: 3, 951)

ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥
ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥ (ਮਾਰੂ ਮ: 5, 1020)

ਸਭੁ ਕੋ ਬੋਲੈ ਆਪਣਾ ਭਾਣੈ ॥ ਮਨਮੁਖੁ ਦੂਜੈ ਬੋਲਿ ਨ ਜਾਣੈ ॥
ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ ॥
(ਮਾਰੂ ਮ: 1, 1033)

ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ ॥
ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥ (ਮਾਰੂ ਮ: 1, 1034)

## 31. ਮਨਮੁਖ ਭਾਣਾ ਨਹੀਂ ਮੰਨਦਾ

ਮਨਮੁਖੁ ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥ (ਮਾਰੂ ਮ: 3, 1064)

# ਹੁਕਮ

ਮਾਲਕ ਦਾ ਭਾਣਾ (ਦੇਖੋ ਭਾਣਾ ਦਾ ਪ੍ਰਕਰਣ) ਜਦੋਂ ਹੁੰਦਾ ਹੈ, ਉਸ ਤੋਂ ਹੁਕਮ ਉਪਜਦਾ ਹੈ। ਦੋਵੇਂ ਇਕੋ ਚੀਜ਼ ਹਨ, ਪਰ ਅਵਸਥਾ ਕਰ ਕੇ ਭੇਦ ਹੈ। ਇਕ ਗੱਲ ਪਹਿਲਾਂ ਭਾਂਵਦੀ ਹੈ, ਫੇਰ ਉਸ ਭਾਣੇ ਨੂੰ ਸਿੱਧ ਕਰਨ ਲਈ ਸਾਮਾਨ ਹੁੰਦਾ ਹੈ। ਉਹ ਸਾਮਾਨ ਸ਼ਬਦ ਹੈ, ਉਸ ਵਿਚ ਜੋ ਬੰਦੋਬਸਤ (control) ਕਰਨ ਦਾ ਖ਼ਿਆਲ ਹੈ, ਉਸ ਨੂੰ ਹੁਕਮ ਆਖਦੇ ਹਨ, ਜਿਹੜਾ ਸਰਬੱਗ ਹੈ।

'ਭਾਣੇ' ਤੋਂ 'ਹੁਕਮ' ਹੋਇਆ, ਜੋ ਨਾਮ ਜਾਂ ਸ਼ਬਦ ਕਰ ਕੇ ਸਾਰੀ ਰਚਨਾ ਦਾ 'ਕਰਤਾ ਪੁਰਖ' ਬਣਿਆਂ। ਇਸ ਤਰ੍ਹਾਂ ਹੁਕਮ ਕਰਤਾ (In commission) ਦੀ 'ਰਜ਼ਾ' ਦੇ ਨਾਲ ਸੰਬੰਧਤ (Connecting link) ਹੈ।

ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥ (ਸੂਹੀ ਵਾਰ ਮ:3, 786)

ਸਾਰੀ ਸ੍ਰਿਸ਼ਟੀ ਮਾਲਕ ਦੇ ਹੁਕਮ ਤੋਂ ਬਣੀ ਤੇ ਉਸ ਨੂੰ ਉਹ 'ਕਰਤਾ' ਦੀ ਹੈਸੀਅਤ ਵਿਚ ਆਪਣੇ ਹੁਕਮ ਦੇ ਅੰਦਰ ਚਲਾ ਰਹਿਆ ਹੈ।

ਹੁਕਮੀ ਹੁਕਮੁ ਚਲਾਏ ਰਾਹੁ। (ਜਪੁਜੀ,2)

ਸ਼ਾਸਤਰਾਂ ਵਿਚ ਤਾਂ ਉਸਨੂੰ ਕੇਵਲ 'ਸਾਖਸ਼ੀ' ਕਰ ਕੇ ਹੀ ਮੰਨਿਆ ਹੈ। ਪਰ ਸੰਤਾਂ ਨੇ ਉਸਨੂੰ ਕੁਲ ਮਾਲਕ ਕਰਤਾ ਕਰ ਕੇ ਮੰਨਿਆਂ ਹੈ। ਮਾਲਕ ਫ਼ਨਾਹ ਤੋਂ ਰਹਿਤ ਹੈ, ਉਸ ਦਾ ਹੁਕਮ ਵੀ ਸਚ ਹੈ ਤੇ ਅਬਿਨਾਸ਼ੀ ਹੈ।

ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥ ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥
(ਵਡਹੰਸ ਮ: 5, 562)

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਇਹ ਸਭ ਕੁਛ ਹੁਕਮ ਤੋਂ ਉਪਜਿਆ ਤੇ ਹੁਕਮ ਦੀ ਕਾਰ ਹੋ ਰਹੀ ਹੈ, ਹੁਕਮ ਅੰਦਰ ਹੀ ਇਸ ਰਚਨਾ ਦਾ ਇੰਤਜ਼ਾਮ ਕਾਲ (ਦੇਖੋ ਕਾਲ ਦਾ ਪ੍ਰਕਰਣ) ਦੇ ਵਸ ਵਿਚ ਰਖਿਆ ਗਇਆ। ਉਸ ਦੇ ਹੁਕਮ ਪਛਾਨਣ ਕਰਕੇ ਹੀ ਜੀਵ ਉਸਦੇ ਘੇਰੇ ਤੋਂ ਨਿਕਲ ਸਕਦਾ ਹੈ, ਉਹ ਜੋ ਚਾਹੇ ਕਰਦਾ ਹੈ, ਇਹਨਾਂ ਜੰਤਾਂ ਦੇ ਕੁਝ ਵੱਸ ਨਹੀਂ :

ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥
ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥ (ਸਿਰੀ ਰਾਗ ਮ: 1, 55)

ਹੁਕਮ ਦੇ ਅੰਦਰ ਹੀ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਹੁੰਦੀ ਹੈ ਤੇ ਫੇਰ ਪਰਲੈ ਹੁੰਦੀ ਹੈ :

ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ ॥
ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ ॥ (ਮਲਾਰ ਵਾਰ ਮ: 1, 1289)

ਸਭ ਨੂੰ ਨੱਥਣਾ ਤੇ ਫੇਰ ਨੱਥ ਨੂੰ ਤੋੜਕੇ ਆਜ਼ਾਦ ਕਰਨਾ ਹੁਕਮ ਦਾ ਹੀ ਕੰਮ ਹੈ। ਜਦ ਹੁਕਮ ਹੋ ਜਾਏ ਫੇਰ ਸਭ ਨੂੰ ਜਾਣਾ ਪੈਂਦਾ ਹੈ, ਜਨਮ ਮਰਨ ਤੇ ਸਭ ਪਸਾਰਾ ਉਸਦੇ ਹੁਕਮ ਦੇ ਅੰਦਰ ਹੈ :

ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥ (ਮਾਰੂ ਮ: 1, 1012)
ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥ (ਗਉੜੀ ਮ: 1, 151)
ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥
ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥ (ਸੂਹੀ ਮ: 5, 760)

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥ (ਆਸਾ ਮ:1, 472)

ਦਿਨ ਤੇ ਰਾਤ, ਥਿਤਾਂ ਤੇ ਵਾਰ, ਰੁਤਾਂ, ਮਹੀਨੇ, ਧਰਤੀ ਤੇ ਪਾਤਾਲ, ਪਉਣ ਤੇ ਪਾਣੀ, ਅਗਨੀ ਤੇ ਸਭ ਪੁਰੀਆਂ, ਖੰਡ, ਬ੍ਰਹਮੰਡ ਤੇ ਚੇਤਨ ਦੇਸ ਸਭਨਾਂ ਦੇ ਬਣਾਵਣੇ ਵਾਲਾ ਹੁਕਮ ਹੈ। ਕੋਈ ਨਹੀਂ ਜਾਣ ਸਕਦਾ ਕਿ ਹੁਕਮ ਕਿਤਨਾ ਕੁ ਵੱਡਾ ਹੈ ਤੇ ਨਾ ਹੀ ਉਸ ਦੀ ਕਾਰ ਕਹੀ ਜਾ ਸਕਦੀ ਹੈ। ਦੁਨੀਆਂ ਦੇ ਲੋਕ ਉਸਨੂੰ ਗਾ ਗਾ ਕੇ ਅਤੇ ਵੀਚਾਰ ਕਰ ਕਰ ਕੇ ਥੱਕ ਲੱਥੇ ਹਨ।

ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ ॥
ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ॥
ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ॥
ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ ॥
ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥
ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥ (ਸਾਰੰਗ ਵਾਰ ਮ: 1, 1241)

ਪਰ ਹੁਕਮ ਵਿਚ ਉਹ ਕੁਛ ਵਰਤਦਾ ਹੈ ਜੋ ਉਸ ਨੂੰ ਭਾਵੇ :

ਢਾਹਿ ਉਸਾਰੇ ਹੁਕਮਿ ਸਮਾਵੈ ॥ ਹੁਕਮੋ ਵਰਤੈ ਜੋ ਤਿਸੁ ਭਾਵੈ ॥
(ਆਸਾ ਮ: 1, 414)

ਹੁਕਮ ਕੀ ਹੈ ? ਇਸਦਾ ਜਣਨਾ ਬੜਾ ਕਠਨ ਹੈ। ਉਸਨੂੰ ਅਸੀਂ ਕਿਸੀ ਤਰ੍ਹਾਂ ਵੀ ਬਿਆਨ ਨਹੀਂ ਕਰ ਸਕਦੇ। ਜਪੁਜੀ ਸਾਹਿਬ ਦੀ ਦੂਸਰੀ ਪਉੜੀ ਵਿਚ ਫ਼ਰਮਾਇਆ ਹੈ ਕਿ "ਹੁਕਮੁ ਨ ਕਹਿਆ ਜਾਈ।" ਇਹ ਬਿਆਨ ਕਰਨ ਦਾ ਮਜ਼ਮੂਨ ਨਹੀਂ, ਇਹ ਅੰਤਰ ਆਤਮੇ ਅਨੁਭਵ ਹੁੰਦਾ ਹੈ। ਹਾਂ ! ਜੋ ਕੁਛ ਉਸਦੇ ਹੁਕਮ ਦੇ ਅੰਦਰ ਹੋ ਰਹਿਆ ਹੈ ਤੇ ਜਿਸਦਾ ਕੁਛ ਅਨੁਮਾਨ ਲਗ ਸਕਦਾ ਹੈ, ਉਸਦਾ ਵਿਸਥਾਰ ਗੁਰੂ ਨਾਨਕ ਸਾਹਿਬ ਜੀ ਜਪੁਜੀ ਸਾਹਿਬ ਦੀ ਦੂਜੀ ਪਉੜੀ ਵਿਚ ਇਉਂ ਦੱਸਦੇ ਹਨ :

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਜਪੁਜੀ, 1)

ਆਕਾਰ ਵਾਲੀ ਸ੍ਰਿਸ਼ਟੀ ਭਾਵੇਂ ਉਹ ਅਸਥੂਲ ਹੈ ਜਾਂ ਸੂਖਮ ਜਾਂ ਕਾਰਨ, ਸਭ ਉਸਦੇ ਹੁਕਮ ਨਾਲ ਬਣੀ ਹੈ, ਪਰ ਉਸਦੇ ਹੁਕਮ ਦਾ ਵਰਣਨ ਨਹੀਂ ਹੋ ਸਕਦਾ। ਉਹ ਸਬਦ ਜਾਂ ਨਾਮ ਹੈ (ਦੇਖੋ ਸ਼ਬਦ ਤੇ ਨਾਮ ਦੇ ਪ੍ਰਕਰਣ) ਜੋ ਮਾਲਕ ਦਾ ਰੂਪ ਹਨ :

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ (ਸਿਰੀ ਰਾਗੁ ਮ: 1, 72)

ਹੁਕਮੁ ਬੂਝੈ ਸੋਈ ਪਰਵਾਨੁ ॥ ਸਾਚੁ ਸਬਦੁ ਜਾਕਾ ਨੀਸਾਨੁ ॥
(ਆਸਾ ਮ: 5, 386)

ਤੁਸੀਂ ਕੁਦਰਤ ਦਾ ਵਰਣਨ ਕਿਸੀ ਹਦ ਤੀਕ ਕਰ ਸਕਦੇ ਹੋ, ਪਰ ਉਸ ਦੇ ਕਰਤਾ ਦੀ ਬਾਬਤ ਕੁਛ ਨਹੀਂ ਦੱਸ ਸਕਦੇ, ਪ੍ਰਾਕ੍ਰਿਤਕ ਵਿਦਿਆ ਦੇ ਖੋਜੀਆਂ ਨੇ ਕੁਦਰਤ ਦੇ ਅਨੇਕਾਂ ਨਿਯਮਾਂ ਦਾ ਪਤਾ ਲਗਾਇਆ, ਪਰ ਉਹਨਾਂ ਦਾ ਅੰਤ ਨਹੀਂ ਪਾ ਸਕੇ, ਉਸਦੇ ਕਰਤੇ ਦਾ ਤਾਂ ਕੀ ਕਹਿਣਾ ਹੋਇਆ ! ਕੁਦਰਤ ਦੇ ਨਿਯਮ ਤੇ ਕਾਨੂੰਨ ਹੁਕਮ ਨਹੀਂ, ਹਾਂ ! ਉਸ ਹੁਕਮ ਦੇ ਬੱਧੇ ਪਏ ਹਨ। ਹੁਕਮ ਤਾਂ ਇਨਾਂ ਸਭਨਾਂ ਦਾ ਮੂਲ ਕਾਰਨ ਹੈ ਤੇ ਮਾਲਕ ਨਾਲ ਸੰਬੰਧਿਤ ਹੈ। ਇਕ ਕਰਤਾ ਹੈ ਦੂਸਰੀ ਕ੍ਰਿਤ ਹੈ। ਕ੍ਰਿਤ ਨੂੰ ਜਾਣ ਵੀ ਲਵੋ ਤਾਂ ਤੁਸੀਂ ਕਰਤਾ ਨੂੰ ਕਿਸ ਤਰ੍ਹਾਂ ਜਾਣ ਸਕਦੇ ਹੋ ! ਫੇਰ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਸਭ ਜੀਵ ਵੀ ਉਸਦੇ ਹੁਕਮ ਕਰਕੇ ਹੋਏ ਹਨ ਅਰਥਾਤ ਜੋ ਜੜ ਤੇ ਚੇਤਨ ਸ੍ਰਿਸ਼ਟੀ ਹੈ ਸਭ ਉਸਦੇ ਹੁਕਮ ਕਰਕੇ ਪੈਦਾ ਹੋਈ ਤੇ ਹੁਕਮ ਕਰਕੇ ਹੀ ਉਨ੍ਹਾਂ ਜੀਵਾ ਨੂੰ ਵਡਿਆਈ ਮਿਲਦੀ ਹੈ। ਉਤਮ ਹਾਲਤ ਤੇ ਨੀਚ ਗਤੀ ਉਸਦੇ ਹੁਕਮ ਨਾਲ ਹੀ ਹੁੰਦੀ ਹੈ। ਇਹ ਸਭ ਕੁਛ 'ਹੁਕਮੀ' ਹੁਕਮ ਵਾਲੇ ਦੇ ਹੱਥ ਵਿਚ ਹੈ। ਸਾਡੇ ਦੁਖਾਂ ਸੁਖਾਂ ਦੇ ਲੇਖ ਵੀ ਉਸ ਦੇ ਹੁਕਮ ਨਾਲ ਲਿਖੇ ਜਾਂਦੇ ਹਨ, ਉਸਦੇ ਹੁਕਮ ਕਰਕੇ ਕਈ ਲੋਕ ਬਖ਼ਸ਼ੇ ਜਾਂਦੇ ਹਨ ਤੇ ਕਈ ਜੂਨਾਂ ਵਿਚ ਪਾਏ ਜਾਂਦੇ ਹਨ। ਭਾਵ ਕੀ, ਕਿਆ ਜੜ ਤੇ ਕਿਆ ਚੇਤਨ, ਸਭ ਉਸਦੇ ਹੁਕਮ ਦੇ ਅੰਦਰ ਹਨ, ਉਸਤੋਂ ਬਾਹਰ ਕੁਛ ਨਹੀਂ। ਜਦ ਇਹ ਸਭ ਕੁਛ ਉਸਦੇ ਹੁਕਮ ਅੰਦਰ ਹੈ ਤਾਂ ਕਿਸੀ ਦੇ ਦਮ ਮਾਰਨ ਦੀ ਜਗ੍ਹਾ ਨਹੀਂ ਤੇ ਹਉਮੈ ਦਾ ਅਭਾਵ ਹੋ ਜਾਂਦਾ ਹੈ। ਜੋ ਕੋਈ ਉਸਦੇ ਹੁਕਮ ਨੂੰ ਪਛਾਣ ਲਏ ਉਸਦੀ ਹਉਮੈ ਮਿਟ ਜਾਂਦੀ ਹੈ। ਸਭ ਦਾ ਕਰਤਾ ਤੇ ਧਰਤਾ ਤੇ ਹਰਤਾ ਉਹ ਮਾਲਕ ਆਪ ਹੈ। ਕੁਦਰਤ ਦੀਆਂ ਤਾਕਤਾਂ ਜ਼ਰੂਰ ਹਨ, ਪਰ ਉਹਨਾਂ ਦਾ ਚਲਾਣ ਵਾਲਾ ਕਾਦਰ ਵੀ ਕੋਈ ਹੈ। ਬੀਜ ਵਿਚ ਉੱਗਣ ਦੀ ਤਾਕਤ ਹੈ, ਪਰ ਬੀਜ ਬੀਜਣ ਵਾਲਾ, ਪਾਣੀ ਦੇਣ ਵਾਲਾ, ਰਾਖੀ ਕਰਨ ਤੇ ਵੱਢਣ ਵਾਲਾ ਵੀ ਕੋਈ ਜ਼ਰੂਰ ਹੁੰਦਾ ਹੈ। ਬੀਜ ਵਿਚ ਉੱਗਣ ਦੀ ਤਾਕਤ ਤੇ ਧਰਤੀ ਤੇ ਪਾਣੀ ਨੂੰ ਉਗਾਉਣ ਦੀ ਸੱਤਿਆ ਵੀ ਉਸੇ ਨੇ ਦਿਤੀ ਹੈ। ਦੁਖ ਸੁਖ ਉਚੀਆਂ ਨੀਵੀਆਂ ਜੂਨਾਂ ਤੇ ਬਖ਼ਸ਼ਸ਼ ਸਭ ਸਾਡੇ ਕਰਮਾਂ ਦਾ

ਨਤੀਜਾ ਹੈ, ਪਰ ਹੁਕਮ ਦੇਣ ਵਾਲਾ ਮਾਲਕ ਹੈ, ਜਿਸ ਦੇ ਹੁਕਮ ਦੀ ਕਲਮ ਸਾਡੇ ਕਰਮਾਂ ਦੇ ਅਨੁਸਾਰ ਚਲਦੀ ਹੈ :

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥
ਨਾਨਕਾ ਸਚਾ ਸਚਿ ਨਾਇ ਸਚੁ ਸਭਾ ਦੀਬਾਣੁ ॥ (ਸਾਰੰਗ ਵਾਰ ਮ: 1, 1241)

ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥
ਤਿਸਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ ॥ (ਆਸਾ ਮ: 1, 433)

ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥
(ਆਸਾ ਵਾਰ ਮ: 1, 466)

ਸਾਰਿਆਂ ਲੋਕਾਂ ਦੇ ਅੰਦਰ ਏਕੋ ਹੁਕਮ ਵਰਤ ਰਹਿਆ ਹੈ ਤੇ ਉਸ ਇਕ ਤੋਂ ਹੀ ਸ੍ਰਿਸ਼ਟੀ ਦੀ ਉਤਪੱਤੀ ਤੇ ਪਰਲੈ ਹੁੰਦੀ ਹੈ :

ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥ (ਗਉੜੀ ਮ: 1, 223)

ਉਸਦਾ ਹੁਕਮ ਅਟਲ ਹੈ, ਕਦੀ ਮੇਟਿਆ ਨਹੀਂ ਜਾ ਸਕਦਾ।

ਸੁਣੀਐ ਏਕੁ ਖਵਾਣੀਐ ਸੁਰਗਿ ਮਿਰਤਿ ਪਇਆਲਿ ॥
ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥ (ਮਾਰੂ ਵਾਰ ਮ:1, 1091)

ਰਣ ਵਿਚ ਕਰਨੈਲ ਫ਼ੌਜ ਨੂੰ ਅੱਗੇ ਵਧਣ ਦਾ ਹੁਕਮ ਦੇਂਦਾ ਹੈ ਤੇ ਫਿਰ ਕਈ ਵਾਰ ਫ਼ੌਜ ਨੂੰ ਖ਼ਤਰੇ ਤੋਂ ਬਚਾਣ ਲਈ ਪਿਛੇ ਹਟਣ ਦਾ ਹੁਕਮ ਦੇਂਦਾ ਹੈ, ਜਿਸ ਤਰ੍ਹਾਂ ਕਿ ਉਹ ਹਾਲਾਤ ਦੇਖਕੇ ਮੁਨਾਸਬ ਸਮਝਦਾ ਹੈ, ਪਰ ਮਾਮੂਲੀ ਸਿਪਾਹੀ ਉਸਦੇ ਹੁਕਮ ਨੂੰ ਨਹੀਂ ਸਮਝਦਾ। ਜੋ ਹੁਕਮ ਨੂੰ ਮੰਨ ਕੇ ਪਿੱਛੇ ਹਟ ਆਂਵਦੇ ਹਨ ਉਹ ਖ਼ਤਰੇ ਤੋਂ ਬਚ ਜਾਂਦੇ ਹਨ।

ਅਸੀਂ ਕਿਸੀ ਦੇ ਦਿਲ ਦੇ ਭੇਦ ਜਾ ਮੰਤਵ ਨੂੰ ਨਹੀਂ ਸਮਝ ਸਕਦੇ, ਫੇਰ ਰੱਬ ਦੇ ਹੁਕਮ ਨੂੰ ਕਿਵੇਂ ਜਾਣ ਸਕਦੇ ਹਾਂ! ਇਕ ਆਦਮੀ ਪੱਛਮ ਜਾਣ ਦਾ ਇਰਾਦਾ ਰਖਦਾ ਹੈ, ਪਰ ਉਸਦਾ ਬੇ ਇਖ਼ਤਿਆਰ ਪੂਰਬ ਨੂੰ ਜਾਣ ਦਾ ਸਾਮਾਨ ਬਣ ਜਾਂਦਾ ਹੈ, ਜਿਸਦਾ ਉਸਨੂੰ ਚਿਤ ਚੇਤਾ ਵੀ ਨਹੀਂ ਹੁੰਦਾ। ਬਣੇ ਹੋਏ ਸਾਮਾਨ ਖਿਨ ਦੇ ਅੰਦਰ ਫ਼ਨਾਹ ਹੋ ਜਾਂਦੇ ਹਨ ਤੇ ਉਜਾੜ ਵਸੋਂ ਹੋ ਜਾਂਦੀ ਹੈ। ਸਾਡੀਆਂ ਹਜ਼ਾਰ ਸਿਆਣਪਾਂ ਕਿਸੀ ਕੰਮ ਨਹੀਂ ਆਂਵਦੀਆਂ। ਜੋ ਠਾਕੁਰ ਦਾ ਹੁਕਮ ਹੈ, ਉਹ ਹਰ ਥਾਂ ਵਰਤ ਰਹਿਆ ਹੈ।

ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥
ਸਿਆਨਪ ਕਾਹੂ ਕਾਮਿ ਨ ਆਤ ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥ (ਗੂਜਰੀ ਮ: 5, 496)

ਅਸੀਂ ਅਨੇਕਾਂ ਹੀ ਉਪਾਵ ਚਿਤਵਦੇ ਹਾਂ ਪਰ ਹੁੰਦਾ ਉਹੀ ਹੈ ਜੋ ਹੋਵਨਹਾਰ ਹੈ। ਸਭ ਕੋਈ ਆਪਣਾ ਭਲਾ ਮੰਗਦਾ ਹੈ, ਪਰ ਹੁੰਦਾ ਉਹ ਕੁਛ ਹੈ ਜੋ ਸਾਡੇ ਚਿਤ ਚੇਤੇ ਵੀ ਨਹੀਂ ਹੁੰਦਾ :

ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥
(ਬਿਲਾਵਲ ਮ: 4, 800)

ਇਹ ਕਿਹੜੀ ਤਾਕਤ ਹੈ ਜੋ ਸਾਡੇ ਪੁਰਸ਼ਾਰਥਾਂ ਤੇ ਅਣਥੱਕ ਮਿਹਨਤਾਂ ਪੁਰ ਹਕੂਮਤ (over-rule) ਕਰਦੀ ਹੈ ? ਇਹ ਹੁਕਮ ਹੈ ਇਸਨੂੰ ਮੁਸਲਮਾਨ ਫ਼ਕੀਰ ਮਸ਼ੀਅਤਿ ਏਜ਼ਦੀ (ਮਾਲਕ ਦੀ ਮਰਜ਼ੀ ਜਾਂ ਹੁਕਮ) ਕਰਕੇ ਆਖਦੇ ਹਨ, ਜਿਸ ਵਿਚ ਸਾਡੀ ਅਕਲ ਤੇ ਜੋਤਿਸ਼ ਵਿਦਿਆ ਨੂੰ ਦਖਲ ਨਹੀਂ, ਕਿਉਂ ਜੋ ਉਹ ਉਹਨਾਂ ਦੀ ਰਸਾਈ ਦੇ ਤਬਕੇ ਤੋਂ ਉੱਪਰੋਂ ਆਂਵਦੀ ਹੈ। ਉਸ ਨੂੰ ਕੌਣ ਜਾਣ ਸਕਦਾ ਹੈ ! ਉਸਦਾ ਹੁਕਮ ਸਾਰਿਆਂ ਹੁਕਮਾਂ ਦੇ ਸਿਰ ਹੁਕਮ ਹੈ, ਜੋ ਪ੍ਰਭ ਦੀ ਆਗਿਆ ਹੈ। ਇਸ ਕਰਕੇ ਸਭ ਕਰਮਾਂ ਦਾ ਕਰਮ ਤੇ ਸਿੱਧੀਆਂ ਦੀ ਸਿੱਧੀ ਹੈ :

ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥
ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥ (ਗੂਜਰੀ ਮ: 5, 507)

ਸਾਡੀ ਅਕਲ ਮਹਦੂਦ ਹੈ। ਉਹ 'ਹੁਕਮ' ਨੂੰ ਸਮਝਣ ਜੋਗੀ ਨਹੀਂ। ਰੱਬ ਦੇ ਹੁਕਮ ਦੀ ਰੌ ਬੜੀ ਜ਼ਬਰਦਸਤ ਹੈ, ਉਸ ਦੇ ਅੱਗੇ ਸਾਨੂੰ ਆਜਜ਼ੀ ਨਾਲ ਸਿਰ ਨੀਵਾਂ ਕਰਨਾ ਪੈਂਦਾ ਹੈ। ਉਸ ਨਾਲ ਮੁਕਾਬਲਾ ਕਦਾਚਿਤ ਨਹੀਂ ਹੋ ਸਕਦਾ। ਰੱਬ ਦੀ ਰਜ਼ਾ ਤੇ ਹੁਕਮ ਅੱਗੇ ਸਾਡਾ ਸਿਰ ਨੀਵਾਂ ਕੀਤੇ ਬਿਨਾਂ ਕੋਈ ਚਾਰਾ ਨਹੀਂ। ਇਸ ਸੰਸਾਰ ਦੇ ਅਗਾਧ ਸਮੁੰਦਰ ਵਿਚ ਹੱਥ ਪੈਰ ਮਾਰਨੇ ਫ਼ਜ਼ੂਲ ਹਨ

با قضائے آسماں چارہ جُز تسلیم نیست    در محیط بیکراں زنہار دست و پا مزن

ਹੁਕਮ ਦੇ ਦਰਿਆ ਦੀ ਲਹਿਰ ਤੋਂ ਅਣਗਿਣਤ ਪੈਦਾਇਸ਼ਾਂ ਦਰਿਆ ਵਗ ਟੁਰੇ।
ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ (ਜਪੁਜੀ, 3)

ਜੇਕਰ ਕੋਈ ਉਸਦੇ ਅੱਗੇ ਆਕੜ ਖਲੋਏ ਤਾਂ ਉਸਦੀ ਜ਼ਬਰਦਸਤ ਰੋੜ੍ਹ ਉਸ ਦੀਆਂ ਜੜ੍ਹਾਂ ਉਖੇੜ ਕੇ ਉਸ ਨੂੰ ਮਲੀਆ ਮੇਟ ਕਰ ਦੇਂਦੀ ਹੈ। ਜੋ ਰੱਬ ਦੇ ਹੁਕਮ ਦੇ ਨਾਲ ਲੰਮੇ ਪੈ ਜਾਂਦੇ ਹਨ ਤੇ ਪ੍ਰਭੂ ਦੇ ਕੀਤੇ ਨੂੰ ਭਲਾ ਭਲਾ ਕਰਕੇ ਮੰਨਦੇ ਹਨ ਉਹ ਉਸਦੇ ਹੁਕਮ ਦੀ ਕਾਰ ਨੂੰ ਸਮਝਦੇ ਹਨ ਤੇ ਦੇਖਣ ਦਾ ਰੰਗ ਤੇ ਸੁਖ ਮਾਣਦੇ ਹਨ :

ਮਨ ਕੀ ਮਤਿ ਤਿਆਗਹੁ ਹਰਿਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥ (ਗਉੜੀ ਮ: 5, 209)

ਜਦ ਤੀਕ ਅਸੀਂ ਉਸਦੇ ਹੁਕਮ ਨੂੰ ਨਹੀਂ ਬੁਝ ਸਕਦੇ, ਅਸੀਂ ਦੁਖੀ ਰਹਿੰਦੇ ਹਾਂ।
ਜਬ ਲਗੁ ਹੁਕਮੁ ਨ ਬੂਝਤਾ ਤਬਹੀ ਲਉ ਦੁਖੀਆ ॥ (ਆਸਾ ਮ: 5, 400)

ਹੁਕਮ ਦੇ ਮੰਨਣ ਵਿਚ ਸਦਾ ਦਾ ਸੁਖ ਹੈ। ਜੋ ਉਸ '੧' ਦੀ ਹੁਕਮ ਰੂਪੀ ਕਿੱਲੀ ਨਾਲ ਲਗੇ ਰਹਿੰਦੇ ਹਨ ਉਹ ਸੰਸਾਰ ਰੂਪੀ ਚੱਕੀ ਦੇ ਕਾਲ ਤੇ ਦੇਸ ਰੂਪ ਦੋ ਪੁੜਾਂ ਵਿਚ ਪੀਠੇ ਨਹੀਂ ਜਾਂਦੇ ਤੇ ਉਸ ਦੀਆਂ ਰਗੜਾਂ ਤੋਂ ਬਚ ਜਾਂਦੇ ਹਨ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਇਹ ਸਾਰੀ ਰਚਨਾ ਚੱਕੀ ਦੇ ਪੁੜਾਂ ਵਿਚ ਪੀਸੀ ਜਾ ਰਹੀ ਹੈ, ਕੋਈ ਉਸ ਤੋਂ ਬਚਦਾ ਨਹੀਂ, ਪਰ ਇਹ ਅਜਬ ਗੱਲ ਹੈ ਕਿ ਜੋ ਉਸਦੇ ਦਰ ਪੁਰ ਰਹਿੰਦੇ ਹਨ ਉਹ ਉੱਬਰ ਜਾਂਦੇ ਹਨ :

ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥

(ਵਾਰ ਮਾਝ ਮ: 1, 142)

ਮਾਲਕ ਰੂਪ ਹੁਕਮ ਦਾ ਜਾਣਨਾ ਤਾਂ ਕਠਨ ਹੈ ਹੀ, ਉਸਦੇ ਗੁਣਾਂ ਤੇ ਕ੍ਰਿਤ ਦਾ ਵਰਣਨ ਵੀ ਕਠਨ ਹੈ। ਉਹਨਾਂ ਦਾ ਖ਼ਿਆਲ ਕਰਦੇ ਹੋਏ ਅਕਲ ਚੱਕਰ ਖਾਂਦੀ ਹੈ। ਜਪੁਜੀ ਸਾਹਿਬ ਦੀ ਤੀਸਰੀ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ ਹੈ :

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈ ਆਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥ (ਜਪੁਜੀ, 1)

ਜੋ ਲੋਕ ਇਹ ਕਹਿੰਦੇ ਹਨ ਕਿ ਉਹ ਉਸਦੇ ਹੁਕਮ ਦਾ ਕਥਨ ਕਰਦੇ ਹਨ, ਇਹ ਠੀਕ ਨਹੀਂ। ਕੋਈ ਤਾਂ ਉਸ ਦੇ ਤਾਣ ਦਾ ਜ਼ਿਕਰ ਕਰਦੇ ਹਨ, ਪਰ ਉਹ ਤਾਣ ਸਾਡੇ ਅੰਦਰ ਕਿਥੇ ! ਜਿਸ ਕਰ ਕੇ ਅਸੀਂ ਉਸ ਦਾ ਜ਼ਿਕਰ ਕਰ ਸਕੀਏ। ਕਈ ਲੋਕ ਉਸ ਦੀਆਂ ਦਾਤਾਂ ਦਾ ਜ਼ਿਕਰ ਕਰਦੇ ਹਨ ਤੇ ਕੋਈ ਉਸ ਦੀਆਂ ਨਿਸ਼ਾਨੀਆਂ ਨੂੰ ਗਾਉਂਦੇ ਹਨ। ਉਸ ਦੀਆਂ ਦਾਤਾਂ ਤੇ ਨਿਸ਼ਾਨੀਆਂ ਨੂੰ ਵੀ ਕੌਣ ਗਾ ਸਕਦਾ ਹੈ ! ਉਸ ਦੀ ਵਿਦਿਆ ਗਿਆਨ ਆਦਿ ਨੂੰ ਕੌਣ ਗਾ ਸਕਦਾ ਹੈ ! ਜਿਸ ਦਾ ਵਿਚਾਰ ਕਰਨਾ ਵੀ ਅਤੀ ਕਠਨ ਹੈ। ਜੋ ਦੇਹਾਂ ਨੂੰ ਸਾਜਦਾ ਹੈ ਤੇ ਫਿਰ ਖੇਹ ਕਰ ਦੇਂਦਾ ਹੈ, ਜੋ ਜਿੰਦ ਲੈ ਲੈਂਦਾ ਹੈ ਤੇ ਫਿਰ ਦੇਂਦਾ ਹੈ, ਜੋ ਨੇੜੇ ਜਾਪਦਾ ਹੈ ਤੇ ਦੂਰ ਦਿਸਦਾ ਹੈ, ਜੋ ਸਦਾ ਹਾਜ਼ਰ ਨਾਜ਼ਰ ਹੈ। ਅਜੇਹੇ ਸਮਰਥ ਮਾਲਕ ਦਾ ਕੌਣ ਵਰਣਨ ਕਰ ਸਕਦਾ ਹੈ। ਜੀਵ ਤੁੱਛ ਅਲਪੱਗ ਤੇ ਅਪੂਰਣ ਹੈ। ਉਸ ਊਚ, ਸਰਬੱਗ ਤੇ ਪੂਰਨ ਦਾ ਕੀ ਵਰਣਨ ਕਰ ਸਕਦਾ ਹੈ ! ਜੇ ਕਰੇਗਾ ਵੀ—"ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥"

(ਬਿਲਾਵਲ ਮ: 1, 795)

ਕਰੋੜਾਂ ਹੀ ਉਸਨੂੰ ਕਰੋੜਾਂ ਤਰੀਕਿਆਂ ਨਾਲ ਕੱਥਦੇ ਹਨ ਤੇ ਕੱਥਾ ਕੱਥਕੇ ਉਠ ਗਏ, ਉਸਦੇ ਕਥਨ ਦੀ ਤੋਟ ਨਾ ਆਈ, ਇਹ ਮਜ਼ਮੂਨ ਸਦਾ ਨਿਤ ਨਵਾਂ ਬਣਿਆ ਰਹਿੰਦਾ ਹੈ :

صدیوں فلاسفی کی چناں وچنیں رہی    لیکن خدا کی بات جہاں تھی وہیں رہی

ਦਾਤਾਰ ਅਣਗਿਣਤ ਦਾਤਾਂ ਬਖ਼ਸ਼ਦਾ ਹੈ ਜੋ ਲੈਣ ਵਾਲੇ ਲੈ ਲੈ ਕੇ ਥੱਕ ਜਾਂਦੇ ਹਨ, ਜੁਗਾਂ ਜੁਗਾਂ ਵਿਚ ਜੀਵ ਉਸਦੀਆਂ ਅਮਿਤ ਦਾਤਾਂ ਨੂੰ ਖਾਂਦੇ ਹਨ, ਪਰ ਉਹਨਾਂ ਦੀ ਤੋਟ ਨਹੀਂ। ਉਹ ਸਤਿ ਹੈ, ਸਦਾ ਦੀ 'ਹੈ' ਹੈ, ਉਸ ਵਿਚੋਂ ਜੋ ਹੁਕਮ ਉਠਦਾ ਹੈ, ਪੂਰਾ ਹੋ ਜਾਂਦਾ ਹੈ 'ਕੁਨ ਫਿਯਕੁਨ ਹੋ' ਪਸ ਹੋ ਗਿਆ।

ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ (ਜਪੁਜੀ, 3)

ਉਹ ਹੁਕਮ ਵਾਲਾ ਸਾਰੇ ਸੰਸਾਰ ਨੂੰ ਆਪਣੇ ਹੁਕਮ ਦੀ ਕਾਰ ਵਿਚ ਚਲਾ ਰਹਿਆ ਹੈ ਤੇ ਇਹ ਕੁਛ ਕਰਦਾ ਹੋਇਆ ਉਸਨੂੰ ਇਸ ਸਾਰੀ ਕਿਰਿਆ ਦਾ ਕੋਈ ਫ਼ਿਕਰ ਜਾਂ ਭਾਰ ਨਹੀਂ, ਉਹ ਅਲੇਪ ਹੈ, ਉਹ ਬੇਪਰਵਾਹ ਹੋ ਕੇ ਰਹਿੰਦਾ ਹੈ। (ਦੇਖੋ ਬੇਪਰਵਾਹ ਦਾ ਅੰਗ)।

ਸਾਰੇ ਸੰਸਾਰ ਦੀ ਕਲਾ ਹੁਕਮ ਦੇ ਅੰਦਰ ਚਲ ਰਹੀ ਹੈ, ਜਿਸਦੀ ਸੂਝ ਸਾਨੂੰ ਗੁਰੂ ਪਾਸੋਂ ਹੁੰਦੀ ਹੈ। ਅਸੀਂ ਉਸਦੇ ਹੁਕਮ ਦੇ ਥਾਪੇ ਹੋਏ ਗੁਪਤ ਜਾਂ ਪ੍ਰਗਟ ਨਿਯਮਾਂ ਤੋਂ ਵਾਕਫ਼ ਹੋ ਕੇ ਸਦਾ ਲਈ ਸੁਖੀ ਹੋ ਜਾਂਦੇ ਹਾਂ।

ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥ (ਆਸਾ ਮ: 5, 400)

ਮਾਲਕ ਦਾ ਹੁਕਮ ਨਾਮ ਸਹਿਤ ਸਾਰੇ ਪਰਿਪੂਰਨ ਹੈ, ਫੇਰ ਸਾਨੂੰ ਦਿਸਦਾ ਕਿਉਂ ਨਹੀਂ ? ਸੁਹਾਗਣ ਰੂਹਾਂ ਪਾਸੋਂ ਪਤਾ ਲਗਦਾ ਹੈ ਕਿ ਸਾਡੇ ਤੇ ਉਸਦੇ ਵਿਚਕਾਰ ਆਪਾ ਭਾਵ ਦਾ ਪਰਦਾ ਹੈ। ਜਦ ਤੀਕ ਅਸੀਂ ਆਪਾ ਭਾਵ ਨੂੰ ਨਹੀਂ ਗੁਵਾਂਦੇ, ਅਸੀਂ ਹੁਕਮ ਨਹੀਂ ਪਾ ਸਕਦੇ।

ਸੋਹਾਗਣੀ ਜਾਇ ਪੂਛਹੁ ਮੁਈਏ ਜਿਨ੍ਹੀ ਵਿਚਹੁ ਆਪੁ ਗਵਾਇਆ ॥
ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨ੍ਹੀ ਵਿਚਹੁ ਆਪੁ ਨ ਗਵਾਇਆ ॥
(ਵਡਹੰਸ ਮ: 3, 568)

## ਉਸ ਹੁਕਮ ਨੂੰ ਕੌਣ ਬੁੱਝ ਸਕਦਾ ਹੈ ?

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਜਿਸ ਨੇ ਇਸ ਰਚਨਾ ਨੂੰ ਰਚਿਆ ਹੈ ਉਹੀ ਇਸ ਬਿਧ ਨੂੰ ਜਾਣੇ, ਕਰਤਾ ਖ਼ੁਦ ਹੀ ਹੁਕਮ ਨੂੰ ਠੀਕ ਠੀਕ ਪਛਾਣਦਾ ਹੈ :

ਜਿਨਿ ਕੀਤੇ ਸੋਈ ਬਿਧਿ ਜਾਣੈ ॥ ਆਪੇ ਕਰੇ ਤਾ ਹੁਕਮਿ ਪਛਾਣੈ ॥
(ਮਾਝ ਮ: 3, 118)

ਕੀ ਉਸਦਾ ਹੁਕਮ ਉਸ ਤੋਂ ਛੁਟ ਕਿਸੀ ਹੋਰ ਤੋਂ ਵੀ ਬੁਝਿਆ ਜਾ ਸਕਦਾ ਹੈ, ਜੇ ਬੁੱਝਿਆ ਜਾ ਸਕਦਾ ਹੈ, ਤਾਂ ਕਿਵੇਂ ? ਉਸ ਨੂੰ ਉਹ ਬੁਝ ਸਕਦਾ ਹੈ ਜਿਸ ਪੁਰ ਮਾਲਕ ਆਪ ਨਦਰ ਕਰੇ ਤੇ ਦਿਆਲ ਹੋਵੇ :

ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥ (ਗੂਜਰੀ ਵਾਰ ਮ: 3, 510)
ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥ (ਗੂਜਰੀ ਵਾਰ ਮ: 5, 523)

ਜਦ ਮਾਲਕ ਨੂੰ ਭਾਵੇ ਤਾਂ ਜੀਵ ਉਸ ਦੇ ਹੁਕਮ ਨੂੰ ਮੰਨ ਸਕਦਾ ਹੈ :

ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ ॥
(ਗਉੜੀ ਕਬੀਰ, 337)

ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ ਹੁਕਮੁ ਮੰਨਿ ਸੁਖੁ ਪਾਇਆ ॥
ਅਨਦਿਨੁ ਜਪਤ ਰਹੈ ਦਿਨੁ ਰਾਤੀ ਸਹਜੇ ਨਾਮੁ ਧਿਆਇਆ ॥ (ਧਨਾਸਰੀ ਮ: 4, 690)

ਹੁਕਮ ਦੇ ਪਛਾਨਣ ਤੇ ਮੰਨਣ ਦਾ ਫਲ ਸ਼ਬਦ ਤੇ ਨਾਮ ਦੀ ਕਮਾਈ ਹੈ :

ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥
(ਸਿਰੀ ਰਾਗੁ ਮ: 1, 72)

ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥
ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥ (ਮਾਰੂ ਵਾਰ ਮ: 3, 1092)

ਧੁਰਹੁ ਹੁਕਮ ਨਾਲ ਹੀ ਸਤਿਗੁਰ ਹੋਣ ਦੀ ਵਡਿਆਈ ਮਿਲਦੀ ਹੈ :

ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥
ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ
ਲਾਹਿਓਨੁ ਸਭਨਾ ਕਾ ਅਭਿਮਾਨੁ ॥ (ਬਿਲਾਵਲ ਮ: 3, 853)

ਸਤਿਗੁਰ ਦੇ ਅੰਦਰ ਹੁਕਮ ਬੋਲਦਾ ਹੈ। ਜਦ ਤੀਕ ਉਹ ਨਾ ਮਿਲੇ ਤਦ ਤੀਕ ਨਾ ਨਾਮ ਮਿਲਦਾ ਹੈ ਤੇ ਨਾ ਹੁਕਮ ਦੀ ਸੋਝੀ ਹੁੰਦੀ ਹੈ :

ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ (ਸੂਹੀ ਮ: 5, 763)

ਹੁਕਮ ਦਾ ਬੁਝਣਾ ਗੁਰੂ ਦਾ ਪਰਸਾਦ ਹੈ ਜੋ ਗੁਰਮਤਿ ਦਾ ਮੁਹਤਾਜ ਹੈ :

ਹੁਕਮੈ ਬੂਝੈ ਤਤੁ ਪਛਾਣੈ ॥ ਇਹੁ ਪਰਸਾਦੁ ਗੁਰੂ ਤੇ ਜਾਣੈ ॥ (ਮਲਾਰ ਵਾਰ ਮ: 1, 1289)

ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ ॥
ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥ (ਵਡਹੰਸ ਮ: 3, 569)

ਪ੍ਰਤੱਖ ਸਤਿਗੁਰ ਜਾਂ ਸੱਚੇ ਗੁਰੂ ਦੇ ਮਿਲਣ ਕਰ ਕੇ ਹੀ ਹੁਕਮ ਬੁਝਿਆ ਜਾ ਸਕਦਾ ਹੈ ਤੇ ਅੰਦਰ ਵੱਸ ਸਕਦਾ ਹੈ, ਇਸ ਤੋਂ ਛੁਟ ਹੋਰ ਕੋਈ ਉਪਾਵ ਨਹੀਂ :

ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ ॥
ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ॥ (ਗੂਜਰੀ ਮ: 3, 491)

ਤੀਨ ਭਵਨ ਨਿਹਕੇਵਲ ਗਿਆਨੁ ॥ ਸਾਚੇ ਗੁਰ ਤੇ ਹੁਕਮੁ ਪਛਾਨੁ ॥
(ਆਸਾ ਮ: 1, 414)

ਕੋਈ ਗੁਰਮੁਖ ਹੀ ਹੁਕਮ ਨੂੰ ਬੁਝ ਸਕਦਾ ਹੈ ਜਿਸ ਤੇ ਮਾਲਕ ਆਪ ਦਇਆ ਕਰੇ :

ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥
ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ ॥
ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸਨੋ ਕਿਰਪਾ ਕਰੇ ਰਜਾਇ ॥
(ਬਿਹਾਗੜਾ ਵਾਰ ਮ:3, 556)

ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥
ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥ (ਮਾਝ ਵਾਰ ਮ: 1, 144)

ਦੁਨੀਆਂ ਵਿਚ ਆਵਣਾ ਗੁਰਮੁਖ ਦਾ ਹੀ ਸੁਫਲ ਹੈ ਤੇ ਮਾਲਕ ਦੇ ਦਰ ਪੁਰ ਪ੍ਰਵਾਣ ਹੈ। ਉਹ ਹੁਕਮ ਨੂੰ ਬੁਝ ਕੇ ਨਿਹਾਲ ਹੋ ਗਇਆ ਹੈ।

ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ॥
ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥ (ਗੂਜਰੀ ਵਾਰ ਮ: 5, 523)

ਗੁਰੂ ਦੇ ਬਖ਼ਸ਼ੇ ਨਾਮ ਦੀ ਕਮਾਈ ਕਰਦੇ ਕਰਦੇ ਆਪਾ ਭਾਵ ਮਿਟਦਾ ਜਾਂਦਾ ਹੈ ਤੇ

ਉਸ ਦੇ ਅੰਦਰ ਵਿਆਪ ਰਹੇ ਹੁਕਮ ਦੀ ਰੌ ਨੂੰ ਗੁਰਮੁਖ ਸਮਝਣ ਲਗ ਜਾਂਦਾ ਹੈ ਤੇ ਉਸ ਦੇ ਹੁਕਮ ਅੱਗੇ ਸਿਰ ਨਿਵਾਈ ਰਖਦਾ ਹੈ ਤੇ ਸਭ ਅੰਦਰ ਉਸੇ ਦੀ ਕਾਰ ਨੂੰ ਦੇਖਦਾ ਹੈ। ਉਸ ਵਿਚ ਲੈ ਹੋਂਦਾ ਰਹਿੰਦਾ ਹੈ ਤੇ ਕੁਲ ਮਾਲਕ ਵਿਚ ਸਮਾ ਜਾਂਦਾ ਹੈ।

ਹੁਕਮ ਦਾ ਮੰਨਣਾ ਸਭ ਕਰਮਾਂ ਦੇ ਸਿਰ ਕਰਮ ਹੈ, ਹੁਕਮ ਮੰਨਣ ਵਾਲੇ ਨੂੰ ਸਚਖੰਡ ਵਿਚ ਜਾਂਦਿਆਂ ਕੋਈ ਰੁਕਾਵਟ ਨਹੀਂ ਪੈਂਦੀ।

ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ ਨ ਪਾਇ ॥ (ਆਸਾ ਮ: 1, 355)

ਹੁਕਮ ਦੇ ਪਛਾਨਣ ਦੇ ਅਨੇਕਾਂ ਫਲ ਗੁਰਬਾਣੀ ਵਰਣਨ ਕਰਦੀ ਹੈ। ਅੰਦੇਸ਼ੇ ਤੇ ਗਿਣਤੀਆਂ ਮਿਟ ਜਾਂਦੀਆਂ ਹਨ, ਜੀਵ ਉੱਜਲਾ ਹੋ ਜਾਂਦਾ ਹੈ ਤੇ ਤਰ ਜਾਂਦਾ ਹੈ, ਸ਼ਬਦ ਜਾਂ ਨਾਮ ਤੇ ਸੱਚ ਦੀ ਪ੍ਰਾਪਤੀ ਤੇ ਹਉਮੈ ਦਾ ਨਾਸ਼ ਹੁੰਦਾ ਹੈ, ਜਨਮ ਮਰਨ ਮੁੱਕ ਜਾਂਦਾ ਹੈ, ਸਦਾ ਦੇ ਸੁਖ, ਨਿਜ ਘਰ ਤੇ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ ਤੇ ਮਾਲਕ ਵਿਚ ਜੀਵ ਜਾ ਸਮਾਂਦਾ ਹੈ। ਗੁਰਬਾਣੀ ਹੁਕਮ ਦੇ ਨਾ ਮੰਨਣ ਦੇ ਦੋਸ਼ ਵੀ ਵਰਣਨ ਕਰਦੀ ਹੈ। ਇਹਨਾਂ ਦੀ ਬਾਬਤ ਪ੍ਰਮਾਣ ਪਾਠਕ ਜਨਾਂ ਦੇ ਵਿਚਾਰ ਲਈ ਅੱਗੇ ਦਿੱਤੇ ਗਏ ਹਨ।

# ਹੁਕਮ

## 1. ਹੁਕਮ ਕੀ ਹੈ

### *(1) ਨਾਮ ਯਾ ਸ਼ਬਦ ਹੈ।*

ਸਤ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥
(ਸਿਰੀ ਰਾਗੁ ਮ: 1, 72)

ਹੁਕਮਿ ਬੂਝੈ ਸੋਈ ਪਰਵਾਨੁ ॥ ਸਾਚੁ ਸਬਦੁ ਜਾਕਾ ਨੀਸਾਨੁ ॥
(ਆਸਾ ਮ: 5, 386)

### *(2) ਸਚ ਹੈ ਤੇ ਅਬਿਨਾਸੀ ਹੈ।*

ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥
ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥ (ਵਡਹੰਸ ਮ: 5, 562)

ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥
ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥
(ਗੂਜਰੀ ਮ: 5, 507)

## 2. ਹੁਕਮ ਅੰਦਰ ਸਭ ਕੁਛ ਹੋ ਰਿਹਾ ਹੈ

ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥
ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥
(ਸੋਰਠਿ ਮ: 4, 606)

ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ ॥
ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ ॥

(ਰਾਮਕਲੀ ਵਾਰ ਮ: 3, 948)

ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥ (ਜਪੁਜੀ, 2)

## 3. ਹੁਕਮ ਨਾਲ ਸਭ ਦਾ ਇੰਤਜ਼ਾਮ ਕਾਲ ਦੇ ਵਸ ਵਿਚ ਹੈ, ਹੁਕਮੀ ਕਾਰ ਕਰਕੇ ਸੱਚ ਵਿਚ ਸਮਾਈਦਾ ਹੈ

ਹੁਕਮੀ ਸਭੇ ਊਪਜਹਿ ਹੁਕਮਿ ਕਾਰ ਕਮਾਹਿ ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥
ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥

(ਸਿਰੀ ਰਾਗੁ ਮ: 1, 55)

## 4. ਹੁਕਮ ਅੰਦਰ ਹੀ ਸ੍ਰਿਸ਼ਟੀ ਦੀ ਉਤਪੱਤੀ ਹੁੰਦੀ ਹੈ ਤੇ ਪਰਲੈ ਹੁੰਦੀ ਹੈ

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥ (ਜਪੁਜੀ, 1)

ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥ (ਸੂਹੀ ਵਾਰ ਮ: 3, 786)

ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ॥
ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣ ਹਾਰਾ ॥

(ਮਾਝ ਵਾਰ ਮ: 1, 141)

ਮਾਇਆ ਮਮਤਾ ਕਰਤੈ ਲਾਈ ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥

(ਮਲਾਰ ਮ: 3, 1261)

ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥
ਹਟ ਪਟਣ ਬਾਜਾਰ ਹੁਕਮੀ ਢਹਸੀਓ ॥ (ਮਾਝ ਵਾਰ ਮ: 1, 141)

ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥
ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥ (ਮਾਰੂ ਮ: 1, 1012)

ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ ॥
ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ ॥ (ਮਲਾਰ ਵਾਰ ਮ: 1, 1289)

ਗੋਪੀ ਨੈ ਗੋਆਲੀਆ ॥ ਤੁਧੁ ਆਪੇ ਗੋਇ ਉਠਾਲੀਆ ॥
ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥(ਸਿਰੀ ਰਾਗੁ ਮ:1, 73)

ਹੁਕਮੇ ਧਾਰਿ ਅਧਰ ਰਹਾਵੈ ॥ ਹੁਕਮੇ ਉਪਜੈ ਹੁਕਮਿ ਸਮਾਵੈ ॥
ਹੁਕਮੇ ਊਚ ਨੀਚ ਬਿਉਹਾਰ ॥ ਹੁਕਮੇ ਅਨਿਕ ਰੰਗ ਪਰਕਾਰ ॥

(ਗਉੜੀ ਮ: 5, 277)

ਢਠੇ ਢਾਹਿ ਉਸਾਰੇ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ॥
ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾਕਉ ਨਦਰਿ ਕਰੇ ॥
(ਆਸਾ ਮ: 1, 433)

ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣ ਹਾਰੋ ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ (ਵਡਹੰਸ ਮ: 1, 579)

ਢਾਹਿ ਉਸਾਰੇ ਹੁਕਮਿ ਸਮਾਵੈ ॥ ਹੁਕਮੋ ਵਰਤੈ ਜੋ ਤਿਸੁ ਭਾਵੈ ॥
(ਆਸਾ ਮ: 1, 414)

## 5. ਸਾਰਿਆਂ ਲੋਕਾਂ ਦੇ ਅੰਦਰ ਇੱਕੋ ਹੁਕਮ ਵਰਤ ਰਿਹਾ ਹੈ

ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥
(ਗਉੜੀ ਮ: 1, 223)

ਖਸੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥
ਬੰਧਨਿ ਜਾਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ ॥
(ਆਸਾ ਮ: 1, 432)

ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ ॥
ਆਪਿ ਭਵਾਲੀ ਦਿਤੀਅਨੁ ਅੰਤਰਿ ਲੋਭੁ ਵਿਕਾਰਾ ॥ (ਆਸਾ ਮ: 3, 425)

## 6. ਹੁਕਮ ਅੰਦਰ ਸ੍ਰਿਸ਼ਟੀ ਰਹਿੰਦੀ ਹੈ

ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥ (ਮਾਝ ਵਾਰ ਮ: 1, 145)

ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥
(ਸਾਰੰਗ ਵਾਰ ਮ: 2, 1243)

## 7. ਸਭ ਕੁਛ ਹੁਕਮ ਅੰਦਰ ਹੋ ਰਿਹਾ ਹੈ, ਕਿਸੀ ਦੇ ਵਸ ਕੁਛ ਨਹੀਂ

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਜਪੁਜੀ, 1)

ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥
(ਸਿਰੀ ਰਾਗ ਮ: 5, 73)

ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥
ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥ (ਮਾਝ ਵਾਰ ਮ: 1, 148)

ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥
ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ ॥
(ਆਸਾ ਮ: 1, 433)

ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ
ਜੇਹਾ ਤੁਧੁ ਧੁਰਿ ਲਿਖਿ ਪਾਇਆ ॥ (ਸੂਹੀ ਮ: 4, 736)

ਆਪੇ ਹੁਕਮੁ ਚਲਾਇਦਾ ਜਗੁ ਧੰਧੈ ਲਾਇਆ ॥
ਇਕਿ ਆਪੇ ਹੀ ਆਪਿ ਲਾਇਅਨੁ ਗੁਰ ਤੇ ਸੁਖੁ ਪਾਇਆ ॥
(ਸੂਹੀ ਵਾਰ ਮ: 3, 789)

ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥
ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥
ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥ (ਸਿਰੀ ਰਾਗੁ ਮ: 3, 66)

ਕਿਸਨੋ ਕਹੀਐ ਨਾਨਕਾ ਕਿਸਨੋ ਕਰਤਾ ਦੇਇ ॥
ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ ॥ (ਸਾਰੰਗ ਵਾਰ ਮ: 1, 1241)

ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ ॥
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ ॥
ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥
ਗੁਰ ਪਰਸਾਦੀ ਏਕ ਲਿਵਲਾਗੀ ਦੁਬਿਧਾ ਤਦੇ ਬਿਨਾਸੀ ॥
ਜੋ ਤਿਸੁ ਭਾਣਾ ਸੁ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ ॥
(ਮਾਰੂ ਮ: 3, 993)

ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥
ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥
(ਮਾਝ ਮ: 5, 108)

ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥
(ਆਸਾ ਮ: 1, 347)

ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥
ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥ (ਗੂਜਰੀ ਵਾਰ ਮ: 5, 523)

## 8. ਹੁਕਮ ਨਾਲ ਜੀਵ ਬਖ਼ਸ਼ੇ ਜਾਂਦੇ ਹਨ ਤੇ ਵਡਿਆਈ ਮਿਲਦੀ ਹੈ, ਹੁਕਮ ਨਾਲ ਹੀ ਜੀਵ ਦੁਖ ਉਠਾਂਦੇ ਹਨ

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ (ਜਪੁਜੀ 1)

ਹੁਕਮੀ ਪੈਧਾ ਜਾਇ ਦਰਗਹ ਭਾਣੀਐ ॥
ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ ॥ (ਆਸਾ ਮ: 1, 420)

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥
(ਆਸਾ ਵਾਰ ਮ: 2, 463)

ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ ॥
ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ ॥ (ਗੂਜਰੀ ਵਾਰ ਮ: 5, 518)

ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥
ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥
(ਸੋਰਠਿ ਮ: 1, 636)

## 9. ਆਵਣ ਜਾਣਾ, ਜਨਮ ਮਰਣ ਸਭ ਉਸਦੇ ਹੁਕਮ ਦੇ ਅੰਦਰ ਹੈ

ਹੁਕਮੇ ਆਵੈ ਹੁਕਮੇ ਜਾਵੈ ਹੁਕਮੈ ਰਹੈ ਸਮਾਈ ॥
ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥
(ਰਾਮਕਲੀ ਮ: 1, 940)

ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ ॥
ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥ (ਰਾਮਕਲੀ ਵਾਰ ਮ: 3, 947)

ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥
(ਗਉੜੀ ਮ: 1, 151)

ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥
ਹੁਕਮੇ ਬੰਨਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥ (ਸੋਰਠਿ ਮ: 1, 636)
ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥
ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥ (ਤਿਲੰਗ ਮ: 4, 723)

ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥
ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥ (ਸੂਹੀ ਮ: 5, 760)
ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥
ਆਪੇ ਦੇਇ ਪਿਆਰੁ ਮੰਨਿ ਵਸਾਈਐ ॥ (ਮਾਝ ਵਾਰ ਮ: 1, 147)

ਐਸਾ ਸਾਚਾ ਤੂੰ ਏਕੋ ਜਾਣੁ ॥ ਜੰਮਣੁ ਮਰਣਾ ਹੁਕਮੁ ਪਛਾਣੁ ॥(ਆਸਾ ਮ: 1, 412)
ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥ (ਆਸਾ ਵਾਰ ਮ: 1, 472)

## 10. ਹੁਕਮ ਦੀ ਕਲਮ ਕਰਮਾਂ ਅਨੁਸਾਰ ਚਲਦੀ ਹੈ

ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥
ਤਿਸਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ ॥
(ਆਸਾ ਮ: 1, 433)

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥
ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਣੁ ॥ (ਸਾਰੰਗ ਵਾਰ ਮ: 1, 1241)

### 11. ਹੁਕਮ ਮੇਟਿਆ ਨਹੀਂ ਜਾ ਸਕਦਾ

ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ ॥
ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ ॥ (ਆਸਾ ਮ: 1, 359)
ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ ॥
ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥
(ਮਾਰੂ ਵਾਰ ਮ: 1, 1091)

### 12. ਹੁਕਮ ਕਿਤਨਾ ਵੱਡਾ ਹੈ, ਕੋਈ ਨਹੀਂ ਜਾਣ ਸਕਦਾ

ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ ॥
ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ॥
ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ॥
ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ ॥
ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥
ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥
(ਸਾਰੰਗ ਵਾਰ ਮ: 1, 1241)

ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥
ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥ (ਸਿਰੀਰਾਗੁ ਮ: 1, 53)

### 13. ਹਉਮੈ ਕਰਕੇ ਹੁਕਮ ਨਹੀਂ ਬੁੱਝਿਆ ਜਾਂਦਾ

ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥
(ਵਡਹੰਸ ਮ: 3, 560)

ਸੋਹਾਗਣੀ ਜਾਇ ਪੂਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ॥
ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ ॥
(ਵਡਹੰਸ ਮ: 3, 568)

### 14. ਹੁਕਮ ਦੇ ਮੰਨਣ ਵਾਲਾ ਪ੍ਰਗਟ ਹੋਕੇ ਜਾਂਦਾ ਹੈ, ਉਸਨੂੰ ਰੋਕ ਨਹੀਂ ਪੈਂਦੀ

ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ ਨ ਪਾਇ ॥
(ਆਸਾ ਮ:1, 355)

### 15. ਹੁਕਮ ਨੂੰ ਕਰਤਾ ਆਪ ਹੀ ਕਰੇ ਤਾਂ ਪਛਾਣ ਸਕੀਦਾ ਹੈ

ਜਿਨਿ ਕੀਤੇ ਸੋਈ ਬਿਧਿ ਜਾਣੈ ॥ ਆਪੇ ਕਰੇ ਤਾ ਹੁਕਮਿ ਪਛਾਣੈ ॥
(ਮਾਝ ਮ: 3, 118)

## 16. ਹੁਕਮ ਕਿਵੇਂ ਬੁਝਿਆ ਜਾ ਸਕਦਾ ਹੈ

### *(1) ਮਾਲਕ ਨੂੰ ਭਾਵੇ ਤਾਂ।*

ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥
ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ ॥ (ਗੂਜਰੀ ਵਾਰ ਮ: 5, 523)

ਸਿਫਤਿ ਸਲਾਹਣੁ ਤੇਰਾ ਹੁਕਮੁ ਰਜਾਈ ॥
ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥ (ਮਾਝ ਮ: 5, 100)

ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥
ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥ (ਸਿਰੀ ਰਾਗ ਮ: 1, 53)

ਤੇਰਾ ਹੁਕਮੁ ਭਲਾ ਤੁਧੁ ਭਾਵੈ ॥
ਨਾਨਕ ਤਾਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ ॥ (ਆਸਾ ਮ: 5, 359)

ਕਰੁ ਗਹਿ ਲੀਨੇ ਆਪਣੇ ਸਚੁ ਹੁਕਮਿ ਰਜਾਈ ॥
ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥ (ਆਸਾ ਮ: 5, 399)

ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ ॥
(ਗਉੜੀ ਕਬੀਰ, 337)

ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ ਹੁਕਮੁ ਮੰਨਿ ਸੁਖੁ ਪਾਇਆ ॥
ਅਨਦਿਨੁ ਜਪਤ ਰਹੈ ਦਿਨੁ ਰਾਤੀ ਸਹਜੇ ਨਾਮੁ ਧਿਆਇਆ ॥
(ਧਨਾਸਰੀ ਮ: 4, 690)

ਹੁਕਮੁ ਭੀ ਤਿਨ੍ਾ ਮਨਾਇਸੀ ਜਿਨ ਕਉ ਨਦਰਿ ਕਰੇਇ ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥
(ਗੂਜਰੀ ਵਾਰ ਮ: 3, 510)

ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ॥
ਜਿਸਨੋ ਕਿਰਪਾਲੁ ਹੋਵੈ ਹਰਿ ਆਪੇ ਤਿਸਨੋ ਹੁਕਮੁ ਮਨਾਵੈ ॥
(ਬਿਹਾਗੜਾ ਵਾਰ ਮ: 4, 551)

### *(2) ਨਾਮ ਜਾਂ ਸ਼ਬਦ ਤੋਂ।*

ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥
(ਗਉੜੀ ਮ: 1, 223)

ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ ॥
ਸਾਹਿਬੁ ਸੇਵਨ੍ਹਿ ਆਪਣਾ ਪੂਰੈ ਸਬਦਿ ਵੀਚਾਰਿ ॥ (ਗੂਜਰੀ ਵਾਰ ਮ: 3, 512)

ਜਿਨ੍ਹੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥
ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥ (ਗੂਜਰੀ ਵਾਰ ਮ: 5, 523)

ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥
ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥
(ਮਾਰੂ ਵਾਰ ਮ: 3, 1092)

ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣ ਹਾਰਾ ॥
ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣ ਹਾਰਾ ॥
(ਧਨਾਸਰੀ ਮ: 1, 688)

ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥
(ਸਿਰੀ ਰਾਗੁ ਮ: 1, 72)

ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥
(ਮਾਝ ਮ: 1, 109)

### *(3) ਗੁਰੂ ਤੋਂ (ਸਤਿਗੁਰੂ ਅੰਦਰ ਹੁਕਮ ਬੋਲਦਾ ਹੈ ।)*

ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
(ਸੂਹੀ ਮ: 5, 763)

ਤੀਨ ਭਵਨ ਨਿਹਕੇਵਲ ਗਿਆਨੁ ॥ ਸਾਚੇ ਗੁਰ ਤੇ ਹੁਕਮੁ ਪਛਾਨੁ ॥
(ਆਸਾ ਮ: 1, 414)

ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ ॥
ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ॥ (ਗੂਜਰੀ ਮ: 3, 491)

ਹੁਕਮੈ ਬੂਝੈ ਤਤੁ ਪਛਾਣੈ ॥ ਇਹੁ ਪਰਸਾਦੁ ਗੁਰੂ ਤੇ ਜਾਣੈ ॥
(ਮਲਾਰ ਵਾਰ ਮ: 1, 1289)

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥ (ਆਸਾ ਮ: 5, 400)

ਖੇਤੀ ਵਣਜੁ ਸਭੁ ਹੁਕਮੁ ਹੈ ਮੰਨਿ ਵਡਿਆਈ ਰਾਮ ॥
ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥
(ਵਡਹੰਸ ਮ: 3, 569)

ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥
(ਗੂਜਰੀ ਵਾਰ ਮ: 3, 516)

ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
(ਬਿਹਾਗੜਾ ਵਾਰ ਮ: 3, 555)

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥
ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥
(ਬਿਹਾਗੜਾ ਵਾਰ ਮ: 3, 556)

ਹੁਕਮਿ ਮਿਲਾਈ ਸਹਜਿ ਸਮਾਈ ਗੁਰ ਕਾ ਸਬਦੁ ਅਪਾਰਾ ॥
ਸਚੀ ਵਡਿਆਈ ਗੁਰ ਤੇ ਪਾਈ ਸਚੁ ਸਵਾਰਣਹਾਰਾ ॥
(ਵਡਹੰਸੁ ਮ: 3, 569)

ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥
ਆਦਿ ਉਪਾਏ ਆਪਿ ਸਮਾਏ ਹੁਕਮੀ ਹੁਕਮੁ ਪਛਾਣਾ ॥
(ਧਨਾਸਰੀ ਮ: 1, 688)

## 17. ਕਿਸ ਨੂੰ ਹੁਕਮ ਮਨਾਂਦਾ ਹੈ

### *(1) ਕਿਸੀ ਵਿਰਲੇ ਨੂੰ।*

ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ ॥
ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ ॥
(ਰਾਮਕਲੀ ਮ: 3, 912)

### *(2) ਕਿਸੀ ਗੁਰਮੁਖ ਨੂੰ।*

ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥
ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥ (ਮਾਝ ਵਾਰ ਮ: 1, 144)

ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ ॥ ਹੁਕਮੁ ਪਛਾਣੈ ਬੂਝੈ ਸਚੁ ਸੋਇ ॥
(ਗਉੜੀ ਮ: 3, 232)

ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ ॥
ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ ॥
(ਆਸਾ ਮ: 3, 440)

ਬੋਲਹਿ ਸਾਚੁ ਮਿਥਿਆ ਨਹੀ ਰਾਈ ॥ ਚਾਲਹਿ ਗੁਰਮੁਖਿ ਹੁਕਮਿ ਰਜਾਈ ॥
(ਗਉੜੀ ਮ: 1, 227)

ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵਲਾਏ ॥
ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ॥
(ਗੂਜਰੀ ਮ: 3, 506)

ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ॥
ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥ (ਗੂਜਰੀ ਵਾਰ ਮ: 5, 523)

ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥
ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ ॥
ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸਨੋ ਕਿਰਪਾ ਕਰੇ ਰਜਾਇ ॥
(ਬਿਹਾਗੜਾ ਵਾਰ ਮ: 3, 556)

ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥
ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥
(ਵਡਹੰਸੁ ਮ: 3, 569)

ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥
ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥
ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ ॥

ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥
ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ ॥
(ਸਲੋਕ ਮ: 4, 1422)

ਲਾਲੇ ਨੋ ਸਿਰਿਕਾਰ ਹੈ ਧੁਰਿ ਖਸਮਿ ਫੁਰਮਾਈ ॥
ਲਾਲੈ ਹੁਕਮੁ ਪਛਾਨਿਆ ਸਦਾ ਰਹੈ ਰਜਾਈ ॥ (ਮਾਰੂ ਮ: 1, 1011)

*(3) ਸੇਵਕ ਨੂੰ ਮਾਲਕ ਦਾ ਹੁਕਮ ਭਾਂਵਦਾ ਹੈ।*

ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥
ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ (ਮਾਝ ਮ: 5, 101)

## 18. ਸੱਚਾ ਜੋਗੀ ਤੇ ਦੀਵਾਨਾ ਉਹ ਹੈ ਜੋ ਖ਼ਸਮ ਦੇ ਹੁਕਮ ਨੂੰ ਪਛਾਣੇ ਤੇ ਉਸ ਦੀ ਕਾਰ ਕਮਾਏ

ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥
ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥
(ਰਾਮਕਲੀ ਮ: 1, 940)

ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ (ਮਾਰੂ ਮ: 1, 991)

## 19. ਧੁਰਹੁ ਹੁਕਮ ਨਾਲ ਹੀ ਸਤਿਗੁਰ ਹੋਣ ਦੀ ਵਡਿਆਈ ਮਿਲਦੀ ਹੈ

ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥
ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ
ਲਾਹਿਓਨੁ ਸਭਨਾ ਕਾ ਅਭਿਮਾਨੁ ॥ (ਬਿਲਾਵਲ ਵਾਰ ਮ: 4, 853)

## 20. ਹੁਕਮ ਮੰਨਣ ਦੇ ਫਲ

*(1) ਅੰਦੇਸੇ ਤੇ ਗਿਣਤੀਆਂ ਮਿਟ ਜਾਂਦੀਆਂ ਹਨ।*

ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ ॥
ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ ॥ (ਬਿਲਾਵਲ ਮ: 5, 813)

*(2) ਉਜਲਾ ਹੁੰਦਾ ਹੈ।*

ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰ ॥
ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ ॥
(ਮਾਰੂ ਵਾਰ ਮ: 3, 1089)

*(3) ਸ਼ਬਦ ਜਾਂ ਨਾਮ ਜਾਂ ਸੱਚ ਦੀ ਪ੍ਰਾਪਤੀ।*

ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥ ਹੁਕਮੇ ਮੇਲੇ ਸਬਦਿ ਪਛਾਣੈ ॥
(ਗਉੜੀ ਮ: 3, 157)

ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾਕਉ ਦੇਵੈ ਜਾਕਉ ਹੁਕਮੁ ਮਨਾਏ ॥
(ਗਉੜੀ ਮ: 5, 208)

ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥
(ਸੋਰਠਿ ਮ: 1, 636)

ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥
ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥
(ਸੂਹੀ ਕਬੀਰ, 793)

ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥
(ਗਉੜੀ ਮ: 5, 193)

ਗਾਵਣੁ ਸੁਨਣੁ ਸਭੁ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਾਚਿ ਸਮਾਣਾ ॥
(ਮਲਾਰ ਮ: 5, 1270)

## *(4) ਹਉਮੈ ਦਾ ਨਾਸ।*

ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ (ਵਡਹੰਸੁ ਮ: 3, 560)

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਜਪੁਜੀ, 1)

ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥
ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥ (ਸੋਰਠਿ ਮ: 1, 636)

## *(5) ਆਣਾ ਜਾਣਾ ਖ਼ਤਮ ਹੋ ਜਾਂਦਾ ਹੈ।*

ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ ॥
ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ ॥
(ਗਉੜੀ ਮ: 5, 251)

## *(6) ਸਦਾ ਦੇ ਸੁਖ ਦੀ ਪ੍ਰਾਪਤੀ।*

ਜੀਅੜਾ ਅਗਨਿ ਬਰਾਬਰ ਤਪੈ ਭੀਤਰਿ ਵਗੈ ਕਾਤੀ ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ (ਗਉੜੀ ਮ: 1, 156)

ਰੈਣ ਸਗਲ ਇਆ ਮਨੁ ਕਰੈ ਏਉ ਕਰਮ ਕਮਾਇ ॥
ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥ (ਗਉੜੀ ਮ: 1, 256)

ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥
ਗੁਰ ਸੇਵਾ ਸਦਾ ਸੁਖੁ ਹੈ ਜਿਸਨੋ ਹੁਕਮੁ ਮਨਾਏ ॥ (ਮਾਰੂ ਮ: 1, 1012)

ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ ॥
(ਰਾਮਕਲੀ ਵਾਰ ਮ: 3, 948)

ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥

(ਗੂਜਰੀ ਵਾਰ ਮ: 5, 510)

## (7) ਨਿਜ ਘਰ ਤੇ ਪਰਮ ਪਦ ਦੀ ਪ੍ਰਾਪਤੀ ।

ਸਿਖਿਆ ਦੀਖਿਆ ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰਿ ਜਾਉ ॥

(ਗਉੜੀ ਮ: 3, 221)

ਸੇਵਕ ਕਉ ਸੇਵਾ ਬਨਿ ਆਈ ॥ ਹੁਕਮਿ ਬੂਝਿ ਪਰਮ ਪਦੁ ਪਾਈ ॥

(ਗਉੜੀ ਮ: 5, 292)

## (8) ਮਾਲਕ ਦੀ ਪ੍ਰਾਪਤੀ ।

ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥
ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥ (ਤਿਲੰਗ ਮ: 1, 725)

ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥

(ਸਿਰੀ ਰਾਗੁ ਕਬੀਰ, 92)

ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥

(ਮਾਝ ਮ: 5, 106)

ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ (ਪ੍ਰਭਾਤੀ ਕਬੀਰ, 1350)

ਹੁਕਮੁ ਬੂਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥
ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥

(ਰਾਮਕਲੀ ਮ: 3, 908)

ਮਾਨੈ ਹੁਕਮੁ ਸਭੇ ਗੁਣ ਗਿਆਨ ॥ ਨਾਨਕ ਦਰਗਹ ਪਾਵੈ ਮਾਨੁ ।

(ਰਾਮਕਲੀ ਮ: 1, 944)

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਜਪੁਜੀ, 1)

ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥
ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥ (ਆਸਾ ਮ: 1, 421)

ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥
ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ॥ (ਗੂਜਰੀ ਵਾਰ ਮ: 5, 520)

ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥
ਤਾ ਦਰਗਹ ਪੈਧਾ ਜਾਇਸੀ ॥ (ਆਸਾ ਮ: 1, 471)

## 21. ਹੁਕਮ ਨਾ ਮੰਨਣ ਦੇ ਦੋਸ਼

ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥
ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥ (ਗਉੜੀ ਮ: 1, 157)

ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ
ਓਸ ਦੈ ਗਲਿ ਪਾਇਆ ॥ (ਗਉੜੀ ਵਾਰ ਮ: 4, 303)

ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥
ਮਨ ਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥
(ਸੋਰਠਿ ਮ: 3, 639)

ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥
ਮਨ ਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥
(ਸਿਰੀਰਾਗੁ ਮ: 3, 66)

ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ ॥
ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ ॥
ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ ॥
(ਗੂਜਰੀ ਵਾਰ ਮ: 2, 509)

ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ ॥
ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ ॥ (ਮਾਰੂ ਵਾਰ ਮ: 3, 1094)

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥ (ਰਾਮਕਲੀ ਵਾਰ ਮ: 2, 954)

ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ ਵਿਆਪਿਆ ਮਮਤਾ ॥
(ਪ੍ਰਭਾਤੀ ਮ: 5, 1348)

## 22. ਉਪਦੇਸ਼

ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥
ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ ॥
(ਸਿਰੀ ਰਾਗੁ ਮ: 4, 89)

ਮਨ ਕੀ ਮਤਿ ਤਿਆਗਹੁ ਹਰਿਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥
(ਗਉੜੀ ਮ: 5, 209)

ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ ॥
(ਆਸਾ ਮ: 5, 385)

ਕਰਹਾ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥

(ਰਾਮਕਲੀ ਮ: 3, 918)

ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ ॥
ਨਾਨਕ ਹਉਮੈ ਜੋ ਬੁਝੈ ਸੋ ਫਲੁ ਪਾਏ ਸਚੁ ॥ (ਰਾਮਕਲੀ ਵਾਰ ਮ: 3, 950)

ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥ (ਮਾਰੂ ਵਾਰ ਮ: 1, 1090)

# ਸ਼ਬਦ

ਸੰਸਕ੍ਰਿਤ ਭਾਸ਼ਾ ਵਿਚ 'ਸ਼ਬਦ' ਇਕ ਧਾਤੂ ਹੈ। ਹੋਰ ਅਖਰਾਂ ਦੀ ਤਰ੍ਹਾਂ ਇਸਦੀ ਬਨਾਵਟ ਮਲੂਮ ਨਹੀਂ ਹੁੰਦੀ। ਇਸ ਦੇ ਅਰਥ ਹਨ ਆਵਾਜ਼, ਅੱਖਰ, ਕਲਾਮ, ਇਸਮ, ਜ਼ਮੀਰ, ਬਚਨ, ਵਜ਼ਾਹਤ, ਸਰਾਹਤ, ਇਜ਼ਹਾਰ, ਤਕਰੀਰ ਇਤਿਆਦਕ। ਜੋ ਬੋਲਿਆ ਜਾਏ, ਸੁਨਣ ਵਿਚ ਆਵੇ, ਜਿਸ ਤੋਂ ਸਭ ਚੀਜ਼ਾਂ ਦੀ ਅਸਲੀਅਤ ਪ੍ਰਗਟ ਹੋਵੇ, ਜੋ ਕਿਸੀ ਗੁਪਤ ਭੇਦ ਦੇ ਪ੍ਰਗਟ ਕਰਨ ਦੀ ਸਮਰਥਾ ਰਖਦਾ ਹੋਵੇ, ਉਹ ਸ਼ਬਦ ਹੈ ਪਰ ਗੁਰਬਾਣੀ ਵਿਚ ਅਤੇ ਆਤਮਕ ਮੰਡਲ ਵਿਚ ਸ਼ਬਦ ਦੇ ਅਰਥ ਤੇ ਭਾਵ ਬੜੇ ਗੂੜ੍ਹ ਤੇ ਡੂੰਘੇ ਹਨ, ਜਿਨ੍ਹਾਂ ਦਾ ਬਿਆਨ ਅੱਗੇ ਕੀਤਾ ਜਾਂਦਾ ਹੈ।

## ਸ਼ਬਦ ਕੁਲ ਮਾਲਕ ਹੈ ਤੇ ਸਭ ਦੀ ਜਾਨ ਹੈ।

ਪੈਦਾਇਸ਼ ਤੋਂ ਪਹਿਲਾਂ ਸ਼ਬਦ ਗੁਪਤ ਸੀ, ਇਹ ਅਨਾਮ ਸੀ। ਤਦ ਆਪਣੇ ਆਪ ਵਿਚ ਇਸਥਿਤ ਸੀ। ਉਸਨੂੰ ਅਸ਼ਬਦ, ਅਨਾਮ, ਅਲਖ, ਅਗਮ, ਅਕਹ ਜਾਂ ਅੰਕਥ ਕਹਿਆ ਜਾਂਦਾ ਹੈ। ਜਦ ਪਰਗਟ ਹੋਇਆ ਤਾਂ ਨਾਮ ਜਾਂ ਸ਼ਬਦ ਕਰ ਕੇ ਅਖਵਾਇਆ :

ਸ਼ਬਦ ਗੁਪਤ ਤਬ ਹੂਆ ਅਨਾਮ ॥
ਸ਼ਬਦ ਪ੍ਰਗਟ ਤਬ ਧਰਿਆ ਨਾਮ ॥ (ਸਾਰ ਬਚਨ, ਪੰ 89)

ਸ਼ਬਦ ਤੋਂ ਪਹਿਲਾਂ ਨਾ ਕੋਈ ਸੂਰਜ ਸੀ, ਨਾ ਚੰਦ ਸੀ, ਤੇ ਨਾ ਆਕਾਸ਼ ਸੀ, ਉਹ ਸ਼ਬਦ ਨਿਰਾਕਾਰ ਸੀ। ਇਹ ਸਬਦ ਅਸਲ ਵਿਚ ਚੇਤਨ ਹੈ। ਸਭ ਚੀਜ਼ਾਂ ਇਸੀ ਸ਼ਬਦ ਦੇ ਹੁਕਮ ਵਿਚ ਹਨ, ਕੋਈ ਚੀਜ਼ ਇਸ ਦੀ ਮਦਦ ਤੋਂ ਬਿਨਾਂ ਪ੍ਰਗਟ ਨਹੀਂ ਹੋ ਸਕਦੀ। ਹਾਂ ਜੀ, ਇਹ ਸ਼ਬਦ ਸਭ ਦੀ ਜਾਨ, ਸਭ ਦਾ ਜੌਹਰ, ਸਭ ਦਾ ਮੂਲ ਤੇ ਸਭ ਦਾ ਖੁਲਾਸਾ ਹੈ, ਇਹ ਆਪ ਕਿਸੇ ਦੇ ਆਧਾਰ ਪੁਰ ਜ਼ਾਹਿਰ ਨਹੀਂ ਹੁੰਦਾ, ਬਲਕਿ ਜੋ ਕੁਝ ਪ੍ਰਗਟ ਜਾਂ ਗੁਪਤ ਹੈ ਸਭ ਇਸੇ ਸ਼ਬਦ ਦੇ ਹੀ ਆਸਰੇ ਹੈ। ਈਸ਼ਰ, ਬ੍ਰਹਮ, ਪਾਰਬ੍ਰਹਮ, ਸਭ ਦੀ ਜਾਨ ਹੈ, ਇਸ ਰਚਨਾ ਵਿਚ ਜੋ ਕੁਛ ਵੀ ਹੈ ਉਹ ਸ਼ਬਦ ਹੀ ਹੈ ਤੇ ਓਹੀ ਸਭ ਉਤਪੱਤੀ ਤੇ ਪਰਲੈ ਦਾ ਕਾਰਣ ਹੈ।

ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥

(ਮਾਝ ਮ: 3, 117)

ਸਭ ਦੀ ਆਦਿ ਅਤੇ ਅੰਤ ਸ਼ਬਦ ਹੀ ਹੈ, ਸਭ ਅਸਥੂਲ ਅਕਾਸ਼ ਆਦਿ ਸੂਖਮ ਤਤ ਜਾਂ ਤਨਮਾਤਰਾ ਸ਼ਬਦ, ਸਪਰਸ਼, ਰੂਪ, ਰਸ, ਗੰਧ, ਸਭ ਸ਼ਬਦ ਹੀ ਹਨ। ਜੋ ਕੁਛ ਹੈ ਸ਼ਬਦ ਹੀ ਹੈ, ਫੇਰ ਉਸਤੋਂ ਜੋ ਕੁਝ ਪ੍ਰਗਟ ਹੋਵੇ ਉਹ ਸ਼ਬਦ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ।

ਸ਼ਬਦ ਸਾਨੂੰ ਪੈਦਾ ਕਰਨ ਵਾਲਾ ਹੈ, ਇਹ ਸਾਡਾ ਆਧਾਰ ਹੈ, ਅਸੀਂ ਸ਼ਬਦ ਦੇ ਹਾਂ ਤੇ ਸ਼ਬਦ ਸਾਡਾ ਹੈ। ਗੁਰਬਾਣੀ ਦਸਦੀ ਹੈ ਕਿ ਸ਼ਬਦ ਕੁਲ ਮਾਲਕ ਹੈ ਸਭ ਉਸਦੇ ਹੁਕਮ ਅੰਦਰ ਹੈ, ਉਹ ਕਰਨ ਕਾਰਨ ਸਮਰਥ ਹੈ।

ਆਪੇ ਕਵਲਾ ਕੰਤੁ ਆਪਿ ॥ ਆਪੇ ਰਾਵੇ ਸਬਦਿ ਥਾਪਿ ॥ (ਬਸੰਤ ਮ: 1, 1190)

ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥
ਤੇਰਾ ਸਬਦੁ ਸਭੁ ਤੂੰ ਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥ (ਆਸਾ ਮ. 4, 448)

## ਸ਼ਬਦ ਕੀ ਹੈ ?

ਇਹ ਇਕ ਐਸਾ ਮਜ਼ਮੂਨ ਹੈ ਜੋ ਕਦੀ ਲਿਖਣ ਜਾਂ ਬੋਲਣ ਵਿਚ ਨਹੀਂ ਆਇਆ। ਅਸੀਂ ਸਮਝਣ ਲਈ ਕੇਵਲ ਇਤਨਾ ਹੀ ਆਖ ਸਕਦੇ ਹਾਂ ਕਿ ਸ਼ਬਦ ਮਾਲਕ ਦੀ ਪਰਿਪੂਰਨ ਤਾਕਤ ਹੈ ਜੋ ਖੰਡਾਂ ਬ੍ਰਹਮੰਡਾਂ ਨੂੰ ਲਈ ਖੜੀ ਹੈ। ਇਹ ਚੇਤਨ ਦੀ ਆਤਮਕ ਧਾਰਾ ਹੈ, ਇਹ ਧੁਨੀ ਸਹਿਤ ਥਰਥਰਾਹਟ ਹੈ, ਇਹ ਜੀਵਨ ਦੀ ਧਾਰਾ ਹੈ ਜੋ ਮਾਲਕ ਤੋਂ ਨਿਕਲ ਕੇ ਸਭ ਦੇ ਅੰਦਰ ਤਕ ਪਹੁੰਚ ਰਹੀ ਹੈ। ਇਸੇ ਧਾਰਾ ਨਾਲ ਮਾਲਕ ਸਭ ਜਹਾਨ ਪੈਦਾ ਕਰਦਾ ਹੈ ਤੇ ਉਸਦੀ ਸੰਭਾਲ ਕਰਦਾ ਹੈ, ਇਸਦੇ ਅੰਦਰ ਸਭ ਸ੍ਰਿਸ਼ਟੀ ਜ਼ਿੰਦਗੀ ਪਾ ਰਹੀ ਹੈ ਤੇ ਉਸੀ ਦੇ ਆਸਰੇ ਹਰੇਕ ਜੀਵ ਆਪਣੇ ਨਿਜ ਮੁਕਾਮ ਮਾਲਕ ਤਕ ਰਸਾਈ ਕਰ ਸਕਦਾ ਹੈ। ਉਸ ਮਾਲਕ ਦੀਆਂ ਧਾਰਾਂ ਰੇਡੀਓ ਦੀਆਂ ਲਹਿਰਾਂ ਵਾਂਗੂੰ ਸਭ ਪਾਸੇ ਪਸਰ ਰਹੀਆਂ ਹਨ ਤੇ ਉਸਦੇ ਰੂਹਾਨੀ ਰਾਗ ਹੋ ਰਹੇ ਹਨ। ਜਦ ਤੀਕ ਸਾਡਾ ਰੇਡੀਓ ਠੀਕ ਹੋ ਕੇ ਨਾ ਜੁੜੇ, ਅਸੀਂ ਉਹਨਾਂ ਰਾਗਾਂ ਨੂੰ ਨਹੀਂ ਸੁਣ ਸਕਦੇ। ਜਿਉਂ ਜਿਉਂ ਅਸੀਂ ਸੂਖਮ ਥੀਂ ਸੂਖਮ ਹੁੰਦੇ ਜਾਂਦੇ ਹਾਂ ਉਹ ਧੁਨਾਂ ਸਾਫ਼ ਸੁਣਾਈ ਦੇਂਦੀਆਂ ਹਨ। ਸ਼ਬਦ ਇਕ ਐਸੀ ਡੋਰੀ ਹੈ ਜੋ ਹਰੇਕ ਨੂੰ ਮਾਲਕ ਨਾਲ ਜੋੜ ਰਹੀ ਹੈ। ਇਹੀ ਸੱਚਾ ਮਜ਼੍ਹਬ (Religion) ਹੈ, ਜਿਸ ਦੇ ਅਰਥ ਹਨ 'ਉਹ ਜੋ ਸਾਨੂੰ ਮੁੜਕੇ ਮਾਲਕ ਨਾਲ ਜੋੜੇ।' ਕੁਦਰਤ ਦੀਆਂ ਸਭ ਤਾਕਤਾਂ ਇਸੀ ਸ਼ਬਦ ਦੇ ਆਧਾਰ ਪੁਰ ਹਨ। ਪ੍ਰਾਣਾਂ ਦੀ ਸ਼ਕਤੀ ਵੀ ਇਸੇ ਸ਼ਬਦ ਦਾ ਜ਼ਹੂਰ ਹੈ ਜੋ ਮਾਯਾ ਦੇ ਮੰਡਲਾਂ ਦੇ ਅੰਦਰ ਕੰਮ ਕਰ ਰਹਿਆ ਹੈ। ਸ਼ਬਦ ਬਿਜਲੀ ਦੀ ਨਿਆਈਂ ਸਭ ਜਗ੍ਹਾ ਕਿਆ ਗੁਪਤ, ਕਿਆ ਪ੍ਰਗਟ, ਪਰਿਪੂਰਨ ਹੈ ਤੇ ਸਰਬ ਸ਼ਕਤੀਮਾਨ ਹੈ, ਇਹ ਸਭ ਦਾ ਕਰਤਾ ਹੈ। ਗੁਰੂ ਨਾਨਕ ਸਾਹਿਬ ਜੀ ਵੀ ਜਪੁਜੀ ਸਾਹਿਬ ਵਿਚ ਇਸਨੂੰ ਹੁਕਮ ਕਰਕੇ ਬਿਆਨ ਕਰਦੇ ਹਨ ਤੇ ਫ਼ਰਮਾਂਦੇ ਹਨ ਕਿ ਹੁਕਮ ਕਹਿਣ ਵਿਚ ਨਹੀਂ ਆ ਸਕਦਾ। ਹਾਂ, ਜੋ ਕੁਝ ਉਸਦੇ ਅੰਦਰ ਹੋ ਰਿਹਾ ਹੈ, ਉਸਦਾ ਜ਼ਿਕਰ ਉਹ ਅਮੋਲ ਗੁਰਬਾਣੀ ਜਪੁਜੀ ਸਾਹਿਬ ਦੀ ਦੂਜੀ ਪਉੜੀ ਵਿਚ ਇਉਂ ਕਰਦੇ ਹਨ :

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਜਪੁਜੀ, 1)

ਇਹ ਸ਼ਬਦ ਦੋ ਤਰ੍ਹਾਂ ਦਾ ਹੈ (1) ਜ਼ਾਹਰੀ ਤੇ (2) ਅੰਤਰੀ। ਜ਼ਾਹਰੀ ਸ਼ਬਦ ਨੂੰ ਬਰਨ-ਆਤਮਕ ਤੇ ਅੰਤਰੀ ਨੂੰ ਧੁਨ-ਆਤਮਕ ਕਰਕੇ ਵਰਣਨ ਕੀਤਾ ਹੈ। ਜ਼ਾਹਰੀ ਸ਼ਬਦ ਦੀ ਹਾਲਤ ਤੋਂ ਤੁਸੀਂ ਅੰਤਰੀ ਸ਼ਬਦ ਦਾ ਕਿਸੇ ਹਦ ਤਕ ਅੰਦਾਜ਼ਾ ਲਗਾ ਸਕਦੇ ਹੋ। ਕਿਸੇ ਦੇ ਪਿਆਰ ਭਰੇ ਸ਼ਬਦਾਂ ਨੂੰ ਸੁਣਨ ਨਾਲ ਤੁਸਾਡੀ ਰਗ ਰਗ ਵਿਚ ਰੌ ਚਲ ਜਾਂਦੀ ਹੈ। ਤਿਆਗ ਤੇ ਵੈਰਾਗਮਈ ਬਚਨਾਂ ਨੂੰ ਸੁਣ ਕੇ ਤਿਆਗ ਤੇ ਵੈਰਾਗ ਦੇ ਜਜ਼ਬੇ ਉਭਰ ਆਉਂਦੇ ਹਨ। ਕਿਸੀ ਦੇ ਬੁਰੇ ਬਚਨਾਂ ਨਾਲ ਤੁਸਾਡੇ ਅੰਦਰ ਗੁੱਸੇ ਦੀ ਅੱਗ ਭੜਕ ਪੈਂਦੀ ਹੈ। ਠੰਢਕ ਭਰੇ ਸ਼ਬਦਾਂ ਦੁਆਰਾ ਸੁਖ, ਕੌੜੇ ਬਚਨਾਂ ਕਰਕੇ ਦੁਖ ਪ੍ਰਾਪਤ ਹੁੰਦਾ ਹੈ। ਹਮਦਰਦੀ ਦੇ ਬਚਨ ਆਸਾ ਦੇ ਬਨ੍ਹਾਉਣ ਵਾਲੇ ਤੇ ਉਸ ਤੋਂ ਉਲਟ ਨਿਰਾਸਾ ਦਾ ਕਾਰਣ ਬਣਦੇ ਹਨ। ਇਹ ਸਭ ਤਾਕਤਾਂ ਸ਼ਬਦ ਦੇ ਅੰਦਰ ਮੌਜੂਦ ਹਨ :

ਸ਼ਬਦ ਹੀ ਮਾਰੇ ਮਰ ਗਏ, ਸ਼ਬਦ ਹੀ ਤਜਿਆ ਰਾਜ ॥
ਜੋ ਜਿਹ ਸ਼ਬਦ ਬਿਵੇਕਿਆ, ਤਾਕਾ ਸਰਿਆ ਕਾਜ ॥
ਏਕ ਸ਼ਬਦ ਸੁਖ ਰਾਸ ਹੈ, ਏਕ ਸ਼ਬਦ ਦੁਖ ਰਾਸ ॥
ਏਕ ਸ਼ਬਦ ਆਸਾ ਬੰਧੇ, ਸ਼ਬਦ ਹੀ ਕਰੇ ਨਿਰਾਸ ॥ (ਕਬੀਰ ਸਾਹਿਬ)

ਸ਼ਬਦ ਦੀ ਮਹਿਮਾਂ ਅਗਮ ਤੇ ਅਪਾਰ ਹੈ। ਜਦ ਜ਼ਾਹਰੀ ਸ਼ਬਦ ਦਾ ਇਹ ਹਾਲ ਹੈ ਤਾਂ ਅੰਤਰੀ ਸ਼ਬਦ ਵਿਚ ਕਿਤਨੀ ਤਾਕਤ ਹੋਵੇਗੀ। ਸਤਾਰ ਦੀ ਆਵਾਜ਼ ਸੁਣਨ ਨਾਲ ਮਸਤੀ ਆਂਵਦੀ ਹੈ, ਉਹ ਖ਼ਿਆਲ ਨੂੰ ਆਪਣੇ ਵੱਲ ਖਿੱਚ ਕੇ ਮਗਨ ਕਰਦੀ ਹੈ। ਇਹ ਅਸਥੂਲ ਸ਼ਬਦ ਇਹ ਕੁਝ ਅਵਸਥਾ ਪੈਦਾ ਕਰਦਾ ਹੈ, ਤਾਂ ਅੰਤਰੀ ਸ਼ਬਦ ਜੋ ਸੂਖਮ ਹੈ, ਕਿਤਨਾ ਜ਼ਬਰਦਸਤ ਹੋਵੇਗਾ !

## ਸ਼ਬਦ ਕਰਤਾ ਹੈ

ਸਭ ਮਜ਼ੁਬਾਂ ਦੀਆਂ ਧਰਮ ਪੁਸਤਕਾਂ ਵਿਚ ਸ਼ਬਦ ਨੂੰ ਸ੍ਰਿਸ਼ਟੀ ਦਾ ਕਰਤਾ ਮੰਨਿਆ ਹੈ। ਵੇਦ ਦਸਦੇ ਹਨ ਕਿ 'ਨਾਦ' ਤੋਂ ਚੌਦਾਂ ਭਵਨ ਬਣੇ। ਕੁਰਾਨ ਸ਼ਰੀਫ਼ ਵਿਚ ਕਲਮੇਂ ਤੋਂ ਚੌਦਾਂ ਤਬਕਾਂ ਦੇ ਬਣਨੇ ਦਾ ਜ਼ਿਕਰ ਆਇਆ ਹੈ। ਈਸਾਈਆਂ ਦੀ ਧਰਮ ਪੁਸਤਕ ਯੂਹੰਨਾ ਦੀ ਅੰਜੀਲ ਵਿਚ ਵੀ ਸ਼ਬਦ ਤੋਂ ਹੀ ਸ੍ਰਿਸ਼ਟੀ ਦੀ ਉਤਪੱਤੀ ਦਾ ਵਰਣਨ ਹੈ, "ਆਦਿ ਵਿਚ ਸ਼ਬਦ ਸੀ, ਸ਼ਬਦ ਪਰਮਾਤਮਾ ਦੇ ਨਾਲ ਸੀ, ਸ਼ਬਦ ਪਰਮਾਤਮਾ ਸੀ, ਸਭ ਚੀਜ਼ਾਂ ਉਸਤੋਂ ਬਣਾਈਆਂ ਗਈਆਂ।" ਗੁਰਬਾਣੀ ਦੱਸਦੀ ਹੈ ਕਿ ਸਾਰੀ ਰਚਨਾ ਉਸੇ ਤੋਂ ਚਲ ਰਹੀ ਹੈ ਤੇ ਉਹ ਸਭ ਸ੍ਰਿਸ਼ਟੀ ਦਾ ਕਰਤਾ ਹੈ, ਧਰਤੀ ਤੇ ਆਕਾਸ਼ ਸਭ ਸ਼ਬਦ ਤੋਂ ਬਣੇ ਹਨ ਜੋ ਘਟ ਘਟ ਦੇ ਅੰਦਰ ਹੈ ਤੇ ਸਭ ਜਗਤ ਨੂੰ ਲਈ ਖੜਾ ਹੈ :

ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ ॥ (ਪ੍ਰਭਾਤੀ ਮ: 3, 1334)

ਸ਼ਬਦ ਧਰਤੀ ਸ਼ਬਦੇ ਆਕਾਸ਼ ॥ ਸ਼ਬਦੇ ਸ਼ਬਦ ਭਇਆ ਪ੍ਰਗਾਸ ॥
ਸਗਲੀ ਸ੍ਰਿਸ਼ਟਿ ਸ਼ਬਦ ਕੇ ਪਾਛੇ ॥ ਨਾਨਕ ਸ਼ਬਦ ਘਟੇ ਘਟ ਆਛੇ ॥
(ਜਨਮ ਸਾਖੀ ਮ: 1, 19)

ਆਪੀਨੈ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥

ਵਿਣੁ ਥੰਮ੍ਾ ਗਗਨੁ ਰਹਾਇ ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥ (ਮਲਾਰ ਵਾਰ ਮ: 1, 1279)

ਕੇਵਲ ਉਤਪੱਤੀ ਹੀ ਨਹੀਂ, ਸਗੋਂ ਪਰਲੈ ਵੀ ਉਸੇ ਅੰਦਰ ਹੁੰਦੀ ਹੈ ਤੇ ਫੇਰ ਦੋਬਾਰਾ ਸ੍ਰਿਸ਼ਟੀ ਦਾ ਹੋਂਦ ਵਿਚ ਆਵਣਾ ਉਸੇ ਕਰਕੇ ਹੀ ਹੈ :

ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥ (ਮਾਝ ਮ: 3, 117)

ਹਿੰਦੂ ਸ਼ਾਸਤਰ ਸ਼ਬਦ ਨੂੰ ਆਕਾਸ਼ ਦਾ ਗੁਣ ਜਾਂ ਆਕਾਸ਼ ਦੀ ਜਾਨ ਦੱਸਦੇ ਹਨ, ਜਿਸ ਤੋਂ ਇਹ ਪਤਾ ਲੱਗਦਾ ਹੈ ਕਿ ਇਹ ਆਕਾਸ਼ ਤੋਂ ਵੀ ਵਧ ਕੇ ਸੂਖਮ ਤੇ ਵਿਆਪਕ ਚੀਜ਼ ਹੈ। ਜੇਕਰ ਗਹੁ ਨਾਲ ਵਿਚਾਰ ਕੇ ਵੇਖੋ ਤਾਂ ਇਸ ਸ਼ਬਦ ਦਾ ਪਤਾ ਉਥੋਂ ਵੀ ਲਗਦਾ ਹੈ ਜਿਥੇ ਪੁਰਸ਼ ਤੇ ਪ੍ਰਕ੍ਰਿਤੀ ਦਾ ਮੇਲ ਹੈ, ਕਿਉਂ ਜੁ ਮੇਲ ਮਿਲਾਪ ਵਿਚ ਹਰਕਤ ਹੁੰਦੀ ਹੈ। ਸ਼ਬਦ ਦੀ ਹੱਦ ਇਥੋਂ ਹੀ ਤਕ ਨਹੀਂ, ਉਹ ਕੁਝ ਹੋਰ ਵੀ ਹੈ; ਉਹ ਮਾਲਕ ਆਪ ਸ਼ਬਦ ਸਰੂਪ ਕਰਕੇ ਵਰਣਨ ਕੀਤਾ ਗਇਆ ਹੈ :

ਤੇਰਾ ਸਬਦੁ ਸਭੁ ਤੂੰ ਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥ (ਆਸਾ ਮ: 4, 448)

ਸਾਰੇ ਮਜ਼ਬਾਂ ਵਾਲੇ ਮਾਲਕ ਨੂੰ ਸ਼ਬਦ ਸਰੂਪ ਕਰਕੇ ਹੀ ਮੰਨਦੇ ਹਨ। ਦੁਨੀਆਂ ਦੇ ਸਭ ਤੋਂ ਪੁਰਾਤਨ ਵੇਦਕ ਧਰਮ ਨੇ ਇਸੀ ਦਾ ਰਾਗ ਗਾਇਆ ਹੈ। ਸਾਮ ਵੇਦ ਵਿਚ ਵੀ ਆਇਆ ਹੈ :

ਸ਼ਬਦ ਬ੍ਰਹਮ ਨਿਸ਼ਬਦ ਬ੍ਰਹਮ ਪ੍ਰਣਵੋ ਬ੍ਰਹਮ ॥

ਮੁਸਲਮਾਨ ਫ਼ਕੀਰ ਵੀ ਇਸੇ ਸ਼ਬਦ ਤੋਂ ਹੀ ਸ੍ਰਿਸ਼ਟੀ ਦੀ ਉਤਪੱਤੀ ਮੰਨਦੇ ਹਨ। ਸ਼ੰਮਸ ਤਬਰੇਜ਼ ਜੀ ਫ਼ਰਮਾਂਦੇ ਹਨ ਕਿ ਇਹ ਸਾਰਾ ਆਲਮ ਇਸੀ ਸ਼ਬਦ ਤੋਂ ਹੋਂਦ ਵਿਚ ਆਇਆ ਤੇ ਉਸੇ ਤੋਂ ਸਭ ਨੂਰ ਪ੍ਰਗਟ ਹੋਇਆ।

عالم ازصَوت ظہُور گرِفت    از حضورش بساطِ نوُر گرِفت (شمس تبریز)

ਹਜ਼ਰਤ ਅਬਦੁਰ ਰੱਜ਼ਾਕ ਕਾਸੀ ਜੀ ਫ਼ਰਮਾਂਦੇ ਹਨ ਜੋ 'ਇਸਮਿ ਆਜ਼ਮ' ਸਾਰਿਆਂ ਨਾਮਾਂ ਦਾ ਸੋਮਾ ਹੈ, ਉਸਦੀ ਜ਼ਾਹਰੀ ਸੂਰਤ ਸਾਰੀਆਂ ਚੀਜ਼ਾਂ ਦਾ ਅੰਦਰੂਨੀ ਆਧਾਰ ਹੈ। ਇਸਮਿ ਆਜ਼ਮ ਇਕ ਦਰਿਆ ਹੈ ਤੇ ਸਾਰੀ ਖਲਕਤ ਉਸ ਦੀਆਂ ਲਹਿਰਾਂ ਹਨ। ਇਸ ਨੁਕਤੇ ਨੂੰ ਉਹੀ ਸ਼ਖ਼ਸ ਸਮਝ ਸਕਦਾ ਹੈ ਜਿਹੜਾ ਸਾਡੇ ਘਰਾਣੇ ਜਾਂ ਕਾਮਲ ਫ਼ਕੀਰਾਂ ਵਿਚੋਂ ਹੋਵੇ :

اسمِ اعظم جامع اِسما بوَد    صُورتِ او معنیٔ اشیا بوَد
اسم دریا و تعیّن موَجِ او    ایں کسے داند کہ او از ما بوَد (عبدالرّزاق کاشی)

## ਸ਼ਬਦ ਲਿਖਣ ਪੜ੍ਹਣ ਤੇ ਬੋਲਣ ਵਿਚ ਨਹੀਂ ਆ ਸਕਦਾ

**ਅੰਤਰੀ ਸ਼ਬਦ ਮਹਾਂ ਚੇਤਨ ਤੇ ਅਪਾਰ ਹੈ, ਜੋ ਬਾਹਰਲੇ ਕੰਨਾਂ ਨਾਲ ਨਹੀਂ ਸੁਣਿਆ**

ਜਾਂਦਾ, ਨਾ ਜ਼ਬਾਨ ਨਾਲ ਬੋਲਿਆ ਜਾ ਸਕਦਾ ਹੈ ਤੇ ਨਾ ਹੀਂ ਲਿਖਣ ਵਿਚ ਆ ਸਕਦਾ। (Unwritten Law) ਤੇ (Unspoken Language) ਹੈ। ਉਹ ਲਿਖਤ ਪੜ੍ਹਤ ਤੋਂ ਪਰੇ ਅਤੇ ਬੇਜ਼ਬਾਨੀ ਦੀ ਜ਼ਬਾਨ ਅੰਦਰ ਹੈ। ਉਹ ਨਿਰ ਆਧਾਰ ਹੈ, ਸਭ ਕੁਝ ਉਸਦੇ ਆਸਰੇ ਕਾਇਮ ਹੈ, ਉਹ ਜੰਗਮ ਅਸਥਾਵਰ ਸਭਨਾਂ ਦੇ ਅੰਦਰ ਪਰਿਪੂਰਨ ਹੈ। ਉਸਨੂੰ ਕੇਵਲ ਆਤਮਾ ਅਨੁਭਵ ਕਰ ਸਕਦਾ ਹੈ, ਚੇਤਨ ਮਹਾਂ ਚੇਤਨ ਨਾਲ ਮਿਲ ਕੇ ਇਕ ਹੋ ਰਹਿੰਦਾ ਹੈ। ਇਸ ਨੂੰ ਗੁਰਬਾਣੀ ਵਿਚ ਸੱਚਾ ਸ਼ਬਦ ਕਰ ਕੇ ਵਰਣਨ ਕੀਤਾ ਹੈ, ਜੋ ਬਿਨਾਸ ਤੋਂ ਰਹਿਤ ਹੈ :

ਸਚੈ ਸਬਦਿ ਸਚੁ ਕਮਾਵੈ ॥ ਸਚੀ ਬਾਣੀ ਹਰਿ ਗੁਣ ਗਾਵੈ ॥ (ਪ੍ਰਭਾਤੀ ਮ: 1, 1342)

ਸਗਲ ਸਿਆਣਪਾਂ ਨੂੰ ਛੱਡਕੇ ਸਚੇ ਸ਼ਬਦ ਦੀ ਕਮਾਈ ਤੇ ਉਸ ਵਿਚ ਸਮਾਣ ਦਾ ਉਪਦੇਸ਼ ਹੈ :

ਗੁਰ ਕੇ ਚਰਨ ਮਨ ਮਹਿ ਧਿਆਇ ॥
ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥ (ਸਿਰੀ ਰਾਗੁ ਮ: 5, 51)

ਗੋਬਿੰਦ ਭਜਹੁ ਮੇਰੇ ਸਦਾ ਮੀਤ ॥ ਸਾਚ ਸਬਦ ਕਰਿ ਸਦਾ ਪ੍ਰੀਤਿ ॥
(ਬਸੰਤੁ ਮ: 5, 1192)

ਇਹ ਅਸਥੂਲ ਇੰਦਰਿਆਂ ਦਾ ਵਿਸ਼ਾ ਨਹੀਂ ਹੈ :

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ (ਮਾਝ ਵਾਰ ਮ: 2, 139)

ਜ਼ਾਹਰੀ ਅੱਖਾਂ ਤੇ ਕੰਨਾਂ ਤੋਂ ਬਿਨਾਂ ਵੇਖਣ ਤੇ ਸੁਣਨ ਵਾਲਾ ਮਜ਼ਮੂਨ ਹੈ। ਮੌਲਾਨਾ ਰੂਮ ਸਾਹਿਬ ਇਸ ਦੇ ਪਰਥਾਇ ਫ਼ਰਮਾਂਦੇ ਹਨ :

تُرک و کُرد و پارسی گو و عرب    فہم کردہ آں ندا بے گوش و لب

ਅਰਥ—ਤੁਰਕਾਂ, ਕੁਰਦਾਂ, ਫ਼ਾਰਸ ਤੇ ਗੋਵਾ ਤੇ ਅਰਬ ਦੇ ਲੋਕਾਂ ਨੇ ਉਸਨੂੰ ਬਿਨਾਂ ਕੰਨਾਂ ਤੇ ਹੋਠਾਂ ਦੇ ਜਾਣਿਆਂ ਹੈ।

ਉਪਨਿਸ਼ਦ ਦੇ ਰਿਸ਼ੀਆਂ ਨੇ ਉਸਨੂੰ 'ਪ੍ਰਣਵ' ਕਰ ਕੇ ਕਹਿਆ ਹੈ, ਜੋ ਪ੍ਰਾਣਾਂ ਦੇ ਨਾਲ ਸੁਣਿਆ ਜਾਏ ਤੇ ਜਿਸ ਦੇ ਗਾਉਣ ਵਿਚ ਜੀਭ ਜਾਂ ਹੋਠਾਂ ਜਾਂ ਤਾਲੂ ਦੀ ਲੋੜ ਨਹੀਂ, ਉਹ ਆਪਣੇ ਆਪ ਹੋ ਰਹਿਆ ਹੈ।

ਕਬੀਰ ਸਾਹਿਬ ਸ਼ਬਦ ਨੂੰ ਵਿਦੇਹ ਕਰ ਕੇ ਕਥਨ ਕਰਦੇ ਹਨ, ਜੋ ਜ਼ਬਾਨ ਕਰਕੇ ਬਿਆਨ ਨਹੀਂ ਹੋ ਸਕਦਾ, ਕੇਵਲ ਅੰਤਰ ਆਤਮੇ ਉਸ ਦੀ ਨਿਰਖ ਪਰਖ ਹੋ ਸਕਦੀ ਹੈ :

ਸ਼ਬਦ ਸ਼ਬਦ ਸਭ ਕੋ ਕਹੇ, ਵਹ ਤੋ ਸ਼ਬਦ ਵਿਦੇਹ ॥
ਜਿਹਬਾ ਪਰ ਆਵੇ ਨਹੀਂ, ਨਿਰਖ ਪਰਖ ਕਰ ਲੇਹ ॥

ਹਜ਼ਰਤ ਬਾਹੂ ਸਾਹਿਬ ਵੀ ਉਸ ਦਾ ਬਿਆਨ ਕਰਦੇ ਹੋਏ ਫ਼ਰਮਾਂਦੇ ਹਨ ਕਿ ਉਸ ਕਲਮੇ ਨੂੰ ਦੱਸਣ ਵਿਚ ਜੀਭ ਨੂੰ ਢੋਈ ਨਹੀਂ ਮਿਲਦੀ ਤਥਾ ਉਸ ਦਾ ਬਿਆਨ ਨਹੀਂ ਕਰ ਸਕਦੀ।

ਜ਼ਬਾਨੀ ਕਲਮਾ ਹਰ ਕੋਈ ਆਖੇ ਦਿਲ ਦਾ ਪੜ੍ਹਦਾ ਕੋਈ ਹੂ ॥
ਜਿੱਥੇ ਕਲਮਾ ਦਿਲ ਦਾ ਪੜ੍ਹੀਐ ਉੱਥੇ ਜੀਭਾ ਮਿਲੇ ਨ ਢੋਈ ਹੂ ॥

ਫੇਰ ਫ਼ਰਮਾਂਦੇ ਹਨ ਕਿ ਮੁਰਸ਼ਦ ਨੇ ਸਾਨੂੰ ਇਹ ਸਬਕ ਪੜ੍ਹਾਇਆ ਹੈ, ਜੋ ਬਿਨ ਪੜ੍ਹੇ ਪਇਆ ਪੜ੍ਹੀਂਦਾ ਹੈ, ਕੰਨਾਂ ਵਿਚ ਉਂਗਲਾਂ ਦਿੱਤੇ ਬਿਨਾਂ ਪਿਆ ਸੁਣੀਂਦਾ ਹੈ।

ਮੀਮ ਮੁਰਸ਼ਦ ਹਾਦੀ ਸਬਕ ਪੜ੍ਹਾਇਆ ਉਹ ਬਿਨ ਪੜ੍ਹਿਓ ਪਿਆ ਪੜ੍ਹੀਵੇ ਹੂ ॥
ਉਂਗਲਾਂ ਕੰਨਾਂ ਵਿਚ ਦਿਤੀਆਂ ਬਿਨ ਸੁਣਿਆ ਪਿਆ ਸੁਨੀਵੇ ਹੂ ॥

ਮੌਲਵੀ ਰੂਮ ਸਾਹਿਬ ਕਿਆ ਸੁੰਦਰ ਤਰੀਕੇ ਨਾਲ ਇਸ ਸ਼ਬਦ ਨੂੰ ਵਰਣਨ ਕਰਦੇ ਹਨ ਕਿ ਹੇ ਮਾਲਕ ! ਸਾਨੂੰ ਉਹ ਮੁਕਾਮ ਦੱਸ ਜਿੱਥੇ ਤੇਰਾ ਕਲਾਮ ਬਿਨਾਂ ਅੱਖਰਾਂ ਦੇ ਆਪਣੇ ਆਪ ਹੋ ਰਹਿਆ ਹੈ।

یاخدا بنما توجاں راآں مقام کاندروے حرف مے گوید کلام (مولانا روم)

## ਸਬ ਮਜ਼੍ਹਬਾਂ ਵਿਚ ਸ਼ਬਦ ਦੀ ਤਾਲੀਮ ਦਾ ਜ਼ਿਕਰ ਹੈ

ਸਾਰਿਆਂ ਮਜ਼੍ਹਬਾਂ ਦੀਆਂ ਧਰਮ ਪੁਸਤਕਾਂ ਵਿਚ ਇਸ ਸ਼ਬਦ ਦਾ ਜ਼ਿਕਰ ਮਿਲਦਾ ਹੈ।

ਹਿੰਦੂ ਇਸੀ ਸ਼ਬਦ ਨੂੰ ਸ਼ਬਦ ਤੇ ਅਸ਼ਬਦ ਬ੍ਰਹਮ ਜਾਂ ਨਾਦ ਕਹਿੰਦੇ ਹਨ, ਜਿਸ ਤੋਂ ਸਭ ਸ੍ਰਿਸ਼ਟੀ ਪ੍ਰਗਟ ਹੋਈ। ਪੁਰਾਤਨ ਰਿਸ਼ੀ ਇਸੀ ਦਾ ਰਾਗ ਗਾਉਂਦੇ ਗਏ। ਇਸ ਆਵਾਜ਼ ਦੇ ਸਾਧਨ ਨੂੰ 'ਸ਼੍ਰੁਤਿ' ਕਹਿੰਦੇ ਸਨ, ਜਿਸ ਦੇ ਅਰਥ ਹਨ 'ਜੋ ਸੁਣੀ ਗਈ ਜਾਂ ਸੁਣੀ ਜਾਏ'। ਇਹ ਤਰੀਕਾ ਗੁਰੂ ਸਿੱਖ ਦੀ ਪਰਨਾਲੀ ਵਿਚ ਸੀਨਾ ਬਸੀਨਾ ਪਰਚੱਲਤ ਰਿਹਾ। ਛਾਂਦੋਗਯ ਤੇ ਮੁੰਡਕ ਉਪਨਿਸ਼ਦਾਂ ਦੇ ਰਿਸ਼ੀਆਂ ਨੇ ਉਸ ਨੂੰ 'ਉਦਗੀਥ' (ਉੱਪਰ ਦਾ ਰਾਗ) (ਦੇਖੋ ਛਾਂਦੋਗਯ ਉਪਨਿਸ਼ਦ ਪਹਿਲਾ ਖੰਡ ਤੇ ਮੈਤਰੀ ਉਪਨਿਸ਼ਦ ਛੇਵਾਂ ਪਰਪਾਠਕ) ਤੇ 'ਪ੍ਰਣਵ' (ਓਮ) ਕਰਕੇ ਆਖਿਆ ! ਕੀ ਮਤਲਬ ਕਿ ਜੋ 'ਇਦਗੀਥ' ਜ਼ਮੀਨੀ ਰਾਗ ਨਹੀਂ, ਬਲਕਿ 'ਉਦਗੀਥ' ਉੱਪਰ ਦਾ ਆਸਮਾਨੀ ਰਾਗ ਹੈ, ਜੋ ਪ੍ਰਾਣਾਂ ਦੇ ਕੰਨਾਂ ਨਾਲ ਸੁਣਿਆ ਜਾਂਦਾ ਹੈ, ਜਿਸ ਦੇ ਗਾਉਣ ਵਿਚ ਜੀਭ ਜਾਂ ਹੋਠਾਂ ਤੇ ਤਾਲੂ ਦੀ ਲੋੜ ਨਾ ਪਵੇ।

ਮੈਤਰੀ ਉਪਨਿਸ਼ਦ ਦੇ 6 ਪਰਪਾਠਕ ਵਿਚ ਆਇਆ ਹੈ ਕਿ ਧਿਆਨ ਕਰਨ ਲਈ ਦੋ ਬ੍ਰਹਮ ਹਨ, ਸ਼ਬਦ ਬ੍ਰਹਮ ਤੇ ਅਸ਼ਬਦ ਬ੍ਰਹਮ। ਸ਼ਬਦ ਬ੍ਰਹਮ ਦੇ ਧਿਆਨ ਕਰਨ ਨਾਲ ਅਸ਼ਬਦ ਬ੍ਰਹਮ ਪ੍ਰਗਟ ਹੁੰਦਾ ਹੈ।

ਫਿਰ ਦੱਸਿਆ ਹੈ ਕਿ ਕੰਨਾਂ ਨੂੰ ਅੰਗੂਠਿਆਂ ਨਾਲ ਬੰਦ ਕਰੇ ਤੇ ਸੱਤ ਕਿਸਮ ਦੀਆਂ ਆਵਾਜ਼ਾਂ ਨੂੰ ਆਪਣੇ ਅੰਦਰ ਸੁਣੇ.....ਇਹਨਾਂ ਆਵਾਜ਼ਾਂ ਦੇ ਪਰੇ, ਅਭਿਆਸੀ ਅਸ਼ਬਦ ਪਰਬ੍ਰਹਮ ਜਾਂ ਗੁਪਤ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ। ਜੋ ਸ਼ਹਿਦ (ਦੀ ਮਿਠਾਸ ਦੀ ਹਾਲਤ) ਤਕ ਪਹੁੰਚ ਗਏ, ਉਹ ਗੁਣ ਤੇ ਤਮੀਜ਼ ਦੇ ਦਰਜੇ ਦੇ ਉੱਪਰ ਪਹੁੰਚ ਗਏ।

ਯੋਗ ਸੰਧਿਯਾ ਨਾਮੀ ਗ੍ਰੰਥ (ਪੰਨਾ 112) ਵਿਚ ਦਿੱਤਾ ਹੈ ਕਿ ਯੋਗੀ ਹੱਥਾਂ ਦੇ ਅੰਗੂਠਿਆਂ ਨਾਲ ਕੰਨਾਂ ਨੂੰ ਬੰਦ ਕਰਕੇ ਹਿਰਦੇ ਆਕਾਸ਼ ਦਾ ਸ਼ਬਦ ਸੁਣੇ ਤੇ ਉਸ ਧੁਨੀ ਵਿਚ ਚਿੱਤ ਨੂੰ ਅਸਥਿਰ ਕਰੇ, ਜਦ ਤੀਕ ਕਿ ਤੁਰੀਯਾ ਅਵਸਥਾ ਨਾ ਪ੍ਰਾਪਤ ਹੋਵੇ। ਇਹ

ਸ਼ਬਦ ਦਸ ਪ੍ਰਕਾਰ ਦਾ ਸੁਣਾਈ ਦਿੰਦਾ ਹੈ। ਇਹਨਾਂ ਤੋਂ ਲੰਘ ਕੇ ਯੋਗੀ ਜਨ ਅਵਿਅਕਤ ਵਿਚ ਸਮਾ ਜਾਂਦੇ ਹਨ।

ਛਾਂਦੋਗਜ ਉਪਨਿਸ਼ਦ ਦੇ ਤੀਸਰੇ ਪਰਪਾਠਕ ਦੇ 17 (ਸਲੋਕ 6) ਤੇ 9 ਖੰਡਾਂ (ਸਲੋਕ 3) ਵਿਚ ਬ੍ਰਹਮ ਦੇ ਸੂਰਜ ਤੋਂ ਨਾਦ ਦੇ ਪ੍ਰਗਟ ਹੋਣ ਦਾ ਜ਼ਿਕਰ ਹੈ ਤੇ ਇਹ ਦੱਸਿਆ ਹੈ ਕਿ ਇਹ ਭੇਦ ਅੰਗਿਰਸ ਰਿਸ਼ੀ ਨੇ ਦੇਵਕੀ ਦੇ ਲੜਕੇ ਕ੍ਰਿਸ਼ਨ ਜੀ ਨੂੰ ਬਤਲਾਇਆ ਸੀ।

ਗੁਰੂ ਅਮਰਦਾਸ ਜੀ ਰਾਗ ਭੈਰਉ ਵਿਚ ਫ਼ਰਮਾਂਦੇ ਹਨ ਕਿ ਪ੍ਰਹਿਲਾਦ ਭਗਤ ਦਾ ਉਧਾਰ ਸ਼ਬਦ ਕਰਕੇ ਹੋਇਆ :

ਜੁਗਿ ਜੁਗਿ ਭਗਤਾ ਕੀ ਰਖਦਾ ਆਇਆ॥
ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ॥
(ਭੈਰਉ ਮ: 3, 1133)

पूर्वा भ्यासेन ते नैवह्रियते ह्यवशोपि सः ।
जिज्ञासुरपि योगस्य शब्द ब्रहमाति वर्तते ।। (अ: 6, श: 44)

ਪੂਰਵਾ ਭਜਾਸੇਨ ਤੇਨੈਵ ਹ੍ਰਿਯਤੇ ਹਜਵਸ਼ੋਪਿ ਸਹ॥
ਜਿਗਜਾਸੁਰਪਿ ਯੋਗਸਜ ਸ਼ਬਦ ਬ੍ਰਹਮਾਤਿਵਰਤਤੇ॥ (ਗੀਤਾ ਅ: 6, ਸ: 44)

ਅਰਥ—ਪੂਰਬ ਜਨਮ ਦੇ ਅਭਿਆਸ ਕਰ ਕੇ ਉਹ ਪਰਾਏ ਵਸ ਹੁੰਦਾ ਹੋਇਆ ਵੀ ਉਸੀ ਯੋਗ ਦੇ ਵੱਲ ਖਿੱਚਿਆ ਜਾਂਦਾ ਹੈ ਅਤੇ ਉਹ ਯੋਗ ਦੇ ਚਾਹੁੰਣ ਸ਼ਬਦ ਬ੍ਰਹਮ ਨੂੰ ਉਲੰਘ ਜਾਂਦਾ ਹੈ।

प्रयत्नाद्यत मानस्तु योगी संशुद्ध किल्विषः ।
अनेक जन्म संसिद्ध स्ततो याति परां गतिम् ।। (अ: 6, श: 45)

ਪ੍ਰਯਤਨਾਦਜਤ ਮਾਨਸਤੁ ਯੋਗੀ ਸੰਸ਼ੁੱਧ ਕਿਲਵਿਸ਼ਹ।
ਅਨੇਕ ਜਨਮ ਸੰਸਿੱਧਸ ਤਤੋ ਯਾਤਿ ਪਰਾਂ ਗਤਿਮ॥ (ਗੀਤਾ, ਅ: 6, ਸ: 45)

ਅਰਥ :—ਫੇਰ ਐਸਾ ਸ਼ੁਧ ਅੰਤਹ ਕਰਨ ਵਾਲਾ ਯੋਗੀ ਜਤਨ ਕਰਦਾ ਹੋਇਆ ਅਨੇਕ ਜਨਮਾਂ ਵਿਚ ਸਿੱਧ ਹੋਂਦਾ ਹੋਇਆ ਉਤਮ ਗਤਿ ਨੂੰ ਪ੍ਰਾਪਤ ਹੁੰਦਾ ਹੈ।

ਫਿਰ ਨਾਦ ਬਿੰਦੂ ਉਪਨਿਸ਼ਦ (ਸਲੋਕ 31) ਵਿਚ ਵੀ ਲਿਖਦੇ ਹਨ :

सिद्धासने स्थितो योगी मुद्रां संधाय वैषणवीम ।
क्षणुयाद्दक्षिणे कर्णे नादमन्तर्गत सदा ।।
ਸਿੱਧਾਸਨੇ ਸਿਥਤੋ ਯੋਗੀ ਮੁਦ੍ਰਾਂ ਸੰਧਾਯ ਵੈਸ਼ਨਵੀਮੁ॥
ਸ੍ਰਿਣੁਯਾਦਕਸ਼ਿਣੇ ਕਰਣੇ ਨਾਦ ਮੰਤਰ ਗਤੰ ਸਦਾ॥

ਅਰਥ :—ਸਿੱਧ ਆਸਣ ਵਿਚ ਅਸਥਿਤ ਹੋ ਕੇ ਯੋਗੀ ਵੈਸ਼ਨੋ ਮੁੰਦਰਾਂ ਧਾਰਨ ਕਰੇ ਅਤੇ ਆਪਣੇ ਅੰਦਰ ਦਹਿਨੇ (ਸੱਜੇ) ਪਾਸੇ ਦੀ ਨਾਦ ਅਥਵਾ ਆਵਾਜ਼ ਨੂੰ ਸੁਣੇ।

ਯੋਗ ਸੰਧਿਆ ਵਿਚ ਵੀ ਸ਼ਬਦ ਦੇ ਸੁਣਨ ਦਾ ਵਿਸਥਾਰ ਸਹਿਤ ਜ਼ਿਕਰ ਕੀਤਾ ਗਿਆ ਹੈ।

ਰਿਗ ਵੇਦ ਦੇ ਵਾਕ ਅੰਬਰਨੀ ਸੂਕਤ ਤੇ ਅਥਰਵ ਵੇਦ (ਸੂਕਤ 30) ਵਿਚ ਵੀ ਸ਼ਬਦ ਦੀ ਅਨੂਪ ਮਹਿਮਾ ਆਈ ਹੈ। ਪ੍ਰਮਾਣ ਲਈ 'ਬਾਣੀ' ਦਾ ਪ੍ਰਕਰਣ ਵੇਖੋ। ਅਥਰਵ ਵੇਦ ਦੀ ਹੰਸ ਉਪਨਿਸ਼ਦ ਵਿਚ ਲਿਖਿਆ ਹੈ ਕਿ ਹੰਸ ਮੰਤਰ ਦੇ ਕਰੋੜ ਜਪ ਕਰਨ ਵਾਲੇ ਨੂੰ ਨਾਦ ਦਾ ਅਨੁਭਵ ਹੁੰਦਾ ਹੈ। ਫੇਰ ਨਾਦ ਦੀਆਂ ਦਸ ਕਿਸਮਾਂ ਦਾ ਵਰਣਨ ਕਰ ਕੇ ਇਹ ਦੱਸਿਆ ਹੈ ਕਿ ਨੌਂ ਕਿਸਮ ਦੇ ਨਾਦ ਦਾ ਤਿਆਗ ਤੇ ਦਸਵੀਂ ਕਿਸਮ ਦੇ ਨਾਦ ਦਾ ਜੋ ਬੱਦਲ ਦੀ ਗਰਜ ਨਾਲ ਮਿਲਦਾ ਹੈ, ਅਭਿਆਸ ਕਰਨਾ ਚਾਹੀਦਾ ਹੈ, ਕਿਉਂ ਜੋ ਇਸ ਤੋਂ ਪਾਰ ਬ੍ਰਹਮ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

ਹਠ ਯੋਗ ਪ੍ਰਦੀਪਕਾ ਦਿਆਂ ਸਲੋਕਾਂ ਵਿਚ (ਦੇਖੋ ਸਲੋਕ ਨੰ. 80, 81, 83, 84, 90, 91, 92, 95 ਤੋਂ 98, 102, 105) ਅਨੇਕ ਪ੍ਰਕਾਰ ਅਨਹਦ ਸ਼ਬਦ ਦੀ ਮਹਿਮਾ ਗਾਈ ਹੋਈ ਹੈ।

ਵੇਦਾਂ ਵਿਚ ਇਸ ਨੂੰ ਨਾਦ ਤੇ ਅਕਾਸ਼ ਬਾਣੀ ਕਰ ਕੇ ਵਰਣਨ ਕੀਤਾ ਹੈ। ਬੋਧਾਂ ਦੇ ਗ੍ਰੰਥਾਂ ਦੇ ਅੰਦਰ ਵੀ ਇਸ ਸ਼ਬਦ ਦੇ ਇਸ਼ਾਰੇ ਮਿਲਦੇ ਹਨ ਉਹਨੂੰ Sonorous light ਅਰਥਾਤ ਸ਼ਬਦ ਵਾਲੀ ਜੋਤ ਕਰਕੇ ਆਖਦੇ ਹਨ।

ਪੁਰਾਤਨ ਯੂਨਾਨੀ ਮਹਾਤਮਾਂ ਵੀ ਇਸ ਸ਼ਬਦ ਦਾ ਜ਼ਿਕਰ ਕਰਦੇ ਹਨ। ਸੁਕਰਾਤ ਜੀ ਕਹਿੰਦੇ ਹਨ ਕਿ ਉਹਨਾਂ ਆਪਣੇ ਅੰਦਰ ਆਵਾਜ਼ ਸੁਣੀ ਜੋ ਉਸ ਨੂੰ ਅਕਹਿ ਰੂਹਾਨੀ ਦੇਸ਼ਾਂ ਵਿਚ ਲੈ ਗਈ। ਪਿਥਾਗੋਰਸ ਜੀ ਵੀ ਇਸ ਦੀ ਬਾਬਤ ਜ਼ਿਕਰ ਕਰਦੇ ਹਨ। ਅਫਲਾਤੂ ਜੀ ਨੇ ਇਸ ਨੂੰ Music of the Spheres 'ਮੰਡਲਾਂ ਦਾ ਰਾਗ' ਕਰ ਕੇ ਬਿਆਨ ਕੀਤਾ ਹੈ। ਇਸ ਨੂੰ ਯੂਨਾਨੀ ਪਰਿਭਾਖਾ ਵਿਚ 'Logos' (ਜਿਸ ਦੇ ਅਰਥ ਸ਼ਬਦ ਦੇ ਹਨ) ਕਰਕੇ ਵੀ ਬਿਆਨ ਕੀਤਾ ਗਿਆ ਹੈ। 'Word' ਜਾਂ 'ਸ਼ਬਦ' 'Silence' ਅਸ਼ਬਦ ਤੋਂ ਜੋ ਬਾਣੀ ਜਾਂ ਆਵਾਜ਼ (Sound principle) ਨਿਕਲੀ ਉਸਨੂੰ 'ਸ਼ਬਦ' ਜਾਂ 'Word' ਕਹਿੰਦੇ ਹਨ, ਜਿਸ ਤੋਂ ਸਭ ਕੁਝ ਪ੍ਰਗਟ ਹੋਇਆ। ਚੀਨ ਦੀਆਂ ਧਰਮ ਪੁਸਤਕਾਂ ਵਿਚ ਇਸ ਨੂੰ Tao ਕਰ ਕੇ ਬਿਆਨ ਕੀਤਾ ਗਿਆ ਹੈ। ਪਾਰਸੀਆਂ ਵਿਚ ਜ਼ਰਦੁਸ਼ਤ ਮਹਾਤਮਾ ਨੇ ਛੇ ਰੂਹਾਨੀ ਤਾਕਤਾਂ ਦਾ ਜ਼ਿਕਰ ਕਰਦੇ ਹੋਏ ਇਕ ਹੋਰ ਤਾਕਤ ਦਾ ਬਿਆਨ ਕੀਤਾ ਜਿਸ ਨੂੰ 'ਸ਼ਰੋਸ਼ਾ' ਕਹਿਆ ਹੈ ਜੋ ਸੰਸਕ੍ਰਿਤ ਸ਼੍ਰ ਧਾਤੂ ਤੋਂ ਨਿਕਲਿਆ ਹੈ। ਉਹ ਮਾਲਕ ਦੀ ਤਾਕਤ ਜੋ ਸੁਣੀ ਜਾ ਸਕੇ। ਇਹ ਸੰਤਾਂ ਦੇ 'ਸ਼ਬਦ' ਪਦ ਨਾਲ ਮਿਲਦਾ ਹੈ। ਮਹਾਤਮਾ ਜ਼ਰਦੁਸ਼ਤ ਜੀ ਦੀ ਜ਼ਿੰਦ ਅਵਸਥਾ ਨਾਮੀ ਗ੍ਰੰਥ ਅੰਦਰ ਇਹ ਪ੍ਰਾਰਥਨਾ ਆਈ ਹੈ ਕਿ "ਹੇ ਮਜ਼ਦਾ! (ਮਾਲਕ) ਜਿਸ ਨੂੰ ਤੂੰ ਪਿਆਰ ਕਰਦਾ ਹੈਂ ਉਹਨੂੰ ਸ਼ਰੋਸ਼ਾ ਭੇਜ।"

ਫੇਰ ਕਬੀਰ ਸਾਹਿਬ, ਗੁਰੂ ਨਾਨਕ ਸਾਹਿਬ ਤੋਂ ਲੈ ਕੇ ਦਸੋ ਪਾਤਸ਼ਾਹੀਆਂ, ਦਾਦੂ ਸਾਹਿਬ, ਜਗਜੀਵਨ ਸਾਹਿਬ, ਤੁਲਸੀ ਸਾਹਿਬ, ਦਰਯਾ ਸਾਹਿਬ, ਬਾਬਾ ਲਾਲ ਦਾਸ, ਪਲਟੂ ਸਾਹਿਬ ਤੇ ਹੋਰ ਹੋਰ ਸੰਤ ਸ਼ਬਦ ਦੀ ਤਾਲੀਮ ਦੇਂਦੇ ਰਹੇ ਹਨ।

ਈਸਾਈ ਇਸੇ ਨੂੰ 'Word' ਜਾਂ ਕਲਾਮ ਕਹਿੰਦੇ ਹਨ।

"In the beginning was the Word and the Word was with God, and the Word was God. The same was in the beginning with God. All things were made by Him, and without Him was not any thing made that was made." (St. John 1:1)

ਅਰਥ— ਆਦਿ ਵਿਚ ਕਲਾਮ ਸੀ, ਕਲਾਮ ਖ਼ੁਦਾ ਦੇ ਨਾਲ ਸੀ, ਕਲਾਮ ਖ਼ੁਦਾ ਸੀ, ਸ਼ੁਰੂ ਵਿਚ ਇਹ ਖ਼ੁਦਾ ਦੇ ਨਾਲ ਸੀ, ਇਸੀ ਕਲਾਮ ਤੋਂ ਸਭ ਚੀਜ਼ਾਂ ਜ਼ਾਹਰ ਹੋਈਆਂ ਤੇ ਉਸ ਤੋਂ ਛੁੱਟ ਕੋਈ ਐਸੀ ਚੀਜ਼ ਨਹੀਂ ਜੋ ਬਣੀ।

'The grass withereth the flower fadeth: but the Word of our God shall stand for ever.' (Isaih 40:8)

ਅਰਥ—ਘਾਹ ਸੁਕ ਜਾਂਦਾ ਹੈ, ਫੁੱਲ ਮੁਰਝਾ ਜਾਂਦੇ ਹਨ, ਪਰ ਮਾਲਕ ਦਾ ਸ਼ਬਦ ਹਮੇਸ਼ਾ ਅਟੱਲ ਰਹੇਗਾ।

Now the parable is this. The seed is the Word of God. (Luke 8:11)

ਅਰਥ—ਇਸ ਤਮਸੀਲ ਦਾ ਤਾਤਪਰਜ ਇਹ ਹੈ ਕਿ ਬੀਜ ਮਾਲਕ ਦਾ ਸ਼ਬਦ ਹੈ।

ਮੈਡਮ ਬਲੈਵਾਟਸਕੀ ਜੀ ਨੇ ਜੋ ਥੀਓਸਾਫ਼ੀਕਲ ਸੁਸਾਇਟੀ ਦੀ ਕਾਇਮ ਕਰਨ ਵਾਲੀ ਸੀ, ਇਸ ਨੂੰ (Voice of the Silence) ਕਰਕੇ ਬਿਆਨ ਕੀਤਾ ਹੈ। (Masonic Order) ਵਿਚ (Lost word) (ਗੁਪਤ ਸ਼ਬਦ) ਇਸੀ (Logos) ਸ਼ਬਦ ਨੂੰ ਕਹਿਆ ਹੈ, ਜਿਸਦੀ ਤਲਾਸ਼ ਵਿਚ ਹਰੇਕ ਮੇਸਨ ਮਾਸਟਰ (Mason Master) ਹੈ ਤੇ ਜੋ ਸੰਤਾਂ ਪਾਸੋਂ ਪ੍ਰਾਪਤ ਹੋ ਸਕਦਾ ਹੈ।

ਕੁਰਾਨ ਸ਼ਰੀਫ਼ ਵਿਚ ਆਇਆ ਹੈ, ਖ਼ੁਦਾ ਨੇ ਕਹਿਆ 'ਕੁਨਫਿਯੁਕੁਨ'।

ਅਰਥ—ਉਸਤੋਂ ਆਵਾਜ਼ ਜਾਹਰ ਹੋਈ ਤੇ ਸਾਰਾ ਆਲਮ ਪੈਦਾ ਹੋ ਗਿਆ।

ਸੂਫ਼ੀਆਂ ਨੇ ਇਸਨੂੰ 'ਵਾਦਨ' ਕਰਕੇ ਦੱਸਿਆ ਹੈ। ਸੂਫ਼ੀ ਲੋਕ ਕਹਿੰਦੇ ਹਨ :

گر بہ اظہارِ رُو نہ آوردے    نام آواز ایں جہاں نہ بُدے

ਅਰਥ:— ਜੇਕਰ ਉਹ ਅਨਾਮ ਜ਼ਾਹਰ ਹੋਣ ਵੱਲ ਮੂੰਹ ਨਾ ਕਰਦਾ ਤਾਂ ਨਾਮ ਜਾਂ ਆਵਾਜ਼ ਨਾ ਹੁੰਦੀ ਤੇ ਇਹ ਜਹਾਨ ਹੋਂਦ ਵਿਚ ਨਾ ਆਂਵਦਾ।

ਸੂਫ਼ੀ ਮਤ ਦੇ ਦਰਜਾਤ ਉਲਵੀ ਦੇ ਫ਼ਕੀਰ ਹਜ਼ਰਤ ਇਨਾਯਤ ਖਾਂ ਫ਼ਰਮਾਂਦੇ ਹਨ ਕਿ ਇਹ ਸਾਡਾ ਜਹਾਨ ਇਕ ਇਲਾਹੀ ਰਾਗ (Music) ਹੈ। ਇਹ ਸਭ ਉਸੇ ਦਾ ਹੀ ਜ਼ਹੂਰ ਹੈ ਤੇ ਉਸੇ ਤੋਂ ਹੀ ਬਣਿਆ। ਇਹ ਹੀ ਖ਼ਿਆਲ ਸੰਤਾਂ ਦੀਆਂ ਬਾਣੀਆਂ ਵਿਚ ਵੀ ਮਿਲਦਾ ਹੈ ਕਿ ਸ਼ਬਦ (ਆਦਿ ਰਾਗ) ਤੋਂ ਸਭ ਖੰਡ ਬ੍ਰਹਮੰਡ ਬਣੇ। ਉਹ ਉਦਗੀਥ ਸਭ ਦੇ ਅੰਦਰ ਹੋ ਰਿਹਾ ਹੈ। ਹਜ਼ਰਤ ਸਾਹਿਬ ਨੇ ਇਸ ਸੰਤਿ ਸਰਮਦੀ (ਖ਼ੁਦਾ ਦੀ ਆਵਾਜ਼) ਦੇ ਮਜ਼ਮੂਨ ਨੂੰ ਖੋਲ੍ਹ ਕੇ ਬਿਆਨ ਕੀਤਾ ਹੈ।

ਮੁਸਲਮਾਨਾਂ ਵਿਚ ਇਸਨੂੰ 'ਕਲਾਮਿ ਇਲਾਹੀ', 'ਨਿਦਾਇ ਆਸਮਾਨੀ' ਤੇ 'ਇਸਮਿ ਆਜ਼ਮ' ਕਰਕੇ ਬਿਆਨ ਕੀਤਾ ਹੈ। ਇਸੇ ਦੀ ਤਾਲੀਮ 'ਸੁਲਤਾਨੁਲ ਅਜ਼-ਕਾਰ' (ਜ਼ਿਕਰਾਂ ਦੇ ਬਾਦਸ਼ਾਹ), 'ਸੌਤਿ ਸਰਮਦੀ' ਜਾਂ 'ਸੌਤਿ ਨਸੀਰਾ' (ਕਲਾਮਿ ਇਲਾਹੀ, ਕਲਾਮਿ ਮਜੀਦ ਜਾਂ ਕਲਾਮਿ ਹਕ ਜੋ ਵਹੀ ਜਾਂ ਇਲਹਾਮ ਅੰਤਰ ਵਿਚ ਸੁਣਿਆਂ ਜਾਂਦਾ ਹੈ) ਆਦਿਕ ਸਾਧਨਾਂ ਦੀ ਸ਼ਕਲ ਵਿਚ ਸੂਫ਼ੀ ਮਤ ਦੀਆਂ ਸ਼ਾਖਾਂ ਵਿਚ ਪ੍ਰਚਲਤ ਰਹੀ, ਇਸਦੇ ਅਨੇਕਾਂ ਪ੍ਰਮਾਣ ਸਾਨੂੰ ਮੁਸਲਮਾਨ ਫ਼ਕੀਰਾਂ ਦੀਆਂ ਕਲਾਮਾਂ ਵਿਚ ਮਿਲਦੇ ਹਨ

چرخ را در زیرِ پا آر اے شجاع   بشنو از فوقِ فلک بانگِ سماع (مولانا روم)

ਅਰਥ—ਐ ਬਹਾਦਰ ! ਆਸਮਾਨ ਨੂੰ ਪੈਰਾਂ ਹੇਠ ਲੈ ਆ। ਫੇਰ ਆਸਮਾਨ ਦੀ ਚੋਟੀ ਤੇ 'ਸਮਾਆ' ਦੀ ਬਾਂਗ ਨੂੰ ਸੁਣ।

ہمہ عالم پُر ہست از آواز   لیک در ہائے گوشِ خود کُن باز
بشنوی یک کلامِ لا مقطوُع   از حدوث و فنا بوَد مرفوُع (شاہ نیاز)

ਅਰਥ—ਸਭ ਆਲਮ ਵਿਚ ਉਹ ਆਵਾਜ਼ ਗੂੰਜ ਰਹੀ ਹੈ, ਉਸਨੂੰ ਸੁਣਨ ਲਈ ਅੰਦਰਲੇ ਕੰਨਾਂ ਨੂੰ ਖੋਲ੍ਹ ਤੂੰ ਇਕ ਲਗਾਤਾਰ ਸ਼ਬਦ ਨੂੰ ਸੁਣੇਗਾ, ਜਿਸ ਕਰਕੇ ਸਭ ਹੱਦਾਂ ਤੇ ਫ਼ਨਾਹ ਦੀ ਹੱਦ ਤੋਂ ਪਰੇ ਹੋ ਜਾਵੇਂਗਾ

تُرا ز کنگرۂ عرش میزنند صفیر   ندانمت کہ دریں دامگہ چہ افتاد ست (حافظ)

ਅਰਥ—ਅਰਸ਼ਾਂ ਤੋਂ ਹਰਦਮ ਆਵਾਜ਼ ਆ ਰਹੀ ਹੈ, ਮੈਂ ਨਹੀਂ ਜਾਣਦਾ ਤੂੰ ਦੁਨੀਆਂ ਦੇ ਜਾਲ ਵਿਚ ਕਿਉਂ ਫ਼ਜ਼ੂਲ ਫਸਿਆ ਪਿਆ ਹੈਂ। ਇਹ ਆਵਾਜ਼ ਕਿਸ ਤਰ੍ਹਾਂ ਸੁਣੀ ਜਾਂਦੀ ਹੈ ? ਇਸਦੀ ਬਾਬਤ ਉਹ ਫ਼ਰਮਾਂਦੇ ਹਨ।

پنبۂ وسواس بیروں کُن ز گوش   تا بگوشت آید از گردوں خروش
پس محل وحی گردد گوشِ جاں   وحی چہ بوَد گُفتن از حسِ نہاں (مولانا روم)

ਅਰਥ—ਸ਼ਕ ਦੀ ਰੂੰ ਨੂੰ ਆਪਣੇ ਕੰਨਾਂ ਤੋਂ ਕੱਢ ਤਾਂ ਜੋ ਆਸਮਾਨ ਤੋਂ ਤੈਨੂੰ ਆਸਮਾਨੀ ਰਾਗ ਸੁਣਾਈ ਦੇਵੇ, ਇਹੀ ਖ਼ੁਦਾ ਦਾ ਇਲਹਾਮ ਹੈ। ਇਸ ਵਹੀ ਦਾ ਉਤਾਰਨਾ ਕੀ ਹੈ, ਅੰਦਰੂਨੀ ਗੁਪਤ ਹਿਸਾਂ ਦੇ ਨਾਲ ਸੰਬੰਧ ਪੈਦਾ ਕਰਨਾ ਹੈ।

گُفتِ پیغمبر کہ آوازِ خُدا   مے رسد در گوشِ من ہمچو صدا
مُہر بر گوشِ شما بنہاد حق   تا بہ آوازِ خدُا نا رد سبق (مولانا روم)

ਅਰਥ--- ਹਜ਼ਰਤ ਮੁਹੰਮਦ ਸਾਹਿਬ ਕਹਿੰਦੇ ਹਨ ਕਿ ਖ਼ੁਦਾ ਦੀ ਆਵਾਜ਼ ਮੇਰੇ ਕੰਨਾਂ ਵਿਚ ਆਮ ਆਵਾਜ਼ ਦੀ ਤਰ੍ਹਾਂ ਆਂਵਦੀ ਹੈ। ਮਾਲਕ ਨੇ ਤੁਹਾਡੇ ਕੰਨਾਂ ਪੁਰ ਮੋਹਰ ਲਗਾ ਦਿੱਤੀ ਹੋਈ ਹੈ ਜਿਸ ਕਰਕੇ ਤੁਸੀਂ ਖ਼ੁਦਾ ਦੀ ਆਵਾਜ਼ ਨੂੰ ਸੁਣ ਨਹੀਂ ਸਕਦੇ।

ਹਜ਼ਰਤ ਮੁਹੰਮਦ ਸਾਹਿਬ ਦੀ ਬਾਬਤ ਜ਼ਿਕਰ ਆਇਆ ਹੈ ਕਿ ਉਹ ਪੰਦਰਾਂ ਸਾਲ ਆਵਾਜ਼ਿ ਮੁਸਤਕੀਮ ਜਾਂ ਅਨਹਦ ਸ਼ਬਦ ਨੂੰ ਸੁਣਦੇ ਰਹੇ ਸਨ :

چوں آنحضرت (محمدؐ) به سنِ چهل سالگی رسید- آثارِ وحی بر وے ظاهر گشت بروایتے آنکه
پانزده سال پیش از وحی آوازے مستقیم مے شنید- و خواب هائے راست مید ید- و هفت
سال پیش از وحی انوارِ تجلیات مید ید- و دو سال یک مرتبه بغارِ حرا میرفت و یک ماه
به عبادت مشغول میشد (صفحه ۳۶- اقتباس الانوار مصنفه حضرت مولانا شیخ محمد اکرم صابری)

ਫੇਰ ਉਸੇ ਕਿਤਾਬ ਦੇ 106 ਸਫੇ ਤੇ ਜ਼ਿਕਰ ਆਇਆ ਹੈ ਕਿ ਪੈਗ਼ੰਬਰ ਸਾਹਿਬ ਗ਼ਾਰਿ ਹਾਰਾ ਵਿਚ ਛੇ ਸਾਲ ਤੇ ਹਜ਼ਰਤ ਅਬਦੁਲ ਕਾਦਰ ਜੀਲਾਨੀ ਉਸੇ ਗ਼ਾਰ (ਗੁਫਾ) ਵਿਚ ਬਾਰਾਂ ਬਰਸ ਸੁਲਤਾਨੁਲ ਅਜ਼ਕਾਰ ਦਾ ਸ਼ੁਗਲ ਜਾਂ ਸੁਰਤ ਸ਼ਬਦ ਦਾ ਅਭਿਆਸ ਕਰਦੇ ਰਹੇ

حضرت شاه میر لاهوری قدس سرهٗ روایت کرده آنحضرت عبدالقادر جیلانی فرمودند
که پیغمبر شش سال در غارِ حره مشغول به سلطان الاذکار بود - و من در آن غار متبرکه
دوازده سال به این شغل اشتغال نموده ام-

ਗੁਰੂ ਸਾਹਿਬਾਂ ਤੇ ਹੋਰ ਸੰਤਾਂ ਦੀਆਂ ਬਾਣੀਆਂ ਵਿੱਚ ਸ਼ਬਦ ਦਾ ਸਪਸ਼ਟ ਉਪਦੇਸ਼ ਮਿਲਦਾ ਹੈ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ :

**ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ ॥**
**ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ ॥**

(**ਭੈਰਉ** ਮ: 1, 1126)

ਗੁਰੂ ਅਮਰਦਾਸ ਜੀ ਦਾ ਕਥਨ ਹੈ :

**ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥**
**ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥**

(**ਸੋਰਠਿ ਮ:3, 601**)

**ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਇ ॥**

(**ਬਿਹਾਗੜਾ ਮ: 4, 550**)

ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥

(ਮਾਰੂ ਮ: 3, 1068)

ਉਤੇ ਦਿੱਤੇ ਪ੍ਰਮਾਣਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਹਿੰਦੂ, ਮੁਸਲਮਾਨ, ਈਸਾਈ ਤੇ ਹੋਰ ਹੋਰ ਮਤ ਸਭ ਦੇ ਸਭ ਇਸ ਸ਼ਬਦ ਦੇ ਭੇਦ ਦੇ ਜਾਣਨ ਵਾਲੇ ਸਨ, ਭਾਵੇਂ ਉਹਨਾਂ ਨੇ ਇਸ ਦਾ ਪੂਰਾ ਵਿਸਥਾਰ ਨਹੀਂ ਕੀਤਾ। ਹਿੰਦੂਆਂ ਤੇ ਹੋਰ ਮਤਾਂ ਦੇ ਫ਼ਕੀਰਾਂ ਨੇ ਅੰਡ ਤੇ ਬ੍ਰਹਮੰਡ ਤਕ (ਅਨਹਦ) ਸ਼ਬਦ ਦਾ ਕੁਛ ਵਰਣਨ ਕੀਤਾ ਹੈ; ਪਰ ਸੰਤਾਂ ਨੇ ਭਾਵੇਂ ਉਹ ਕਿਸੇ ਵੀ ਮੁਲਕ ਜਾਂ ਮਿੱਲਤ ਵਿੱਚ ਹੋਏ, ਬ੍ਰਹਮੰਡ ਤੋਂ ਪਾਰ ਦੇ ਸ਼ਬਦ (ਅਥਵਾ ਸਾਰ ਸ਼ਬਦ ਤੇ ਸਤਿ ਸ਼ਬਦ) ਦਾ ਵੀ ਪੂਰਾ ਪੂਰਾ ਹਾਲ ਵਰਣਨ ਕੀਤਾ ਹੈ (ਦੇਖੋ ਪੰਚ ਸ਼ਬਦ ਦਾ ਪ੍ਰਕਰਣ)।

## ਸ਼ਬਦ ਵਿਚ ਆਵਾਜ਼ (Sound principle) ਹੈ

ਇਹ ਆਵਾਜ਼ ਕੀ ਹੈ ? ਇਸ ਦੀ ਬਨਾਵਟ ਕੀ ਹੈ ? ਕੋਈ ਕਹਿੰਦਾ ਹੈ ਕਿ ਜਦ ਦੋ ਚੀਜ਼ਾਂ ਟੱਕਰ ਖਾਂਦੀਆਂ ਹਨ, ਤਾਂ ਆਵਾਜ਼ ਨਿਕਲਦੀ ਹੈ। ਕੋਈ ਆਖਦਾ ਹੈ ਕਿ ਜਿਥੇ ਹਰਕਤ ਹੁੰਦੀ ਹੈ, ਉਥੇ ਆਵਾਜ਼ ਦਾ ਪ੍ਰਗਟ ਹੋਣਾ ਜ਼ਰੂਰੀ ਹੈ। ਹਾਂ, ਟੱਕਰ ਤੇ ਹਰਕਤ ਕਰ ਕੇ ਵੀ ਆਵਾਜ਼ ਪ੍ਰਗਟ ਹੁੰਦੀ ਹੈ; ਪਰ ਇਹ ਆਵਾਜ਼ ਜਿਸਦਾ ਸੰਤਾਂ ਨੇ ਬਿਆਨ ਕੀਤਾ ਹੈ, ਇਹਨਾਂ ਦੋਹਾਂ ਤੋਂ ਉਚੀ ਚੀਜ਼ ਹੈ। ਇਹ ਆਵਾਜ਼ ਕੁਦਰਤ ਦੀ ਜਾਨ ਹੈ, ਜੋ ਰੂਹਾਨੀਅਤ ਦਾ ਨਿਸ਼ਾਨ ਹੈ।

ਸੰਤ ਦਸਦੇ ਹਨ ਕਿ ਸਾਰੀ ਪੈਦਾਇਸ਼ ਹੀ ਆਵਾਜ਼ ਤੋਂ ਪ੍ਰਗਟ ਹੋਈ, ਮੁਸਲਮਾਨ ਕਹਿੰਦੇ ਹਨ 'ਕੁਨ' ਦਾ ਕਲਮਾ ਨਿਕਲਿਆ, ਸਭ ਦੁਨੀਆਂ ਬਣ ਗਈ। ਈਸਾਈ ਵੀ ਏਹੀ ਕਹਿੰਦੇ ਹਨ ਕਿ 'ਸਭ ਰਚਨਾ ਕਲਾਮ ਤੋਂ ਹੀ ਪੈਦਾ ਹੋਈ, ਸ਼ਬਦ ਜਾਂ ਆਵਾਜ਼ ਚੇਤਨ ਹੈ, ਇਹ ਚੇਤਨ ਦੀ ਵੀ ਜਾਨ ਹੈ। ਆਵਾਜ਼ ਹੀ ਗਿਆਨ ਹੈ ਤੇ ਅਸਲ ਗਿਆਨ ਦੇ ਪ੍ਰਕਾਸ਼ ਕਰਨ ਦਾ ਵਸੀਲਾ ਵੀ ਹੈ।'

ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥ (ਸਿਰੀ ਰਾਗੁ ਮ: ੧, 59)

ਇਹ ਆਵਾਜ਼ ਸਭ ਦੇ ਅੰਦਰ ਪਰਿਪੂਰਨ ਹੈ। ਪੱਥਰ ਤੇ ਲੱਕੜ ਦੇ ਅੰਦਰ ਵੀ ਆਵਾਜ਼ ਹੈ, ਕਿਉਂ ਜੋ ਇਹਨਾਂ ਦੀ ਬਨਾਵਟ ਪਰਮਾਣੂਆਂ ਕਰਕੇ ਹੈ, ਇਹਨਾਂ ਪਰਮਾਣੂਆਂ ਅੰਦਰ ਹਮੇਸ਼ਾ ਹਰਕਤ ਰਹਿੰਦੀ ਹੈ, ਜਿਸ ਕਰ ਕੇ ਹਰੇਕ ਚੀਜ਼ ਬਦਲਦੀ ਰਹਿੰਦੀ ਹੈ। ਇਹ ਹਰਕਤ ਹੀ ਤਬਦੀਲੀ ਦਾ ਕਾਰਨ ਹੈ ਤੇ ਹਰੇਕ ਚੀਜ਼ ਅਸਲ ਵਿਚ ਬਦਲਦੀ ਰਹਿੰਦੀ ਹੈ। ਹਰ ਸਕਿੰਟ, ਹਰ ਮਿੰਟ, ਹਰ ਘੰਟਾ, ਇਹ ਦੁਨੀਆਂ ਬਦਲਦੀ ਰਹਿੰਦੀ ਹੈ।

بر یک لمحہ بہ یک ساعت بہ یک دم    دِگرگوں مے شود احوالِ عالم

ਭਾਵੇਂ ਸਾਨੂੰ ਉਸ ਦਾ ਇਲਮ ਹੋਵੇ ਜਾਂ ਨਾ ਹੋਵੇ, ਪੱਥਰ ਬਦਲਦਾ ਰਹਿੰਦਾ ਹੈ, ਉਸ ਦੇ ਅੰਦਰ ਹਰਕਤ ਹੁੰਦੀ ਹੈ, ਹਰਕਤ ਕਰਨ ਨਾਲ ਆਵਾਜ਼ ਦਾ ਹੋਣਾ ਜ਼ਰੂਰੀ ਹੈ, ਇਸ ਲਈ ਉਹ ਆਵਾਜ਼ ਤੋਂ ਖ਼ਾਲੀ ਨਹੀਂ। ਹਰਕਤ ਕਰਦੀਆਂ ਨਜ਼ਰ ਆਵਣ ਵਾਲੀਆਂ ਚੀਜ਼ਾਂ ਤੇ ਹਰਕਤ ਕਰਦੀਆਂ ਨਾ ਨਜ਼ਰ ਆਵਣ ਵਾਲੀਆਂ ਚੀਜ਼ਾਂ ਦੋਵੇਂ ਹੀ ਹਰਕਤ

ਵਿਚ ਹਨ ਤੇ ਇਸ ਕਰ ਕੇ ਸਭ ਦੇ ਅੰਦਰ ਆਵਾਜ਼ ਹੈ ਜੋ ਸਭ ਦਾ ਜੌਹਰ ਹੈ। ਕਿਆ ਖ਼ਾਲੀ ਤੇ ਕਿਆ ਭਰਿਆ ਹੋਇਆ ਸਭ ਉਸ ਦੋਸਤ ਦੇ ਨਗਮੇ (ਰੂਹਾਨੀ ਆਵਾਜ਼) ਨਾਲ ਪੁਰ ਹਨ। ਤਬਲੇ ਨੂੰ ਦੇਖੋ ਉਸ ਵਿਚ ਆਵਾਜ਼ ਕਿਵੇਂ ਆਉਂਦੀ ਹੈ।

پرُ و خالی پرُ انداز نغمۂ دوست     بہ بیں دف را کہ چوں برے دز پوست

ਇਹ ਆਵਾਜ਼ ਸਭ ਦੇ ਅੰਦਰ ਰਮ ਰਹੀ ਹੈ ਤੇ ਸਭ ਦੀ ਜਾਨ ਤੇ ਆਧਾਰ ਹੈ। ਇਹ ਚੇਤਨ ਦੀ ਧਾਰਾ ਅਤੀ ਸੂਖਸ਼ਮ ਹੈ, ਜਿਸ ਦੇ ਸੁਣਨ ਲਈ ਉਤਨੇ ਹੀ ਸੂਖਸ਼ਮ ਕੰਨ ਚਾਹੀਦੇ ਹਨ। ਕਿਸੇ ਸੂਫ਼ੀ ਨੇ ਕਿਆ ਸੁਹਣਾ ਕਥਨ ਕੀਤਾ ਹੈ :

خُشک تار و خُشک چوب و خُشک پوست     از کُجا مے آید ایں آوازِ دوست

ਅਰਥ—ਤਾਰ, ਲਕੜ ਤੇ ਚਮੜਾ ਸਭ ਦੇ ਸਭ ਖ਼ੁਸ਼ਕ ਹਨ, ਫੇਰ ਇਹਨਾਂ ਵਿਚੋਂ ਜੋ ਦੋਸਤ ਦੀ ਆਵਾਜ਼ ਆ ਰਹੀ ਹੈ, ਉਹ ਕਿਥੋਂ ਆ ਰਹੀ ਹੈ ?

ਅਸਲ ਵਿਚ ਸ਼ਬਦ ਜਾਂ ਆਵਾਜ਼ ਹੀ ਸਭ ਸ੍ਰਿਸ਼ਟੀ ਦਾ ਖ਼ਾਲਕ ਹੈ, ਇਹ ਸਭ ਜ਼ਹੂਰ ਇਸੀ ਆਵਾਜ਼ ਦਾ ਹੀ ਹੈ :

گر بہ اظہارِ رُو نہ آورد ے     نامِ آوازِ ایں جہاں نہ بدُے

ਅਰਥ—ਜੇਕਰ ਉਹ 'ਅਨਾਮ' ਜ਼ਾਹਰ ਹੋਣ ਵੱਲ ਮੂੰਹ ਨਾ ਕਰਦਾ, ਤਾਂ ਨਾਮ ਜਾਂ ਆਵਾਜ਼ ਨਾ ਹੁੰਦੀ ਤੇ ਇਹ ਜਹਾਨ ਹੋਂਦ ਵਿਚ ਨਾ ਆਂਵਦਾ।

ਉਹ ਪ੍ਰੀਤਮ ਹਰਦਮ ਤੇਰੇ ਨਾਲ ਕਲਾਮ ਕਰਦਾ ਹੈ, ਅਫ਼ਸੋਸ ਕਿ ਤੂੰ ਉਸ ਕਦੀਮ ਕਲਾਮ ਨੂੰ ਸੁਣਦਾ ਨਹੀਂ।

یارِ ما ہردم با تو کلیم     حیف تو نشنوی کلامِ قدیم (نیاز صاحب)

ਪੈਗ਼ੰਬਰ ਸਾਹਿਬ ਇਸੇ ਆਵਾਜ਼ ਬਾਬਤ ਫ਼ਰਮਾਂਦੇ ਹਨ ਕਿ ਖ਼ੁਦਾ ਦੀ ਆਵਾਜ਼ ਮੇਰੇ ਕੰਨਾਂ ਵਿਚ ਆਮ ਆਵਾਜ਼ ਦੀ ਤਰ੍ਹਾਂ ਆ ਰਹੀ ਹੈ— ਰੱਬ ਨੇ ਤੁਸਾਡੇ ਕੰਨਾਂ ਪੁਰ ਮੁਹਰ ਲਾਈ ਹੋਈ ਹੈ, ਤਾਂ ਜੋ ਉਸਨੂੰ ਸੁਣ ਨਾ ਸਕੋ।

گفتِ پیغمبر کہ آوازِ خُدا     مے رسد در گوشِ من ہمچو صدا
مُہر بر گوشِ شما بنہاد حق     تا بہ آوازِ خُدا نارد سبق (مولانا روم)

ਇਹ ਆਵਾਜ਼ ਜਿਸਨੂੰ ਦੋਸਤ ਯਾਰ ਜਾਂ ਖ਼ੁਦਾ ਦੀ ਆਵਾਜ਼ ਕਰਕੇ ਕਹਿਆ ਹੈ, ਦੁਨੀਆਂ ਦੇ ਅੰਦਰ ਹਰ ਜਗ੍ਹਾ ਗੂੰਜ ਰਹੀ ਹੈ। ਹਾਫ਼ਜ਼ ਸਾਹਿਬ ਵੀ ਫ਼ਰਮਾਂਦੇ ਹਨ :

ایں قصّہ ہفت گنبدِ افلاکِ پُرصداست۔ کوتاہ نظر نہ بنید کہ سخن مختصر گرفت (حافظ)

ਅਰਥ—ਇਹ ਕਿੱਸਾ ਜਾਂ ਸ਼ਬਦ ਸੱਤਾਂ ਆਸਮਾਨਾਂ ਵਿਚ ਗੂੰਜ ਰਹਿਆ ਹੈ......। ਬੁੱਧੂ ਇਸ ਨੂੰ ਨਹੀਂ ਸਮਝ ਸਕਦੇ।

ਇਹ ਆਵਾਜ਼ ਨਿਰੋਲ ਹੈ ਤੇ ਕਿਸੀ ਦੇ ਆਧਾਰ ਪੁਰ ਨਹੀਂ ਜਿਥੇ ਤਤ, ਮਨ ਤੇ ਮਾਇਆ ਦਾ ਦੋਸ ਹੈ ਉਥੇ ਇਹ ਉਹਨਾਂ ਨਾਲ ਮਿਲੀ ਜੁਲੀ ਹੈ, ਇਸ ਦੀ ਸੂਝ ਗੁਰੂ ਦੁਆਰਾ ਸੁਖਮਨ ਨਾੜੀ ਦੇ ਵਿਚ ਮਥੇ ਪੁਰ, ਹੋ ਆਂਵਦੀ ਹੈ, ਆਤਮਕ ਗਿਆਨ ਲਈ ਇਸ ਸ਼ਬਦ ਦਾ ਅਭਿਆਸ ਜ਼ਰੂਰੀ ਹੈ। ਇਸ ਆਤਮਕ ਆਵਾਜ਼ ਨੂੰ, ਜਿਸਨੂੰ ਸੌਤਿ ਸਰਮਦ ਜਾਂ ਨਗ਼ਮਾਇ ਯਜ਼ਦਾਨੀ ਕਰਕੇ ਫ਼ਕੀਰਾਂ ਨੇ ਕਹਿਆ ਹੈ, ਸੁਣੋ ਤੇ ਉਹਨਾਂ ਮੰਡਲਾਂ ਤੇ ਪਹੁੰਚੋ, ਜਿਥੋਂ ਤੁਸਾਡੇ ਅੰਦਰ ਤੁਸਾਡੇ ਪ੍ਰੀਤਮ ਦੀ ਆਵਾਜ਼ ਥਲੇ ਦੇ ਮੰਡਲਾਂ ਵਿਚ ਆ ਕੇ ਗੂੰਜ ਰਹੀ ਹੈ, ਜੋ ਕਦੇ ਖ਼ਤਮ ਹੋਣ ਵਾਲੀ ਨਹੀਂ। ਮੌਲਵੀ ਰੂਮ ਸਾਹਿਬ ਕਹਿੰਦੇ ਹਨ ਕਿ ਤੂੰ ਅਜੇਹੀ ਬਾਂਗ ਨੂੰ ਢੂੰਡ ਜੋ ਕਦੀ ਖ਼ਤਮ ਨਾ ਹੋਵੇ ਤੇ ਅਜੇਹੇ ਸੂਰਜ ਨੂੰ ਤਲਾਸ਼ ਕਰ ਜੋ ਕਦੇ ਛੁਪ ਨਾ ਜਾਏ

بانگے جُست وجو کہ آں حافل نشُد تابِ خورشیدے کہ آں آفل نشُد (مولانا رومؒ)

ਦੁਨੀਆਂ ਦੇ ਲੋਕ ਇਸ ਤੋਂ ਬੇ-ਖ਼ਬਰ ਹਨ। ਜਦ ਕਿਸੀ ਸ਼ਬਦ ਅਭਿਆਸੀ ਗੁਰੂ ਪਾਸੋਂ ਰਾਹ ਲੈ ਕੇ ਇਨਸਾਨ ਅੰਦਰ ਵੜਦਾ ਹੈ, ਤਾਂ ਉਹ ਆਪਣੇ ਅੰਦਰ ਸੈਂਕੜੇ ਧੁਨਾਂ ਸੁਣਦਾ ਹੈ ਜਿਨ੍ਹਾਂ ਤੋਂ ਉਹਨਾਂ ਦੇ ਆਸ ਪਾਸ ਬੈਠੇ ਹੋਏ ਬਿਲਕੁਲ ਬੇਖ਼ਬਰ ਰਹਿੰਦੇ ਹਨ।

بنگرِ درنفسِ خود صد گفتگو ہم نشینِ او نبُردہ ہیچ بو (مولانا رومؒ)

ਇਹ ਧੁਨਾਂ ਕੇਵਲ ਕਲਪਤ ਕੀਤੀਆਂ ਜਾਣ ਕਰ ਕੇ ਨਹੀਂ ਸੁਣਾਈ ਦਿੰਦੀਆਂ। ਜਿਸ ਕਿਸੀ ਨੇ ਕਿਸੀ ਜ਼ਮਾਨੇ ਅੰਦਰ ਵੀ ਸ਼ਬਦ ਦੇ ਮਾਰਗ ਦਾ ਅਭਿਆਸ ਕੀਤਾ, ਇਸ ਤਰ੍ਹਾਂ ਦੀਆਂ ਧੁਨਾਂ ਦਾ ਲਗ ਪਗ ਇਕੋ ਜੇਹਾ ਹੀ ਜ਼ਿਕਰ ਕੀਤਾ ਹੈ ਤੇ ਹੁਣ ਵੀ ਸੰਤਾਂ ਦੀ ਸੋਹਬਤ ਵਿਚ ਅਨਜਾਣ ਬੱਚੇ ਤੇ ਨਵੇਂ ਸ਼ਰਧਾਲੂ ਇਹਨਾਂ ਨੂੰ ਸੁਣਦੇ ਹਨ ਤੇ ਸ਼ਹਾਦਤ ਦੇਂਦੇ ਹਨ।

ਉਪਨਿਸ਼ਦਾਂ ਦੇ ਅੰਦਰ ਇਸ ਸ਼ਬਦ ਦੀਆਂ ਧੁਨੀਆਂ ਦਾ ਵਰਣਨ ਕੀਤਾ ਗਿਆ ਹੈ, ਅਭਿਆਸ ਦੇ ਸ਼ੁਰੂ ਵਿਚ ਬਹੁਤ ਜ਼ੋਰ ਦੀਆਂ ਆਵਾਜ਼ਾਂ ਆਂਵਦੀਆਂ ਹਨ, ਇਹ ਵਧਦੀਆਂ ਜਾਂਦੀਆਂ ਹਨ ਤੇ ਅਤੀ ਸੂਖਸ਼ਮ ਹੋ ਕੇ ਸੁਣਾਈ ਦੇਂਦੀਆਂ ਹਨ। ਇਹ ਆਵਾਜ਼ਾਂ ਪਹਿਲਾਂ ਤਾਂ ਸਮੁੰਦਰ, ਬੱਦਲਾਂ, ਢੋਲ ਤੇ ਪਾਣੀ ਦੇ ਝਰਨਿਆਂ ਵਿਚਕਾਰ ਮਰਦਾਲਾਂ ਦੀ ਤੇ ਘੰਟੇ ਤੇ ਨਾਦ (ਸਿੰਙੀ) ਦੀ ਨਿਆਈਂ ਹੁੰਦੀਆਂ ਹਨ।

(ਰਿਗ ਵੇਦ ਦਾ ਨਾਦ ਬਿੰਦੁ ਉਪਨਿਸ਼ਦ 33-34)

ਭਗਤੀ ਸਾਗਰ ਵਿਚ ਮਹਾਤਮਾ ਚਰਨ ਦਾਸ ਜੀ ਨੇ ਦਸ ਕਿਸਮ ਦੇ ਨਾਦਾਂ ਦਾ ਵਰਣਨ ਕੀਤਾ ਹੈ। ਚਿੜੀਆਂ ਦੇ ਬੋਲਣ ਤੇ ਝੀਂਗੇ ਦੀ, ਛੋਟੀ ਘੰਟੀ ਦੀ, ਘੰਟੇ ਦੀ ਸੰਖ ਦੀ, ਬੀਨ ਦੀ, ਤਾਲ ਯਾ ਛੈਣੇ ਦੀ, ਮੁਰਲੀ ਦੀ, ਮਰਦੰਗ ਦੀ, ਬਾਂਸਰੀ ਦੀ ਆਵਾਜ਼ ਤੇ ਸ਼ੇਰ ਦੀ ਗਰਜ਼ ਦੀ ਨਿਆਂਈਂ ਹੁੰਦਾ ਹੈ।

ਹਠ ਯੋਗ ਪ੍ਰਦੀਪਕਾ ਵਿਚ ਲਗ ਪਗ ਇਸੀ ਨਾਲ ਮਿਲਵੇਂ ਜੁਲਵੇਂ 10 ਨਾਦਾਂ ਦਾ ਜ਼ਿਕਰ ਹੈ—ਭੰਵਰ ਗੁੰਜਾਰ, ਘੁੰਘਰੂ ਦੀ, ਸੰਖ ਦੀ, ਘੰਟੀ ਦੀ, ਤਾਲ ਯਾ ਛੈਣੇ ਦੀ, ਮੁਰਲੀ, ਭੇਰੀ, ਮਰਦੰਗ, ਬਾਂਸਰੀ, ਸ਼ੇਰ ਦੀ ਗਰਜ਼ ਦੀ ਨਿਆਈਂ ਹੁੰਦਾ ਹੈ।

ਸਾਰ ਬਚਨ (ਪੰ. 54) ਵਿਚ ਵੀ ਸਹੰਸਦਲ ਕੰਵਲ ਵਿਚ ਲਗਪਗ ਅਜੇਹੀਆਂ ਹੀ ਦਸ ਧੁਨਾਂ ਸੁਣਾਈ ਦੇਣ ਦਾ ਜ਼ਿਕਰ ਆਇਆ ਹੈ :

ਘੰਟਾ ਸੰਖ ਨਾਦ ਧੁਨ ਗਾਜਾ ॥ ਬੀਨ ਬਾਂਸਰੀ ਅਚਰਜ ਬਾਜਾ ॥
ਤਾਲ ਮ੍ਰਿਦੰਗ ਕਿੰਗਰੀ ਧਧਕੀ ॥ ਢੋਲ ਪਖਾਵਜ ਛਿਨ ਛਿਨ ਖੜਕੀ ॥
ਸਹੰਸ ਧਾਰ ਅੰਮ੍ਰਿਤ ਕੀ ਬਰਖਾ ॥ ਗਗਨ ਮੰਡਲ ਫਿਰੇ ਜੈਸੇ ਚਰਖਾ ॥

ਥੀਔਸੋਫੀ ਦੇ ਗ੍ਰੰਥ "Voice of the silence" ਵਿਚ ਮੈਡਮ ਬਲੈਵਾਟਸਕੀ ਜੀ ਲਿਖਦੀਆਂ ਹਨ :

The first is like the nightingale's sweet voice chanting a song of parting to its mate. The second comes as the sound of silver symbals of the Dhyanis awaking the twinkling stars. The next is as the plaint melodies of the ocean spirit Imprisoned in its shell. And this is followed by the chant of Vina. The fifth like the sound of bamboo flute shrills in their ears It changes into a trumpet blast.The last vibrates like the dull rumbling of thunder cloud.

ਅਰਥ—ਪਹਿਲਾ ਸ਼ਬਦ ਬੁਲਬੁਲ ਦੀ ਮਿੱਠੀ ਆਵਾਜ਼ ਦੀ ਤਰ੍ਹਾਂ ਹੁੰਦਾ ਹੈ ਜੋ ਬਿਰਹਾ ਭਰੀ ਰਾਗਨੀ ਹੁੰਦੀ ਹੈ ਜੋ ਉਹ ਆਪਣੇ ਸਾਥੀ ਤੋਂ ਵਿੱਛੜਣ ਦੇ ਵਕਤ ਅਲਾਪਦੀ ਹੈ। ਦੂਸਰੀ ਜੋ ਅਭਿਆਸੀਆਂ ਨੂੰ ਛੈਣਿਆਂ ਦੀ ਆਵਾਜ਼ ਦੀ ਨਿਆਈਂ ਸੁਣਾਈ ਦਿੰਦੀ ਹੈ ਤੇ ਤਾਰਾ ਮੰਡਲ ਨੂੰ ਪਰਗਟ ਕਰ ਦਿੰਦੀ ਹੈ—ਫਿਰ ਇਕ ਸ਼ਬਦ ਜੋ ਸਮੁੰਦਰ ਅੰਦਰ ਘਿਰੇ ਜਾਂ ਵਸਦੇ ਹੋਏ ਦੇਵਤਾ ਦੀ ਸੁਰੀਲੀ ਰਾਗਨੀ ਵਾਂਗ ਹੈ। ਇਸ ਤੋਂ ਬਾਅਦ Vina ਵੀਨਾ ਜੰਤ੍ਰ ਦੇ ਅਲਾਪ ਦੀ ਨਿਆਈਂ ਤੇ ਪੰਜਵੀਂ ਬਾਂਸ ਦੀ ਮੁਰਲੀ ਦੀ ਆਵਾਜ਼ ਤੇਰੇ ਕੰਨਾਂ ਵਿਚ ਸੁਣਾਈ ਦੇਵੇਗੀ। ਇਹ ਤੁਰੀ ਜੰਤ੍ਰ ਦੀ ਆਵਾਜ਼ ਵਿਚ ਬਦਲ ਜਾਵੇਗੀ ਤੇ ਅਖ਼ੀਰੀ ਆਵਾਜ਼ ਘੋਰ ਬੱਦਲ ਦੀ ਗਰਜ ਦੀ ਨਿਆਈਂ ਸੁਣਾਈ ਦੇਵੇਗੀ।

ਅਮੀਰ ਖ਼ੁਸਰੋ ਜੀ ਨੇ (ਦੇਖੋ ਤਜ਼ਕਰਾ ਗੌਸੀਆ, ਨਾਮੀਂ ਕਿਤਾਬ ਸਫਾ 332) ਇਨ੍ਹਾਂ ਆਵਾਜ਼ਾਂ ਦਾ ਇਸ ਤਰ੍ਹਾਂ ਵਰਣਨ ਕੀਤਾ ਹੈ :

ਏਕੀ ਭੰਵਰ ਗੁੰਜਾਰ ਸੀ ਦੂਜੇ ਘੁੰਗਰੂ ਹੋਇ ॥
ਤੀਜੇ ਸ਼ਬਦ ਸੰਖ ਕਾ ਚਉਥੇ ਘੰਟਾ ਹੋਇ ॥
ਪਾਂਚਵੇਂ ਟਾਲ ਜੋ ਬਾਜੇ। ਛਟੇ ਸੋ ਮੁਰਲੀ ਨਾਥ ॥
ਸਾਤਵੇਂ ਭੀਰ ਜੋ ਗਾਜੇ। ਅਠਵੇਂ ਸ਼ਬਦ ਮਰਦੰਗ ਕਾ। ਨਵੇਂ ਨਫ਼ੀਰੀ ਟਾਲ ॥
ਦਸਵੇਂ ਗਰਜੇ ਸਿੰਧ ਸਾਸ ਖ਼ੁਸਰੋ ਯਿਹ ਤਾਲ ॥
ਦਸ ਪ੍ਰਕਾਰ ਅਨਹਦ ਬਜੇ ਜਿਤ ਜੋਗੀ ਹੋ ਲੀਨ ॥
ਇੰਦਰੀ ਥਕੀ ਮਨੂਆ ਥਕੇ ਖ਼ੁਸਰੋ ਨੇ ਕਹਿ ਦੀਨ ॥
ਅਨਹਦ ਬਾਜੇ ਬਾਜਨ ਲਾਗੇ ॥ ਚੋਰ ਨਗਰੀਆ ਤਜ ਤਜ ਭਾਗੇ ॥
ਗੁਰੂ ਨਿਜ਼ਾਮ ਕੀ ਭੀ ਦੁਹਾਈ ॥ ਖ਼ੁਸਰੋ ਨੇ ਅੰਤਰ ਲਿਵ ਲਾਈ ॥

ਇਹ ਸ਼ਬਦ ਦੀਆਂ ਆਮ ਸ਼ੁਰੂ ਦੀਆਂ ਧੁਨਾਂ ਹਨ; ਪਰ ਅਸਲੀ ਸ਼ਬਦ ਘੰਟੇ ਤੇ ਸੰਖ ਦਾ ਹੈ, ਜਿਨ੍ਹਾਂ ਦਾ ਉਪਰਲੇ ਮੰਡਲਾਂ ਨਾਲ ਸੰਬੰਧ ਹੈ।

کس نداںست کہ منزل گہِ معشوق کجاست   ایں قدر ہست کہ بانگِ جرسے مے آید (حافظ)

ਅਰਥ—ਕੋਈ ਨਹੀਂ ਜਾਣਦਾ ਕਿ ਮੇਰੇ ਪ੍ਰੀਤਮ ਦੀ ਮੰਜ਼ਲ ਕਿਥੇ ਹੈ, ਇਤਨਾ ਹੈ ਕਿ ਉਥੋਂ ਘੰਟੇ ਦੀ ਆਵਾਜ਼ ਆ ਰਹੀ ਹੈ।

## ਸ਼ਬਦ ਦੇ ਅੰਦਰ ਆਤਮਕ ਰਾਗ ਹੈ, ਧੁਨੀ ਹੈ—

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥ (ਸਾਰੰਗ ਮ: 3, 1234)

## ਇਹ ਸ਼ਬਦ ਸਾਨੂੰ ਸੁਣਾਈ ਕਿਉਂ ਨਹੀਂ ਦੇਂਦਾ?

ਇਹ ਸ਼ਬਦ ਹਰ ਦਮ ਹੋ ਰਹਿਆ ਹੈ ਫੇਰ ਇਹ ਸਾਨੂੰ ਕਿਉਂ ਨਹੀਂ ਸੁਣਾਈ ਦੇਂਦਾ। ਉਸਦਾ ਕਾਰਣ ਇਹ ਹੈ ਕਿ ਸਾਡੇ ਅੰਦਰ ਮਨ ਦੀਆਂ ਲਹਿਰਾਂ ਉਠ ਰਹੀਆਂ ਹਨ ਤੇ 'ਮੈਂ ਪੁਣੇ' ਦਾ ਹੰਕਾਰ ਹੈ ਜਿਸ ਕਰ ਕੇ ਅਸੀਂ ਸ਼ਬਦ ਦਾ ਰਸ ਨਹੀਂ ਲੈ ਸਕਦੇ ਤੇ ਨਾ ਹੀ ਨਾਮ ਨਾਲ ਪਿਆਰ ਲਗਦਾ ਹੈ :

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥ (ਸਾਰੰਗ ਵਾਰ ਮ: 3, 1247)

ਮੌਲਾਨਾ ਰੂਮ ਸਾਹਿਬ ਵੀ ਇਹੁ ਫ਼ਰਮਾਂਦੇ ਹਨ ਕਿ ਤੇਰੇ ਕੰਨ ਸ਼ਬਦ ਦੇ ਨਗਮਿਆਂ ਨੂੰ ਨਹੀਂ ਸੁਣ ਸਕਦੇ, ਕਿਉਂ ਜੋ ਪਾਪਾਂ ਕਰਕੇ ਤੇਰੇ ਕੰਨਾਂ ਦੀ ਹਿਸ ਗੰਦੀ ਹੋ ਚੁੱਕੀ ਹੈ।

نشنود آں نغمہا را گوشِ حس   کز ستمہا گوش حس باشد نجس (مولانا روم)

ਇਹ 'ਹਰਿ ਨਾਮ' ਹੈ, ਇਹ ਨਾਮ ਹਰਿ ਦਾ ਰੂਪ ਹੈ ਜੋ ਸਭ ਜਗ੍ਹਾ ਪਰਿਪੂਰਨ ਹੋ ਰਹਿਆ ਹੈ :

ਗੁਰ ਕਾ ਸਬਦੁ ਦਾਰੂ ਹਰਿ ਨਾਉ ॥ (ਬਸੰਤੁ ਮ: 1, 1189)

ਇਸਨੂੰ ਬਾਣੀ ਕਰ ਕੇ ਵੀ ਕਹਿਆ ਹੈ (ਦੇਖੋ ਬਾਣੀ ਦਾ ਪ੍ਰਕਰਣ) ਜੋ ਚਾਰੇ ਜੁਗਾਂ ਵਿਚ ਵਜਦੀ ਚਲੀ ਆਈ ਹੈ :

ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ (ਸਿਰੀ ਰਾਗੁ ਮ: 3, 35)

ਹਰੇਕ ਜਗ੍ਹਾ ਇਹ ਬਾਣੀ ਮੌਜੂਦ ਰਹਿੰਦੀ ਹੈ ਜਿਸ ਨੂੰ ਸ਼ਬਦ ਜਾਂ ਨਾਮ ਕਰ ਕੇ ਕਹਿਆ ਹੈ ਜੋ ਅਤੀ ਮਿੱਠਾ ਤੇ ਪਿਆਰਾ ਹੈ :

ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥
(ਸੋਰਠਿ ਮ: 3, 602)

ਅਫ਼ਸੋਸ ਹੈ ਕਿ ਜੀਵ ਜੋ ਇਸ ਸਰੀਰ ਤੇ ਸਰੀਰ ਦੇ ਬੰਧਨਾਂ ਵਿਚ ਹਮੇਸ਼ ਬੱਧਾ ਰਹਿੰਦਾ ਹੈ ਅਸਥੂਲ ਹੋਣ ਦੇ ਕਾਰਣ ਉਸ ਅਤੀ ਸੂਖਮ ਤੇ ਸੂਖਮ ਦਇਆਲ ਦੀ ਪਵਿੱਤਰ ਆਵਾਜ਼ ਨਹੀਂ ਸੁਣਦਾ।

حیف در بند جسم در مانی    نشنوی صوت پاک رحمانی

ਜੋ ਇਸ ਜੀਵ ਨੂੰ ਬੁਲਾਣ ਲਈ ਹਰਦਮ ਆ ਰਹੀ ਹੈ :

ਆ ਰਹੀ ਧੁਰ ਸੇ ਸਦਾ ਤੇਰੇ ਬੁਲਾਨੇ ਕੇ ਲੀਏ। (ਤੁਲਸੀ ਸਾਹਿਬ)

ਇਹ ਸ਼ਬਦ ਅਸਥੂਲ ਕੰਨਾਂ ਦਾ ਵਿਸ਼ਾ ਨਹੀਂ, ਹਰ ਇਕ ਦੇ ਅੰਦਰ ਉਸਦੇ ਸੁਣਨ ਦੀ ਯੋਗਤਾ ਹੈ, ਇਸ ਦੇ ਸੁਣਨ ਲਈ ਅੰਦਰਲੇ ਕੰਨਾਂ ਦੇ ਖੋਲ੍ਹਣ ਦੀ ਜ਼ਰੂਰਤ ਹੈ ਜੋ ਗੁਰੂ ਦੀ ਹਦਾਇਤ ਉੱਤੇ ਚੱਲਣ ਨਾਲ ਖੁਲ੍ਹ ਸਕਦੇ ਹਨ।

ਜੋ ਸ਼ਖਸ ਅੰਦਰ ਨਹੀਂ ਗਏ ਤੇ ਬਾਹਰ ਇਲਮਾਂ ਵਿਚ ਹੀ ਰੱਤੇ ਹਨ ਇਸ ਰੂਹਾਨੀ ਰਾਗ ਤੋਂ ਬੇ-ਖ਼ਬਰ ਹਨ, ਬਾਹਰ ਦੀ ਸਾਇੰਸ ਭਾਵੇਂ ਹਾਲਾਂ ਇਸ ਨੂੰ ਸਾਬਤ ਕਰਨ ਵਿਚ ਅਸਮਰਥ ਹੋਵੇ, ਪਰ ਇਹ ਠੀਕ ਠੀਕ ਹਾਲਾਤ ਹਨ ਜਿਨ੍ਹਾਂ ਨੂੰ ਆਤਮਕ ਉੱਨਤੀ ਦੇ ਤਾਲਬ ਇਲਮ ਸੰਤਾਂ ਦੀ ਲੈਬਾਰੇਟਰੀ ਵਿਚ ਆਪਣੇ ਅੰਦਰ ਅੱਖਾਂ ਦੇ ਪਿੱਛੇ ਜਾ ਕੇ ਤੇ ਤਜਰਬਾ ਕਰਕੇ ਅਨੁਭਵ ਕਰਦੇ ਹਨ।

## ਇਸ ਸ਼ਬਦ ਨੂੰ ਅਸੀਂ ਕਿਵੇਂ ਸੁਣ ਸਕਦੇ ਹਾਂ ?

ਅਸੀਂ ਇਸ ਮਾਲਕ ਦੀ ਸੱਦ ਨੂੰ ਸੁਣ ਸਕਦੇ ਹਾਂ, ਜਦ ਸਾਡੇ ਕੰਨ ਬਾਹਰ ਦੀਆਂ ਆਵਾਜ਼ਾਂ ਸੁਣਨ ਤੋਂ ਰੁਕ ਜਾਵਣ ਤੇ ਅੱਖਾਂ ਬਾਹਰਲੇ ਨਜ਼ਾਰੇ ਦੇਖਣ ਤੋਂ ਬੰਦ ਹੋ ਜਾਣ। ਜਦ ਇਸ ਤਰ੍ਹਾਂ ਸਾਡਾ ਖ਼ਿਆਲ ਬਾਹਰ ਰੁੜ੍ਹਨੋਂ ਬੰਦ ਹੋ ਜਾਏ ਤਾਂ ਅਸੀਂ ਅੰਤਰਮੁਖ ਉਹ ਅਜਬ ਧੁਨਾਂ ਸੁਣਨ ਤੇ ਅਲੌਕਿਕ ਰਸ ਲੈਣ ਲਗ ਜਾਂਦੇ ਹਾਂ ਤੇ ਮਾਲਕ ਦੇ ਭੇਦ ਖੁਲ੍ਹਣੇ ਸ਼ੁਰੂ ਹੋ ਜਾਂਦੇ ਹਨ।

ਸਾਡਾ ਖ਼ਿਆਲ ਸਭ ਇੰਦਰੀਆਂ ਦੁਆਰਾ ਬਾਹਰ ਫੈਲ ਰਿਹਾ ਹੈ, ਖ਼ਾਸ ਕਰ ਕੇ ਕੰਨਾਂ, ਅੱਖਾਂ ਤੇ ਜ਼ਬਾਨ ਦੁਆਰਾ। ਇਨ੍ਹਾਂ ਤਿੰਨਾਂ ਨੂੰ ਬੰਦ ਕਰਕੇ ਜੇਕਰ ਅੰਤਰ ਮੁਖੀ ਹੋਵੋ, ਤਾਂ ਇਹ ਸ਼ਬਦ ਸੁਣਾਈ ਦੇਣ ਲਗ ਪੈਂਦਾ ਹੈ :

ਤੀਨੋ ਬੰਦ ਲਗਾਇ ਕਰ, ਸੁਣ ਅਨਹਦ ਟਨਕੋਰ ॥
ਨਾਨਕ ਸੁੰਨ ਸਮਾਧ ਮਹਿ, ਨਹੀਂ ਸਾਂਝ ਨਹੀਂ ਭੋਰ ॥ (ਪ੍ਰਾਣ ਸੰਗਲੀ)

ਕਬੀਰ ਸਾਹਿਬ ਜੀ ਨੇ ਫ਼ਰਮਾਇਆ ਹੈ

ਆਂਖ, ਕਾਨ, ਮੁਖ ਬੰਦ ਕਰਾਓ ॥ ਅਨਹਦ ਝੀਂਗਾ ਸ਼ਬਦ ਸੁਨਾਓ ॥

ਨਿਆਜ਼ ਸਾਹਿਬ ਦਸਦੇ ਹਨ :

همه عالم پُر هست از آواز    لیک در هائے گوشِ خود کُن باز
باز کردن همیں بس است تُرا    بند سازی رهِ شنیدن را
بِشنوی یک کلام لا مقطوع    از حدوث و فنا بوَد مرفوع (شاه نیاز)

ਅਰਥ—ਸਾਰੇ ਆਲਮ ਵਿਚ ਇਹ ਆਵਾਜ਼ ਹੋ ਰਹੀ ਹੈ, ਜੇਕਰ ਤੂੰ ਆਪਣੇ ਕੰਨ ਖੋਲ੍ਹ ਕੇ ਸੁਣੇਂ। ਕੰਨਾਂ ਦੇ ਖੋਲ੍ਹਣ ਦਾ ਤਾਂ ਕੇਵਲ ਇਤਨਾ ਹੀ ਮਤਲਬ ਹੈ ਕਿ ਸੁਣਨ ਵਾਲੇ ਰਸਤੇ ਨੂੰ ਬੰਦ ਕਰ ਦੇਵੇਂ, ਤਦ ਤੂੰ ਦਾਇਮੀ (ਨਿਤ ਹੋਣ ਵਾਲੀ) ਕਲਾਮ ਨੂੰ ਸੁਣੇਗਾ ਜੋ ਪਰਲੈ ਦੀ ਹੱਦ ਤੋਂ ਪਰੇ ਹੈ।

ਇਨਸਾਨ ਦੇ ਅੰਦਰ ਬੜੀਆਂ ਸੂਖਮ [1]ਹਿੱਸਾਂ ਹਨ, ਜਿਨ੍ਹਾਂ ਦਾ ਅਸਥੂਲ ਹਿੱਸਾਂ ਨਾਲ ਮੁਕਾਬਲਾ ਕੀਤਾ ਜਾਏ ਤਾਂ ਅਸੀਂ ਉਨ੍ਹਾਂ ਨੂੰ ਸੋਨੇ ਤੇ ਇਨ੍ਹਾਂ ਨੂੰ ਤਾਂਬੇ ਦੀ ਨਿਆਈਂ ਦਸ ਸਕਦੇ ਹਾਂ। ਜਦ ਅਭਿਆਸ ਦੁਆਰਾ ਅਸੀਂ ਸੁਰਜੀਤ ਹੋ ਜਾਈਏ ਤਾਂ ਇਹ ਹਿੱਸਾਂ ਕੰਮ ਕਰਨ ਲੱਗ ਜਾਂਦੀਆਂ ਹਨ, ਜਿਸ ਕਰ ਕੇ ਸਾਨੂੰ ਰੂਹਾਨੀ ਨਜ਼ਾਰਿਆਂ ਦਾ ਇਸੀ ਤਰ੍ਹਾਂ ਗਿਆਨ ਹੋਣ ਲੱਗਦਾ ਹੈ ਜਿਸ ਤਰ੍ਹਾਂ ਜਾਗਰਤ ਅਵਸਥਾ ਵਿਚ ਸਾਨੂੰ ਦੁਨੀਆਂ ਦਾ ਇਲਮ ਹੁੰਦਾ ਹੈ। ਮੌਲਾਨਾ ਰੂਮ ਸਾਹਿਬ ਦਾ ਇਸ ਪਰਥਾਇ ਕਲਾਮ ਹੈ :

پنج حِسے هست جُز ایں پنج حِس    کاں چوں زرِ سرخ و ایں حِس ها چو مِس

## ਇਹ ਸ਼ਬਦ ਸੁਰਤਿ ਦਿਆਂ ਕੰਨਾਂ ਨਾਲ ਸੁਣਿਆ ਜਾਂਦਾ ਹੈ

ਆਤਮਾ ਦਾ ਸ਼ਬਦ ਨਾਲ ਜੋ ਰਮਿਆ ਹੋਇਆ ਹੈ ਅੰਸ਼ਾਂ ਅੰਸ਼ੀ ਸੰਬੰਧ ਹੈ, ਇਸ ਦੇ ਅੰਦਰ ਇਹ ਤਾਕਤ ਹੈ ਜੋ ਬਾਹਰਲੇ ਇੰਦਰਿਆਂ ਦੀ ਮਦਦ ਤੋਂ ਬਿਨਾਂ ਅਨੁਭਵ ਕਰ ਸਕਦੀ ਹੈ :

امرِ ربّی است رُوح و سرِ خداست    ذکرِ بے کام و بے زباں اُو راست (نیاز)

1. ਇੰਦਰੀਆਂ ਦੁਆਰਾ ਜੋ ਗਿਆਨ ਹੁੰਦਾ ਹੈ, ਉਸਨੂੰ 'ਹਿੱਸ' ਕਹਿੰਦੇ ਹਨ।

ਅਰਥ—ਰੂਹ ਅਮਰਿ ਰੱਬੀ (ਮਾਲਕ ਦੀ ਅੰਸ) ਹੈ, ਇਹ ਖ਼ੁਦਾ ਦਾ ਭੇਦ ਹੈ, ਬਿਨਾਂ ਤਾਲੂ ਤੇ ਬਿਨਾ ਜ਼ਬਾਨ ਦੇ ਜ਼ਿਕਰ ਕਰ ਸਕਦੀ ਹੈ।

ਕੁਰਾਨ ਸ਼ਰੀਫ਼ ਵਿਚ ਇਹ ਦਸਿਆ ਹੈ ਕਿ ਰੂਹ ਖ਼ੁਦਾ ਦਾ ਹੁਕਮ ਹੈ, ਕਿਆ ਅਮਰਿ ਰੱਬੀ ਹੈ। ਇਹ 'ਅਮਰ' ਜਾਂ 'ਹੁਕਮ' ਸ਼ਬਦ ਨੂੰ ਹੀ ਕਹਿਆ ਹੈ।

## ਇਸ ਸ਼ਬਦ ਦਾ ਕਿਹੜਾ ਟਿਕਾਣਾ ਹੈ ਜਿਥੇ ਇਹ ਸੁਣਾਈ ਦੇਂਦਾ ਹੈ

ਇਸ ਸਰੀਰ ਦੇ ਦਸ ਦੁਆਰੇ ਹਨ, ਨੌਂ ਪਰਗਟ ਤੇ ਇਕ ਗੁਪਤ ਹੈ।

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ। (ਰਾਮਕਲੀ ਵਾਰ ਮ: 3, 954)

ਜਦ ਤੀਕ ਸੁਰਤਿ ਬਾਹਰ ਮੁਖੀ ਨੌਂ ਦੁਆਰਿਆਂ ਥਾਣੀਂ ਭਟਕਦੀ ਫਿਰਦੀ ਹੈ, ਇਹ ਲੁੱਟੀ ਜਾ ਰਹੀ ਹੈ, ਇਹ ਉਸ ਅਨੂਪ ਵਸਤ ਨੂੰ ਜੋ ਇਸ ਦੇ ਅੰਦਰ ਹੈ ਦੇਖਣ ਜੋਗੀ ਨਹੀਂ ਹੋ ਸਕਦੀ। ਇਸ ਦੇ ਅੰਦਰ ਦਸਵਾਂ ਦੁਆਰਾ ਵੀ ਹੈ ਜਿੱਥੇ ਇਹ ਤੱਤ ਸੁਣਾਈ ਦੇਂਦਾ ਹੈ :

ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥
ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥ (ਗਉੜੀ ਕਬੀਰ, 339)

ਗੁਰੂ ਅਮਰ ਦਾਸ ਜੀ ਵੀ ਇਹੁ ਫ਼ੁਰਮਾਂਦੇ ਹਨ ਕਿ ਸੁਰਤਿ ਨੂੰ ਨਵਾਂ ਦਰਵਾਜ਼ਿਆਂ ਤੋਂ ਠਾਕ ਕੇ ਤੇ ਧਾਂਵਦੇ ਮਨ ਨੂੰ ਅੰਤਰ ਮੁਖ ਰੋਕ ਕੇ ਦਸਵੀਂ ਗਲੀ ਵਿਚ ਥੀਂ ਨਿਜ ਘਰ ਨੂੰ ਰਸਤਾ ਜਾਂਦਾ ਹੈ। ਉਥੇ ਅਨਹਦ ਸ਼ਬਦ ਦਿਨ ਰਾਤ ਅਖੰਡ ਹੋ ਰਿਹਾ ਹੈ, ਪਰ ਇਹ ਗੁਰਮਤ ਦੁਆਰਾ ਸੁਣਾਈ ਦੇ ਸਕਦਾ ਹੈ :

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥
(ਮਾਝ ਮ: 3, 124)

ਗੁਰੂ ਨਾਨਕ ਸਾਹਿਬ ਇਸ ਮਜ਼ਮੂਨ ਨੂੰ ਖ਼ੂਬ ਖੋਲ੍ਹ ਕੇ ਵਰਣਨ ਕਰਦੇ ਹਨ, ਕਿ ਸ਼ਬਦ ਸੁਖਮਨਾ ਇੜਾ ਪਿੰਗਲਾ ਦੇ ਉੱਪਰ ਸਮਾ ਰਿਹਾ ਹੈ ਜੋ ਸਤਿਗੁਰ ਸੁਣਵਾਂਦਾ ਹੈ :

ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ (ਰਾਮਕਲੀ ਮ: 1, 944)

ਜਿਥੋਂ ਤੀਕ ਤਤ, ਮਨ ਤੇ ਮਾਇਆ ਹਨ ਉਥੋਂ ਤੀਕ ਇਹ ਸ਼ਬਦ ਇਨ੍ਹਾਂ ਨਾਲ ਮਿਲ ਕੇ ਕੰਮ ਕਰਦਾ ਹੈ। ਉਸ ਤੋਂ ਉੱਪਰ ਉਹ ਨਿਰੋਲ ਹੈ।

## ਇਹ ਸ਼ਬਦ ਦਸਾਂ ਪਵਨਾਂ ਵਿਚੋਂ ਕਿਸੀ ਦੇ ਆਧਾਰ ਤੇ ਨਹੀਂ

ਸਿਧਾਂ ਨੇ ਗੁਰੂ ਨਾਨਕ ਸਾਹਿਬ ਤੋਂ ਪੁਛਿਆ :

ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥
ਤ੍ਰੈ ਸਤ ਅੰਗਲੁ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥
(ਰਾਮਕਲੀ ਮ: 1, 944)

ਅਰਥ—ਉਸ ਸ਼ਬਦ ਦਾ ਵਾਸਾ ਕਿਥੇ ਹੈ ਜਿਸਦੇ ਨਾਲ ਲਗਕੇ ਸੰਸਾਰ ਸਾਗਰ ਤੋਂ ਤਰ ਸਕੀਦਾ ਹੈ। ਦਸ ਕਿਸਮਾਂ ਦੀ ਜੋ ਪਵਨ ਹੈ, ਦਸੋ ਉਹ ਕਿਸਦੇ ਆਧਾਰ ਪੁਰ ਹੈ। ਇਸ ਦੇ ਉੱਤਰ ਵਿਚ ਗੁਰੂ ਸਾਹਿਬ ਜੀ ਫੁਰਮਾਂਦੇ ਹਨ :

ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥ (ਰਾਮਕਲੀ ਮ: 1, 944)

ਅਰਥ—ਉਸ ਸ਼ਬਦ ਦਾ ਵਾਸਾ ਸਾਡੇ ਅੰਦਰ ਹੈ; ਓਹ ਅਲਖ ਹੈ, ਜਿਥੇ ਕਿਥੇ ਮੈਂ ਦੇਖਦਾ ਹਾਂ ਉਹੀ ਦਿਸਦਾ ਹੈ। ਪਵੰਨ ਦਾ ਨਿਕਾਸ ਸੁੰਨ ਅਸਥਾਨ ਤੋਂ ਹੈ, ਪਰ ਇਹ ਸ਼ਬਦ ਕਿਸੀ ਚੀਜ਼ ਦੇ ਅਧਾਰ ਪੁਰ ਨਹੀਂ। ਜਦ ਤੀਕ ਅਸੀਂ ਅੰਤਰਮੁਖੀ ਹੋ ਕੇ ਸੁਖਮਨਾ ਦੇ ਉਪਰ ਨਹੀਂ ਹੁੰਦੇ.ਇਸਨੂੰ ਅਸੀਂ ਸੁਣ ਨਹੀਂ ਸਕਦੇ। ਇਹ ਸ਼ਬਦ ਸਾਨੂੰ ਇਸੀ ਕਾਇਆ ਦੇ ਅੰਦਰ ਮਿਲਦਾ ਹੈ :

ਕਾਇਆ ਸੋਧਿ ਤਰੈ ਭਵਸਾਗਰੁ ਆਤਮ ਤਤੁ ਵੀਚਾਰੀ ॥
ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥
(ਰਾਮਕਲੀ ਮ: 1, 908)

ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰਨਿਧਿ ਪਾਈ ॥ (ਰਾਮਕਲੀ ਮ: 3, 910)

ਇਹ ਇਨਸਾਨੀ ਜਿਸਮ ਸ਼ਬਦ ਦੇ ਸੁਨਣ ਲਈ ਰੇਡੀਓ ਦੇ Receving set ਦੀ ਨਿਆਈਂ ਹੈ। ਰੇਡੀਓ ਸੈਟ ਨੂੰ ਜਦ ਅਸੀਂ ਜੋੜਦੇ ਹਾਂ ਉਸ ਵਿਚੋਂ ਆਵਾਜ਼ਾਂ ਸੁਣਾਈ ਦੇਣ ਲਗ ਜਾਂਦੀਆਂ ਹਨ। ਇਸ ਤਰ੍ਹਾਂ ਜਦ ਸਤਿਗੁਰੂ ਸਾਨੂੰ ਅੰਤਰਮੁਖ ਜੋੜ ਦੇਵੇ, ਅਸੀਂ ਉਸ ਸ਼ਬਦ ਦੇ ਸੁਨਣ ਲਈ ਤਿਆਰ ਹੋ ਜਾਂਦੇ ਹਾਂ। ਫੇਰ ਇਸ ਸੈੱਟ ਨੂੰ ਬਾਕਾਇਦਾ ਰਖ ਕੇ ਅਸੀਂ ਸ਼ਬਦ ਦੀਆਂ ਅਨੇਕਾਂ ਧੁਨਾਂ ਨੂੰ ਸੁਣ ਸਕਦੇ ਹਾਂ।

## ਸ਼ਬਦ ਤੇ ਪ੍ਰਕਾਸ਼

ਦੁਨੀਆਂ ਵਿਚ ਦੋ ਚੀਜ਼ਾਂ ਹਦਾਇਤ ਦਾ ਕੰਮ ਦੇਂਦੀਆਂ ਹਨ, ਇਕ 'ਸ਼ਬਦ' ਤੇ ਦੂਸਰੀ 'ਪ੍ਰਕਾਸ਼'। ਇਹਨਾਂ ਨੂੰ ਹੀ 'ਕਲਾਮ' ਤੇ 'ਨੂਰ' ਕਰਕੇ ਵੀ ਕਹਿਆ ਗਿਆ ਹੈ। ਇਹ ਦੋਵੇਂ ਹੀ ਮਾਰਗ ਹਨ ਜਿਨ੍ਹਾਂ ਪੁਰ ਚਲਣ ਕਰਕੇ ਪਰਮਾਰਥ ਦੇ ਰਸਤੇ ਵਿਚ ਉੱਨਤੀ ਹੁੰਦੀ ਹੈ, ਇਹ ਦੋਵੇਂ ਹੀ ਫਲ ਦਾਇਕ ਹਨ। ਇਹ ਕਰਨ ਸਾਧਨ ਤੇ ਦ੍ਰਿਸ਼ਟੀ ਸਾਧਨ ਨਾਲ ਸੰਬੰਧਤ ਹਨ, ਸ਼ਬਦ ਤੇ ਜੋਤੀ ਦੇ ਅਭਿਆਸਾਂ ਦਾ ਆਪੋ ਆਪਣਾ ਕੰਮ ਹੈ। ਸਾਡੇ ਅੰਤਰ ਜੋਤ ਹੈ ਤੇ ਉਸ ਦੇ ਅੰਤਰ ਬਾਣੀ ਜਾਂ ਸ਼ਬਦ ਹੈ ਜਿਸ ਨਾਲ ਸੱਚੀ ਭਗਤੀ ਹੁੰਦੀ ਹੈ :

ਮਨ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ (ਸੋਰਠਿ ਮ: 1, 634)

ਸ਼ਬਦ ਤੇ ਜੋਤਿ ਅਸਲ ਵਿਚ ਇੱਕੋ ਹੀ ਚੀਜ਼ ਹਨ। (Vibrations) ਜਾਂ ਥਰਕੰਮੀਆਂ ਖ਼ਾਸ ਹੱਦ ਤਕ ਆਵਾਜ਼ ਪੈਦਾ ਕਰਦੀਆਂ ਹਨ ਤੇ ਜੇਕਰ ਉਹਨਾਂ ਦੀ ਗਿਣਤੀ ਹੋਰ ਕਈ ਗੁਣਾਂ ਵਧ ਜਾਏ ਤਾਂ ਉਹ ਪ੍ਰਕਾਸ਼ ਵਿਚ ਤਬਦੀਲ ਹੋ ਜਾਂਦੀਆਂ ਹਨ। ਇਹ ਸ਼ਬਦ ਹੀ ਅਸਲੀ ਜੀਵਨ ਹੈ ਜੋ ਸਾਰੀ ਪੈਦਾਇਸ਼ ਨੂੰ ਜੀਵੰਤ ਕਰ ਰਹਿਆ ਹੈ। ਇਹ ਹੀ ਨੂਰ ਹੈ, ਜੋ ਸਾਡੇ ਹਨੇਰੇ ਘਰ ਵਿਚ ਚਾਨਣ ਕਰਦਾ ਹੈ ਤੇ ਅਸਲੀ ਬਸਤੂ ਅਗੋਚਰ ਹੈ।

ਓਹ ਬਸਤੁ ਅਗੋਚਰ ਠਾਈ ॥ (ਗਉੜੀ ਮ:5, 205)

ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥ (ਮਾਝ ਮ: 3, 124)

ਇਹ ਸਾਡੀਆਂ ਦੇਹਾਂ ਦਾ ਹੀ ਨਹੀਂ, ਬਲਕਿ ਸਾਰੀ ਸ੍ਰਿਸ਼ਟੀ ਦਾ ਪ੍ਰਕਾਸ਼ਕ ਹੈ :

ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ । (ਸਾਰੰਗ ਵਾਰ ਮ: 3, 1250)

ਇਹ ਨੂਰ ਸਭਨਾਂ ਦੇ ਅੰਦਰ ਹੈ। ਹਜ਼ਰਤ ਈਸਾ ਵੀ ਇਸ ਨੂਰ (Ljght) ਦਾ ਜ਼ਿਕਰ ਕਰਦੇ ਹਨ ਕਿ ਉਹ ਸਭ ਦਾ ਪ੍ਰਕਾਸ਼ਕ ਹੈ ਤੇ ਉਹ ਹਰੇਕ ਇਨਸਾਨ ਨੂੰ ਕਿਆ ਹਿੰਦੂ, ਕਿਆ ਮੁਸਲਮਾਨ, ਕਿਆ ਈਸਾਈ ਆਦਿਕ ਸਭਨਾਂ ਦੀਆਂ ਦੇਹਾਂ ਨੂੰ ਪ੍ਰਕਾਸ਼ ਕਰ ਰਿਹਾ ਹੈ।

In Him was life, and life was the light of man. And the light shineth in darkness—that was the true light, which lighteth everyman that cometh into the world.

ਸੇਂਟ ਅਗਸਟਾਈਨ ਜੀ ਵੀ ਇਸ ਨੂਰ ਦਾ ਆਪਣੇ ਅੰਦਰ ਪ੍ਰਗਟ ਹੋਣਾ ਇਸ ਤਰ੍ਹਾਂ ਦਸਦੇ ਹਨ[1] "ਮੈਂ ਆਪਣੇ ਅੰਦਰ ਵੜਿਆ, ਕਿਉਂ ਜੋ ਤੂੰ ਮੇਰਾ ਰਹਿਨੁਮਾ ਬਣਿਆਂ, ਤੇ ਮੈਂ ਅੰਦਰ ਵੜਨ ਦੇ ਕਾਬਲ ਹੋਇਆ ਕਿਉਂ ਜੋ ਤੂੰ ਮੇਰਾ ਮਦਦਗਾਰ ਬਣਿਆਂ। ਮੈਂ ਅੰਦਰ ਦਾਖ਼ਲ ਹੋਇਆ ਤੇ ਆਪਣੀ ਰੂਹ ਦੀ ਅੱਖ ਨਾਲ, ਹਾਂ ਜੀ ਆਪਣੀ ਰੂਹ ਦੀ ਅੱਖ ਦੇ ਉੱਪਰ ਤੇ ਆਪਣੇ ਮਨ ਦੇ ਉੱਪਰ ਕਦੀ ਨਾ ਬਦਲਣ ਵਾਲਾ ਨੂਰ ਦੇਖਿਆ। ਇਹ ਮਾਮੂਲੀ ਰੌਸ਼ਨੀ ਨਹੀਂ ਜੋ ਸਾਰੀ ਦੁਨੀਆਂ ਦੇਖਦੀ ਹੈ, ਨਾ ਹੀ ਇਸ ਕਿਸਮ ਦੀ ਵੱਡੀ ਰੌਸ਼ਨੀ, ਜਿਸ ਦਾ ਪ੍ਰਕਾਸ਼ ਬਹੁਤ ਚਮਕੀਲਾ, ਇਤਨਾ ਵੱਡਾ ਕਿ ਸਾਰੇ ਦੇਸ (Space) ਜਾਂ ਕਾਲ ਨੂੰ ਘੇਰ ਲਏ। ਉਹ ਇਸ ਕਿਸਮ ਦੀ ਰੌਸ਼ਨੀ ਨਹੀਂ ਸੀ, ਉਹ ਹੋਰ ਕਿਸਮ ਦੀ ਰੌਸ਼ਨੀ ਜੋ ਇਹਨਾਂ ਰੌਸ਼ਨੀਆਂ ਤੋਂ ਬਿਲਕੁਲ ਕਿਸੀ ਹੋਰ ਤਰ੍ਹਾਂ ਦੀ ਸੀ......ਜੋ ਕੋਈ 'ਸੱਚ' ਨੂੰ ਜਾਣਦਾ ਹੈ, ਉਹ ਜਾਣਦਾ ਹੈ ਕਿ ਇਹ ਨੂਰ ਕੀ ਹੈ, ਤੇ ਜੋ ਇਸ ਨੂਰ ਨੂੰ ਜਾਣਦਾ ਹੈ ਉਹ ਸਦਾ ਦੀ "ਹੈ ਨੂੰ ਜਾਣਦਾ ਹੈ।"

ਕਬੀਰ ਸਾਹਿਬ ਫ਼ੁਰਮਾਂਦੇ ਹਨ ਕਿ ਸ਼ਬਦ ਤੋਂ ਬਿਨਾਂ ਸੁਰਤ ਅੰਨ੍ਹੀ ਹੈ, ਇਸ ਨੂੰ ਕੋਈ ਰਾਹ ਹੀ ਨਹੀਂ ਮਿਲਦਾ ਤੇ ਬਿਨਾਂ ਸ਼ਬਦ ਇਹ ਭਟਕਦੀ ਫਿਰਦੀ ਹੈ :

---

1. I entered even into my inward self, Thou being my Guide, and able I was, for Thou were become my helper. And I entered and beheld with the eye of my soul such as it was above the same eye of my soul above my mind, the Light unchangable. Not this ordinary light which all flesh may look upon, nor as it were a greater of the same kind, as though the brightness of this should be manifold brighter, and with its greatness take up all space. Nor such was the light, but other yea, far other from all these.........He that knows the Truth, knows what that light is, and he that knows it, knows Eternity"

(St. Augustine)

ਸ਼ਬਦ ਬਿਨਾਂ ਸੁਰਤ ਆਂਧਰੀ, ਕਹੋ ਕਹਾਂ ਕੋ ਜਾਇ ॥
ਦੁਆਰ ਨ ਪਾਏ ਸ਼ਬਦ ਕਾ, ਫਿਰ ਫਿਰ ਭਟਕਾ ਖਾਇ ॥

ਜ਼ਰਦੁਸ਼ਤ ਮਹਾਤਮਾ ਇਸੀ ਨੂਰ (Light) ਦਾ ਜ਼ਿਕਰ ਕਰਦੇ ਰਹੇ ਤੇ ਉਸ ਦੀ ਪੂਜਾ ਪਾਰਸੀਆਂ ਦੇ ਅੰਦਰ ਬਾਹਰਲੀ ਅਗਨੀ ਪੂਜਾ ਦੀ ਸ਼ਕਲ ਵਿਚ ਹੁਣ ਤਕ ਪ੍ਰਚਲਤ ਹੈ।

ਜੋ ਵੀ ਮਹਾਤਮਾਂ (ਪੂਰਬ ਜਾਂ ਪੱਛਮ ਦੇ) ਆਪਣੇ ਅੰਦਰ ਵੜੇ ਤੇ ਅੰਦਰ ਦੇ ਮੰਡਲਾਂ ਪੁਰ ਗਏ, ਉਹ ਇਸ 'ਸ਼ਬਦ' ਤੇ ਨੂਰ ਦਾ ਜ਼ਿਕਰ ਕਰਦੇ ਗਏ। ਰੂਹ ਇਸ ਤਨ ਮਨ ਦੇ ਪਿੰਜਰੇ ਵਿਚ ਕੈਦ ਹੈ ਤੇ ਇਸ ਦੇ ਅੰਦਰ ਸ਼ਬਦ ਤੇ ਨੂਰ ਦੋਵੇਂ ਹਨ, ਜਿਨ੍ਹਾਂ ਦਾ ਸੁਰਤ ਅਤੇ ਨਿਰਤ ਨਾਲ ਸੰਬੰਧ ਹੈ। ਸੁਰਤ ਸੁਣਦੀ ਹੈ ਤੇ ਨਿਰਤ ਦੇਖਦੀ ਹੈ। ਰੂਹਾਨੀ ਚੜ੍ਹਾਈ ਦੀਆਂ ਮੰਜ਼ਲਾਂ ਵਿਚ ਤਾਂ ਨਿਰਤ ਅੱਗੇ ਹੁੰਦੀ ਹੈ ਤੇ ਸੁਰਤ ਪਿੱਛੇ।

Light is faster than sound.

ਅਰਥ—ਨੂਰ ਦੀ ਰਫਤਾਰ ਸ਼ਬਦ ਤੋਂ ਤੇਜ਼ ਹੈ।

ਸੁਰਤ ਤੇ ਨਿਰਤ ਦੇ ਪਰਪੱਕ ਹੋਣ ਕਰਕੇ ਰੂਹ ਤਨ ਮਨ ਦੇ ਪਿੰਜਰੇ ਤੋਂ ਆਜ਼ਾਦ ਹੋਕੇ ਉਪਰਲੇ ਮੰਡਲਾਂ ਵਿਚ ਚੜ੍ਹਾਈ ਕਰ ਸਕਦੀ ਹੈ ਤੇ ਜਨਮ ਮਰਨ ਮੁਕਾ ਲੈਂਦੀ ਹੈ। ਸਾਰ ਬਚਨ ਵਿਚ ਇਸ ਦਾ ਇਸ਼ਾਰਾ ਇਸ ਤਰ੍ਹਾਂ ਦਿੱਤਾ ਹੈ 'ਨਿਰਤ ਸਖੀ ਕੋ ਅਗੂਆ ਕਰਕੇ ਸਤਿ ਲੋਕ ਚੜ੍ਹ ਜਾਊਂਗੀ'।

ਸ਼ੁਰੂ ਵਿਚ ਸ਼ਬਦ ਦਾ ਹੀ ਜ਼ਹੂਰ ਹੁੰਦਾ ਹੈ। ਉਸ ਦੇ ਪਿੱਛੋਂ ਨੂਰ ਜਾਂ ਪ੍ਰਕਾਸ਼ ਆ ਜਾਂਦਾ ਹੈ। ਅਭਿਆਸ ਵਿਚ ਵੀ ਪਹਿਲਾ ਕੰਮ ਅਸੀਂ ਸ਼ਬਦ ਤੋਂ ਲੈਂਦੇ ਹਾਂ, ਭਾਵੇਂ ਸਿਮਰਨ ਧਿਆਨ ਦਾ ਸਾਧਨ ਪਹਿਲਾਂ ਸ਼ੁਰੂ ਕੀਤਾ ਜਾਂਦਾ ਹੈ। ਇਹਨਾਂ ਦਾ ਕੰਮ ਕੇਵਲ ਜ਼ਮੀਨ ਦਾ ਤਿਆਰ ਕਰਨਾ ਹੈ। (ਦੇਖੋ ਸਿਮਰਨ ਤੇ ਧਿਆਨ ਦਾ ਪ੍ਰਕਰਣ)। ਇਹਨਾਂ ਦਾ ਕੰਮ ਆਪਣਾ ਹੈ, ਪਰ ਇਹ ਦੋਵੇਂ ਸਾਧਨ ਸ਼ਬਦ ਲਾੜੇ ਦੇ ਆਵਣ ਦਾ ਪੈਂਤੜਾ ਹਨ, ਅਸਲੀ ਕਦਰ ਸ਼ਬਦ ਦੀ ਹੀ ਹੈ। ਸਿਮਰਨ ਦੀ ਬੁਨਿਆਦ ਵਿਚ ਸ਼ਬਦ ਅਭਿਆਸ ਜਾਂ ਧੁਨ ਆਤਮਕ ਨਾਮ ਦੀ ਕੁੰਜੀ ਹੈ। ਅਭਿਆਸ ਦੇ ਰਸਤੇ ਵਿਚ ਅਜੇਹੇ ਮੁਕਾਮ ਵੀ ਆ ਜਾਂਦੇ ਹਨ ਜਿੱਥੇ ਇਨਸਾਨ ਨੂਰ ਨਾਲ ਘਿਰ ਜਾਂਦਾ ਹੈ, ਚੁੰਧਿਆਉਣ ਦੀ ਹਾਲਤ ਵਿੱਚੋਂ ਨਿਕਲਣ ਦਾ ਸਾਧਨ ਸ਼ਬਦ ਹੀ ਬਣਦਾ ਹੈ। ਕੁਝ ਮੁਕਾਮ ਅਜੇਹੇ ਵੀ ਹਨ ਜਿੱਥੇ ਅੰਧੇਰਾ ਹੀ ਅੰਧੇਰਾ ਹੈ (ਮਹਾਂ ਸੁੰਨ ਆਦਿ) ਉਥੇ ਗੁਰੂ ਦਾ ਦਸਿਆ ਹੋਇਆ ਸ਼ਬਦ ਜਾਂ ਧੁਨ ਆਤਮਕ ਨਾਮ ਹੀ ਮਦਦਗਾਰ ਹੁੰਦਾ ਹੈ। ਇਹਨਾਂ ਮੰਡਲਾਂ ਪੁਰ ਸ਼ਬਦ ਹੀ ਇਕ ਸੱਚਾ ਰਹਬਰ ਬਣ ਜਾਂਦਾ ਹੈ। ਜਿਸ ਤਰ੍ਹਾਂ ਕੋਈ ਰਾਹੀ ਜੋ ਜੰਗਲ ਬੀਆਬਾਨ ਵਿਚ ਰਾਤ ਦੇ ਸਮੇਂ, ਜਦ ਚਵ੍ਹੀਂ ਪਾਸੀਂ ਅੰਧੇਰਾ ਹੀ ਅੰਧੇਰਾ ਹੋਵੇ ਤੇ ਹੱਥ ਉਤੇ ਹੱਥ ਮਾਰਿਆ ਨਾ ਸੁੱਝਦਾ ਹੋਵੇ, ਰਾਹ ਭੁੱਲ ਜਾਏ ਤੇ ਕਿਸੀ ਕੁੱਤੇ ਦੇ ਭੌਂਕਣ ਦੀ ਆਵਾਜ਼ ਸੁਣਾਈ ਦੇ ਜਾਏ, ਤਾਂ ਉਸ ਆਵਾਜ਼ ਦੇ ਆਸਰੇ ਉਹ ਬਸਤੀ ਤਕ ਪਹੁੰਚਣ ਜੋਗਾ ਹੋ ਜਾਂਦਾ ਹੈ। ਅੰਤਰ ਮੁਖ ਐਸੇ ਹਾਲਾਤ ਵਿਚ ਸ਼ਬਦ ਦਾ ਆਸਰਾ ਅੰਧਲੇ ਨੂੰ ਟੇਕ ਦਾ ਕੰਮ ਦੇ ਜਾਂਦਾ ਹੈ। ਇਹ ਸ਼ਬਦ ਮਾਰਗ ਦੀ ਵਡਿਆਈ ਹੈ।

## ਸ਼ਬਦ ਸੱਚ (Truth) ਹੈ

ਸ਼ਬਦ ਨੂੰ ਹੀ ਗੁਰਬਾਣੀ ਵਿਚ 'ਸੱਚ' (ਦੇਖੋ ਸੱਚ ਦਾ ਪ੍ਰਕਰਣ) ਕਰਕੇ ਬਿਆਨ ਕੀਤਾ ਹੈ ਜੋ ਕਦੇ ਫ਼ਨਾਹ ਨਹੀਂ ਹੁੰਦਾ, ਜੋ "ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ" ਹੈ। ਗੁਰੂ ਨਾਨਕ ਸਾਹਿਬ ਜੀ ਬਸੰਤ ਰਾਗ ਵਿਚ ਫੁਰਮਾਂਦੇ ਹਨ :

ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥ (ਬਸੰਤ ਮ: 1, 1188)

ਗੁਰੂ ਅਮਰ ਦਾਸ ਜੀ ਤੇ ਗੁਰੂ ਅਰਜਨ ਸਾਹਿਬ ਜੀ ਇਸੇ ਦੀ ਪਕਿਆਈ ਕਰਦੇ ਹਨ :

ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥ (ਸਿਰੀ ਰਾਗੁ ਮ: 3, 33)

ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥ ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥
(ਵਡਹੰਸ ਮ: 5, 576)

## ਸ਼ਬਦ ਅੰਮ੍ਰਿਤ ਹੈ

ਗੁਰਬਾਣੀ ਵਿਚ ਸ਼ਬਦ ਨੂੰ ਅੰਮ੍ਰਿਤ (ਦੇਖੋ ਅੰਮ੍ਰਿਤ ਦਾ ਪ੍ਰਕਰਣ) ਕਰਕੇ ਦਸਿਆ ਹੈ। ਅੰਮ੍ਰਿਤ ਉਹ ਹੈ ਜੋ ਸਾਨੂੰ ਅਮਰ ਕਰ ਦੇਵੇ, ਇਹ ਸ਼ਕਤੀ ਕੇਵਲ ਸ਼ਬਦ ਦੇ ਅੰਦਰ ਹੀ ਹੈ। ਗੁਰੂ ਦਾ ਸ਼ਬਦ ਅੰਮ੍ਰਿਤ ਹੈ, ਜਿਸ ਦੇ ਪੀਵਣ ਕਰਕੇ ਸਭ ਤ੍ਰਿਸ਼ਨਾਂ ਮਿਟ ਜਾਂਦੀਆਂ ਹਨ ਤੇ ਅਸੀਂ 'ਸੱਚ' ਮਾਲਕ ਵਿਚ ਸਮਾ ਜਾਂਦੇ ਹਾਂ :

ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥ (ਸਿਰੀ ਰਾਗੁ ਮ: 3, 35)

ਸ਼ਬਦ ਤੋਂ ਬਿਨਾਂ ਸਭ ਜਗ ਬੌਰਿਆ ਹੋਇਆ ਹੈ ਤੇ ਜਨਮ ਬਰਬਾਦ ਜਾ ਰਹਿਆ ਹੈ। ਕੇਵਲ ਸ਼ਬਦ ਹੀ ਅੰਮ੍ਰਿਤ ਹੈ ਜੋ ਗੁਰਮੁਖ ਨੂੰ ਪ੍ਰਾਪਤ ਹੁੰਦਾ ਹੈ :

ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥ (ਸੋਰਠਿ ਵਾਰ ਮ: 3, 644)

ਇਹ ਅੰਮ੍ਰਿਤ ਸਾਡੇ ਅੰਦਰ ਭਰਪੂਰ ਹੈ, ਪਰ ਮਨਮੁਖਾਂ ਨੂੰ ਇਸਦਾ ਰਸ ਨਹੀਂ ਮਿਲਦਾ, ਕਿਉਂ ਜੋ ਹਰਨ ਵਾਂਙੂ ਜੋ ਕਸਤੂਰੀ ਦੇ ਨਾਫ਼ੇ ਤੋਂ ਬੇਖ਼ਬਰ ਹੁੰਦਾ ਹੈ ਭਾਵੇਂ ਉਹ ਉਸਦੇ ਅੰਦਰ ਹੀ ਹੈ, ਬਾਹਰ ਭਟਕਦੇ ਹਨ :

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ, ਭ੍ਰਮਦਾ ਭਰਮਿ ਭੁਲਾਇਆ ॥
(ਸੋਰਠਿ ਵਾਰ ਮ: 3, 644)

ਇਹ ਅੰਮ੍ਰਿਤ ਦਾ ਸਰੋਵਰ ਇਸਦੇ ਆਪਣੇ ਅੰਦਰ ਹੈ, ਸ਼ਬਦ ਦੁਆਰਾ ਇਸ ਅੰਮ੍ਰਿਤ ਨੂੰ ਕੱਢ ਕੇ ਇਨਸਾਨ ਦੀ ਰੂਹ ਪੀ ਸਕਦੀ ਹੈ :

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥ (ਵਡਹੰਸੁ ਮ: 3, 570)

## ਸ਼ਬਦ ਸਾਰ ਪਦਾਰਥ ਹੈ

ਗੁਰਬਾਣੀ ਦਸਦੀ ਹੈ ਕਿ ਸਭ ਸਾਧਨਾਂ ਦਾ ਸਾਰ ਸ਼ਬਦ ਦੀ ਕਮਾਈ ਹੈ ਜੋ ਮਾਲਕ ਦੇ

ਦਰ ਪੁਰ ਪ੍ਰਵਾਨ ਹੈ ਤੇ ਜਿਸ ਕਰਕੇ ਮੋਖਸ਼ ਦੇ ਦੁਆਰ ਦੀ ਪ੍ਰਾਪਤੀ ਹੁੰਦੀ ਹੈ :

ਸਚੁ ਕਰਣੀ ਸਬਦੁ ਹੈ ਸਾਰੁ ॥ (ਮਾਝ ਮ: 3, 114)

ਗੁਰ ਕਾ ਸਬਦੁ ਕਰਣੀ ਹੈ ਸਾਰ॥ (ਪ੍ਰਭਾਤੀ ਮ: 1, 1344)

ਸ਼ਬਦ ਦੀ ਕਮਾਈ ਤੋਂ ਛੁਟ ਹੋਰ ਕੋਈ ਕਰਣੀ ਸਾਰ ਵਸਤੂ ਦੀ ਪ੍ਰਾਪਤੀ ਨਹੀਂ ਕਰਾ ਸਕਦੀ। ਜੀਵ ਮੋਹ ਗੁਬਾਰ ਵਿਚ ਰੁਝਿਆ ਰਹਿੰਦਾ ਹੈ। ਇਸ ਪ੍ਰਥਾਇ ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਹਨ :

ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥
ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥ (ਪ੍ਰਭਾਤੀ ਮ: 1, 1342)

ਕਲਜੁਗ ਵਿਚ ਸ਼ਬਦ ਦੇ ਕੀਰਤਨ ਦੀ ਭਗਤੀ (ਦੇਖੋ ਕੀਰਤਨ ਦਾ ਅੰਗ) ਹੀ ਪ੍ਰਵਾਨ ਹੈ।

ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥ (ਆਸਾ ਮ: 3, 424)

ਸ਼ਬਦ ਨਾਲ ਹੀ ਜੀਵ ਦੀ ਕਲਿਆਨ ਹੈ, ਜੀਵ ਕੱਚ ਤੋਂ ਕੰਚਨ ਬਣ ਜਾਂਦਾ ਹੈ ਤੇ ਬਿਖ ਤੋਂ ਅੰਮ੍ਰਿਤ ਹੋ ਜਾਂਦਾ ਹੈ :

ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥ (ਸਵਈਏ ਮ: 4, 1399)

ਇਸ ਤਰ੍ਹਾਂ ਜੀਵ ਜਨਮ ਨੂੰ ਸਕਾਰਥਾ ਕਰ ਲੈਂਦਾ ਹੈ :

ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥ (ਸੂਹੀ ਮ: 3, 755)

## ਸ਼ਬਦ ਹੁਕਮ ਤੇ ਨਾਮ ਹੈ।

'ਸ਼ਬਦ', 'ਹੁਕਮ' ਜਾਂ 'ਨਾਮ' ਮਾਲਕ ਦੀ ਪਰਿ ਪੂਰਨ ਤਾਕਤ ਦੇ ਵੱਖੋ ਵੱਖ ਨਾਮ ਵਰਣਨ ਕੀਤੇ ਗਏ ਹਨ :

ਹੁਕਮੁ ਮੰਨੇ ਸੋ ਜਨੁ ਪਰਵਾਣੁ ॥ ਗੁਰ ਕੈ ਸਬਦਿ ਨਾਮਿ ਨੀਸਾਣੁ ॥ (ਬਸੰਤੁ ਮ: 3, 1175)

## ਸ਼ਬਦ ਮਹਾ ਰਸ ਹੈ।

ਗੁਰੂ ਦਾ ਸ਼ਬਦ ਮਹਾ ਰਸ ਹੈ ਤੇ ਅਤੀ ਮਿੱਠਾ ਹੈ, ਜੋ ਅੰਤਰ ਵਿਚ ਮਿਲਦਾ ਹੈ :

ਗੁਰ ਕਾ ਸਬਦੁ ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥
(ਪ੍ਰਭਾਤੀ ਮ: 1, 1331)

## ਸ਼ਬਦ ਅਖੁਟ ਭੰਡਾਰ ਹੈ।

ਸ਼ਬਦ ਕਦੇ ਖ਼ਤਮ ਹੋਣ ਵਾਲਾ ਨਹੀਂ, ਇਸਦਾ ਅਖੁਟ ਭੰਡਾਰ ਹੈ :

ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ ॥
ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥ (ਸਲੋਕ ਮ: 5, 1426)

ਗੁਰੂ ਦਾ ਸ਼ਬਦ ਅਪਾਰ ਹੈ, ਉਸਦਾ ਕੋਈ ਅੰਤ ਨਹੀਂ, ਜਿੱਥੇ ਇਹ ਹੈ, ਉਥੇ ਕਾਲ ਨਹੀਂ ਅੱਪੜ ਸਕਦਾ :

ਤੂੰ ਹੈ ਸਾਜਨੁ ਤੂੰ ਸੁਜਾਣ ਤੂੰ ਆਪੇ ਮੇਲਣ ਹਾਰੁ ॥
ਗੁਰ ਸਬਦੀ ਸਾਲਾਹੀਐ ਅੰਤ ਨ ਪਾਰਾਵਾਰੁ ॥
ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥ (ਸਿਰੀ ਰਾਗੁ ਮ: 1, 55)

## ਸ਼ਬਦ ਸਰਬ ਵਿਆਪਕ ਹੈ।

ਸ਼ਬਦ ਸਰਬ ਵਿਆਪਕ ਹੈ ਤੇ ਸਾਡੇ ਅੰਦਰ ਹੈ, ਇਹ ਸ਼ਬਦ ਚਾਰੇ ਜੁਗਾਂ ਅੰਦਰ ਹੈ :

ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥ (ਰਾਮਕਲੀ ਮ: 1, 908)

ਉਹ ਹਰ ਜਾਈ ਹੈ ਤੇ ਭਰਪੂਰ ਰਿਹਾ ਹੈ, ਉਹ ਹਰਿ ਦਾ ਰੂਪ ਹੈ, ਸਾਡੇ ਤੋਂ ਦੂਰ ਨਹੀਂ, ਉਹ ਸਦਾ ਸੁਣਦਾ ਤੇ ਵੇਖਦਾ ਹੈ :

ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥
ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥ (ਆਸਾ ਮ: 3, 429)

ਉਹ ਮਾਲਕ ਦਾ 'ਹੁਕਮ' ਚਾਰੇ ਪਾਸੇ ਵਰਤ ਰਿਹਾ ਹੈ ਤੇ ਸਭ ਦੇ ਅੰਦਰ ਹੈ :

ਚਹੁਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁਦਿਸਿ ਨਾਮ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥ (ਮਲਾਰ ਮ: 1, 1275)

## ਕਾਇਆਂ ਅੰਦਰ ਸ਼ਬਦ ਮਿਲਦਾ ਹੈ

ਕਾਇਆਂ ਨਗਰੀ ਨੂੰ ਖੋਜਣ ਕਰ ਕੇ ਸ਼ਬਦ ਜਾਂ ਨਾਮ ਦੀ ਪ੍ਰਾਪਤੀ ਹੁੰਦੀ ਹੈ :

ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰਨਿਧਿ ਪਾਈ ॥ (ਰਾਮਕਲੀ ਮ: 3, 910)

ਕਾਇਆਂ ਨੂੰ ਸਾਧ ਕੇ ਤੇ ਅੰਤਰ ਮੁਖ ਹੋਣ ਕਰ ਕੇ ਉਹ ਮਿਲਦਾ ਹੈ :

ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥
ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥
(ਰਾਮਕਲੀ ਮ: 1, 908)

ਗੁਰੂ ਨਾਨਕ ਸਾਹਿਬ ਜੀ ਜਿਸ ਸ਼ਬਦ ਦਾ ਥਾਉਂ ਟਿਕਾਣਾ ਦਸਦੇ ਹਨ ਕਿ ਇਹ ਇੜਾ ਪਿੰਗੁਲਾ ਤੇ ਸੁਖਮਨਾ ਦੇ ਉਪਰ ਸਤਿਗੁਰ ਦੁਆਰਾ ਸੁਣਾਈ ਦੇਂਦਾ ਹੈ :

ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ (ਰਾਮਕਲੀ ਮ: 1, 944)

## ਸ਼ਬਦ ਕਿਵੇਂ ਪ੍ਰਾਪਤ ਹੁੰਦਾ ਹੈ ?

### *(1) ਮਾਲਕ ਦੀ ਮਿਹਰ ਦੁਆਰਾ।*

ਮਾਲਕ ਜਿਸ ਪੁਰ ਧੁਰੋਂ ਨਦਰ ਕਰਮ ਕਰੇ ਉਹ ਉਸ ਨੂੰ ਬੁਝਦਾ ਹੈ, ਉਸਦੇ ਅੰਦਰ ਸ਼ਬਦ ਪ੍ਰਗਟ ਹੋ ਆਂਵਦਾ ਹੈ :

ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥ (ਰਾਮਕਲੀ ਮ: 1, 944)

ਜਿਸਹਿ ਬੁਝਾਏ ਸੋਈ ਬੂਝੈ ਜਿਸਨੋ ਆਪੇ ਲਏ ਮਿਲਾਇ ॥
ਅਨਦਿਨੁ ਬਾਣੀ ਸਬਦੇ ਗਾਵੈ ਸਾਚਿ ਰਹੈ ਲਿਵ ਲਾਇ ॥ (ਮਲਾਰ ਮ: 3, 1259)

ਜਿਨ੍ਹਾਂ ਪੁਰ ਉਸ ਦੀ ਨਦਰ ਹੈ, ਉਹਨਾਂ ਦਾ ਸੱਚੀ ਟਕਸਾਲ ਤੋਂ ਸ਼ਬਦ ਘੜਿਆ ਜਾਂਦਾ ਹੈ, ਉਹੀ ਇਸ ਕਾਰੇ ਲਗਦਾ ਹੈ :

ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥
(ਜਪੁਜੀ, 8)

## *(2) ਸਤਿ ਸੰਗਤ ਤੇ ਸਤਿਗੁਰ ਦੁਆਰਾ।*

ਜਦ ਮਾਲਕ ਨਦਰ ਕਰਦਾ ਹੈ ਤਾਂ ਉਹ ਸਤਿਗੁਰ ਦਾ ਮਿਲਾਪ ਕਰਾਂਦਾ ਹੈ, ਜੋ ਸਾਡੀ ਸੁਰਤ ਨੂੰ ਸ਼ਬਦ ਨਾਲ ਜੋੜ ਦਿੰਦਾ ਹੈ।

ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥
(ਮਾਝ ਮ: 3, 110)

ਇਹ ਦਾਤ ਸਤ ਸੰਗਤ ਤੇ ਸਤਿਗੁਰ ਦੁਆਰਾ ਹੀ ਮਿਲਦੀ ਹੈ :

ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥ (ਬਸੰਤ ਮ: 1, 1188)

ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਤ੍ਰੈਗੁਣ ਮੇਟੇ ਚਉਥੈ ਚਿਤੁ ਲਾਇਆ ॥
(ਗਉੜੀ ਮ: 3, 231)

ਸਤਿਗੁਰੁ ਦਾਤਾ ਸਬਦੁ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ (ਗਉੜੀ ਮ: 3, 232)

ਗੁਰੂ ਸ਼ਬਦ ਸਰੂਪ ਹੈ, ਉਸਤੋਂ ਹੀ ਸ਼ਬਦ ਪ੍ਰਗਟ ਹੋ ਸਕਦਾ ਹੈ। ਇਹ ਸ਼ਬਦ ਗੁਰੂ ਦੀ ਦਾਤ ਹੈ, ਗੁਰੂ ਤੋਂ ਹੀ ਅੰਤਰ ਵਿਚ ਟਿਕਦਾ ਹੈ, ਹੋਰ ਕਿਸੀ ਤੋਂ ਇਸਦਾ ਪ੍ਰਗਟ ਹੋ ਆਵਣਾ ਅਸੰਭਵ ਹੈ :

ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥
ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰਥੈ ਪਰਗਟੁ ਨ ਹੋਇ ॥ (ਸਾਰੰਗ ਵਾਰ ਮ: 3, 1249)

ਇਹ ਸ਼ਬਦ ਬੇਜ਼ਬਾਨੀ ਦੀ ਜ਼ਬਾਨ ਵਿਚ ਹੈ, ਜੋ ਮਾਲਕ ਦੇ ਮੁਖ ਤੋਂ ਉਚਾਰਨ ਕੀਤੇ ਬਿਨਾਂ ਹੋ ਰਿਹਾ ਹੈ। ਮੁਰਸ਼ਦ ਵੀ ਮਾਲਕ ਦੀ ਤਰ੍ਹਾਂ ਆਪਣੇ ਮੁਰੀਦਾਂ ਨੂੰ ਬਿਨਾਂ ਜ਼ਬਾਨ ਦੇ ਸਬਕ ਪੜ੍ਹਾਂਦਾ ਹੈ। ਮੌਲਵੀ ਰੂਮ ਸਾਹਿਬ ਦਸਦੇ ਹਨ :

شیخ فعال است بے آلت چو حق    با مریداں داد بے گفتن سبق

ਗੁਰੂ ਇਸ ਅਕਹਿ ਤੇ ਵਿਦੇਹ ਸ਼ਬਦ ਦਾ ਇਸ਼ਾਰਾ ਦੇ ਕੇ ਸਿਖ ਨੂੰ ਅੰਤਰਮੁਖ ਆਪਣੀ ਸਤਿਆ ਦੇ ਕੇ ਉਸ ਨਾਲ ਜੋੜਦਾ ਹੈ।

## *(3) ਇਲਮਾਂ, ਸੁਚ ਸੰਜਮਾਂ ਤੇ ਜਾਤ ਪਾਤ ਦੇ ਘੁਮੰਡਾਂ ਨੂੰ ਛੋੜ ਕੇ ਮੁਰਸ਼ਦ ਦੇ ਚਰਨਾਂ ਵਿਚ ਨਿਮਰਤਾ ਸਹਿਤ ਬੈਠਣ ਕਰਕੇ।*

ਇਸ ਦੌਲਤ ਨੂੰ ਪਾਣ ਲਈ ਸਾਨੂੰ ਇਲਮਾਂ ਤੇ ਸੁਚ ਸੰਜਮਾਂ ਦੇ ਹੰਕਾਰ ਤੋਂ ਖ਼ਾਲੀ ਹੋ ਕੇ ਕਿਸੀ ਮੁਰਸ਼ਦ ਦੇ ਚਰਨਾਂ ਵਿਚ ਆਵਣਾ ਪੈਂਦਾ ਹੈ।

بشو فارغ ز علمِ و زُہد یک دم کش جُرعہ از جامِ مُغانہ (حافظ)

ਆਪਣੇ ਆਪ ਦਾ ਅਹੰਕਾਰ, ਦੌਲਤ, ਇਲਮਾਂ, ਜਾਤ ਪਾਤ ਤੇ ਕੁਲਾਂ ਦੇ ਕਿਬਰ ਨੂੰ ਆਪਣੇ ਅੰਦਰ ਨਾ ਵੜਨ ਦਿਓ। ਇਹਨਾਂ ਨਾਲ ਸ਼ਬਦ ਬੰਦ ਹੋ ਜਾਂਦਾ ਹੈ। ਨਿਮਰਤਾ ਦਾ ਸ਼ਿੰਗਾਰ ਕਰ ਕੇ ਸ਼ਬਦ ਨੂੰ ਸੁਣੋ ਅਤੇ ਉਸ ਦੇ ਨਸ਼ੇ ਤੋਂ ਮਸਤੀ ਹਾਸਲ ਕਰੋ।

ਜਿਹੜੀ ਜ਼ਮੀਨ ਅਜੇ ਤਿਆਰ ਨਹੀਂ, ਉਸ ਵਿਚ ਕੁਰੁਤਾ ਬੀਜ ਬੀਜਿਆ ਹੋਇਆ ਫਲ ਨਹੀਂ ਲਿਆਉਂਦਾ। ਇਸੀ ਤਰ੍ਹਾਂ ਜਦ ਤੀਕ ਮਨ ਮੈਲਾਂ ਤੋਂ ਰਹਿਤ ਨਹੀਂ ਹੁੰਦਾ ਤੇ ਸਾਫ਼ ਨਹੀਂ ਹੁੰਦਾ ਇਸ ਦੀ ਦੌੜ ਭੱਜ ਦੂਰ ਨਹੀਂ ਹੁੰਦੀ। ਮਨ ਦੀ ਨਿਰਮਲਤਾ ਕੇਵਲ ਸ਼ਬਦ ਭਗਤੀ ਕਰ ਕੇ ਹੁੰਦੀ ਹੈ। ਜਦ ਤੀਕ ਮਨ ਦੋ ਚਿੱਤੀ ਵਿਚ ਹੈ, ਕਿਸੀ ਕੰਮ ਵਿਚ ਸਫਲਤਾ ਨਹੀਂ ਹੁੰਦੀ। ਇਸ ਕਰ ਕੇ ਸ਼ਬਦ ਜਾਂ ਨਾਮ ਨੂੰ ਪ੍ਰਾਪਤ ਨਹੀਂ ਹੁੰਦਾ ਤੇ ਸ਼ਬਦ ਤੋਂ ਬਿਨਾਂ ਅਸੀਂ ਮਾਲਕ ਦੇ ਦਰਸ਼ਨ ਨਹੀਂ ਕਰ ਸਕਦੇ, 'ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰ॥ ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ॥ ਸੋ ਬਾਹਰ ਦੀ ਪਵਿਤਰਤਾ ਨਾਲੋਂ ਅੰਦਰ ਮਨ ਦੀ ਮਲੀਨਤਾ ਦਾ ਦੂਰ ਕਰਨਾ ਜ਼ਰੂਰੀ ਹੈ।

## ਸ਼ਬਦ ਭਗਤੀ ਕੀ ਹੈ ?

ਇਹ ਅੰਤਰ ਮੁਖ ਸ਼ਬਦ ਦੀ ਧੁਨੀ ਏਕਾਗਰਤਾ ਨਾਲ ਸੁਣਨਾ ਹੈ। ਸ਼ਬਦ ਸੂਖਮ ਹੈ ਤੇ ਜਦ ਤੀਕ ਅਸੀਂ ਵੀ ਸੂਖਮ ਨਹੀਂ ਹੁੰਦੇ, ਸ਼ਬਦ ਨੂੰ ਨਹੀਂ ਪਕੜ ਸਕਦੇ। ਸ਼ਬਦ ਚੇਤਨਤਾ (Consciousness) ਦਾ ਕਾਰਨ ਹੈ, ਸਾਡੀ ਸੁਰਤ ਮਾਲਕ ਦੀ ਅੰਸ ਹੈ ਤੇ ਮਾਲਕ ਸ਼ਬਦ ਰੂਪ ਹੋ ਕੇ ਦੁਨੀਆਂ ਦੇ ਅੰਦਰ ਵਿਚਰ ਰਿਹਾ ਹੈ। ਇਸ ਨੂੰ ਸ਼ਬਦ ਨਾਲ ਜੋੜਨਾ ਮਾਲਕ ਨਾਲ ਜੋੜਨਾ ਹੈ :

ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥ (ਸਿਰੀ ਰਾਗੁ ਮ: 3, 27)

ਸੋ ਸ਼ਬਦ ਨਾਲ ਜੁੜਨ ਲਈ ਸੁਰਤਿ ਦਾ ਜ਼ਮੀਨੀ ਗਿਲਾਫ਼ਾਂ ਤੋਂ ਪਾਕ ਹੋਣਾ ਜ਼ਰੂਰੀ ਹੈ। ਜਦ ਤਕ ਕਿਸੀ ਸ਼ਬਦ ਅਭਿਆਸੀ ਮਹਾਤਮਾਂ ਨੂੰ ਨਾ ਮਿਲੋ, ਜਿਸ ਤੋਂ ਸ਼ਬਦ ਦੀ ਦਾਤ ਮਿਲੇ, ਇਹ ਸੁਰਤਿ ਜੋ ਮਨ ਤੇ ਮਾਇਆ (Mind and matter) ਦੇ ਬੰਧਨਾਂ ਵਿਚ ਜਕੜੀ ਹੋਈ ਹੈ, ਛੁਟ ਕੇ ਆਪਣੇ ਨਿਜ ਘਰ ਨੂੰ ਨਹੀਂ ਜਾ ਸਕਦੀ।

## ਸ਼ਬਦ ਕਿਸੀ ਵਿਰਲੇ ਗੁਰਮੁਖ ਨੂੰ ਪ੍ਰਾਪਤ ਹੁੰਦਾ ਹੈ

ਮਾਲਕ ਦੇ ਦਰਸ਼ਨ ਨੂੰ ਸਭ ਕੋਈ ਲੋਚਦਾ ਹੈ, ਪਰ ਉਸ ਨੂੰ ਕੋਈ ਵਿਰਲਾ ਹੀ ਸ਼ਬਦ ਦੁਆਰਾ ਚੀਨਦਾ ਹੈ :

ਤੇਰੇ ਦਰਸਨ ਕਉ ਕੇਤੀ ਬਿਲਲਾਇ॥
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ॥ (ਬਸੰਤੁ ਮ: 1, 1188)

ਇਹ ਕਾਇਆਂ ਹਰਿ ਦਾ ਮੰਦਰ ਹੈ, ਇਸ ਦੇ ਅੰਦਰ ਸ਼ਬਦ ਹੈ, ਜਿਸਦੀ ਕਮਾਈ ਆਸਾਨ ਹੈ। ਸਭ ਜੀਵ ਇਸ ਦੇ ਅਧਿਕਾਰੀ ਹਨ (ਦੇਖੋ ਸੁਰਤਿ ਸ਼ਬਦ ਯੋਗ ਦਾ ਪ੍ਰਕਰਣ) ਗ਼ਰੀਬ ਜਾਂ ਅਮੀਰ, ਪੜ੍ਹਿਆ ਜਾਂ ਅਨਪੜ੍ਹ, ਕਿਸੀ ਮੁਲਕ ਜਾਂ ਮਜ਼੍ਹਬ

ਦੇ ਹੋਣ, ਸਭ ਗੁਰੂ ਪਾਸੋਂ ਦੀਖਸ਼ਤ ਹੋ ਕੇ ਇਸ ਦੀ ਕਮਾਈ ਕਰ ਸਕਦੇ ਹਨ। ਗੁਰਮੁਖ ਹੋ ਕੇ ਇਸ ਦੀ ਕਮਾਈ ਸਹਜੇ ਹੀ ਹੋ ਸਕਦੀ ਹੈ ਤੇ ਜਲਦੀ ਫਲਦਾਇਕ ਹੁੰਦੀ ਹੈ :

ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥
ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥ (ਪ੍ਰਭਾਤੀ ਮ: 3, 1346)

ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥ (ਸੋਰਠਿ ਵਾਰ ਮ: 3, 644)

ਮਨਮੁਖ ਮਨ ਦੇ ਚੰਚਲ ਹੋਣ ਕਰ ਕੇ ਸ਼ਬਦ ਨੂੰ ਨਹੀਂ ਪਛਾਣ ਸਕਦਾ ਤੇ ਉਸ ਦੇ ਰਸ ਤੋਂ ਖ਼ਾਲੀ ਹੈ :

ਮਨੁ ਚੰਚਲੁ ਬਿਧਿ ਨਾਹੀ ਜਾਣੈ ॥ ਮਨਮੁਖਿ ਮੈਲਾ ਸਬਦੁ ਨ ਪਛਾਣੈ ॥
(ਆਸਾ ਮ: 1, 415)

ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥
ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥ (ਸਿਰੀ ਰਾਗੁ ਮ: 3, 28)

ਮਾਇਆਧਾਰੀ ਅਤਿ ਅੰਨ੍ਹਾ ਬੋਲਾ ਹੈ, ਉਹ ਸ਼ਬਦ ਨਾ ਸੁਣਨ ਕਰ ਕੇ ਅਹੰਕਾਰ ਤੇ ਭਰਮਾਂ ਵਿਚ ਫਸਿਆ ਰਹਿੰਦਾ ਹੈ :

ਮਾਇਆਧਾਰੀ ਅਤਿ ਅੰਨਾ ਬੋਲਾ ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥ (ਗਉੜੀ ਵਾਰ ਮ: 3, 313)

## ਸ਼ਬਦ ਅੰਤਰਮੁਖ ਕੀ ਕਰਦਾ ਹੈ

ਸ਼ਬਦ ਚੇਤਨ ਹੈ, ਇਹ ਮਾਲਕ ਰੂਪੀ ਸਮੁੰਦਰ ਦੀ ਲਹਿਰ ਹੈ, ਤੇ ਜੀਵ ਮਾਲਕ ਦੀ ਜ਼ਾਤ ਦਾ ਕਤਰਾ ਹੈ, ਇਸ ਦਾ ਮਾਲਕ ਨਾਲ ਅੰਸ਼ਾ ਅੰਸ਼ੀ ਸੰਬੰਧ ਹੈ। ਉਹ ਮਹਾਂ ਚੇਤਨ ਦਾ ਸਮੁੰਦਰ ਹੈ, ਸ਼ਬਦ ਉਸਦੀ ਲਹਿਰ ਹੈ ਤੇ ਸੁਰਤਿ ਜਾਂ ਰੂਹ ਉਸਦਾ ਕਤਰਾ ਹੈ, ਮਹਾ ਚੇਤਨ ਦੀ ਲਹਿਰ ਕਿਆ ਸ਼ਬਦ ਚੇਤਨ ਸੁਰਤਿ ਨੂੰ ਆਪਣੇ ਵੱਲ ਖਿੱਚਦਾ ਹੈ, ਜਿਸ ਤਰ੍ਹਾਂ ਚੁੰਬਕ ਪੱਥਰ ਲੋਹੇ ਨੂੰ ਖਿਚਦਾ ਹੈ ਤੇ ਉਸ ਨੂੰ ਆਪਣੇ ਵਿਚ ਸਮਾਂਦਾ ਹੈ। ਜਦ ਤੀਕ ਸੁਰਤਿ ਸ਼ਬਦ ਦੁਆਰਾ ਉੱਪਰ ਨਿਜ ਮੁਕਾਮ ਵੱਲ ਚੜ੍ਹਦੀ ਨਹੀਂ, ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦੀ। ਸ਼ਬਦ ਸਾਡੇ ਅੰਦਰ ਧੁਨਕਾਰਾਂ ਦੇ ਰਿਹਾ ਹੈ, ਸੁਰਤਿ ਉਸ ਨਾਲ ਜੁੜਨ ਕਰ ਕੇ ਹਦ ਤੋਂ ਬੇਹਦ ਵਿਚ ਜਾਣ ਜੋਗੀ ਹੋ ਜਾਂਦੀ ਹੈ।

ਸੁਰਤਿ ਸ਼ਬਦ ਦਾ ਕੁਦਰਤੀ ਸੰਬੰਧ ਹੈ, ਸ਼ਬਦ ਅੰਦਰ ਰੂਪ ਤੇ ਧੁਨੀ ਹੈ ਜਿਸ ਕਰ ਕੇ ਮਨ ਖੜਾ ਹੋ ਜਾਂਦਾ ਹੈ ਤੇ ਸੁਰਤਿ ਉਸਦੇ ਅੰਦਰ ਸਮਾ ਕੇ ਮਾਲਕ ਅੰਦਰ ਜਾ ਸਮਾਂਦੀ ਹੈ। ਸ਼ਬਦ ਮਾਲਕ ਕੁਲ ਤੋਂ ਨਿਕਲਦਾ ਹੈ, ਸੁਰਤਿ ਉਸਦੇ ਆਸਰੇ ਮਾਲਕ ਤਕ ਪਹੁੰਚਣ ਜੋਗੀ ਹੁੰਦੀ ਹੈ। ਪ੍ਰਾਣਾਂ ਦੇ ਆਸਰੇ ਅਭਿਆਸ ਕਰਨ ਨਾਲ ਅਸੀਂ ਪ੍ਰਾਣਾਂ ਦੇ ਨਿਕਾਸ ਕਿਆ ਚਿਦਾਕਾਸ਼ ਤਕ, ਰਸਾਈ ਕਰ ਸਕਦੇ ਹਾਂ, ਅੱਗੇ ਨਹੀਂ। ਗੁਰਬਾਣੀ ਦਸਦੀ ਹੈ ਕਿ ਮਾਲਕ ਸਦਾ ਹੈ ਤੇ ਸ਼ਬਦ ਦੀ ਕਮਾਈ ਦੁਆਰਾ ਉਸ ਦੀ ਪ੍ਰਾਪਤੀ ਹੁੰਦੀ ਹੈ :

ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥ (ਗੂਜਰੀ ਵਾਰ ਮ: 3, 509)

ਜਦ ਸ਼ਬਦ ਮਿਲੇ ਤਦ ਹੀ ਹਰਿ ਮਿਲਦਾ ਹੈ :

ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥ (ਸਿਰੀ ਰਾਗੁ ਮ: 3, 27)

ਕੇਵਲ ਸ਼ਬਦ ਦੁਆਰਾ ਹੀ ਸਚੇ ਸ਼ਹੁ ਦਾ ਮਿਲਾਪ ਹੋ ਸਕਦਾ ਹੈ :

ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥ (ਸਾਰੰਗ ਵਾਰ ਮ: 3; 1250)

ਕੇਵਲ ਸ਼ਬਦ ਹੀ ਇਕ ਰਾਹ ਹੈ, ਜਿਹੜਾ ਸਾਨੂੰ ਆਪਣੇ ਨਿਜ ਮੁਕਾਮ ਵਿਚ ਪੁਚਾ ਸਕਦਾ ਹੈ, ਇਹ ਇਕ ਜਹਾਜ਼ ਹੈ ਜਿਹੜਾ ਕਿ ਭਉ ਸਾਗਰ ਤੋਂ ਪਾਰ ਜੀਵ ਨੂੰ ਮਾਲਕ ਦੀ ਗੋਦੀ ਵਿਚ ਪਹੁੰਚਾਣ ਦਾ ਜ਼ਰੀਆ ਹੈ।

ਮਾਲਕ ਕੁਲ ਤੇ ਜੀਵ ਤੇ ਦੋਹਾਂ ਦੇ ਜੋੜਨ ਵਾਲਾ ਸ਼ਬਦ ਇਹ ਤਿੰਨੇ (Holy Trinity) ਇਕੋ ਰੂਪ ਹਨ, ਇਕੋ ਮਾਲਕ ਤਿੰਨਾਂ ਦੇ ਰੂਪ ਅੰਦਰ ਹੈ। ਆਤਮਾ ਅਕਾਲ ਪੁਰਖ ਤੋਂ ਕੋਈ ਵੱਖ ਹਸਤੀ ਨਹੀਂ ਰਖਦਾ, ਓਸੇ ਦੀ ਅੰਸ ਹੈ :

ਕਹੁ ਕਬੀਰ ਇਹੁ ਰਾਮ ਦੀ ਅੰਸੁ (ਗੋਂਡ ਕਬੀਰ, 871)

ਭਾਵੇਂ ਇਹਨਾਂ ਦਾ ਅੰਸ਼ਾ ਅੰਸ਼ੀ ਸੰਬੰਧ ਹੈ, ਫੇਰ ਵੀ ਹਰੇਕ ਆਤਮਾ ਆਪਣੀ ਵੱਖਰੀ ਹਸਤੀ ਸਮਝਦਾ ਹੈ।

ਸੱਚਖੰਡ ਦੀ ਬਾਦਸ਼ਾਹੀ ਸਾਡੇ ਅੰਦਰ ਹੈ, ਪਰ ਜੁਗਤੀ ਤੋਂ ਬਿਨਾਂ ਉਸ ਵਿਚ ਦਾਖ਼ਲ ਹੋਣਾ ਅਸੰਭਵ ਹੈ। ਸਾਨੂੰ ਅੰਦਰ ਜਾਣਾ ਚਾਹੀਦਾ ਹੈ। ਅੰਦਰ ਜਾਣ ਦਾ ਜ਼ਰੀਆ ਸ਼ਬਦ ਹੀ ਹੈ, ਇਸ ਦੀ ਕਮਾਈ ਹੀ ਸਾਨੂੰ ਮਨ ਤੇ ਮਾਇਆ, ਦੁਖ ਸੁਖ, ਦੁਵੈਤ, ਜਨਮ ਮਰਨ ਤੋਂ ਰਹਿਤ ਕਰ ਸਕਦੀ ਹੈ।

ਸ਼ਬਦ ਮਾਲਕ ਦੀ ਚੇਤਨ ਧੁਨੀ ਵਾਲੀ ਧਾਰਾ ਹੈ ਜੋ ਉਸ ਦਾ ਰੂਪ ਹੈ ਤੇ ਜਿਹੜੀ ਸਭ ਸ੍ਰਿਸ਼ਟੀ ਨੂੰ ਬਣਾਂਦੀ ਹੋਈ ਚਲਾ ਰਹੀ ਹੈ। ਸ਼ਬਦ ਸਭ ਪੈਦਾਇਸ਼ ਦਾ ਬੀਜ ਹੈ। ਜੋ ਕੁਛ ਬੀਜ ਵਿਚ ਹੁੰਦਾ ਹੈ ਉਹੀ ਉਸ ਤੋਂ ਪੈਦਾ ਹੋ ਕੇ ਬਿਰਛ ਦੇ ਫੈਲਾਉ ਵਿਚ ਵੀ ਹੈ, ਜੋ ਕੁਛ ਵੀ ਹੈ ਉਹ ਸਦਾ ਦੀ ਹੋਂਦ (Eternity) ਅੰਦਰ ਹੈ, ਜੋ ਕੁਛ ਵੀ ਕਾਲ (ਸਮਾਂ) ਤੇ ਦੇਸ ਵਿਚ ਪ੍ਰਗਟ ਹੁੰਦਾ ਹੈ ਜਾਂ ਉਸ ਵਿਚ ਗੁੰਮ ਹੁੰਦਾ ਹੈ, ਉਸ ਸਭ ਦੀ ਹਸਤੀ ਸ਼ਬਦ ਅੰਦਰ ਹੀ ਹੈ, ਕਾਰਜ ਕਾਰਨ ਦਾ ਰੂਪ ਹੈ।

ਸ਼ਬਦ ਸਭ ਦਾ ਕਾਰਨ ਹੈ, ਸਾਰੀ ਪੈਦਾਇਸ਼ ਉਸ ਦਾ ਕਾਰਜ ਹੈ, ਜੋ ਕੁਛ ਕਾਰਨ ਵਿਚ ਨਾ ਹੋਵੇ, ਉਹ ਕਾਰਜ ਵਿਚ ਨਹੀਂ ਹੋ ਸਕਦਾ। ਜਿਥੇ ਸੂਰਜ ਦੀ ਕਿਰਨ ਸਾਫ਼ ਸ਼ੀਸ਼ੇ ਤੇ ਪਵੇ ਉਥੇ ਸਾਰੇ ਦਾ ਸਾਰਾ ਸੂਰਜ ਨਜ਼ਰ ਆਉਣ ਲੱਗ ਜਾਂਦਾ ਹੈ। ਜਦ ਸਾਡਾ ਮਨ ਬਿਲਕੁਲ ਸਾਫ਼ ਹੋ ਜਾਏ, ਉਸ ਦੇ ਅੰਦਰ ਕੋਈ ਹਉਮੈ ਦੀ ਲੇਸ਼ ਨਾ ਰਹੇ, ਉਸ ਦੇ ਅੰਦਰ ਉਹ ਮਾਲਕ ਝਲਕ ਦੇਣ ਲੱਗ ਜਾਂਦਾ ਹੈ। ਸੂਰਜ ਦੀ ਕਿਰਨ ਸੂਰਜ ਤੋਂ ਵੱਖ ਨਹੀਂ ਜਿਸ ਤੋਂ ਕਿ ਉਹ ਨਿਕਲਦੀ ਹੈ। ਕਾਰਨ ਹਮੇਸ਼ਾ ਕਾਰਜ ਦੇ ਅੰਦਰ ਰਹਿੰਦਾ ਹੈ, ਏਸੇ ਤਰ੍ਹਾਂ ਪਰਮਾਤਮਾ ਦੇ ਗੁਣ ਇਸ ਆਤਮਾ ਤੋਂ ਵੱਖ ਨਹੀਂ ਹੁੰਦੇ।

ਸੱਚਾ ਸ਼ਬਦ ਧੁਨ ਆਤਮਕ ਹੈ, ਜਿਹੜਾ ਬੋਲਣ ਤੇ ਲਿਖਣ ਵਿਚ ਨਹੀਂ ਆ ਸਕਦਾ। ਇਹ ਸਾਡੇ ਅੰਦਰ ਧੁਨਕਾਰਾਂ ਦੇ ਰਿਹਾ ਹੈ, ਇਹ ਉਹੀ ਆਦਿ ਸ਼ਬਦ ਹੈ ਜਿਸ ਤੋਂ

ਸਭ ਪੈਦਾਇਸ਼ ਹੋਂਦ ਵਿਚ ਆਈ। ਦੁਨੀਆਂ ਦੇ ਦੁਖਾਂ ਕਲੇਸਾਂ ਤੇ ਜਨਮ ਮਰਨ ਦੇ ਚੱਕਰ ਤੋਂ ਛੁੱਟਣ ਦਾ ਸਾਧਨ ਬਿਨਾਂ ਸ਼ਬਦ ਦੇ ਹੋਰ ਕੋਈ ਨਹੀਂ; ਇਹ ਸਭ ਸਾਧਨਾਂ ਤੋਂ ਉੱਚਾ ਤੇ ਸੁੱਚਾ ਸਾਧਨ ਹੈ; ਇਸ ਦੀ ਕਮਾਈ ਕਰਨ ਵਾਲੇ ਨੂੰ ਹੋਰ ਸਭ ਸਾਧਨਾਂ ਦੇ ਗੁਣ ਪ੍ਰਾਪਤ ਹੋ ਜਾਂਦੇ ਹਨ। ਸ਼ਬਦ ਦੀ ਕਮਾਈ ਕਰਨ ਵਾਲੇ ਕਿਸੇ ਮਹਾਤਮਾ ਨੂੰ ਲੋੜਕੇ ਇਸ ਦੇ ਕਮਾਣ ਦਾ ਵੱਲ ਸਿਖੋ। ਇਸ ਦੀ ਕਮਾਈ ਨਾਲ ਤੁਸੀਂ ਮੁਕਤ ਹੋ ਜਾਉਗੇ ਤੇ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਉਗੇ। ਜਦ ਅੰਦਰ ਦੀ ਜ਼ਮੀਨ ਸਾਫ਼ ਹੋਵੇਗੀ, ਸ਼ਬਦ ਸੁਣਾਈ ਦੇਣ ਲੱਗੇਗਾ; ਪਰ ਇਹ ਪਤਾ ਨਹੀਂ ਕਿ ਇਹ ਕਿਧਰੋਂ ਆ ਰਿਹਾ ਹੈ।

ਸ਼ਮਸ ਤਬਰੇਜ਼ ਸਾਹਿਬ ਇਸੀ ਦੀ ਬਾਬਤ ਫ਼ਰਮਾਂਦੇ ਹਨ ਕਿ :

آمد ندائے نیچوں نہ از دُوں نہ بیروں     نے چپ نہ راست نے پس نے از برابر آمد
نہ ز پس و نے ز بالا نے غربی و شرقی     نہ ز آب و باد و آتش نہ ز خاک امبر آمد
گوئی کہ آں چہ سو نیست آں سو کہ جستجو ست     گوئی کجا کنم رو آں سوئے کہ آں شہ آمد
آں سو کہ ماہی خشک ز آب خضر زندہ     آں سو کہ دستِ موسےٰ چوں ماہِ انور آمد
آں سو کہ میوہ ہارا پختگی رسیدہ است     آں سو کہ سنگِ خارا اوصافِ گوہر آمد
کافر بوقت سختی رو آورد بداں سو     ایں سو چو درد بیند آں سوش یاد ر آمد
دستور نیست جاں را کہ بگوید ایں بیاں را     ورنہ ز کفر رستے ہر جا کہ کافر آمد
(شمس تبریز)

ਅਰਥ—ਮੈਨੂੰ ਨਿਰਾਲਾ ਸ਼ਬਦ ਆ ਰਿਹਾ ਹੈ, ਨਾ ਉਹ ਅੰਦਰੋਂ ਆ ਰਿਹਾ ਹੈ ਨਾ ਬਾਹਰੋਂ, ਨਾ ਖਬੇ ਪਾਸਿਓਂ ਤੇ ਨਾ ਸਜੇ ਪਾਸਿਓਂ, ਨਾ ਪਿਛੋਂ ਤੇ ਨਾ ਬਰਾਬਰ ਤੋਂ, ਨਾ ਹੇਠੋਂ ਤੇ ਨਾ ਉੱਪਰੋਂ, ਨਾ ਪੱਛਮ ਤੋਂ ਤੇ ਨਾ ਪੂਰਬ ਤੋਂ, ਨਾ ਹੀ ਪਾਣੀ, ਹਵਾ, ਅੱਗ ਜਾਂ ਮਿੱਟੀ ਆਦਿਕ ਪੰਜਾਂ ਤੱਤਾਂ ਤੋਂ। ਤੁਸੀਂ ਪੁਛੋਗੇ ਕਿ ਇਹ ਫੇਰ ਕਿਥੋਂ ਆ ਰਿਹਾ ਹੈ ? ਇਹ ਉਧਰੋਂ ਆ ਰਿਹਾ ਹੈ ਕਿ ਜਿੱਧਰ ਤੂੰ ਟੋਲ ਭਾਲ ਕਰ ਰਿਹਾ ਹੈਂ। ਤੂੰ ਪੁਛੇਂਗਾ ਕਿ ਕਿੱਧਰ ਨੂੰ ਮੂੰਹ ਕਰਾਂ ? ਉਸ ਪਾਸੇ ਜਿੱਧਰੋਂ ਇਹ ਬਾਦਸ਼ਾਹ ਆ ਰਿਹਾ ਹੈ, ਉੱਧਰ ਜਿੱਧਰੋਂ ਖੁਸ਼ਕ ਮੱਛੀ ਪਾਣੀ ਪਾ ਕੇ ਜ਼ਿੰਦਾ ਹੁੰਦੀ ਹੈ, ਉੱਧਰੋਂ ਜਿੱਧਰੋਂ ਮੂਸਾ ਨੂੰ ਨੂਰ ਨਜ਼ਰ ਆਇਆ ਤੇ ਜਿੱਧਰੋਂ ਫਲਾਂ ਨੂੰ ਪੱਕਣਾ ਨਸੀਬ ਹੁੰਦਾ ਹੈ, ਉੱਧਰੋਂ ਜਿੱਧਰੋਂ ਪੱਥਰਾਂ ਤੋਂ ਲਾਲ ਹੀਰੇ ਬਣਨ ਦੀ ਸਤਿਆ ਮਿਲਦੀ ਹੈ, ਉੱਧਰੋਂ ਜਿੱਧਰ ਕਾਫ਼ਰ ਵੀ ਮੁਸੀਬਤ ਦੇ ਵੇਲੇ ਮੂੰਹ ਕਰਦਾ ਹੈ। ਜਦੋਂ ਇੱਧਰ ਦੁਖ ਵੇਖਦਾ ਹੈ ਉੱਧਰ ਜਾਂਦਾ ਹੈ। ਉਸ ਤਰਫ਼ ਦੀ ਬਾਬਤ ਬਿਆਨ ਕਰਨ ਦਾ ਕਾਇਦਾ ਨਹੀਂ, ਨਹੀਂ ਤਾਂ ਜੇ ਕਾਫ਼ਰ ਵੀ ਇਸ ਨੂੰ ਸੁਣਦੇ ਤਾਂ ਕੁਫ਼ਰ ਤੋਂ ਛੁਟ ਜਾਂਦੇ।

ਹਾਂ ! ਇਹ ਸ਼ਬਦ ਉੱਧਰੋਂ ਆਂਵਦਾ ਹੈ ਜਿੱਧਰ ਆਤਮਾ ਨੇ ਜਾਣਾ ਹੈ। ਇਸ ਤੋਂ ਬਿਨਾਂ ਸੁਰਤਿ ਅੰਧੇਰੇ ਵਿਚ ਰਹਿੰਦੀ ਹੈ ਤੇ ਭਟਕਾ ਖਾਂਦੀ ਹੈ :

ਸ਼ਬਦ ਬਿਨਾਂ ਸੁਰਤ ਆਂਧਰੀ ਕਹੋ ਕਹਾਂ ਕੋ ਜਾਇ ॥
ਦੁਵਾਰ ਨਾ ਪਾਏ ਸ਼ਬਦ ਕਾ, ਫਿਰ ਫਿਰ ਭਟਕਾ ਖਾਇ ॥ (ਕਬੀਰ ਸਾਹਿਬ)

ਸਾਰੇ ਸੰਤਾਂ ਮਹਾਤਮਾਂ ਨੇ ਇਸੀ ਸ਼ਬਦ ਨੂੰ ਜੋ ਇਨਸਾਨ ਦੇ ਅੰਦਰ ਸੁਣਾਈ ਦੇਂਦਾ ਹੈ, ਮੁਕਤੀ ਦਾ ਸਾਧਨ ਸਮਝਿਆ ਹੈ। ਇਹ ਉਸ ਵੇਲੇ ਤਕ ਹੱਥ ਨਹੀਂ ਆਂਵਦਾ ਜਦ ਤੀਕ ਜਗਿਆਸੂ ਕਿਸੀ ਪੂਰੇ ਮਹਾਤਮਾਂ ਦੀ ਸਿੱਖਿਆ ਲੈ ਕੇ ਆਪਣੀ ਸੁਰਤਿ ਨੂੰ ਨੌਂ ਦਰਵਾਜ਼ਿਆਂ ਤੋਂ ਖਿੱਚ ਕੇ ਦੋਹਾਂ ਭਵਾਂ ਦੇ ਪਿਛਲੇ ਪਾਸੇ ਨਾ ਲੈ ਆਵੇ। ਇਹ ਸ਼ਬਦ ਸੁਰਤਿ ਨੂੰ ਆਪਣੇ ਨਿਜ ਅਸਥਾਨ ਵੱਲ ਲੈ ਜਾਂਦਾ ਹੈ।

ਸ਼ਬਦ ਦੁਆਰਾ ਜੀਵ ਇਕ ਨਵਾਂ ਜੀਵਨ ਧਾਰਣ ਕਰਦਾ ਹੈ। ਹਜ਼ਰਤ ਈਸਾ ਮਸੀਹ ਵੀ ਸ਼ਬਦ ਤੋਂ ਇਕ ਨਵੇਂ ਜੀਵਨ ਦੇ ਬਣਨ ਦਾ ਵਰਣਨ ਕਰਦੇ ਰਹੇ ਜਿਸ ਨੂੰ ਅੱਜ ਸਾਡੇ ਈਸਾਈ ਭਾਈ ਭੁੱਲ ਚੁੱਕੇ ਹਨ। ਉਸ ਦੀ ਬਾਬਤ ਯੂਹੰਨਾ ਫ਼ੁਰਮਾਂਦੇ ਹਨ।

That which is born of the flesh, but, it is the Spirit of man Which is born ot the Spirit.—(St.John III)

ਅਰਥ—ਉਹ ਜਿਹੜਾ ਮਾਸੋਂ ਪੈਦਾ ਹੁੰਦਾ ਹੈ (ਜਿਸ ਤਰ੍ਹਾਂ ਸਰੀਰ ਤੋਂ ਸਰੀਰ ਪੈਦਾ ਹੁੰਦਾ ਹੈ) ਇਹ ਆਦਮੀ ਦੀ ਸੁਰਤਿ ਜੋ ਸ਼ਬਦ ਤੋਂ (ਨਵਾਂ) ਜੰਨਮ ਲੈਂਦੀ ਹੈ। ਫੇਰ ਅੱਗੇਂ ਜਾ ਕੇ ਉਸੀ ਪ੍ਰਕਰਣ ਵਿਚ ਸ਼ਬਦ ਦੇ ਸੁਣਨ ਤੋਂ ਨਵੇਂ ਜਨਮ ਪਾਣ ਦਾ ਬੜਾ ਸਾਫ਼ ਵਰਣਨ ਕਰਦੇ ਹਨ :

"(The wind bloweth where it listeth (wisheth) and thou hearest the Sound thereof, but Canst not tell whence it cometh nor whither it goeth; so is every one who is born of the Spirit)"

ਅਰਥ—ਉਹ ਹਵਾ ਚਲਦੀ ਹੈ ਜਿਥੇ ਉਹ ਚਾਹੁੰਦੀ ਹੈ, ਅਤੇ ਤੂੰ ਉਸ ਦੀ ਆਵਾਜ਼ ਨੂੰ ਸੁਣਦਾ ਹੈਂ, ਪਰ ਤੂੰ ਕਹਿ ਨਹੀਂ ਸਕਦਾ ਕਿ ਇਹ ਕਿਧਰੋਂ ਆਈ ਤੇ ਕਿੱਧਰ ਜਾਂਦੀ ਹੈ। ਇਸੀ ਤਰ੍ਹਾਂ ਹਰ ਇਕ ਇਨਸਾਨ ਨੂੰ ਜਿਸ ਨੂੰ ਸ਼ਬਦ ਕਰ ਕੇ ਨਵਾਂ ਜਨਮ ਮਿਲਿਆ ਹੈ, (ਸ਼ਬਦ ਸੁਣਾਈ ਦੇਂਦਾ ਹੈ)

ਫੇਰ ਫ਼ੁਰਮਾਂਦੇ ਹਨ :

"Verily, verily, I say unto you, except a man be born again, he cannot see the Kingdom of Heaven."

ਅਰਥ—ਮੈਂ ਸੱਚ ਸੱਚ ਕਹਿੰਦਾ ਹਾਂ ਕਿ ਜਦ ਤੀਕ ਆਦਮੀ ਦੁਬਾਰਾ ਜਨਮ ਨਹੀਂ ਲੈਂਦਾ ਉਹ ਪਰਮਾਤਮਾ ਦਾ ਰਾਜ ਨਹੀਂ ਦੇਖ ਸਕਦਾ।

"Marvel not that I say unto you, ye must be born again."

ਅਰਥ—ਤੁਸੀਂ ਮੇਰੇ ਕਹਿਣ ਪੁਰ ਅਸਚਰਜ ਨਾ ਹੋਵੋ, ਤੁਸਾਨੂੰ ਜ਼ਰੂਰ ਫੇਰ ਜਨਮ ਲੈਣਾ ਪਵੇਗਾ।

ਮਹਾਤਮਾਂ ਜਦ ਕਦੀ ਵੀ ਹੋਏ ਸ਼ਬਦ ਦੁਆਰਾ ਨਵੇਂ ਜਨਮ ਲੈਣ ਦਾ ਉਪਦੇਸ਼ ਦੇਂਦੇ ਰਹੇ।

ਜਦ ਸਤਿਗੁਰ ਉਪਦੇਸ਼ ਦੇਣ ਦੇ ਵੇਲੇ ਸ਼ਬਦ ਨਾਲ ਜੋੜਦਾ ਹੈ, ਉਸ ਵੇਲੇ ਸਾਡਾ ਨਵਾਂ ਜਨਮ ਹੁੰਦਾ ਹੈ। ਇਸ ਦੀ ਬਾਬਤ ਗੁਰੂ ਨਾਨਕ ਸਾਹਿਬ ਜੀ ਨੇ ਸਿਧਾਂ ਦੀ ਗੋਸ਼ਟ ਵਿਚ ਇਸ਼ਾਰਾ ਦਿੱਤਾ ਹੈ।

ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥ (ਰਾਮਕਲੀ ਮ: 1, 940)

ਫੇਰ ਸ਼ਬਦ ਸਾਨੂੰ ਮਾਇਆ (Matter) ਦੇ ਹਨੇਰੇ ਤੇ ਉਸਦੀਆਂ ਮੈਲਾਂ ਤੋਂ ਕੱਢ ਕੇ ਇਕ ਨਵਾਂ ਆਤਮਕ ਜੀਵਨ ਬਖ਼ਸ਼ਦਾ ਹੈ। ਸ਼ਬਦ ਦੀ ਕਮਾਈ ਕਰ ਕੇ ਕਾਇਆਂ ਦਾ ਕੂਜਾ ਛੁੱਟ ਜਾਂਦਾ ਹੈ ਤੇ ਜੀਵ ਬਿਨਾਂ ਨੈਨਾਂ ਦੇ ਇਕ ਜਗਤ ਨੂੰ ਦੇਖਦਾ ਹੈ।

ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ ॥
ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ ॥
(ਨਟ ਮ: 4, 983)

ਜਦ ਤੀਕ ਸ਼ਬਦ ਨਾ ਮਿਲੇ , ਅਸੀਂ ਮਾਲਕ ਦੀ ਦਰਗਾਹ ਵਿਚ ਨਹੀਂ ਪਹੁੰਚ ਸਕਦੇ।

## ਸ਼ਬਦ ਦੁਆਰਾ ਨਾਮ ਧਿਆਵਣ ਦਾ ਸਮਾਂ

ਸ਼ਬਦ ਦੁਆਰਾ ਨਾਮ ਧਿਆਵਣ ਲਈ ਸਭ ਤੋਂ ਉੱਤਮ ਵੇਲਾ ਪ੍ਰਭਾਤ ਦਾ ਸਮਾਂ ਹੈ ਜਦ ਮਨ ਦੀਆਂ ਬਿਰਤੀਆਂ ਇਕਾਗਰ ਹੁੰਦੀਆਂ ਹਨ :

ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥
(ਪ੍ਰਭਾਤੀ ਮ: 1, 1330)

## ਸ਼ਬਦ ਦੀ ਕਮਾਈ ਦੇ ਫਲ

ਸ਼ਬਦ ਦੀ ਕਮਾਈ ਦੇ ਅਨੇਕਾਂ ਫਲ ਹਨ। ਸ਼ਬਦ ਸ਼ਕਤੀ ਦਾ ਭੰਡਾਰ ਹੈ, ਇਹ ਬੁੱਧੀ ਦਾ ਭੀ ਸਰਦਾਰ (ਅਕਲਿ ਕੁਲ) ਹੈ। ਜੋ ਇਸ ਨਾਲ ਲੱਗਦੇ ਹਨ ਤੇ ਇਸ ਦਾ ਆਧਾਰ ਰਖਦੇ ਹਨ, ਉਹ ਮਾਲਕ ਦੇ ਸੱਚੇ ਪੁੱਤਰ ਹਨ। ਇਹ ਸ਼ਬਦ ਆਤਮਾ ਦੇ ਸਭ ਬੰਧਨਾਂ ਨੂੰ ਕੱਟ ਕੇ ਉਸ ਨੂੰ ਆਜ਼ਾਦ ਕਰਨ ਵਾਲਾ ਹੈ। ਇਹ ਜ਼ਿੰਦਗੀ ਦੀ ਰੋਟੀ (Bread of life) ਹੈ ਜੋ ਸੱਚਖੰਡ ਤੋਂ ਉਤਰਦੀ ਹੈ। ਜੋ ਇਸ ਨੂੰ ਖਾਂਦੇ ਹਨ ਉਹ ਅਮਰ ਹੋ ਜਾਂਦੇ ਹਨ ਤੇ ਅਟਲ ਪਦਵੀ ਨੂੰ ਪ੍ਰਾਪਤ ਹੁੰਦੇ ਹਨ। ਜੋ ਸ਼ਬਦ ਦੀ ਕਮਾਈ ਕਰਦੇ ਹਨ ਉਹਨਾਂ ਨੂੰ ਕਿਸੀ ਬਾਹਰਲੀ ਰੋਸ਼ਨੀ ਲੈਂਪ, ਸੂਰਜ, ਚੰਦ ਆਦਿਕ ਦੀ ਲੋੜ ਨਹੀਂ; ਕਿਉਂ ਜੋ ਉਹਨਾਂ ਦੇ ਅੰਦਰ ਪ੍ਰਕਾਸ਼ਾਂ ਦਾ ਪ੍ਰਕਾਸ਼ (Light of lights) ਪ੍ਰਗਟ ਹੋ ਆਂਵਦਾ ਹੈ।

### *(1) ਮਨ ਕਾਬੂ ਆਂਵਦਾ ਹੈ ਤੇ ਕਾਮ ਕ੍ਰੋਧ ਆਦਿਕ ਤੋਂ ਛੁਟਕਾਰਾ ਹੁੰਦਾ ਹੈ।*

ਮਨ ਕਰੋੜਾਂ ਜਤਨਾਂ ਨਾਲ ਕਾਬੂ ਨਹੀਂ ਆਂਵਦਾ, ਇਸਦਾ ਕਾਬੂ ਕਰਨਾ ਅਤੀ ਕਠਨ ਹੈ। ਬਾਹਰਲੇ ਸਾਧਨਾਂ, ਜਪ ਤਪ, ਕਰਮ ਧਰਮ, ਸੁਚ ਸੰਜਮ, ਤੀਰਥ ਬਰਤ, ਪੁੰਨ ਦਾਨ ਆਦਿਕ ਕਿਸੀ ਨਾਲ ਇਹ ਵਸ ਵਿਚ ਨਹੀਂ ਆ ਸਕਦਾ। ਇਸਦਾ ਜਿੱਤਣਾ ਅਤੀ

ਕਠਨ ਹੈ। (ਦੇਖੋ ਮਨ ਦਾ ਪ੍ਰਕਰਣ)। ਵਸ਼ਿਸ਼ਟ ਜੀ ਸ੍ਰੀ ਰਾਮ ਚੰਦਰ ਜੀ ਨੂੰ ਫ਼ੁਰਮਾਂਦੇ ਹਨ "ਜੇਕਰ ਕੋਈ ਕਹੇ ਕਿ ਉਸ ਨੇ ਹਿਮਾਲਾ ਪਰਬਤ ਨੂੰ ਚੁੱਕ ਲਿਆ, ਭਾਵੇਂ ਇਹ ਅਸੰਭਵ ਹੈ, ਪਰ ਮੈਂ ਇਕ ਮਿੰਟ ਲਈ ਮੰਨ ਲਵਾਂਗਾ ਕਿ ਉਸ ਨੇ ਇਹ ਕਰ ਲਿਆ ਹੋਵੇਗਾ; ਜੇਕਰ ਕੋਈ ਆਦਮੀ ਆਖੇ ਕਿ ਉਸ ਨੇ ਸਾਰੇ ਸਮੁੰਦਰ ਦਾ ਪਾਣੀ ਪੀ ਲਿਆ ਹੈ, ਭਾਵੇਂ ਇਹ ਅਸੰਭਵ ਹੈ, ਪਰ ਤਾਂ ਵੀ ਇਹ ਯਕੀਨ ਕਰ ਲਵਾਂਗਾ; ਪਰ ਜੇ ਕੋਈ ਆਖੇ ਕਿ ਉਸ ਨੇ ਮਨ ਨੂੰ ਵੱਸ ਕਰ ਲਿਆ ਹੈ ਤਾਂ ਮੈਂ ਉਸ ਦਾ ਇਤਬਾਰ ਨਹੀਂ ਕਰ ਸਕਦਾ।" ਸ਼ਬਦ ਦੇ ਸੁਣਨ ਕਰਕੇ ਜਨਮਾਂ ਜਨਮਾਂ ਦੇ ਦੱਬੇ ਹੋਏ ਸੰਸਕਾਰਾਂ ਦੀਆਂ ਤਹਿਆਂ ਸੜ ਜਾਂਦੀਆਂ ਹਨ, ਜਿਸ ਤਰ੍ਹਾਂ ਅੱਗ ਦੀ ਇਕ ਚੰਗਿਆੜੀ ਘਾਹ ਦੇ ਢੇਰਾਂ ਦੇ ਢੇਰਾਂ ਨੂੰ ਫੂਕ ਕੇ ਸੁਆਹ ਕਰ ਦੇਂਦੀ ਹੈ। ਜਿਸ ਤਰ੍ਹਾਂ ਹਰਨ ਢੋਲ ਦੀ ਆਵਾਜ਼ ਨੂੰ ਸੁਣ ਕੇ ਮਸਤ ਹੋ ਜਾਂਦਾ ਹੈ, ਜਾਂ ਪਤੰਗੇ ਲਾਟ ਨੂੰ ਦੇਖਕੇ ਸੜ ਜਾਂਦੇ ਹਨ, ਇਸੀ ਤਰ੍ਹਾਂ ਜੀਵ ਅੰਦਰਲੇ ਸ਼ਬਦ ਦੇ ਜੀਵਨ ਰਾਗ ਨੂੰ ਸੁਣਕੇ ਅਨੰਦ ਵਿਚ ਮਗਨ ਹੋ ਜਾਂਦਾ ਹੈ।

ਮਨ ਲੱਜ਼ਤ ਦਾ ਆਸ਼ਕ ਹੈ, ਅੰਦਰੂਨੀ ਸ਼ਬਦ ਦੇ ਰਸ ਨੂੰ ਪਾ ਕੇ ਦੌੜਣ ਤੋਂ ਰਹਿ ਜਾਂਦਾ ਹੈ। "ਮਨ ਮੂਸਾ ਪਿੰਗਲ ਭਇਆ ਪੀ ਪਾਰਾ ਹਰਿ ਨਾਮ॥" ਮਨ ਦੇ ਠਹਿਰਾਣ ਲਈ ਸ਼ਬਦ ਦੀ ਧੁਨ ਸੁਣਨ ਤੋਂ ਬਿਨਾਂ ਹੋਰ ਕੋਈ ਇਲਾਜ ਨਹੀਂ :

ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥ (ਆਸਾ ਮ: 1, 415)

ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ॥
(ਰਾਮਕਲੀ ਮ: 1, 908)

ਸ਼ਬਦ ਦੀ ਕਮਾਈ ਨਾਲ ਮਨ ਦੇ ਤਰੰਗ ਉੱਠਣੇ ਸਭ ਬੰਦ ਹੋ ਜਾਂਦੇ ਹਨ :

ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ॥ (ਸਾਰਗ ਮ: 3, 1233)

ਬਿਨਾਂ ਸ਼ਬਦ ਦੀ ਪ੍ਰਾਪਤੀ ਦੇ ਮਨ ਕਦੀ ਆਸਮਾਨਾਂ ਤੇ ਕਦੀ ਪਾਤਾਲਾਂ ਵਿਚ ਦੌੜਦਾ ਰਹਿੰਦਾ ਹੈ :

ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ॥
(ਪ੍ਰਭਾਤੀ ਮ: 1, 1345)

ਸ਼ਬਦ ਦੇ ਸੁਣਨ ਨਾਲ ਸਾਰੇ ਸੰਸਾਰੀ ਬੰਧਨ ਤੇ ਬਾਹਰਲੀਆਂ ਖਿੱਚਾਂ ਹਟ ਜਾਂਦੀਆਂ ਹਨ, ਮਨ ਨੀਚ ਗਤੀਆਂ ਨੂੰ ਛੱਡ ਦੇਂਦਾ ਹੈ ਤੇ ਇਨਸਾਨ ਕਾਮ ਕਰੋਧ ਲੋਭ ਮੋਹ ਅਹੰਕਾਰ ਰੂਪੀ ਪੰਜਾਂ ਵੈਰੀਆਂ ਨੂੰ ਜਿੱਤ ਲੈਂਦਾ ਹੈ। ਜਦ ਸੁਰਤਿ ਇਹਨਾਂ ਤੋਂ ਆਜ਼ਾਦ ਹੋ ਜਾਂਦੀ ਹੈ, ਤਾਂ ਉਹ ਆਤਮਕ ਮੰਡਲਾਂ ਵੱਲ ਉਡਾਰੀ ਮਾਰਦੀ ਹੈ :

ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ॥
ਕਾਮ ਕ੍ਰੋਧੁ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ॥ (ਸਵਈਏ ਮ: 3, 1396)

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ॥
(ਸਲੋਕ ਮ: 5, 1425)

ਫਿਰ ਉਹ ਕਬੀਰ ਸਾਹਿਬ ਜੀ ਦੇ ਕਥਨ ਅਨੁਸਾਰ ਮਾਲਕ ਨਾਲ ਲਿਵ ਲਗਾ ਲੈਂਦਾ ਹੈ :

ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥ (ਸਲੋਕ ਕਬੀਰ ਜੀ, 1366)

### *(2) ਹਉਮੈ ਰੋਗ ਦੀ ਅਉਖਧੀ ਹੈ।*

ਹਉਮੈ ਦਾ ਰੋਗ ਸਭ ਜਗਤ ਨੂੰ ਲੱਗਾ ਹੋਇਆ ਹੈ, ਇਹ ਬਿਨਾਂ ਸ਼ਬਦ ਦੇ ਦੂਰ ਨਹੀਂ ਹੋ ਸਕਦਾ :

ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥ (ਭੈਰਉ ਮ: 3. 1130)

ਹਉਮੈ ਲਾ ਇਲਾਜ ਬੀਮਾਰੀ ਹੈ, ਇਸ ਦਾ ਇਲਾਜ ਵੀ ਮਾਲਕ ਨੇ ਇਸ ਦੇ ਅੰਦਰ ਹੀ ਰੱਖਿਆ ਹੋਇਆ ਹੈ, ਜੇਕਰ ਮਾਲਕ ਆਪਣੀ ਕਿਰਪਾ ਕਰੇ ਤਾਂ ਇਹ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ :

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥ (ਆਸਾ ਵਾਰ ਮ: 2, 466)

ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ (ਭੈਰਉ ਮ: 3, 1133)

ਨਾਨਕ ਹਉਮੈ ਸਬਦਿ ਜਲਾਇਆ ॥ (ਬਸੰਤੁ ਮ: 1, 1189)

ਸ਼ਮਸ ਤਬਰੇਜ਼ ਸਾਹਿਬ ਵੀ ਹਉਮੈ ਤੋਂ ਛੁਟਕਾਰੇ ਦਾ ਸਾਧਨ ਸ਼ਬਦ ਹੀ ਦਸਦੇ ਹਨ :

اگر اُفتد بگوشت صَوتِ آں کوس    زکبر و از حسد یابد رہائی
سماعِ عشق اُو ناگاہ آید    ترا برہاند از جانِ ہوائی

ਅਰਥ—ਜਦ ਸ਼ਬਦ ਦੇ ਨਕਾਰੇ ਦੀ ਆਵਾਜ਼ ਤੇਰੇ ਕੰਨਾਂ ਵਿਚ ਪਵੇਗੀ, ਤਾਂ ਤੇਰੀ ਅਹੰਤਾ ਤੇ ਈਰਖਾ ਦੂਰ ਹੋ ਜਾਵੇਗੀ। ਜਦ ਸ਼ਬਦ ਦੀ ਧੁਨੀ ਅਚਣਚੇਤ ਆਂਵਦੀ ਹੈ, ਉਹ ਹਵਾ ਤੇ ਹਿਰਸ ਤੋਂ ਦੂਰ ਪਰੇ ਕਰ ਦੇਂਦੀ ਹੈ ।

### *(3) ਸੁਖ ਤੇ ਸ਼ਾਂਤੀ ਦੀ ਪ੍ਰਾਪਤੀ।*

ਸਾਰੀ ਦੁਨੀਆਂ ਸੁਖ ਤੇ ਸ਼ਾਂਤੀ ਦੀ ਤਲਾਸ਼ ਵਿਚ ਮਾਰੀ ਮਾਰੀ ਫਿਰਦੀ ਹੈ। ਸਰੀਰਕ ਅਤੇ ਬਾਹਰਲੇ ਸੁਖ ਛਿਨ ਭੰਗਰ ਹਨ ਤੇ ਬਦਲ ਜਾਣ ਵਾਲੇ ਹਨ। ਇੰਦਰੀਆਂ ਦੇ ਘਾਟ ਪੁਰ ਜੋ ਸੁਖ ਭਾਸਦੇ ਹਨ, ਸਾਡੇ ਆਪਣੇ ਹੀ ਮਨ ਦੀ ਬ੍ਰਿਤੀ ਦੇ ਉਹਨਾਂ ਨਾਲ ਜੁੜ ਜਾਣ ਕਰਕੇ ਹੀ ਹਨ। ਉਹ ਸੁਖ ਸਾਡੇ ਆਪਣੇ ਆਪ ਦਾ ਹੀ ਹੈ ਜੋ ਇਕਾਗਰਤਾ ਕਰ ਕੇ ਭਾਸਦਾ ਹੈ; ਜਿਸ ਤਰ੍ਹਾਂ ਕੁੱਤਾ ਹੱਡੀ ਨੂੰ ਚੱਬਦਾ ਹੈ, ਉਸ ਦਾ ਖ਼ੂਨ ਵਗਦਾ ਹੈ, ਉਹ ਉਸ ਨੂੰ ਪੀ ਪੀ ਕੇ ਮਸਤ ਹੁੰਦਾ ਹੈ ਤੇ ਸਮਝਦਾ ਹੈ ਕਿ ਇਹ ਸੁਖ ਹੱਡੀ ਵਿਚ ਹੈ।

ਆਤਮਾ ਜੋ ਚੇਤਨ ਹੈ, ਉਸ ਨੂੰ ਅਚੇਤਨ ਜੜ ਪਦਾਰਥਾਂ ਤੋਂ ਸੁਖ ਕਿਥੋਂ ! ਉਸ ਨੂੰ ਮਹਾਂ ਚੇਤਨ ਦੇ ਸੰਗ ਜੁੜਨ ਕਰ ਕੇ ਸੱਚਾ ਸੁਖ ਮਿਲ ਸਕੇਗਾ। ਗੁਰੂ ਦਾ ਸ਼ਬਦ ਮਹਾਂ

ਚੇਤਨ ਦੀ ਧਾਰਾ ਹੈ, ਜਿਸ ਨਾਲ ਜਦ ਸੁਰਤਿ ਸਪਰਸ਼ ਕਰਦੀ ਹੈ ਤਾਂ ਸੁਖ ਪ੍ਰਤੀਤ ਕਰਦੀ ਹੈ।

ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ ॥

(ਆਸਾ ਮ: 3, 361)

ਸ਼ਬਦ ਦੇ ਅੰਦਰ ਸੀਤਲਤਾ ਹੈ, ਜਿਸ ਕਰ ਕੇ ਤਨ ਤੇ ਮਨ ਦੋਵੇਂ ਅਤੀ ਸ਼ਾਂਤ ਹੋ ਜਾਂਦੇ ਹਨ

ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥
ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥

(ਕਲਿਆਣ ਮ: 4, 1326)

ਮਾਨੋਂ ਸੀਤਲਤਾ ਦੇ ਸਮੁੰਦਰ ਨੂੰ ਪਾ ਲੈਂਦਾ ਹੈ :

ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥ ਮਾਰਗੁ ਮੁਕਤਾ ਹਉਮੈ ਮਾਰਿ ॥

(ਮਲਾਰ ਮ: 1, 1275)

ਜਦ ਸੁਰਤਿ ਸ਼ਬਦ ਨੂੰ ਪਕੜਦੀ ਹੈ, ਸੁਖ ਨੂੰ ਪ੍ਰਾਪਤ ਹੁੰਦੀ ਹੈ ਤੇ ਇਸ ਤਰ੍ਹਾਂ ਪ੍ਰਭੂ ਦੇ ਵਿਚ ਰੱਤਣ ਕਰ ਕੇ ਅਨੰਦਤ ਹੁੰਦੀ ਹੈ :

ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥ (ਸਿਰੀ ਰਾਗੁ ਮ: 1, 62)

ਸ਼ਬਦ ਦੀ ਕਮਾਈ ਕਰਕੇ ਸਦਾ ਦਾ ਅਟਲ ਅਨੰਦ ਹੋ ਜਾਂਦਾ ਹੈ ਜੋ ਕਦੇ ਮਿਟਦਾ ਨਹੀਂ :

ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥ (ਮਲਾਰ ਮ: 4, 1265)
ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥
ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥ (ਆਸਾ ਮ: 5, 370)

*(4) ਸ਼ਬਦ ਦੀ ਕਮਾਈ ਦੇ ਹੋਰ ਅਨੇਕਾਂ ਹੀ ਫਲ ਗੁਰਬਾਣੀ ਵਿਚ ਦੱਸੇ ਹਨ।*

ਤ੍ਰਿਸ਼ਨਾ, ਆਸਾ ਮਨਸਾ ਤੇ ਮੋਹ ਮਾਇਆ ਦਾ ਨਾਸ਼ ਹੁੰਦਾ ਹੈ :

ਤ੍ਰਿਸਨਾ ਅਗਨਿ ਸਬਦਿ ਬੁਝਾਏ ॥ ਦੂਜਾ ਭਰਮੁ ਸਹਜਿ ਸੁਭਾਏ ॥ (ਗਉੜੀ ਮ: 1, 222)
ਆਸਾ ਮਨਸਾ ਸਬਦਿ ਜਲਾਏ ॥ ਰਾਮ ਨਰਾਇਣੁ ਕਹੈ ਕਹਾਏ ॥ (ਆਸਾ ਮ: 1, 413)
ਮਾਇਆ ਮੋਹੁ ਸਬਦਿ ਜਲਾਏ ॥ ਮਨੁ ਤਨੁ ਹਰਿਆ ਸਤਿਗੁਰ ਭਾਏ ॥

(ਬਸੰਤੁ ਮ: 3, 1173)

ਜਦ ਸ਼ਬਦ ਮਿਲਦਾ ਹੈ, ਆਦਮੀ ਕਦੇ ਇਕੱਲਾ ਨਹੀਂ ਹੁੰਦਾ, ਘਰ ਜਾਂ ਬਾਹਰ ਕਿਧਰੇ ਵੀ ਹੋਵੇ, ਉਸ ਦੇ ਨਾਲ ਉਸ ਦਾ ਮਾਲਕ ਧੁਨਕਾਰਾਂ ਦਿੰਦਾ ਸਦਾ ਅੰਗ ਸੰਗ ਰਹਿੰਦਾ ਹੈ ਤੇ ਉਸ ਨੂੰ ਆਪਣੇ ਨਿਜ ਅਸਥਾਨ ਵੱਲ ਬੁਲਾਂਦਾ ਰਹਿੰਦਾ ਹੈ। ਸ਼ਬਦ ਦੀ ਕਮਾਈ ਕਰ ਕੇ ਸਭ ਰੋਗ, ਅਉਗੁਣ ਤੇ ਪਾਪ ਦੂਰ ਹੋ ਜਾਂਦੇ ਹਨ, ਕਾਮ ਕਰੋਧ ਆਦਿਕ ਦੀ ਦਾਲ ਨਹੀਂ ਗਲਦੀ, ਜੀਵ ਅਤਿ ਨਿਰਮਲ, ਪੂਰਨ ਬੈਰਾਗੀ ਹੋ ਜਾਂਦਾ ਹੈ। ਸ਼ਬਦ ਜਨਮ ਮਰਨ ਦੀ ਟੇਕ ਹੈ, ਮੌਤ ਦਾ ਡਰ ਮਿਟ ਜਾਂਦਾ ਹੈ। ਮੌਤ ਦੇ ਸਮੇਂ ਉਹ ਸਰੀਰ ਨੂੰ ਇਸ ਤਰ੍ਹਾਂ ਲਾਹ ਸੁਟਦਾ ਹੈ, ਜਿਸ ਤਰ੍ਹਾਂ ਪੁਰਾਣਾ ਕਪੜਾ ਉਤਾਰੀਦਾ ਹੈ, ਸ਼ਬਦ ਦੁਆਰਾ

ਮਰਕੇ ਜੀਵ ਫੇਰ ਦੁਬਾਰਾ ਨਹੀਂ ਮਰਦਾ ਜਨਮਦਾ। ਕਲਿ ਕਲੇਸ਼ ਤੇ ਜਮ ਦਾ ਡਰ ਦੂਰ ਹੋ ਜਾਂਦਾ ਹੈ। ਅੰਤਰਮੁਖ ਔਖੇ ਰਾਹਾਂ ਦੀਆਂ ਮੁਸ਼ਕਲਾਂ ਆਸਾਨ ਹੋ ਜਾਂਦੀਆਂ ਹਨ। ਕਰੋੜਾਂ ਕਰਮਾਂ ਦਾ ਨਾਸ਼ ਹੋ ਕੇ ਜੀਵ ਭਵ ਸਾਗਰ ਤੋਂ ਪਾਰ ਹੋ ਜਾਂਦਾ ਹੈ।

ਸ਼ਬਦ ਦੀ ਕਮਾਈ ਨਾਲ ਅੰਤਰ ਪ੍ਰਕਾਸ਼ ਹੁੰਦਾ ਹੈ ਤੇ ਹਿਰਦੇ ਦਾ ਕਮਲ ਵਿਗਸਦਾ ਹੈ। ਜੀਵ ਆਪਣੇ ਆਪ ਨੂੰ ਪਛਾਣਦਾ ਹੈ ਤੇ ਜੀਵਤ ਮ੍ਰਿਤਕ ਦੀ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ। ਤਿੰਨਾਂ ਗੁਣਾਂ ਤੇ ਕਾਲ ਦੀ ਹੱਦ ਤੋਂ ਪਾਰ ਹੁੰਦਾ ਹੈ। ਸਹਜ ਤੇ ਸੁੰਨ ਸਮਾਧੀ ਲਗਦੀ ਹੈ ਤੇ ਦਸਵਾਂ ਦੁਆਰ ਖੁਲ੍ਹਦਾ ਹੈ। ਮਾਲਕ ਦੇ ਦਰ ਦੀ ਨਿਸ਼ਾਨੀ ਮਿਲਦੀ ਹੈ ਤੇ ਹਰਿ ਰੰਗ ਦੀ ਪ੍ਰਾਪਤੀ ਤੇ ਸੱਚੀ ਭਗਤੀ ਤੇ ਹਰਿ ਰਸ ਦੀ ਉਤਪੱਤੀ ਹੁੰਦੀ ਹੈ। ਦਰਗਹ ਮਾਨ ਤੇ ਮੁਕਤੀ ਤੇ ਪਰਮ ਪਦ ਦਾ ਲਾਭ, ਨਿਜ ਘਰ ਵਾਸਾ ਤੇ ਸੱਚ ਵਿਚ ਲੀਨਤਾ ਹੋ ਜਾਂਦੀ ਹੈ ਤੇ ਹਰਿ ਦੀ ਪ੍ਰਾਪਤੀ ਹੁੰਦੀ ਹੈ। ਲੋਕ ਪਰਲੋਕ ਵਿਚ ਸੁਹੇਲਾ ਹੋ ਜਾਂਦਾ ਹੈ। ਸ਼ਬਦ ਵਿਹੂਣੇ ਜੀਵਾਂ ਦੀ ਗਤੀ ਅਤੀ ਦੁਖਦਾਈ ਹੁੰਦੀ ਹੈ। ਉਹ ਚਉਰਾਸੀ ਦੇ ਚੱਕਰ ਵਿਚ ਫਿਰਦੇ ਰਹਿੰਦੇ ਹੈਨ, ਭਰਮਾਂ ਵਿਚ ਉਲਝੇ ਹੋਏ ਹਰ ਮੌਤ ਦੇ ਬਾਅਦ ਜਮ ਦਾ ਡੰਡ ਸਹਿੰਦੇ ਰਹਿੰਦੇ ਹੈਨ ਤੇ ਉਨ੍ਹਾਂ ਦੀ ਸਦਾ ਖੁਆਰੀ ਤੇ ਮੁਥਾਜੀ ਬਣੀ ਰਹਿੰਦੀ ਹੈ।

ਹਰੇਕ ਦੇ ਅੰਦਰ ਇਹ ਸ਼ਬਦ ਦਾ ਸਰੋਵਰ ਠਾਠਾਂ ਮਾਰ ਰਿਹਾ ਹੈ। ਜੋ ਕੋਈ ਇਸ ਤੋਂ ਜਲ ਪੀਂਦਾ ਹੈ, ਉਸਨੂੰ ਫੇਰ ਪਿਆਸ ਨਹੀਂ ਸਤਾਂਦੀ ਤੇ ਉਸ ਨੂੰ ਹਮੇਸ਼ਾਂ ਦੀ ਜ਼ਿੰਦਗੀ ਮਿਲ ਜਾਂਦੀ ਹੈ ਇਹ ਜ਼ਿੰਦਗੀ ਦਾ ਪਾਣੀ ਸੀ ਜਿਹੜਾ ਹਜ਼ਰਤ ਮਸੀਹ ਨੇ ਸਾਈਕਰ ਦੇ ਖੂਹ ਤੇ ਉਸ ਦੀ ਇਸਤਰੀ ਨੂੰ ਪੇਸ਼ ਕੀਤਾ ਸੀ ਕਿ ਜੇਕਰ ਉਹ ਉਸ ਨੂੰ ਪੀਵੇਗੀ ਤਾਂ ਉਸ ਦੀ ਸਭ ਪਿਆਸ ਮਿਟ ਜਾਵੇਗੀ। ਇਸ ਨੂੰ (Bread of life) ਜ਼ਿੰਦਗੀ ਦੀ ਰੋਟੀ ਕਰ ਕੇ ਵੀ ਵਰਣਨ ਕੀਤਾ ਹੈ, ਜਿਸ ਦੇ ਖਾਧਿਆਂ ਕੋਈ ਭੁੱਖ ਨਹੀਂ ਰਹਿੰਦੀ। ਇਹ ਇਕ ਐਸੀ ਦਵਾਈ ਹੈ ਕਿ ਸਭ ਬੀਮਾਰੀਆਂ ਦਾ ਇਕੋ ਇਲਾਜ ਹੈ :

ਸਰਬ ਰੋਗ ਕਾ ਅਉਖਦੁ ਨਾਮੁ ॥ (ਗਉੜੀ ਮ: 5, 274)

ਇਹਨਾਂ ਵਿਸ਼ਿਆਂ ਪੁਰ ਵਿਸਥਾਰ ਨਾਲ ਗੁਰਬਾਣੀ ਦੇ ਅਨੇਕਾਂ ਪ੍ਰਮਾਣ ਅੱਗੇ ਦਿੱਤੇ ਗਏ ਹਨ। ਪਾਠਕ ਜਨ ਇਹਨਾਂ ਨੂੰ ਗਹੁ ਨਾਲ ਵਿਚਾਰਨ ਤੇ ਸ਼ਬਦ ਦੀ ਖੋਜ ਵਿਚ ਲਗ ਕੇ ਸ਼ਬਦ ਦੀ ਕਮਾਈ ਦੇ ਭਾਗਾਂ ਵਾਲੇ ਮੌਕੇ ਨੂੰ ਪਾਵਣ ਦਾ ਜਤਨ ਕਰਨ ਤੇ ਉਹਨਾਂ ਅਨੇਕਾਂ ਫਲਾਂ ਦੇ ਭਾਗੀ ਬਣਨ, ਜਿਨ੍ਹਾਂ ਦਾ ਉੱਪਰ ਵਰਣਨ ਕੀਤਾ ਗਿਆ ਹੈ। ਗੁਰਬਾਣੀ ਦਸਦੀ ਹੈ ਕਿ ਜੇਕਰ ਅਸੀਂ ਸ਼ਬਦ ਦੀ ਖੋਜ ਨਹੀਂ ਕਰਦੇ ਤੇ ਸਾਡੀਆਂ ਅੰਦਰਲੀਆਂ ਅੱਖਾਂ ਨਹੀਂ ਖੁਲ੍ਹੀਆਂ ਤੇ ਅੰਦਰਲੇ ਕੰਨਾਂ ਨਾਲ ਉਸਦੀ ਸੱਚੀ ਬਾਣੀ ਜਾਂ ਸ਼ਬਦ ਨਹੀਂ ਸੁਣਿਆ, ਤਾਂ ਸਾਡਾ ਦੁਨੀਆਂ ਵਿਚ ਮਨੁੱਸ਼ ਜਨਮ ਲੈਣ ਦਾ ਕੀ ਲਾਭ ਹੈ!

# ਸ਼ਬਦ

## 1. ਸ਼ਬਦ ਕੀ ਹੈ ?

### *(1) ਸ਼ਬਦ ਕੁਲ ਮਾਲਕ ਹੈ, ਸਭ ਸ੍ਰਿਸ਼ਟੀ ਨੂੰ ਲਈ ਖੜਾ ਹੈ।*

ਆਪੇ ਕਵਲਾ ਕੰਤੁ ਆਪਿ ॥ ਆਪੇ ਰਾਵੇ ਸਬਦਿ ਥਾਪਿ ॥ (ਬਸੰਤੁ ਮ: 1, 1190)

ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥
ਤੇਰਾ ਸਬਦੁ ਸਭੁ ਤੂੰ ਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥
(ਆਸਾ ਮ: 4, 448)

ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥
ਅਹਿਨਿਸਿ ਜੀਆ ਦੇਖਿ ਸਮਾਲੇ ਤਿਸਹੀ ਕੀ ਸਰਕਾਰਾ ॥
(ਪ੍ਰਭਾਤੀ ਮ: 1, 1331)

ਹਰਿ ਜੀਉ ਵੇਖੈ ਸਦ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥
(ਬਸੰਤੁ ਮ: 3, 1173)

ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ ॥
ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ ॥
(ਪ੍ਰਭਾਤੀ ਮ: 3, 1334)

ਕਰਤਾ ਸਭੁ ਕੋ ਤੇਰੈ ਜੋਰਿ ॥
ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥ (ਸਿਰੀ ਰਾਗੁ ਮ: 1, 17)

ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥
ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥ (ਸੋਰਠਿ ਵਾਰ ਮ: 4, 653)

ਮੇਰਾ ਹਰਿ ਪ੍ਰਭੁ ਅਗਮੁ ਅਗੋਚਰੁ ਹੈ ਕੀਮਤਿ ਕਹਣੁ ਨ ਜਾਇ ॥
ਗੁਰ ਪਰਸਾਦੀ ਬੁਝੀਐ ਸਬਦੇ ਕਾਰ ਕਮਾਇ ॥ (ਮਲਾਰ ਮ: 3, 1258)

ਚਹੁਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁਦਿਸਿ ਨਾਮ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥
(ਮਲਾਰ ਮ: 1, 1275)

ਆਪੀਨੑੈ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥
ਵਿਣੁ ਥੰਮੑਾ ਗਗਨੁ ਰਹਾਇ ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥ (ਮਲਾਰ ਵਾਰ ਮ: 1, 1279)

ਧਾਵਤੁ ਥੰਮਿੑਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ
ਜਗਤੁ ਥੰਮਿੑ ਰਹਾਇਆ ॥ (ਆਸਾ ਮ: 3, 440)

### *(2) ਸ਼ਬਦ ਉਤਪਤੀ ਤੇ ਪਰਲੈ ਕਰਨ ਵਾਲਾ ਹੈ।*

ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥
ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ॥
(ਮਾਝ ਮ: 3, 117)

### *(3) ਸ਼ਬਦ ਸੱਚ ਹੈ।*

ਆਪੇ ਮੇਲਿ ਲਏ ਅਕਥੁ ਕਥੀਐ ਸਚੁ ਸਬਦੁ ਸਚੁ ਬਾਣੀ॥
ਨਾਨਕ ਸਾਚੇ ਸਚਿ ਸਮਾਣੇ ਹਰਿ ਕਾ ਨਾਮੁ ਵਖਾਣੀ॥
(ਸਾਰੰਗ ਮ: 3, 1233)

ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ॥
ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ॥ (ਸਵਈਏ ਮ: 2, 1392)

ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ॥
ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ॥ (ਮਲਾਰ ਵਾਰ ਮ: 5, 1284)

ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ॥
ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ॥ (ਸਿਰੀ ਰਾਗੁ ਮ: 3, 33)

ਸਚੁ ਕਰਣੀ ਸਬਦੁ ਹੈ ਸਾਰੁ॥ ਪੂਰੈ ਗੁਰਿ ਪਾਈਐ ਮੋਖ ਦੁਆਰੁ॥
(ਮਾਝ ਮ: 3, 114)

ਏਕੋ ਸਬਦੁ ਸਚਾ ਨੀਸਾਣੁ॥ ਪੂਰੇ ਗੁਰ ਤੇ ਜਾਣੈ ਜਾਣੁ॥ (ਬਸੰਤੁ ਮ: 1, 1188)

ਸੁਣਿ ਸਜਣ ਜੀ ਮੈਡੜੇ ਮੀਤਾ ਰਾਮ॥ ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ॥
(ਵਡਹੰਸ, ਮ: 5, 576)

### *(4) ਸ਼ਬਦ ਸਚਾ ਹੈ।*

ਗੁਰ ਕੇ ਚਰਨ ਮਨ ਮਹਿ ਧਿਆਇ॥
ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵਲਾਇ॥ (ਸਿਰੀ ਰਾਗ ਮ: 5, 51)

ਗੋਬਿੰਦ ਭਜਹੁ ਮੇਰੇ ਸਦਾ ਮੀਤ॥ ਸਾਚ ਸਬਦ ਕਰਿ ਸਦਾ ਪ੍ਰੀਤਿ॥
(ਬਸੰਤ ਮ: 5, 1192)

ਭਾਈ ਰੇ ਗੁਰਮਤਿ ਸਾਚਿ ਰਹਾਉ॥
ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ॥ (ਸਿਰੀ ਰਾਗੁ ਮ: 3, 30)

ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ॥
(ਆਸਾ ਮ: 3, 424)

ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ॥ (ਸਲੋਕੁ ਮ: 3, 1419)
ਜੋ ਤੇਰੀ ਸਰਣਾਈ ਹਰਿ ਜੀਉ ਤਿਨ੍ਹਾ ਦੂਖ ਭੂਖ ਕਿਛੁ ਨਾਹਿ॥
ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ॥ (ਪ੍ਰਭਾਤੀ ਮ: 3, 1334)

ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ ॥
ਸਭ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥
(ਸਲੋਕ ਮ: 3, 1419)

ਸਚੈ ਸਬਦਿ ਸਚੁ ਕਮਾਵੈ ॥ ਸਚੀ ਬਾਣੀ ਹਰਿ ਗੁਣ ਗਾਵੈ ॥
(ਪ੍ਰਭਾਤੀ ਮ: 1, 1342)

### *(5) ਸ਼ਬਦ ਚਾਰੇ ਜੁਗਾਂ ਵਿਚ ਹੈ।*

ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥
(ਰਾਮਕਲੀ ਮ: 1, 908)

### *(6) ਸ਼ਬਦ ਅੰਮ੍ਰਿਤ ਹੈ।*

ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥ (ਸੋਰਠਿ ਵਾਰ ਮ: 3, 644)

ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥
(ਆਸਾ ਮ: 3, 361)

ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥
(ਸਿਰੀ ਰਾਗੁ ਮ: 3, 35)

### *(7) ਸ਼ਬਦ ਸਾਰ ਪਦਾਰਥ ਹੈ।*

ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥
(ਮਾਝ ਮ:3, 114)

ਭਉ ਖਾਣਾ ਬੀਣਾ ਸੁਖੁ ਸਾਰੁ ॥ ਹਰਿ ਜਨ ਸੰਗਤਿ ਪਾਵੈ ਪਾਰੁ ॥
ਸਚੁ ਬੋਲੈ ਬੋਲਾਵੈ ਪਿਆਰੁ। ਗੁਰ ਕਾ ਸਬਦੁ ਕਰਣੀ ਹੈ ਸਾਰੁ ॥
(ਪ੍ਰਭਾਤੀ ਮ:1, 1344)

ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥
ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥ (ਸੂਹੀ ਮ: 1, 765)

ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥
(ਪ੍ਰਭਾਤੀ ਮ: 1, 1342)

ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥ (ਸਵਈਏ ਮ: 5, 1407)

ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ ਗੁਰਮੁਖਿ ਪਾਵੈ ਪਾਰੁ ॥
(ਰਾਮਕਲੀ ਮ: 1, 932)

ਤ੍ਰੈਗੁਣ ਮੇਟੇ ਖਾਈਐ ਸਾਰੁ ॥ ਨਾਨਕ ਤਾਰੇ ਤਾਰਣ ਹਾਰੁ ॥
(ਰਾਮਕਲੀ ਮ: 1, 940)

ਜਗੁ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ ॥
(ਰਾਮਕਲੀ ਮ: 1, 943)

ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥
(ਰਾਮਕਲੀ ਮ: 1, 945)

## *(8) ਸ਼ਬਦ ਹੁਕਮ ਤੇ ਨਾਮ ਹੈ।*

ਸਹਜ ਭਾਇ ਪਾਇਆ ਹਰਿਨਾਮੁ ॥
ਊਤਮ ਊਚਾ ਸਬਦ ਕਾਮੁ ॥ ਨਾਨਕੁ ਵਖਾਣੈ ਸਾਚੁ ਨਾਮੁ ॥
(ਬਸੰਤੁ ਮ: 3, 1176)

ਗੁਰ ਕਾ ਸਬਦੁ ਦਾਰੂ ਹਰਿ ਨਾਉ ॥ ਜਿਉ ਤੂ ਰਾਖਹਿ ਤਿਵੈ ਰਹਾਉ ॥
(ਬਸੰਤੁ ਮ: 1, 1189)

ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥ ਗੁਰ ਕੈ ਸਬਦਿ ਨਾਮ ਨੀਸਾਣੁ ॥
(ਭੈਰਉ ਮ: 3, 1129)

ਹੁਕਮੁ ਮੰਨੇ ਜੋ ਜਨੁ ਪਰਵਾਣੁ ॥ ਗੁਰ ਕੈ ਸਬਦਿ ਨਾਮਿ ਨੀਸਾਣੁ ॥
(ਬਸੰਤੁ ਮ: 3, 1175)

## *(9) ਸ਼ਬਦ ਮਹਾਰਸ ਹੈ।*

ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥
(ਮਲਾਰ ਮ: 3, 1262)

ਗੁਰ ਕਾ ਸਬਦੁ ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥
(ਪ੍ਰਭਾਤੀ ਮ: 1, 1331)

## *(10) ਸ਼ਬਦ ਉਤਮ ਹੈ।*

ਊਤਮੁ ਊਚਾ ਸਬਦ ਕਾਮੁ ॥ ਨਾਨਕੁ ਵਖਾਣੈ ਸਾਚੁ ਨਾਮੁ ॥
(ਬਸੰਤੁ ਮ: 3, 1176)

## *(11) ਸ਼ਬਦ ਅਥਾਹ ਹੈ।*

ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ ॥
ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ ॥
(ਸਵਈਏ ਮ: 4, 1397)

ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥
ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥
(ਸਵਈਏ ਮ: 4, 1404)

### (12) ਸ਼ਬਦ ਅਖੁਟ ਭੰਡਾਰ ਤੇ ਅਪਾਰ ਹੈ, ਉਥੇ ਕਾਲ ਦੀ ਗੰਮਤਾ ਨਹੀਂ ॥

ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ ॥
ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥
(ਸਲੋਕ ਮ: 5, 1426)

ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ॥
ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ ॥
(ਸਿਰੀ ਰਾਗੁ ਮ: 3, 32)

ਤੂੰ ਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥
ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥
ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥ (ਸਿਰੀ ਰਾਗੁ ਮ: 1, 55)

### (13) ਸ਼ਬਦ ਵਿਚ ਧੁਨ ਹੈ।

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥
(ਸਾਰੰਗ ਮ: 3, 1234)

ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ
ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥ (ਆਸਾ ਮ: 3, 440)

ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥
ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥
(ਸਿਰੀ ਰਾਗੁ ਮ: 1, 22)

## 2. ਸ਼ਬਦ ਕਿੱਥੇ ਹੈ ?

### (1) ਸ਼ਬਦ ਸਰਬ ਬਿਆਪਕ ਹੈ।

ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥
ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥ (ਆਸਾ ਮ: 3, 429)
ਚਹੁਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁਦਿਸਿ ਨਾਮ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥
(ਮਲਾਰ ਮ: 1, 1275)
ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰਤ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰਤ ਏਕ ਸਬਦੰ ਜੇ ਕੋ ਜਾਨਸਿ ਭੇਉ ॥
ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਉ ॥
(ਸਹਸਕ੍ਰਿਤੀ ਮ: 1, 1353)

ਹਰਿ ਜੀਉ ਵੇਖੈ ਸਦ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥
(ਬਸੰਤੁ ਮ: 3, 1173)

ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥ (ਸਵਈਏ ਮ: 3, 1395)

ਤਿਸੁ ਜਨ ਕੀ ਹੈ ਸਾਚੀ ਬਾਣੀ ॥ ਗੁਰ ਕੈ ਸਬਦਿ ਜਗ ਮਾਹਿ ਸਮਾਣੀ ॥
(ਬਸੰਤੁ ਮ: 3, 1174)

## *(2) ਸ਼ਬਦ ਸਾਡੇ ਅੰਦਰ ਹੈ।*

ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥
(ਆਸਾ ਮ: 5, 384)

ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥
ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ ॥ (ਆਸਾ ਮ: 5, 396)

ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥
ਅਹਿਨਿਸਿ ਜੀਆ ਦੇਖਿ ਸਮਾਲੇ ਤਿਸਹੀ ਕੀ ਸਰਕਾਰਾ ॥
(ਪ੍ਰਭਾਤੀ ਮ: 1, 1331)

ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥
ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥
(ਰਾਮਕਲੀ ਮ: 1, 908)

ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥
ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥ (ਰਾਮਕਲੀ ਮ: 1, 945)

ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨਹੀ ਪਾਈ ॥
ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ ॥
(ਰਾਮਕਲੀ ਮ: 3, 910)

ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥
ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥ (ਧਨਾਸਰੀ ਮ: 5, 680)

ਮਨ ਰੇ ਸਦਾ ਭਜਹੁ ਹਰਿ ਸਰਣਾਈ ॥
ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ॥
(ਸਿਰੀ ਰਾਗੁ ਮ: 3, 31)

ਰਾਮ ਨਾਮੁ ਜਪਿ ਅੰਤਰਿ ਪੂਜਾ ॥
ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥ (ਪ੍ਰਭਾਤੀ ਮ: 1, 1345)

ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥
ਅੰਤਰਿ ਸਬਦੁ ਵਸਾਇਆ ਦੂਖੁ ਕਟਿਆ ਚਾਨਣੁ ਕੀਆ ਕਰਤਾਰਿ ॥
(ਬਿਹਾਗੜਾ ਵਾਰ ਮ : 3,549)

ਚਲਤਉ ਚਲੈ ਚਲੈ ਦਹ ਦਹਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥
(ਕਾਨੜਾ ਮ: 4, 1310)

ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥
ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥
ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥
(ਰਾਮਕਲੀ ਮ: 1, 944)

ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰਨਿਧਿ ਪਾਈ ॥
ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥
(ਰਾਮਕਲੀ ਮ: 3, 910)

ਨਾਮੁ ਜਪਤ ਹੋਆ ਪਰਗਾਸੁ ॥ ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥
(ਪ੍ਰਭਾਤੀ ਮ: 5, 1340)

### *(3) ਇੜਾ ਪਿੰਗਲਾ ਤੇ ਸੁਖਮਨਾ ਦੇ ਉਪਰ ਸ਼ਬਦ ਸੁਣਾਈ ਦਿੰਦਾ ਹੈ।*

ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥
(ਰਾਮਕਲੀ ਮ: 1, 944)

## 3. ਕਲਜੁਗ ਵਿਚ *ਸ਼ਬਦ ਦਾ ਕੀਰਤਨ ਹੀ ਭਗਤੀ ਹੈ

ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥
(ਆਸਾ ਮ: 3, 424)

## 4. ਸ਼ਬਦ ਕਿਵੇਂ ਪ੍ਰਾਪਤ ਹੁੰਦਾ ਹੈ

### *(1) ਮਾਲਕ ਦੀ ਦਇਆ ਥੀਂ ਸ਼ਬਦ ਪ੍ਰਾਪਤ ਹੁੰਦਾ ਹੈ।*

ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ॥
ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ॥
(ਸਿਰੀ ਰਾਗੁ ਮ: 3, 27)

ਧੁਰਿ ਆਪੇ ਜਿਨ੍ਹਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ ॥
ਧੂੜਿ ਤਿਨ੍ਹਾ ਕੀ ਅਘੁਲੀਐ ਭਾਈ ਸਤ ਸੰਗਤਿ ਮੇਲਿ ਮਿਲਾਇ ॥
(ਬਸੰਤੁ ਮ: 3, 1177)

ਜਿਸਹਿ ਬੁਝਾਏ ਸੋਈ ਬੂਝੈ ਜਿਸ ਨੋ ਆਪੇ ਲਏ ਮਿਲਾਇ ॥
ਅਨਦਿਨੁ ਬਾਣੀ ਸਬਦੇ ਗਾਂਵੈ ਸਾਚਿ ਰਹੈ ਲਿਵ ਲਾਇ ॥
(ਮਲਾਰ ਮ: 3, 1259)

*ਦੇਖੋ ਕੀਰਤਨ ਦਾ ਪ੍ਰਕਰਣ।

ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ ॥
ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ ॥
(ਸਾਰੰਗ ਵਾਰ ਮ: 4, 1242)

ਜਪਿ ਹਰਿ ਹਰਿ ਸਬਦਿ ਜਪੀਸ ॥ ਹਰਿ ਹੋ ਹੋ ਕਿਰਪੀਸ ॥ (ਕਾਨੜਾ ਮ: 4, 1296)

ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ ॥
ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ ॥ (ਸਲੋਕ ਮ: 3, 1420)

ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋ ਮੰਨਿ ਵਸਾਏ ॥
(ਰਾਮਕਲੀ ਮ: 1, 944)

ਚਹੁਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁਦਿਸਿ ਨਾਮ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥
(ਮਲਾਰ ਮ: 1, 1275)

ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ (ਜਪੁਜੀ, 8)

## *(2) ਸਤਿਸੰਗ ਅਤੇ ਸਤਿਗੁਰ ਦੁਆਰਾ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ।*

ਭਾਈ ਰੇ ਹਰਿ ਹੀਰਾ ਗੁਰ ਮਾਹਿ ॥
ਸਤ ਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥
(ਸਿਰੀ ਰਾਗੁ ਮ: 1, 22)

ਹਰਿ ਜੀਉ ਸਾਚਾ ਸਾਚੀ ਨਾਈ ॥ ਗੁਰਪਰਸਾਦੀ ਕਿਸੈ ਮਿਲਾਈ ॥
(ਮਾਝ ਮ: 3, 123)

ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥ (ਬਸੰਤ ਮ: 1, 1188)

ਸਤਿਗੁਰ ਬਾਣੀ ਸਬਦੁ ਸੁਣਾਏ ॥ ਇਹੁ ਜਗੁ ਹਰਿਆ ਸਤਿਗੁਰ ਭਾਏ ॥
(ਬਸੰਤੁ ਮ: 3, 1177)

ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥
(ਗਉੜੀ ਮ: 3, 231)

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥
(ਸਿਰੀ ਰਾਗੁ ਮ: 1, 21)

ਬਾਬੀਹਾ ਤੂ ਸਹਜਿ ਬੋਲਿ ਸਚੈ ਸਬਦਿ ਸੁਭਾਇ ॥
ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥
(ਸਲੋਕ ਮ: 3, 1419)

ਭਾਈ ਰੇ ਗੁਰਮਤਿ ਸਾਚਿ ਰਹਾਉ ॥
ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥ (ਸਿਰੀ ਰਾਗੁ ਮ: 3, 30)

ਸਤਿਗੁਰੁ ਦਾਤਾ ਸਬਦੁ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥
(ਗਉੜੀ ਮ: 3, 232)

ਏਹੁ ਸੋਹਿਲਾ ਸਬਦੁ ਸੁਹਾਵਾ ॥
ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥ (ਰਾਮਕਲੀ ਮ: 3, 919)

ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈ ॥
ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥
(ਮਲਾਰ ਮ: 1, 1273)

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥
ਸਚੇ ਹੀ ਪਤੀਆਇ ਸਚਿ ਸਮਾਇਆ ॥ (ਮਲਾਰ ਵਾਰ ਮ: 1, 1279)

ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥
ਤਾਰਣ ਤਰਣ ਸਮ੍ਰਥੁ ਕਲਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ ॥
(ਸਵਈਏ ਮ: 4, 1399)

ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥ (ਸਿਰੀ ਰਾਗੁ ਮ: 5, 46)

ਆਪੇ ਸਦੇ ਢਿਲ ਨ ਹੋਇ ॥ ਸਬਦਿ ਮਰੈ ਸਹਿਲਾ ਜੀਵੈ ਸੋਇ ॥
ਬਿਨੁ ਗੁਰ ਸੋਝੀ ਕਿਸੈ ਨ ਹੋਇ ॥ ਆਪੇ ਕਰੈ ਕਰਾਵੈ ਸੋਇ ॥
(ਪ੍ਰਭਾਤੀ ਮ: 1, 1344)

ਗੁਰ ਕੈ ਸੰਗਿ ਰਹੈ ਦਿਨ ਰਾਤੀ ਰਾਮੁ ਰਸਨਿ ਰੰਗਿ ਰਾਤਾ ॥
ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ ॥
(ਭੈਰਉ ਮ: 1, 1126)

ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰੁ ॥
ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥ (ਭੈਰਉ ਮ: 3, 1132)

ਅਬਿਗਤ ਅਗੋਚਰੁ ਅਪਰਪਰੁ ਮਨਿ ਗੁਰ ਸਬਦੁ ਵਸਾਇਅਉ ॥
ਗੁਰ ਰਾਮਦਾਸ ਕਲ੍ਯ੍ਯੁਚਰੈ ਤੈ ਜਗਤ ਉਧਾਰਣੁ ਪਾਇਅਉ ॥
(ਸਵਈਏ ਮ: 4, 1397)

ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥
ਗੁਰ ਕਾ ਸਬਦੁ ਗੁਰਥੈ ਟਿਕੈ ਹੋਰਥੈ ਪਰਗਟੁ ਨ ਹੋਇ ॥
(ਸਾਰੰਗ ਵਾਰ ਮ: 3, 1249)

ਮਨ ਮੇਰੇ ਖਿਨੁ ਖਿਨੁ ਨਾਮੁ ਸਮ੍ਹਾਲਿ ॥
ਗੁਰ ਕੀ ਦਾਤਿ ਸਬਦ ਸੁਖੁ ਅੰਤਰਿ ਸਦਾ ਨਿਬਹੈ ਤੇਰੈ ਨਾਲਿ ॥
(ਮਲਾਰ ਮ: 3, 1259)

ਚਲਤੌ ਚਲੈ ਚਲੈ ਦਹ ਦਹਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥
(ਕਾਨੜਾ ਮ: 4, 1310)

ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥
(ਸਲੋਕ ਕਬੀਰ ਜੀ, 1372)

ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ ॥
ਗੁਰ ਰਾਮਦਾਸ ਕਲੁਚਰੈ ਤੈ ਸਬਦ ਨੀਸਾਨੁ ਬਜਾਇਅਉ ॥
(ਸਵਈਏ ਮ: 4, 1397)

ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ ॥
ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ ॥
(ਸਵਈਏ ਮ: 4, 1399)

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥
ਸਬਦਿ ਹਰਿ ਹਰਿ ਜਪੈ ਨਾਮੁ ਨਵਨਿਧਿ ਅਪੈ
ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ ॥ (ਸਵਈਏ ਮ: 4, 1400)

ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ ॥
ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥
ਜੀਉ ਪਿੰਡੁ ਸਭੁ ਤਿਸਕਾ ਸਭੁ ਕਿਛੁ ਤਿਸਕੈ ਪਾਸਿ ॥
ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥
ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ ॥
(ਸਲੋਕ ਮ: 3, 1420)

ਸਗਲੀ ਭੂਲੈ ਨਹੀ ਸਬਦੁ ਅਚਾਰੁ ॥ ਸੋ ਸਮਝੈ ਜਿਸੁ ਗੁਰੁ ਕਰਤਾਰੁ ॥
(ਬਸੰਤ ਮ: 1, 1190)

ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥
(ਪ੍ਰਭਾਤੀ ਮ: 3, 1346)

ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ॥
ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ ॥
(ਮਲਾਰ ਮ: 1, 1275)

ਸਤਿ ਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥
(ਪ੍ਰਭਾਤੀ ਮ: 4, 1335)

ਮਨੁ ਕੁੰਚਰੁ ਕਾਇਆ ਉਦਿਆਨੈ ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥
(ਗਉੜੀ ਮ: 1, 221)

ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ ॥
ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ ॥
(ਬਸੰਤ ਮ: 4, 1179)

ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥
(ਸਿਰੀ ਰਾਗੁ ਮ: 5, 73)

## *(3) ਸ਼ਬਦ ਗੁਰਮੁਖ ਨੂੰ ਮਿਲਦਾ ਹੈ।*

ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ ॥
ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ ॥
ਆਪੇ ਦਇਆ ਕਰੇ ਸੁਖ ਦਾਤਾ ਜਪੀਐ ਸਾਰਿੰਗ ਪਾਣੀ ॥
(ਮਲਾਰ ਮ: 3, 1259)

ਆਪੇ ਸਬਦੁ ਸਚੁ ਸਾਖੀ ਆਪੇ ਜਿਨ੍ ਜੋਤੀ ਜੋਤਿ ਮਿਲਾਈ ॥
ਦੇਹੀ ਕਾਚੀ ਪਉਣੁ ਵਜਾਏ ਗੁਰਮੁਖਿ ਅੰਮ੍ਰਿਤੁ ਪਾਈ ॥
(ਮਲਾਰ ਮ: 3, 1260)

ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥ ਸਬਦੇ ਪਿਰੁ ਰਾਖਿਆ ਉਰਧਾਰਿ ॥
(ਮਲਾਰ ਮ: 3, 1277)

ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ ॥
ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ ॥
(ਪ੍ਰਭਾਤੀ ਮ: 3, 1332)

ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ ॥
ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ ॥
(ਪ੍ਰਭਾਤੀ ਮ: 3, 1334)

ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ ॥
ਗੁਰਮੁਖਿ ਸਬਦਿ ਸਿਞਾਪਦੇ ਤਿਤੁ ਸਾਚੈ ਦਰਬਾਰਿ ॥ (ਸਲੋਕ ਮ: 3, 1415)

ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥
(ਸੋਰਠਿ ਵਾਰ ਮ: 3, 644)

ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥
ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥
(ਸਿਰੀ ਰਾਗੁ ਮ: 3, 29)

ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ ॥
ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ॥
ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ॥
(ਸਿਰੀ ਰਾਗੁ ਮ: 3, 30)

ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥
ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥
(ਪ੍ਰਭਾਤੀ ਮ: 3, 1346)

ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥
ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥
(ਸਲੋਕ ਮ: 3, 1414)

ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥
ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥
(ਰਾਮਕਲੀ ਮ: 1, 908)

ਅੰਤਰਿ ਨਾਵਣੁ ਸਾਚੁ ਪਛਾਣੈ ॥ ਅੰਤਰ ਕੀ ਗਤਿ ਗੁਰਮੁਖਿ ਜਾਣੈ ॥
ਸਾਚ ਸਬਦ ਬਿਨੁ ਮਹਲੁ ਨ ਪਛਾਣੈ ॥ (ਆਸਾ ਮ: 1, 414)

ਗੁਰਮੁਖਿ ਸਬਦੁ ਸਮ੍ਹਾਲੀਐ ਸਚੇ ਕੇ ਗੁਣ ਗਾਉ ॥
ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ ॥
(ਮਲਾਰ ਵਾਰ ਮ: 1, 1286)

ਮਨ ਰੇ ਸਚੁ ਮਿਲੈ ਭਉ ਜਾਇ ॥
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥
(ਸਿਰੀਰਾਗੁ ਮ: 1, 18)

ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥
ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ ॥ (ਸਿਰੀਰਾਗੁ ਮ: 3, 37)

ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥ (ਸੂਹੀ ਮ: 3, 755)

ਜਿਉ ਤਿਸੁ ਭਾਵੈ ਤਿਵੈ ਚਲਾਵੈ ਕਰਣਾ ਕਿਛੂ ਨਾ ਜਾਈ ॥
ਨਾਨਕ ਗੁਰਮੁਖਿ ਸਬਦੁ ਸਮ੍ਹਾਲੇ ਰਾਮ ਨਾਮਿ ਵਡਿਆਈ ॥
(ਭੈਰਉ ਮ: 3, 1132)

## *(4) ਸ਼ਬਦ ਮਨਮੁਖ ਨੂੰ ਨਹੀਂ ਮਿਲਦਾ।*

ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥
ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥ (ਸਿਰੀ ਰਾਗੁ ਮ: 3, 28)

ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥
(ਸਿਰੀ ਰਾਗੁ ਮ: 3, 29)

ਮਨੁ ਚੰਚਲੁ ਬਿਧਿ ਨਾਹੀ ਜਾਣੈ ॥ ਮਨਮੁਖਿ ਮੈਲਾ ਸਬਦੁ ਨ ਪਛਾਣੈ ॥
ਗੁਰਮੁਖਿ ਨਿਰਮਲੁ ਨਾਮੁ ਵਖਾਣੈ ॥ (ਆਸਾ ਮ: 1, 415)

ਸਬਦੁ ਚੀਨ੍ਹਿ ਭੈ ਕਪਟ ਨ ਛੂਟੇ ਮਨਿਮੁਖਿ ਮਾਇਆ ਮਾਇਆ ॥
ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥
(ਮਲਾਰ ਮ: 1, 1255)

ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ॥
ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ॥
(ਸਿਰੀ ਰਾਗੁ ਮ: 3, 33)

ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥
(ਸਲੋਕ ਮ: 3, 1415)

### *(5) ਹਉਮੈ, ਭੇਖ, ਚਤੁਰਾਈ, ਦੁਬਿਧਾ ਤੇ ਮਨ ਦੀਆਂ ਲਹਿਰਾਂ ਵਿਚ ਸ਼ਬਦ ਦੀ ਪ੍ਰਾਪਤੀ ਨਹੀਂ।*

ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹਦਿਸਿ ਧਾਵੈ ॥
ਹਉਮੈ ਬਿਆਪਿਆ ਸਬਦੁ ਨ ਚੀਨ੍ਹੈ ਫਿਰਿ ਫਿਰਿ ਜੂਨੀ ਆਵੈ ॥
(ਸੂਹੀ ਮ: 4, 732)

ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ॥ ਘਰਿ ਬਾਹਰਿ ਏਕੋ ਕਰਿ ਜਾਣੁ ॥
(ਪ੍ਰਭਾਤੀ ਮ: 1, 1343)

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥
(ਸਾਰੰਗ ਵਾਰ ਮ: 4, 1247)

### *(6) ਕਿਸੇ ਵਿਰਲੇ ਨੂੰ ਸ਼ਬਦ ਮਿਲਦਾ ਹੈ।*

ਤੇਰੇ ਦਰਸਨ ਕਉ ਕੇਤੀ ਬਿਲਲਾਇ ॥
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ॥ (ਬਸੰਤੁ ਮ: 1, 1188)

ਅੰਤਰਿ ਜੂਠਾ ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ ॥
(ਪ੍ਰਭਾਤੀ ਮ: 1, 1344)

## 5. ਜੋ ਸ਼ਬਦ ਦੀ ਚੋਟ ਨੂੰ ਸਹਾਰੇ ਉਹ ਗੁਰੂ ਹੈ

ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥
ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥
(ਸਲੋਕ ਕਬੀਰ ਜੀ, 1374)

## 6. ਗੁਰੂ ਸ਼ਬਦ ਵਿਚ ਸਮਾਇਆ ਹੈ

ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥
ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥
(ਸਵਈਏ ਮ: 5, 1407)

### 7. ਸ਼ਬਦ ਦੇ ਧਿਆਨ ਲਈ ਪ੍ਰਭਾਤ ਦਾ ਸਮਾਂ ਠੀਕ ਹੈ

ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥
(ਪ੍ਰਭਾਤੀ ਮ: 1, 1330)

### 8. ਸ਼ਬਦ ਅਭਿਆਸੀ ਗੁਰੂ ਨੂੰ ਪਿਆਰਾ ਲਗਦਾ ਹੈ

ਸੇ ਭਗਤ ਸਤਿਗੁਰ ਮਨਿ ਭਾਏ ॥ ਅਨਦਿਨੁ ਨਾਮਿ ਰਹੇ ਲਿਵ ਲਾਏ ॥
ਸਦਹੀ ਨਾਮੁ ਵੇਖਹਿ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥
(ਮਲਾਰ ਮ: 3, 1278)

### 9. ਸ਼ਬਦ ਦੇ ਅਨੇਕ ਫਲ

#### *(1) ਜੀਵ ਦੀ ਕਲਿਆਨ ਹੁੰਦੀ ਹੈ।*

ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥
(ਸਵਈਏ ਮ: 4, 1399)

ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥ (ਸੂਹੀ ਮ: 3, 755)

ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥
ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥ (ਸਿਰੀ ਰਾਗੁ ਮ: 5, 44)

ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥
ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥ (ਰਾਮਕਲੀ ਮ: 3, 917)

ਜੋ ਜਨ ਦੀਨ ਭਏ ਗੁਰ ਆਗੈ ਤਿਨਕੇ ਦੂਖ ਨਿਵਾਰੇ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥
(ਸਾਰੰਗ ਮ: 4, 1199)

#### *(2) ਹਉਮੈ ਰੋਗ ਦੀ ਔਖਧੀ ਹੈ।*

ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ ॥
ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥
(ਭੈਰਉ ਮ: 3, 1130)

ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ ॥
ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ ॥
(ਪ੍ਰਭਾਤੀ ਮ: 1, 1345)

ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥
ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ ॥
(ਸਿਰੀ ਰਾਗੁ ਮ: 3, 33)

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
(ਆਸਾ ਵਾਰ ਮ: 2, 466)

ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥
ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥ (ਸਿਰੀ ਰਾਗੁ ਮ: 1, 58)

ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥
ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥ (ਸਿਰੀ ਰਾਗੁ ਮ: 1, 59)

ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥
(ਗਉੜੀ ਮ: 1, 226)

ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥
(ਆਸਾ ਮ: 3, 424)

ਅੰਮ੍ਰਿਤੁ ਮੀਠਾ ਸਬਦੁ ਵੀਚਾਰੁ ॥ ਅਨਦਿਨੁ ਭੋਗੇ ਹਉਮੈ ਮਾਰਿ ॥
(ਆਸਾ ਮ: 3, 424)

ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ ॥
ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ ॥ (ਆਸਾ ਮ: 4, 429)

ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ ॥
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ ॥ (ਸੂਹੀ ਮ: 3, 755)

ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥
ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥
ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥
(ਭੈਰਉ ਮ: 3, 1133)

ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥
(ਭੈਰਉ ਮ: 1, 1153)

ਭਗਤਿ ਕਰੇ ਸੋ ਜਨੁ ਨਿਰਮਲ ਹੋਇ ॥ ਗੁਰ ਸਬਦੀ ਵਿਚਹੁ ਹਉਮੈ ਖੋਇ ॥
(ਬਸੰਤੁ ਮ: 3, 1173)

ਨਾਨਕ ਹਉਮੈ ਸਬਦਿ ਜਲਾਇਆ ॥ ਸਤਿਗੁਰਿ ਸਾਚਾ ਦਰਸੁ ਦਿਖਾਇਆ ॥
(ਬਸੰਤੁ ਮ: 1, 1189)

ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ ॥
ਅੰਤਰਿ ਨਿਹਕੇਵਲੁ ਹਰਿ ਰਵਿਆ ਸਭੁ ਆਤਮ ਰਾਮੁ ਮੁਰਾਰੀ ॥
(ਸਾਰੰਗ ਮ: 3, 1233)

ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥
(ਮਲਾਰ ਮ: 3, 1258)

ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ ॥
ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ ॥ (ਮਲਾਰ ਮ: 3, 1260)

ਹਉਮੈ ਮੇਰਾ ਸਬਦੇ ਖੋਈ ॥ ਨਿਰਮਲ ਨਾਮੁ ਵਸੈ ਮਨਿ ਸੋਈ ॥
(ਪ੍ਰਭਾਤੀ ਮ: 1, 1342)

ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥
(ਪ੍ਰਭਾਤੀ ਮ: 1, 1342)

ਅਮਿਉ ਰਸਨਾ ਬਦਨਿ ਬਰਦਾਤਿ ਅਲਖ ਅਪਾਰ
ਗੁਰ ਸੂਰ ਸਬਦਿ ਹਉਮੈ ਨਿਵਾਰ੍ਯ੍ਯਉ ॥
ਪੰਚਾਹਰੁਨਿ ਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਯ੍ਯਉ ॥
(ਸਵਈਏ ਮ: 5, 1408)

ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥
ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ ॥ (ਸਲੋਕ ਮ: 3, 1414)

ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ॥
ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ ॥
(ਰਾਮਕਲੀ ਮ: 1, 945)

ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
(ਰਾਮਕਲੀ ਮ: 1, 944)

ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ ॥
ਸਬਦਿ ਸਲਾਹੀ ਸਦਾ ਸੁਖ ਦਾਤਾ ਵਿਚਹੁ ਆਪੁ ਗਵਾਈ ॥
(ਪ੍ਰਭਾਤੀ ਮ: 3, 1333)

ਗੁਰ ਸਬਦੁ ਬੀਚਾਰਹਿ ਆਪੁ ਜਾਇ ॥ ਸਾਚ ਜੋਗੁ ਮਨਿ ਵਸੈ ਆਇ ॥
(ਬਸੰਤੁ ਮ: 1, 1190)

ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥
ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ ॥
(ਮਲਾਰ ਵਾਰ ਮ: 1, 1283)

ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥
ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥
(ਸਿਰੀ ਰਾਗੁ ਮ: 3, 34)

### *(3) ਚੰਚਲ ਮਤ ਤੇ ਮਨ ਦੇ ਤਰੰਗ ਰੁਕ ਜਾਂਦੇ ਹਨ ਤੇ ਮਨ ਵਸ ਵਿਚ ਆਂਵਦਾ ਹੈ।*

ਸਤਿਗੁਰ ਸਬਦੀਂ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ ॥
ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ ॥
(ਮਲਾਰ ਮ: 3, 1259)

ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥
ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥
ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥
(ਸਿਰੀ ਰਾਗੁ ਮ: 1, 23)

ਮਨੁ ਭੂਲਉ ਸਮਝਸਿ ਸਾਚ ਨਾਇ ॥ ਗੁਰ ਸਬਦੁ ਬੀਚਾਰੇ ਸਹਜ ਭਾਇ ॥
(ਬਸੰਤੁ ਮ: 1, 1187)

ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵ ਲਾਗੀ ॥
ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ ॥
(ਸਾਰੰਗ ਮ: 1, 1232)

ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ ॥
ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ ॥
(ਸਾਰੰਗ ਮ: 3, 1233)

ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥
ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥
(ਰਾਮਕਲੀ ਮ: 1, 908)

ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ ॥
(ਆਸਾ ਮ: 1, 415)

ਸੇ ਵਡਭਾਗੀ ਜਿਨ ਸਬਦੁ ਪਛਾਣਿਆ ॥
ਬਾਹਰਿ ਜਾਦਾ ਘਰ ਮਹਿ ਆਣਿਆ ॥ (ਬਸੰਤੁ ਮ: 3, 1175)
ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ ॥
ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ ॥
(ਪ੍ਰਭਾਤੀ ਮ: 1, 1345)

ਮਨੁ ਸਬਦਿ ਮਰੈ ਤਾ ਮੁਕਤੋ ਹੋਵੈ ਹਰਿ ਚਰਣੀ ਚਿਤੁ ਲਾਈ ॥
ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ ॥
(ਸਾਰੰਗ ਮ: 5, 1233)

ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ੍ ਗੁਰਮੁਖਿ ਆਪੁ ਪਛਾਨਿਆ ॥
ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥
(ਪ੍ਰਭਾਤੀ ਮ: 1, 1332)

ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥ (ਗਉੜੀ ਮ: 1, 220)

ਤੂ ਮੋਟਉ ਠਾਕੁਰੁ ਸਬਦ ਮਾਹਿ ॥ ਮਨੁ ਨਾਨਕ ਮਾਨਿਆ ਸਚੁ ਸਲਾਹਿ ॥
(ਬਸੰਤੁ ਮ: 1, 1188)

ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥ (ਸਵਈਏ ਮ: 5, 1407)

ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥
ਦਰਿ ਸਚੈ ਸਚਿਆਰੁ ਸਚਾ ਆਇਆ ॥ (ਮਲਾਰ ਵਾਰ ਮ: 1, 1286)

ਮਨ ਗੁਰਮਤਿ ਚਾਲ ਚਲਾਵੈਗੋ ॥
ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥
(ਕਾਨੜਾ ਮ: 4, 1310)

ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥
ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥
(ਰਾਮਕਲੀ ਮ: 1, 908)

ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰ ॥
ਜਿਨ੍ਹੀ ਪੁਰਖੀ ਉਰਿ ਧਾਰਿਆ ਸਚਾ ਅਲਖ ਅਪਾਰੁ ॥ (ਮਲਾਰ ਵਾਰ ਮ: 1, 1284)

ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥ (ਸਵਈਏ ਮ: 5, 1407)

### *(4) ਮੈਲ ਉਤਰਦੀ ਹੈ।*

ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥
(ਸਿਰੀ ਰਾਗੁ ਮ: 3, 37)

ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ ਮੈਲੁ
ਦੁਰਮਤਿ ਹਿਰਤ ਸਬਦਿ ਗੁਰੁ ਧ੍ਯਾਈਐ ॥
ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ ਗ੍ਯਾਨ
ਗੁਰ ਬਿਮਲ ਸਰ ਸੰਤ ਸਿਖ ਨਾਈਐ ॥ (ਸਵਈਏ ਮ: 4, 1401)

### *(5) ਤ੍ਰਿਸ਼ਨਾ ਮਿਟ ਜਾਂਦੀ ਹੈ।*

ਤ੍ਰਿਸਨਾ ਅਗਨਿ ਸਬਦਿ ਬੁਝਾਏ ॥ ਦੂਜਾ ਭਰਮੁ ਸਹਜਿ ਸੁਭਾਏ ॥
(ਗਉੜੀ ਮ: 1, 222)

ਗੁਰ ਕਾ ਸਬਦੁ ਅਤਿ ਮੀਠਾ ਲਾਇਆ ॥
ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ ॥ (ਬਿਲਾਵਲੁ ਮ: 3, 798)

ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ ॥
ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ ॥
(ਮਲਾਰ ਮ: 1, 1274)

ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥
(ਬਸੰਤੁ ਮ: 1, 1187)

ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ ॥
ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ ॥

ਸਬਦੁ ਚੀਨਿ੍ ਤਿਖ ਉਤਰੈ ਮੰਨਿ ਲੈ ਰਜਾਇ॥
ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥
ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ॥
ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ॥

(ਸਲੋਕ ਮ: 3, 1419)

*(6) ਆਸਾ ਮਨਸਾ ਦਾ ਨਾਸ਼ ਹੁੰਦਾ ਹੈ।*

ਆਸਾ ਮਨਸਾ ਸਬਦਿ ਜਲਾਏ॥ ਰਾਮ ਨਰਾਇਣੁ ਕਹੈ ਕਹਾਏ॥

(ਆਸਾ ਮ: 1, 413)

*(7) ਮਾਇਆ ਮੋਹ ਦਾ ਨਾਸ਼ ਹੁੰਦਾ ਹੈ।*

ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ॥
ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ॥

(ਕਾਨੜਾ ਮ: 4, 1311)

ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥
ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥

(ਸਲੋਕ ਮ: 3, 1415)

ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ॥
ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ॥

(ਪ੍ਰਭਾਤੀ ਮ: 1, 1330)

ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ॥
ਮਿਟੰਤਿ ਤਤ੍ਰਾਗਤ ਭਰਮ ਮੋਹੰ॥ (ਸਹਸਕ੍ਰਿਤੀ ਮ: 5, 1354)

ਮਾਇਆ ਮੋਹੁ ਸਬਦਿ ਜਲਾਏ॥ ਮਨੁ ਤਨੁ ਹਰਿਆ ਸਤਿਗੁਰ ਭਾਏ॥

(ਬਸੰਤੁ ਮ: 1, 1173)

ਇਹੁ ਮਨੁ ਛੂਟਾ ਗੁਰਿ ਲੀਆ ਛਡਾਇ॥
ਨਾਨਕ ਮਾਇਆ ਮੋਹੁ ਸਬਦਿ ਜਲਾਇ॥ (ਬਸੰਤੁ ਮ: 3, 1177)

ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ॥
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ॥ (ਸਿਰੀ ਰਾਗੁ ਮ: 3, 67)

ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ॥
ਹਰਿ ਹਰਿ ਵਸਤੁ ਮਾਇਆ ਗੜ੍ਹਿ ਵੇੜ੍ਹੀ ਗੁਰ ਕੈ ਸਬਦਿ ਲੀਓ ਗੜੁ ਜੀਤਿ॥

(ਕਾਨੜਾ ਮ: 4, 1295)

*(8) ਭਰਮ ਦਾ ਨਾਸ਼ ਹੁੰਦਾ ਹੈ।*

ਗੁਰਮੁਖਿ ਹਰਿ ਸਾਲਾਹਿਆ ਜਿੰਨਾ ਤਿਨ ਸਲਾਹਿ ਹਰਿ ਜਾਤਾ॥
ਵਿਚਹੁ ਭਰਮੁ ਗਇਆ ਹੈ ਦੂਜਾ ਗੁਰ ਕੈ ਸਬਦਿ ਪਛਾਤਾ॥

(ਪ੍ਰਭਾਤੀ ਮ: 3, 1333)

### (9) ਸਭ ਵਿਕਾਰਾਂ, ਰੋਗਾਂ, ਕਾਮ ਕ੍ਰੋਧ ਆਦਿਕ ਅਉਗੁਣਾਂ ਤੇ ਪਾਪਾਂ ਦਾ ਨਾਸ਼ ਹੁੰਦਾ ਹੈ।

ਸਭੋ ਵਰਤੈ ਚਲਤੁ ਚਲਤੁ ਵਖਾਣਿਆ ॥
ਪਾਰਬ੍ਰਹਮੁ ਪਰਮੇਸਰੁ ਗੁਰਮੁਖਿ ਜਾਣਿਆ ॥
ਲਥੇ ਸਭਿ ਵਿਕਾਰ ਸਬਦਿ ਨੀਸਾਣਿਆ ॥
ਸਾਧੂ ਸੰਗਿ ਉਧਾਰੁ ਭਏ ਨਿਕਾਣਿਆ ॥ (ਮਲਾਰ ਵਾਰ ਮ: 1, 1291)

ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸਨੋ ਹਰਿ ਜੀਉ ਲਾਏ ॥
ਨਾਮੇ ਨਾਮਿ ਮਿਲੈ ਵਡਿਆਈ ਜਿਸਨੋ ਮੰਨਿ ਵਸਾਏ ॥
(ਭੈਰਉ ਮ: 3, 1131)

ਮੇਰਾ ਪ੍ਰਭੁ ਹੈ ਗੁਣ ਕਾ ਦਾਤਾ ਅਵਗਣ ਸਬਦਿ ਜਲਾਏ ॥
ਜਿਨ ਮਨਿ ਵਸਿਆ ਸੇ ਜਨ ਸੋਹੇ ਹਿਰਦੈ ਨਾਮੁ ਵਸਾਏ ॥
(ਭੈਰਉ ਮ: 3, 1132)

ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥ (ਸਵਈਏ ਮ: 4, 1399)

ਕਿਲਬਿਖ ਮੇਟੇ ਸਬਦਿ ਸੰਤੋਖੁ ॥ ਨਾਮੁ ਅਰਾਧਨ ਹੋਆ ਜੋਗੁ ॥
(ਪ੍ਰਭਾਤੀ ਮ:5, 1340)

ਸਾਚ ਸਬਦੁ ਹਿਰਦੇ ਮਨ ਮਾਹਿ ॥ ਜਨਮ ਜਨਮ ਕੇ ਕਿਲਵਿਖ ਜਾਹਿ ॥
(ਭੈਰਉ ਮ: 5, 1143)

ਮਧੁ ਸੂਦਨੁ ਜਪੀਐ ਉਰਧਾਰਿ ॥
ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ ॥
(ਭੈਰਉ ਮ: 4, 1135)

ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ ॥ ਕਾਮ ਕ੍ਰੋਧ ਗੁਰ ਸਬਦਿ ਨਾਸਿ ॥
(ਬਸੰਤੁ ਮ: 5, 1184)

ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥
ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥
(ਸਵਈਏ ਮ: 2, 1391)

ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥
(ਸਵਈਏ ਮ: 3, 1396)

ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ
ਤਿਨ੍ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥
ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸਟਿ ਧਾਰੈ
ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ ॥ (ਸਵਈਏ ਮ: 4, 1398)

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥ (ਸਲੋਕ ਮ: 5, 1425)

ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ ॥
ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥ (ਮਲਾਰ ਵਾਰ ਮ: 1, 1280)

### *(10) ਨਿਰਮਲਤਾ ਦੀ ਪ੍ਰਾਪਤੀ ਹੁੰਦੀ ਹੈ।*

ਤੂੰ ਆਪਿ ਨਿਰਮਲੁ ਤੇਰੇ ਜਨ ਹੈ ਨਿਰਮਲ ਗੁਰ ਕੈ ਸਬਦਿ ਬੀਚਾਰੇ ॥
ਨਾਨਕੁ ਤਿਨਕੈ ਸਦ ਬਲਿਹਾਰੈ ਰਾਮ ਨਾਮੁ ਉਰਿ ਧਾਰੇ ॥
(ਭੈਰਉ ਮ: 3, 1155)

ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥
(ਸੋਰਠਿ ਮ: 3, 601)

ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥
ਹਿਰਦੈ ਜਿਨਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥ (ਸਿਰੀ ਰਾਗੁ ਮ: 3, 27)

ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥
(ਧਨਾਸਰੀ ਮ: 3, 664)

ਮੇਰੇ ਮਨ ਗੁਰਮੁਖਿ ਧਿਆਇ ਹਰਿ ਸੋਇ ॥
ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ ॥ (ਸਿਰੀ ਰਾਗੁ ਮ: 3, 32)

ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥
(ਰਾਮਕਲੀ ਮ: 1, 944)

ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥
ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ ॥ (ਸਿਰੀ ਰਾਗੁ ਮ: 3, 35)

ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥
ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ ॥ (ਸਿਰੀ ਰਾਗੁ ਮ: 1, 58)

ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ ॥
ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥
(ਵਡਹੰਸ ਮ: 3, 565)

ਬਿਨੁ ਗੁਰ ਅੰਧੁਲੇ ਧੰਧੁ ਰੋਇ ॥ ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥
(ਬਸੰਤੁ ਮ: 1, 1170)

ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ ॥
ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ ॥
(ਪ੍ਰਭਾਤੀ ਮ: 1, 1331)

ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ ॥
ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ ॥
(ਪ੍ਰਭਾਤੀ ਮ: 3, 1334)

### *(11) ਪੂਰਨ ਬੈਰਾਗੀ ਦੀ ਅਵਸਥਾ ਦੀ ਪ੍ਰਾਪਤੀ।*

ਸਬਦਿ ਰਤੇ ਪੂਰੇ ਬੈਰਾਗੀ ॥
ਅਉ ਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥
(ਪ੍ਰਭਾਤੀ ਮ: 3, 1332)

### *(12) ਸ਼ਬਦ ਜਨਮ ਮਰਨ ਦੀ ਟੇਕ ਹੈ, ਮੌਤ ਦਾ ਡਰ ਮਿਟ ਜਾਂਦਾ ਹੈ। ਜੋ ਸ਼ਬਦ ਵਿਚ ਮਰਨ, ਫਿਰ ਦੋਬਾਰਾ ਨਹੀਂ ਮਰਦੇ।*

ਨਿਡਰੇ ਕਉ ਕੈਸਾ ਡਰੁ ਕਵਨੁ ॥ ਸਬਦਿ ਪਛਾਨੈ ਤੀਨੇ ਭਉਨ ॥
(ਗਉੜੀ ਮ: 1, 221)

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ (ਗਉੜੀ ਮ: 5, 320)

ਜਿਹ ਮਰਨੈ ਸਭੁ ਜਗਤੁ ਤਰਾਸਿਆ ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥
(ਗਉੜੀ ਕਬੀਰ ਜੀ, 327)

ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥
ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥
(ਸੂਹੀ ਮ: 4, 731)

ਮਨ ਮੇਰੇ ਸਦਾ ਹਰਿ ਵੇਖੁ ਹਦੂਰਿ ॥
ਜਨਮ ਮਰਨ ਦੁਖੁ ਪਰਹਰੈ ਸਬਦਿ ਰਹਿਆ ਭਰਪੂਰਿ ॥ (ਸਿਰੀ ਰਾਗੁ ਮ: 3, 34)

ਮਨਿ ਭਾਵੈ ਸਬਦੁ ਸੁਹਾਇਆ ॥
ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨ੍ਹੇ ਗੁਰਿ ਰਾਖੇ ਸਚੁ ਪਾਇਆ ॥
(ਮਲਾਰ ਮ: 3, 1255)

ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥
ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥
ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥ (ਸਿਰੀ ਰਾਗੁ ਮ: 1, 58)

### *(13) ਕਲਿ ਕਲੇਸ਼ ਤੇ ਜਮ ਦਾ ਡਰ ਦੂਰ ਹੋ ਜਾਂਦਾ ਹੈ।*

ਕਲਿ ਕਲੇਸ ਗੁਰ ਸਬਦਿ ਨਿਵਾਰੇ ॥ ਆਵਣ ਜਾਣ ਰਹੇ ਸੁਖ ਸਾਰੇ ॥
(ਗਉੜੀ ਮ: 5, 191)

ਖਿਨ ਮਹਿ ਊਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥
ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥
(ਸਿਰੀ ਰਾਗੁ ਮ: 1, 58)

ਜੋ ਉਪਜੈ ਸੋ ਕਾਲਿ ਸੰਘਾਰਿਆ ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥
(ਗਉੜੀ ਮ: 1, 227)

ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ ॥
ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ ॥
(ਸੂਹੀ ਮ: 4, 731)

### *(14) ਅਉਘਟ ਰਾਹ ਦੀਆਂ ਮੁਸ਼ਕਲਾਂ ਆਸਾਨ ਹੋ ਜਾਂਦੀਆਂ ਹਨ।*

ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ॥
ਸਚਾ ਵੇਪਰਵਾਹੁ ਸਬਦਿ ਸੰਤੋਖੀਆਂ ॥ (ਮਲਾਰ ਵਾਰ ਮ: 1, 1288)

### *(15) ਆਵਾਗਉਣ ਮਿਟ ਜਾਂਦਾ ਹੈ ਤੇ ਕਰੋੜਾਂ ਕਰਮਾਂ ਦਾ ਨਾਸ਼ ਹੁੰਦਾ ਹੈ।*

ਆਵਾਗਉਣੁ ਨਿਵਾਰਿ ਸਚਿ ਰਾਤੇ ਸਾਚ ਸਬਦੁ ਮਨਿ ਭਾਇਆ ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ ਗਵਾਇਆ ॥
(ਸਾਰੰਗ ਮ: 3, 1234)

ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥
(ਬਸੰਤੁ ਰਾਮਾਨੰਦ, 1195)

### *(16) ਜੀਵ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ।*

ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥
ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥ (ਸਿਰੀ ਰਾਗੁ ਮ: 1, 54)

ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ ॥
ਹਿਰਦੈ ਹਰਿ ਨਾਮੁ ਮੀਠਾ ਸਦ ਲਾਗਾ ਗੁਰ ਸਬਦੇ ਭਵਜਲੁ ਤਰਣਾ ॥
(ਭੈਰਉ ਮ: 3, 1132)

ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ ॥
ਨਾਨਕ ਨਾਮੁ ਧਿਆਇ ਸਦਾ ਤੂ ਭਵ ਸਾਗਰੁ ਜਿਤੁ ਪਾਵਹਿ ਪਾਰਿ ॥
(ਮਲਾਰ ਮ: 3, 1260)

ਭਉਜਲ ਤਾਰਣਹਾਰੁ ਸਬਦਿ ਪਛਾਣੀਐ ॥
ਚੋਰ ਜਾਰ ਜੂਆਰ ਪੀੜੇ ਘਾਣੀਐ ॥ (ਮਲਾਰ ਵਾਰ ਮ: 1, 1288)

ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ ॥
ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ ॥
(ਕਾਨੜਾ ਮ: 4, 1308)

ਗੁਰੁ ਜਿਨ੍ ਕਉ ਸੁ ਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ ॥
ਜਿਨ੍ ਕਉ ਗੁਰੁ ਸੁ ਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥
(ਸਵਈਏ ਮ: 4, 1398)

ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥
(ਰਾਮਕਲੀ ਮ: 1, 944)

ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ॥
ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ॥
(ਰਾਮਕਲੀ ਮ: 1, 908)

ਹਉ ਬਲਿਹਾਰੀ ਸਤਿਗੁਰ ਚਰਣਾ॥ ਗੁਰੁ ਬੋਹਿਥੁ ਸਬਦਿ ਭੈ ਤਰਣਾ॥
(ਆਸਾ ਮ: 1, 413)

ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ॥
ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ॥
(ਸਿਰੀ ਰਾਗੁ ਮ: 3, 33)

ਗੁਰ ਪੂਰੇ ਤੇ ਗਤਿ ਮਿਤਿ ਪਾਈ॥
ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲੰਘਾਈ॥
(ਆਸਾ ਮ: 1, 353)

ਨਾ ਮਨੁ ਮਰੈ ਨ ਮਾਇਆ ਮਰੈ॥
ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ॥
(ਪ੍ਰਭਾਤੀ ਮ: 1, 1342)

ਭਵਜਲੁ ਬਿਨੁ ਸਬਦੈ ਕਿਉ ਤਰੀਐ॥
ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ॥
(ਭੈਰਉ ਮ: 1, 1125)

ਗਣ ਗੰਧਰਬ ਨਾਮੇ ਸਭਿ ਉਧਰੇ ਗੁਰ ਕਾ ਸਬਦੁ ਵੀਚਾਰਿ॥
ਹਉਮੈ ਮਾਰਿ ਸਦ ਮੰਨਿ ਵਸਾਇਆ ਹਰਿ ਰਾਖਿਆ ਉਰਿ ਧਾਰਿ॥
(ਮਲਾਰ ਮ: 3, 1259)

ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ॥
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ॥
(ਰਾਮਕਲੀ ਮ: 1, 908)

ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ॥
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ॥ (ਗਉੜੀ ਮ: 1, 229)
ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ॥
ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ॥ (ਆਸਾ ਮ: 5, 396)
ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ॥
ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ॥
(ਭੈਰਉ ਮ: 1, 1125)

ਪ੍ਰਾਣੀ ਹਰਿ ਜਪਿ ਜਨਮੁ ਗਇਓ॥
ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ॥(ਭੈਰਉ ਮ: 1, 1126)

## (17) ਸੁਖ, ਸ਼ਾਂਤੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ ॥
(ਆਸਾ ਮ: 3, 361)

ਗੁਰਮਤੀ ਸਾਂਤਿ ਵਸੈ ਸਰੀਰ ॥ ਸਬਦੁ ਚੀਨ੍ਹਿ ਫਿਰਿ ਲਗੈ ਨ ਪੀਰ ॥
(ਬਿਲਾਵਲੁ ਮ: 3, 842)

ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ ॥
ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ ॥
(ਸਾਰੰਗ ਮ: 3, 1234)

ਵਡਾ ਆਪਿ ਅਗੰਮੁ ਹੈ ਵਡੀ ਵਡਿਆਈ ॥
ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ ॥
(ਸਾਰੰਗ ਵਾਰ ਮ: 5, 1251)

ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥
ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥
(ਕਲਿਆਨ ਮ: 4, 1326)

ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥
ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥
(ਸਾਰੰਗ ਵਾਰ ਮ: 4, 1249)

ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥ ਮਾਰਗੁ ਮੁਕਤਾ ਹਉਮੈ ਮਾਰਿ ॥
(ਮਲਾਰ ਮ: 1, 1275)

ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ॥
ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥ (ਮਲਾਰ ਮ: 1, 1274)

ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ ॥
ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ ॥ (ਸਲੋਕ ਮ: 3, 1420)

ਆਪਿ ਕਰਾਏ ਕਰੇ ਆਪਿ ਭਾਈ ਜਿਨਿ ਹਰਿਆ ਕੀਆ ਸਭੁ ਕੋਇ ॥
ਨਾਨਕ ਮਨਿ ਤਨਿ ਸੁਖੁ ਸਦ ਵਸੈ ਭਾਈ ਸਬਦਿ ਮਿਲਾਵਾਂ ਹੋਇ ॥
(ਬਸੰਤੁ ਮ: 3, 1177)

ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ ॥
ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ ॥ (ਸਿਰੀ ਰਾਗੁ ਮ: 3, 36)

ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥
ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥ (ਸਿਰੀ ਰਾਗੁ ਮ: 5, 46)

ਸਬਦੁ ਚੀਨਿ ਸੁਖੁ ਪਾਇਆ ਸਚੈ ਨਾਇ ਪਿਆਰ ॥
ਹਰਿ ਮੰਦਰੁ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ ॥ (ਪ੍ਰਭਾਤੀ ਮ: 3, 1346)

ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ ॥
ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ ॥ (ਸਲੋਕ ਮ: 3, 1413)

ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥
ਸਦਾ ਅਨੰਦਿ ਰਹੈ ਦਿਨੁ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥ (ਸੂਹੀ ਮ: 4, 732)

ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥
ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥ (ਆਸਾ ਮ: 5, 370)

ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥ (ਸਿਰੀ ਰਾਗੁ ਮ: 3, 36)

ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥
ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥
(ਬਿਹਾਗੜਾ ਵਾਰ ਮ: 4, 549)

ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥
ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ ॥
(ਮਲਾਰ ਮ: 4, 1265)

## *(18) ਸਦਾ ਬਸੰਤ ਹੈ*

ਸਦਾ ਬਸੰਤੁ ਗੁਰ ਸਬਦੁ ਵੀਚਾਰੇ ॥ ਰਾਮ ਨਾਮੁ ਰਾਖੈ ਉਰ ਧਾਰੇ ॥
(ਬਸੰਤੁ ਮ: 3, 1176)

## *(19) ਅੰਤਰ ਪ੍ਰਕਾਸ਼ ਹੁੰਦਾ ਹੈ।*

ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥
ਹਿਰਦੈ ਜਿਨਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥
(ਸਿਰੀ ਰਾਗੁ ਮ: 3, 27)

ਨਾਮੁ ਜਪਤ ਹੋਆ ਪਰਗਾਸੁ ॥ ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥
(ਪ੍ਰਭਾਤੀ ਮ: 5, 1340)

ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥
(ਧਨਾਸਰੀ ਮ: 3, 664)

ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥
(ਬਿਲਾਵਲੁ ਮ: 5, 821)

## *(20) ਹਿਰਦੇ ਕਮਲ ਖਿੜਦਾ ਹੈ।*

ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥
ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥
(ਮਲਾਰ ਵਾਰ ਮ: 1, 1279)

ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ॥
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ॥
(ਪ੍ਰਭਾਤੀ ਮ: 3, 1334)

### (21) ਸ਼ਬਦ ਤੋਂ ਆਪਣਾ ਭਉ ਪੈਂਦਾ ਹੈ ਤੇ ਆਪਣੇ ਆਪ ਨੂੰ ਪਛਾਣਿਆ ਜਾਂਦਾ ਹੈ।

ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥
ਸਤ ਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥
(ਸਿਰੀ ਰਾਗੁ ਮ: 3, 35)

ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ॥
ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ॥
(ਮਲਾਰ ਵਾਰ ਮ: 1, 1290)

### (22) ਜੀਵਤ ਮ੍ਰਿਤਕ ਦੀ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ।

ਜੀਵਤ ਮਰੈ ਮਰਿ ਮਰਣੁ ਸਵਾਰੈ ॥ ਗੁਰ ਕੈ ਸਬਦਿ ਸਾਚੁ ਉਰ ਧਾਰੈ ॥
(ਬਸੰਤੁ ਮ: 1, 1174)

ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬਹੀ ਪਾਇ ॥
ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥
(ਸਿਰੀ ਰਾਗੁ ਮ: 3, 33)

ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥
ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥
(ਸਿਰੀ ਰਾਗੁ ਮ: 3, 34)

ਗੁਰਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥
ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥
(ਮਲਾਰ ਮ: 3, 1276)

### (23) ਜੀਵਨ ਮੁਕਤ ਹੋ ਜਾਂਦਾ ਹੈ।

ਜੀਵਨ ਮੁਕਤੁ ਜਾ ਸਬਦੁ ਸੁਣਾਏ ॥ ਸਚੀ ਰਹਤ ਸਚਾ ਸੁਖੁ ਪਾਏ ॥
(ਪ੍ਰਭਾਤੀ ਮ: 1, 1343)

### (24) ਸਹਿਜ ਅਤੇ ਸੁੰਨ ਸਮਾਧੀ ਲਗਦੀ ਹੈ ਦਸਵਾਂ ਦੁਆਰ ਖੁਲ੍ਹਦਾ ਹੈ।

ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥
(ਸਾਰੰਗ ਮ: 1, 1232)

ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ ॥
ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ ॥
(ਰਾਮਕਲੀ ਮ: 3, 910)

ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥

ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ
ਜਗਤੁ ਥੰਮ੍ਹਿ ਰਹਾਇਆ ॥ (ਆਸਾ ਮ: 3, 440)

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥
(ਰਾਮਕਲੀ ਵਾਰ ਮ: 3, 954)

### *(25) ਦਰ ਦਾ ਨਿਸ਼ਾਨ ਮਿਲਦਾ ਹੈ।*

ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥ ਗੁਰ ਕੈ ਸਬਦਿ ਦਰਿ ਨੀਸਾਣੈ ॥
(ਪ੍ਰਭਾਤੀ ਮ: 1, 1330)

ਸਾਚਾ ਸੇਵਹੁ ਸਾਚੁ ਪਛਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥
(ਬਸੰਤ ਮ: 3, 1175)

### *(26) ਹਰਿ ਰੰਗ ਦੀ ਪ੍ਰਾਪਤੀ ਹੁੰਦੀ ਹੈ।*

ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥
ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥
(ਸਿਰੀ ਰਾਗੁ ਮ: 3, 32)

ਮਨ ਰੇ ਰਾਮ ਜਪਹੁ ਸੁਖੁ ਹੋਇ ॥
ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥ (ਸਿਰੀ ਰਾਗੁ ਮ: 1, 58)

ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥ (ਸਿਰੀ ਰਾਗੁ ਮ: 3, 36)

ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ ॥
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥
(ਸਾਰੰਗ ਮ: 3, 1234)

ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥
ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ ॥ (ਪ੍ਰਭਾਤੀ ਮ: 3, 1346)

ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥
ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥
(ਸਿਰੀ ਰਾਗੁ ਮ: 3, 29)

ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥
(ਪ੍ਰਭਾਤੀ ਮ: 3, 1346)

### *(27) ਭਗਤੀ ਦੀ ਉਤਪਤੀ ਹੁੰਦੀ ਹੈ।*

ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥
(ਆਸਾ ਮ: 3, 440)

ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ ॥
ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ ॥
(ਭੈਰਉ ਮ: 3, 1131)

ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥
ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥
(ਭੈਰਉ ਮ: 3, 1133)

ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ ਸੰਤ ਗੁਰ
ਸਿਖ ਤਰਹੁ ਨਾਮ ਸਚ ਰੰਗ ਸਰਿ ॥
ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ ਗੁਰ
ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ ॥ (ਸਵਈਏ ਮ: 4, 1400)
ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥
ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ ॥ (ਪ੍ਰਭਾਤੀ ਮ: 3, 1346)
ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥ (ਸਿਰੀ ਰਾਗੁ ਮ: 3, 27)
ਸਾਚ ਸਬਦ ਸਿਉ ਲਾਗੀ ਪ੍ਰੀਤਿ ॥ ਹਰਿ ਪ੍ਰਭੁ ਅਪੁਨਾ ਆਇਆ ਚੀਤਿ ॥
(ਪ੍ਰਭਾਤੀ ਮ: 5, 1340)

ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ ॥ ਰਾਮ ਨਾਮ ਸਬਦਿ ਬੀਚਾਰੇ ॥
(ਭੈਰਉ ਮ: 3, 1129)

## *(28) ਹਰਿ ਰਸ ਦੀ ਉਤਪਤੀ ਹੁੰਦੀ ਹੈ ॥*

ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥
(ਵਡਹੰਸ ਮ: 3, 570)

ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ॥
ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥
(ਭੈਰਉ ਮ: 1, 1126)

## *(29) ਦਰਗਹ ਮਾਨ ਮਿਲਦਾ ਹੈ।*

ਸਬਦਿ ਮਿਲੇ ਸੇ ਸੂਚਾ ਚਾਰੀ ਸਾਚੀ ਦਰਗਹ ਮਾਨੇ ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥
(ਪ੍ਰਭਾਤੀ ਮ: 1, 1332)

ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ ॥
ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ ॥
(ਭੈਰਉ ਮ: 1, 1127)

ਮਨ ਕੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ ॥

ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥

(ਮਲਾਰ ਮ: 3, 1259)

ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥

(ਕਾਨੜਾ ਵਾਰ ਮ: 4, 1313)

ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥
ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥

(ਸਿਰੀਰਾਗੁ ਮ: 1, 19)

## *(30) ਮੁਕਤੀ ਅਤੇ ਪਰਮਪਦ ਦਾ ਲਾਭ।*

ਸਤਿਗੁਰ ਨੋ ਸਭ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥

(ਵਡਹੰਸ ਵਾਰ ਮ: 4, 594)

ਸਬਦੇ ਨਾਮੁ ਰਖੈ ਉਰਿ ਧਾਰਿ ॥ ਸਬਦੇ ਗਤਿ ਮਤਿ ਮੋਖ ਦੁਆਰੁ ॥

(ਪ੍ਰਭਾਤੀ ਮ: 1, 1342)

ਸਾਚੈ ਸਬਦਿ ਮੁਕਤਿ ਗਤਿ ਪਾਏ ॥ ਨਾਨਕ ਵਿਚਹੁ ਆਪੁ ਗਵਾਏ ॥

(ਆਸਾ ਮ: 1, 352)

ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ ॥
ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰਧਾਰਿ ॥ (ਭੈਰਉ ਮ: 3, 1132)

ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥

(ਭੈਰਉ ਮ: 1, 1153)

ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ॥
ਬਿਨੁ ਗੁਰ ਸਬਦ ਮੁਕਤਿ ਨਹੀ ਕਬਹੀ ਅੰਧੁਲੇ ਧੰਧੁ ਪਸਾਰਾ ॥

(ਭੈਰਉ ਮ: 1, 1127)

ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ ॥

(ਭੈਰਉ ਮ: 1, 1127)

ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ ॥
ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ ॥

(ਸਲੋਕ ਮ: 3, 1416)

ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥

(ਸਿਰੀ ਰਾਗੁ ਮ: 3, 39)

ਅੰਮ੍ਰਿਤੁ ਸਬਦੁ ਪੀਵੈ ਜਨੁ ਕੋਇ ॥ ਨਾਨਕ ਤਾਕੀ ਪਰਮ ਗਤਿ ਹੋਇ ॥

(ਆਸਾ ਮ: 5, 394)

ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥
ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥ (ਆਸਾ ਮ: 5, 374)

## (31) ਨਿਜ ਘਰਿ ਦੀ ਪ੍ਰਾਪਤੀ।

ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥
(ਸਾਰੰਗ ਮ: 1, 1232)

ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ ॥
ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥
(ਆਸਾ ਮ: 1, 436)

ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥
ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥
(ਸਿਰੀ ਰਾਗੁ ਮ: 3, 32)

ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥
ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥
(ਸਿਰੀ ਰਾਗੁ ਮ: 1, 58)

ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ ॥
ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ ॥ (ਸਲੋਕ ਮ: 3, 1416)

ਗੁਰ ਪ੍ਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ ॥
ਹਰਿਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਹ੍ਹਾਲਿ ॥ (ਪ੍ਰਭਾਤੀ ਮ: 3, 1346)

## (32) ਜੀਵ ਸਚ ਵਿਚ ਸਮਾਂਦਾ ਹੈ।

ਸਾਚੈ ਸਬਦਿ ਰਤੇ ਜਨ ਸਾਚੇ ਹਰਿ ਪ੍ਰਭਿ ਆਪਿ ਮਿਲਾਏ ॥
ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵ ਲਾਏ ॥
(ਭੈਰਉ ਮ: 3, 1155)

ਹਰਿ ਜੀਉ ਸਾਚਾ ਸਾਚੀ ਨਾਈ ॥ ਗੁਰਪਰਸਾਦੀ ਕਿਸੈ ਮਿਲਾਈ ॥
ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ ॥
(ਮਾਝ ਮ: 3, 123)

ਹੁਕਮੇ ਬਾਧਾ ਕਾਰ ਕਮਾਇ ॥ ਏਕ ਸਬਦਿ ਰਾਚੈ ਸਚਿ ਸਮਾਇ ॥
(ਮਲਾਰ ਮ: 1, 1275)

ਜਿਸਹਿ ਬੁਝਾਏ ਸੋਈ ਬੂਝੈ ਜਿਸਨੋ ਆਪੇ ਲਏ ਮਿਲਾਇ ॥
ਅਨਦਿਨੁ ਬਾਣੀ ਸਬਦੇ ਗਾਂਵੈ ਸਾਚਿ ਰਹੈ ਲਿਵ ਲਾਇ ॥ (ਮਲਾਰ ਮ: 3, 1259)

## (33) ਜਗਤ ਵਿਚ ਜੈ ਜੈਕਾਰ ਹੁੰਦੀ ਹੈ।

ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥
ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥ (ਸੋਰਠਿ ਮ: 3, 630)

## *(34) ਮਾਲਕ ਦਾ ਮੇਲਾ ਹੁੰਦਾ ਹੈ।*

ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥
(ਰਾਮਕਲੀ ਮ: 1, 944)

ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥
ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ॥ (ਮਲਾਰ ਮ: 3, 1285)

ਏਕੋ ਕਰਤਾ ਅਵਰੁ ਨ ਕੋਇ॥ ਗੁਰ ਸਬਦੀ ਮੇਲਾਵਾ ਹੋਇ॥
(ਬਸੰਤ ਮ: 3, 1174)

ਏਕੋ ਹਰਿ ਰਵਿਆ ਸ੍ਰਬ ਥਾਇ॥ ਗੁਰ ਸਬਦੀ ਮਿਲੀਐ ਮੇਰੀ ਮਾਇ॥
(ਬਸੰਤੁ ਮ: 4, 1177)

ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ॥
ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ॥ (ਸਾਰੰਗ ਮ: 3, 1234)

ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਨੁ॥
ਸਾਚ ਸਬਦਿ ਪ੍ਰਭੁ ਏਕੁ ਸਿਞਾਣੁ॥ (ਬਸੰਤੁ ਮ: 3, 1174)

ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥
(ਸਿਰੀ ਰਾਗੁ ਮ: 3, 27)

ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਂਈ॥
ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ॥
(ਸਾਰੰਗ ਮ: 1, 1232)

ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ॥ (ਸਿਰੀ ਰਾਗੁ ਮ: 3, 37)

ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ॥
ਬਿਨੁ ਸਬਦੈ ਜਗਿ ਆਨੑੇਰੁ ਹੈ ਸਬਦੇ ਪਰਗਟੁ ਹੋਇ॥
(ਸਾਰੰਗ ਵਾਰ ਮ: 3,1250)

ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ॥
ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ॥ (ਸਿਰੀ ਰਾਗੁ ਮ: 1, 54)

ਸਤਿਗੁਰ ਕਾ ਸਚੁ ਸਬਦੁ ਕਮਾਵਹੁ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ॥
(ਆਸਾ ਮ: 5, 386)

ਗੁਣ ਨਿਧਾਨ ਤੇਰਾ ਅੰਤੁ ਨ ਪਾਇਆ॥
ਸਾਚ ਸਬਦਿ ਤੁਝ ਮਾਹਿ ਸਮਾਇਆ॥ (ਪ੍ਰਭਾਤੀ ਮ: 1, 1342)

ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ॥
ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ॥
(ਸਿਰੀ ਰਾਗੁ ਮ: 3, 27)

ਜੇਹਾ ਸਤਿਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥
(ਸਿਰੀ ਰਾਗੁ ਮ: 3, 30)

ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ॥
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥
ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ ॥
(ਸਿਰੀ ਰਾਗੁ ਮ: 3, 33)

ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥
ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥
(ਸਿਰੀ ਰਾਗੁ ਮ: 3, 35)

ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ ॥
ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥
(ਸਿਰੀ ਰਾਗੁ ਮ: 3, 35)

ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥ (ਸਿਰੀ ਰਾਗੁ ਮ: 3, 37)

ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥
ਰਤਨੁ ਅਮੋਲਕੁ ਪਾਇਆ ਗੁਰ ਦਾ ਸਬਦੁ ਬੀਚਾਰੁ ॥ (ਸਿਰੀ ਰਾਗੁ ਵਾਰ ਮ: 4, 83)

ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥
ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ ॥
(ਆਸਾ ਮ: 1, 432)

ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ ॥
ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ ॥
(ਸਾਰੰਗ ਮ: 1, 1233)

ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥
ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥ (ਗੂਜਰੀ ਵਾਰ ਮ: 3, 510)
ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥
ਮੰਦਾ ਕਿਸਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥ (ਸੂਹੀ ਮ: 3, 757)

ਸਤਿਗੁਰ ਸੇਵਿ ਸਦਾ ਸੁਖੁ ਪਾਇਆ ਹਰਿ ਵਸਿਆ ਮੰਨਿ ਮੁਰਾਰੇ ॥
ਨਾਨਕ ਮੇਲਿ ਲਈ ਗੁਰਿ ਅਪੁਨੈ ਗੁਰ ਕੈ ਸਬਦਿ ਸਵਾਰੇ ॥
(ਸੂਹੀ ਮ: 3, 772)

ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂੜਿ ॥
ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ ॥ (ਬਿਲਾਵਲ ਵਾਰ ਮ: 4, 854)

ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥
ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ
ਸਬਦੇ ਮੇਲਿ ਮਿਲਾਇਆ ॥ (ਭੈਰਉ ਮ: 3, 1133)

ਵਡਾ ਦਾਤਾ ਤਿਲੁ ਨ ਤਮਾਇ ॥ ਨਾਨਕ ਮਿਲੀਐ ਸਬਦੁ ਕਮਾਇ ॥
(ਬਸੰਤੁ ਮ: 3, 1174)

ਹਰਿ ਜੀਉ ਆਪੇ ਲੇਹੁ ਮਿਲਾਇ ॥ ਗੁਰ ਕੈ ਸਬਦਿ ਸਚ ਨਾਮਿ ਸਮਾਇ ॥
(ਬਸੰਤ ਮ: 3, 1176)

ਗੁਰ ਸਬਦੀ ਹਰਿ ਚੇਤਿ ਸੁਭਾਇ ॥ ਰਾਮ ਨਾਮ ਰਸਿ ਰਹੈ ਅਘਾਇ ॥
(ਬਸੰਤੁ ਮ: 3, 1175)

ਅਵਗਣ ਛੋਡਉ ਗੁਣ ਕਮਾਇ ॥ ਗੁਰ ਸਬਦੀ ਰਾਤਾ ਸਚਿ ਸਮਾਇ ॥
(ਬਸੰਤੁ ਮ: 1, 1188)

ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ॥
ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ॥
(ਸਾਰੰਗ ਮ: 1, 1197)

ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ ਸਬਦੇ ਪਾਇਆ ਜਾਈ ॥
ਭਗਤੀ ਰਾਤੇ ਸਦ ਬੈਰਾਗੀ ਦਰਿ ਸਾਚੈ ਪਤਿ ਪਾਈ ॥ (ਮਲਾਰ ਮ: 3, 1260)

ਆਪੇ ਕਰਤਾ ਅਗਮ ਅਥਾਹਾ ॥ ਗੁਰ ਸਬਦੀ ਜਪੀਐ ਸਚੁ ਲਾਹਾ ॥
(ਮਲਾਰ ਮ: 3, 1261)

ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ॥ ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ ॥
ਹੁਕਮੇ ਬਾਧਾ ਕਾਰ ਕਮਾਇ ॥ ਏਕ ਸਬਦਿ ਰਾਚੈ ਸਚਿ ਸਮਾਇ ॥
(ਮਲਾਰ ਮ: 1, 1275)

ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ ॥
ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਲੈ ਘਾਲ ॥
(ਮਲਾਰ ਵਾਰ ਮ: 3, 1283)

ਤੂ ਗੁਣ ਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥
ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥
(ਮਲਾਰ ਮ: 3, 1284)

ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨਹੀ ਪਾਇਆ ॥
ਸਚਾ ਸਬਦੁ ਬੀਚਾਰਿ ਸੇ ਤੁਝਹੀ ਮਾਹਿ ਸਮਾਇਆ ॥ (ਮਲਾਰ ਮ: 1, 1290)

ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ ॥
ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦ ਗੁਰੂ ਹਰਿ ਪਾਵੈਗੋ ॥
(ਕਾਨੜਾ ਮ: 4, 1309)

ਸਬਦਿ ਮਰੈ ਸੋ ਮੁਆ ਜਾਪੈ ॥ ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥
ਹਰਿ ਦਰਗਹਿ ਗੁਰ ਸਬਦਿ ਸਿਞਾਪੈ ॥ (ਸਲੋਕ ਮ: 3, 1418)

ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ ॥
ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ ॥
(ਸਾਰੰਗ ਮ : 3, 1234)

ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥
ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥
(ਪ੍ਰਭਾਤੀ ਮ: 1, 1332)

ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥
(ਸੋਰਠਿ ਮ: 3, 601)

ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥
(ਬਸੰਤ ਮ: 1, 1187)

ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥ ਸਬਦੇ ਪਿਰੁ ਰਾਖਿਆ ਉਰਧਾਰਿ ॥
(ਮਲਾਰ ਮ: 3, 1277)

ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ ॥
ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ॥
(ਮਲਾਰ ਵਾਰ ਮ: 1, 1282)

ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥ (ਸੂਹੀ ਮ: 3, 756)

ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥
ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ॥ (ਗੂਜਰੀ ਵਾਰ ਮ: 3, 509)

ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ ॥
ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥
ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥
ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ ॥
(ਸਾਰੰਗ ਵਾਰ ਮ: 3, 1250)

ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ ॥
ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ ॥
(ਸਿਰੀ ਰਾਗੁ ਮ: 3, 31)

ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥
ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥
(ਮਲਾਰ ਵਾਰ ਮ: 3, 1279)

ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥
(ਪ੍ਰਭਾਤੀ ਮ: 1, 1332)

## 10. ਸ਼ਬਦ ਵਿਹੂਣੇ ਦੇ ਦੋਸ਼

### *(1) ਆਚਾਰ ਨਹੀਂ ਬਣਦਾ।*

ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ ॥
ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥ (ਮਲਾਰ ਵਾਰ ਮ: 3, 1285)

### *(2) ਦੁਖ ਪ੍ਰਾਪਤ ਹੁੰਦਾ ਹੈ।*

ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥ (ਸਿਰੀ ਰਾਗੁ ਮ: 1, 18)

ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥
ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥ (ਸਿਰੀ ਰਾਗੁ ਮ: 3, 67)

### *(3) ਜੀਵ ਮਹਲ ਨਹੀਂ ਪਾਉਂਦਾ, ਗੁਰੂ ਦੁਆਰਿ ਤੇ ਨਹੀਂ ਸੋਭਦਾ ਅਤੇ ਸਦਾ ਭਰਮ ਵਿਚ ਰਹਿੰਦਾ ਹੈ।*

ਅੰਤਰ ਕੀ ਗਤਿ ਗੁਰਮੁਖਿ ਜਾਣੈ ॥ ਸਾਚ ਸਬਦ ਬਿਨੁ ਮਹਲੁ ਨ ਪਛਾਣੈ ॥
(ਆਸਾ ਮ: 1, 414)

ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰ ਦੁਆਰਿ ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥
(ਸਿਰੀ ਰਾਗੁ ਮ: 1, 19)

ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥
ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥ (ਸਿਰੀ ਰਾਗੁ ਮ: 1, 19)

### *(4) ਚੌਰਾਸੀ ਦੇ ਜਨਮ ਮਰਨ ਦਾ ਚੱਕਰ ਬਣਿਆਂ ਰਹਿੰਦਾ ਹੈ।*

ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੁੋਭਾਨੁ ॥
ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥
ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥ (ਸਿਰੀ ਰਾਗੁ ਮ: 1, 21)

ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥
ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ॥
(ਸਿਰੀ ਰਾਗੁ ਮ: 3, 29)

ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥
ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥ (ਸਿਰੀ ਰਾਗੁ ਮ: 3, 30)

ਮਨ ਰੇ ਸਬਦਿ ਤਰਹੁ ਚਿਤੁ ਲਾਇ ॥
ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥
(ਸਿਰੀ ਰਾਗੁ ਮ: 1, 19)

ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥
ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ॥ (ਸਿਰੀ ਰਾਗੁ ਮ: 3, 34)

## *(5) ਜੀਵ ਭੁਲ ਅੰਦਰ ਬਰਲਿਆ ਫਿਰਦਾ ਹੈ, ਜਮ ਦਾ ਡੰਡ ਸਹਿੰਦਾ ਹੈ ਤੇ ਨਰਕ ਨੂੰ ਜਾਂਦਾ ਹੈ।*

ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥
ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ (ਸੋਰਠਿ ਮ: 3, 600)

ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥
ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥
ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥
(ਸਿਰੀ ਰਾਗੁ ਮ: 1, 58)

ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥
ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ ॥
(ਪ੍ਰਭਾਤੀ ਮ: 1, 1332)

ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ॥
ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ
ਰਾਮ ਨਾਮ ਬਿਨੁ ਨਰਕਿ ਗਇਆ ॥ (ਰਾਮਕਲੀ ਮ: 1, 906)
ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥
(ਭੈਰਉ ਮ: 1, 1126)

ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ ॥
ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ ॥ (ਸਲੋਕ ਮ: 3, 1417)

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥
(ਸੋਰਠਿ ਮ: 1, 635)

ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ ॥
ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ ॥
(ਸਾਰੰਗ ਮ: 3, 1234)

## *(6) ਜਨਮ ਬਿਰਥਾ ਜਾਂਦਾ ਹੈ।*

ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ ॥
ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ ॥
(ਸਿਰੀ ਰਾਗੁ ਮ: 3, 31)

ਬਿਨੁ ਸਬਦੈ ਮੁਆ ਹੈ ਸਭੁ ਕੋਇ ॥ ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥
(ਸਲੋਕ ਮ: 3, 1418)

### *(7) ਖੁਆਰੀ ਤੇ ਮੁਥਾਜੀ ਬਣੀ ਰਹਿੰਦੀ ਹੈ।*

ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ ॥
ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣ ਹਾਰੁ ॥ (ਸਿਰੀ ਰਾਗੁ ਮ: 3, 34)

ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥
ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥
(ਸਿਰੀ ਰਾਗੁ ਮ: 3, 34)

ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥
ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥
ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥ (ਮਾਝ ਮ: 3, 123)

### *(8) ਜੀਵ ਮਾਇਆ ਤ੍ਰਿਸ਼ਨਾ ਤੇ ਵਿਕਾਰਾਂ ਵਿਚ ਫਸਿਆ ਰਹਿੰਦਾ ਹੈ।*

ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥
(ਸਿਰੀ ਰਾਗੁ ਮ: 3, 39)

ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥ (ਸੂਹੀ ਮ: 3, 755)

### *(9) ਅਗਿਆਨ ਅਤੇ ਅੰਧਕਾਰ ਰਹਿੰਦਾ ਹੈ।*

ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥
(ਸਿਰੀ ਰਾਗੁ ਮ: 1, 55)

ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ ॥
ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ ॥
(ਭੈਰਉ ਮ: 1, 1126)

ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥
ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥
(ਭੈਰਉ ਮ: 3, 1130)

ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ ॥
ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ ॥
(ਭੈਰਉ ਮ: 3, 1155)

ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥

ਓਨ੍ਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥
ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥
(ਸਲੋਕ ਮ: 3, 1415)

ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥
(ਸੋਰਠਿ ਵਾਰ ਮ: 4, 651)

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥
(ਸੋਰਠਿ ਮ: 3, 601)

ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ ॥
ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ ॥ (ਆਸਾ ਮ: 3, 426)

# ਅਨਹਦ ਜਾਂ ਅਨਾਹਦ ਸ਼ਬਦ

ਸ਼ਬਦ ਦੋ ਪ੍ਰਕਾਰ ਦਾ ਹੈ, ਇਕ 'ਆਹਤ' ਤੇ ਦੂਸਰਾ 'ਅਨਾਹਤ'। ਆਹਤ ਉਹ ਸ਼ਬਦ ਹੈ, ਜੋ ਦੋ ਵਸਤੂਆਂ ਦੀ ਮਿਲੌਣੀ ਤੋਂ ਪੈਦਾ ਹੋਏ। ਬਾਹਰਲੇ ਸਭ ਸ਼ਬਦ ਇਸ ਦੇ ਦਾਇਰੇ ਵਿਚ ਆ ਜਾਂਦੇ ਹਨ। ਅਨਾਹਤ ਉਹ ਸ਼ਬਦ ਹੈ ਜੋ 'ਹਤ' ਤੋਂ ਰਹਿਤ ਹੈ ਤੇ ਕਿਸੇ ਦਾ ਮੁਥਾਜ ਨਹੀਂ। ਮੁਸਲਮਾਨ ਫ਼ਕੀਰ ਇਸ ਨੂੰ 'ਅਨਹਦ' ਕਰਕੇ ਆਖਦੇ ਹਨ, ਉਹ ਦਸਦੇ ਹਨ ਕਿ ਇਕ ਕਦੇ ਨਾ ਟੁੱਟਣ ਵਾਲਾ ਲਗਾਤਾਰ ਕਲਾਮ ਸੁਣਾਈ ਦੇਂਦਾ ਹੈ, ਜੋ ਫ਼ਨਾਹ ਨਾ ਹੋਣ ਵਾਲਾ ਹੈ :

بشنوی یک کلام لا مقطوع    از حدوث و فنا بود مرفوع (شاہ نیاز)
اوّل و آخرش چوں بے حد شد    زآں سبب نام او انحد شد

ਅਰਥਾਤ—ਤੂੰ ਇਕ ਲਗਾਤਾਰ ਕਲਾਮ ਨੂੰ ਸੁਣੇਗਾ ਜਿਹੜਾ ਫ਼ਨਾਹ ਦੀਆਂ ਹੱਦਾਂ ਤੋਂ ਆਜ਼ਾਦ ਹੈ। ਜੋ ਅੱਵਲ ਤੇ ਆਖ਼ਰ ਨਾ ਹੋਣ ਕਰਕੇ ਬੇ-ਹੱਦ ਹੈ, ਇਸ ਕਰਕੇ ਉਸ ਦਾ ਨਾਮ 'ਅਨਹਦ' (ਹਦ ਤੋਂ ਬਗ਼ੈਰ) ਹੋਇਆ।

ਮਾਲਕ ਕੁਲ 'ਅਸ਼ਬਦ' ਹੈ, ਉਹ ਸਭ ਪੈਦਾਇਸ਼ ਦਾ ਰਾਜਾ ਹੈ, ਉਥੇ ਸ਼ਬਦ ਗੁਪਤ ਹੈ :

ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥ (ਸੋਰਠਿ ਮ: 5, 621)

ਮਾਲਕ ਦਾ ਰੂਪ ਰੇਖ ਕੁਛ ਨਹੀਂ, ਉਹ ਅਨਹਦ ਹੋ ਕੇ ਜ਼ਾਹਿਰ ਹੁੰਦਾ ਹੈ :

ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥ (ਆਸਾ ਮ: 1, 351)

ਉਸ ਦੇ ਅੰਦਰ ਪ੍ਰਕਾਸ਼ ਹੈ ਤੇ ਉਸ ਤੋਂ ਧੁਨੀ ਉਪਜਦੀ ਹੈ।

ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥
(ਆਸਾ ਮ: 5, 370)

ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥ (ਰਾਮਕਲੀ ਮ: 1, 879)

ਇਹ ਅਨਹਦ ਧੁਨਿ ਨਿੱਤ ਹੋ ਰਹੀ ਹੈ ਤੇ ਅਖੰਡ ਹੈ :

ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥
(ਜੈਤਸਰੀ ਮ: 4, 698)

ਅਨਹਦ ਸਬਦੁ ਵਜੈ ਦਿਨੁ ਰਾਤੀ ॥ (ਰਾਮਕਲੀ ਮ: 1, 904)

ਅਨਹਦ ਦੀ ਧੁਨੀ ਅਤੀ ਰਸ ਦਾਇਕ ਹੈ, ਜੋ ਕਥਨ ਵਿਚ ਨਹੀਂ ਆ ਸਕਦੀ।

ਅਨਿਕ ਅਨਾਹਦ ਆਨੰਦ ਝੁਨਕਾਰ ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥
(ਸਾਰੰਗ ਮ: 5, 1236)

ਮਾਲਕ ਦੇ ਦਰ ਅਨੇਕ ਸ਼ਬਦ ਵਜ ਰਹੇ ਹਨ :

ਜਨਮ ਜਨਮ ਕੇ ਦੂਖ ਨਿਵਾਰੇ ॥ ਅਨਹਦ ਸਬਦ ਵਜੇ ਦਰਬਾਰੇ ॥ (ਭੈਰਉ ਮ: 5, 1137)

ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
(ਰਾਮਕਲੀ ਬੇਣੀ ਜੀ, 974)

ਇਹ ਅਨਹਦ ਸ਼ਬਦ ਘਟ ਘਟ ਅੰਦਰ ਗਗਨ ਵਿਚ ਹੈ :

ਦਰਿ ਵਾਜਹਿ ਅਨਹਤ ਵਾਜੇ ਰਾਮ ॥ ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥
(ਵਡਹੰਸ ਮ: 5, 578)

ਰਹੈ ਗਗਨ ਪੁਰਿ ਦ੍ਰਿਸਟਿ ਸਮੈ ਸਰਿ ਅਨਹਤ ਸਬਦਿ ਰੰਗੀਣਾ ॥
(ਰਾਮਕਲੀ ਮ: 1, 907)

ਜਦ ਸੁਰਤਿ ਨਉ ਦਰਵਾਜ਼ਿਆਂ ਤੋਂ ਹਟ ਕੇ ਦਸਵੇਂ ਦੁਆਰੇ ਵਿਚ ਆਵੇ ਤਾਂ ਅਨਹਦ ਸੁਣਿਆ ਜਾ ਸਕਦਾ ਹੈ :

ਨਉ ਦਰਿ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥

ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥
(ਮਾਝ ਮ: 3, 124)

ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥ (ਸੋਰਠਿ ਕਬੀਰ ਜੀ, 656)

ਭਾਈ ਗੁਰਦਾਸ ਜੀ ਵੀ ਅਨਹਦ ਦਾ ਵਰਣਨ ਕਰਦੇ ਹਨ :

ਸਬਦ ਸੁਰਤ ਲਿਵ ਲੀਣ ਹੋਇ ਅਨਹਦ ਧੁਨ ਧੀਰਾ ॥ (ਵਾਰ 19, ਪਉੜੀ 8)

ਸਬਦ ਸੁਰਤਿ ਲਿਵ ਲਾਇ ਅਨਹਦ ਵਾਇਆ ॥ (ਵਾਰ 19, ਪਉੜੀ 21)

ਅਨਹਦ ਸ਼ਬਦ ਹੀ ਪੂਰਨ ਗਿਆਨ ਧਿਆਨ ਹੈ ਤੇ ਹਰੀ ਦੀ ਕਥਾ ਹੈ ਜਿਸ ਨਾਲ ਜੀਵ ਦੀ ਕਲਿਆਨ ਹੈ :

ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥

ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥ (ਸੂਹੀ ਮ: 5, 783)

ਅਨਹਦ ਸ਼ਬਦ ਅਚਰਜ ਹੈ। ਇਹ ਆਪਣੀਆਂ ਵੀਚਾਰਾਂ ਦੁਆਰਾ ਨਹੀਂ ਮਿਲਦਾ, ਇਹ ਗੁਰੂ ਵੀਚਾਰ ਦੁਆਰਾ ਹੀ ਮਿਲ ਸਕਦਾ ਹੈ, ਇਹ ਗੁਰੂ ਪੂਰੇ ਦਾ ਪੂਰਾ ਪਰਸਾਦਿ ਹੈ :

ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥ (ਸਿਰੀ ਰਾਗੁ ਮ: 1, 21)

ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥
(ਭੈਰਉ ਮ: 5, 1143)

ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾਕੈ ਅਨਹਦ ਤੂਰਾ ॥
(ਆਸਾ ਮ: 5, 393)

ਮਾਲਕ ਦੇ ਮਿਲਣ ਦਾ ਜ਼ਰੀਆ ਅਨਹਤ ਸ਼ਬਦ ਹੈ ਤੇ ਇਸ ਦੇ ਪ੍ਰਗਟ ਹੋਣ ਪੁਰ ਰੂਹ ਮਾਲਕ ਦਾ ਰਸ ਲੈਂਦੀ ਹੈ :

ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥
ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥
(ਗਉੜੀ ਮ: 5, 247)

ਗੁਰਮੁਖ ਹੋ ਕੇ ਹੀ ਅਨਹਦ ਸ਼ਬਦ ਵਜਾਇਆ ਜਾ ਸਕਦਾ ਹੈ, ਇਹ ਮਨਮੁਖ ਦਾ ਕੰਮ ਨਹੀਂ :

ਤਿਨਿ ਕਰਤੈ ਇਕੁ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥
(ਭੈਰਉ ਮ: 3, 1154)

ਅਨਹਦ ਦੀ ਕਮਾਈ ਨਾਲ ਪਾਪ, ਮੈਲਾਂ ਤੇ ਸਭ ਤਾਪ ਦੂਰ ਹੁੰਦੇ ਹਨ, ਜਨਮਾਂ ਜਨਮਾਂ ਦੇ ਦੁਖਾਂ ਦੀ ਨਿਵਿਰਤੀ ਹੋ ਕੇ ਅਨੰਦ ਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ, ਭਰਮ ਤੇ ਭਉ ਦਾ ਨਾਸ਼ ਹੁੰਦਾ ਹੈ, ਬਿਸਮਾਦ ਦੀ ਹਾਲਤ ਹੁੰਦੀ ਹੈ ਤੇ ਨਿਜ ਘਰ ਵਾਸਾ ਮਿਲਦਾ ਹੈ। ਮਹਾਤਮਾਂ ਦੀਆਂ ਰੂਹਾਂ ਪਿੰਡ ਨੂੰ ਛਡ ਕੇ ਸ਼ਬਦ ਵਿਚ ਰਤਦੀਆਂ ਹਨ। ਅਨਹਦ ਮਾਲਕ ਦੀ ਦਾਤ ਹੈ, ਧੁਰੋਂ ਲੇਖ ਹੋਣ ਤਾਂ ਇਸ ਦੀ ਗੁਰੂ ਦੁਆਰਾ ਪ੍ਰਾਪਤੀ ਹੁੰਦੀ ਹੈ। ਇਸ ਪਰਥਾਏ ਪਾਠਕ ਜਨ ਅੱਗੇ ਲਿਖੀ ਗੁਰਬਾਣੀ ਦੇ ਪ੍ਰਮਾਣ ਪੜ੍ਹਨ।

# ਅਨਹਦ ਜਾਂ ਅਨਾਹਦ ਸ਼ਬਦ

## 1. ਮਾਲਕ ਕੁਲ ਸਭ ਪੈਦਾਇਸ਼ ਦਾ ਰਾਜਾ ਹੈ ਉਥੇ ਅਨਹਦ ਸ਼ਬਦ ਗੁਪਤ ਹੈ

ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥ (ਸੋਰਠਿ ਮ: 5, 621)

## 2. ਮਾਲਕ ਕੁਲ ਦਾ ਰੂਪ ਰੇਖ ਕੁਛ ਨਹੀਂ, ਉਹ ਅਨਹਦ ਹੋ ਕੇ ਹਾਜ਼ਰ ਹੁੰਦਾ ਹੈ ਤੇ ਉਸਦੇ ਅੰਦਰ ਧੁਨ (Sound Principle) ਹੈ

ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥
(ਆਸਾ ਮ: 1, 351)

ਖਸਟੀ ਖਟੁ ਦਰਸਨ ਪ੍ਰਭ ਸਾਜੇ ॥ ਅਨਹਦ ਸਬਦੁ ਨਿਰਾਲਾ ਵਾਜੇ ॥
(ਬਿਲਾਵਲੁ ਮ: 1, 839)

ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ
ਅਨਹਤ ਸਬਦ ਵਾਜੰਤ ਭੇਰੀ ॥ (ਧਨਾਸਰੀ ਮ: 1, 663)
ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥

ਅਨਹਦ ਸਬਦ ਹੋਤ ਝੁਨਕਾਰ। ਜਿਹ ਪਉੜ੍ਹੇ ਪ੍ਰਭ ਸ੍ਰੀ ਗੋਪਾਲ ॥
(ਭੈਰਉ ਕਬੀਰ ਜੀ, 1162)

ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥
(ਸਾਰੰਗ ਵਾਰ ਮ:4, 1248)

ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥
(ਰਾਮਕਲੀ ਮ:1, 879)

ਬਾਜੇ ਅਨਹਦ ਬਾਜਾ ॥
ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥
(ਰਾਮਕਲੀ ਮ: 5, 892)

ਜਿਨ ਕਉ ਕ੍ਰਿਪਾ ਕਰੀ ਸੁਖ ਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥
ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥
(ਮਾਰੂ ਮ: 5, 1083)

ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥
(ਆਸਾ ਮ: 5, 375)

ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥
ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ ॥
(ਬਿਲਾਵਲੁ ਕਬੀਰ ਜੀ, 856)

ਤਿਨਿ ਕਰਤੈ ਇਕ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥
(ਭੈਰਉ ਮ: 3, 1154)

ਦਰਿ ਵਾਜਹਿ ਅਨਹਤ ਵਾਜੇ ਰਾਮ ॥
ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥ (ਵਡਹੰਸ ਮ: 5, 578)
ਸਤ ਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥
(ਜੈਤਸਰੀ ਮ: 4, 698)

ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥
ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ
ਜਿਨ ਮਸਤਕਿ ਲਿਖਿਆ ਧੁਰਿ ਪਾਇ ॥ (ਸਿਰੀ ਰਾਗੁ ਵਾਰ ਮ: 3, 91)

ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥
(ਸਿਰੀ ਰਾਗੁ ਮ: 4, 42)

ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥ (ਬਿਲਾਵਲੁ ਮ: 5, 846)

ਜਨਮ ਜਨਮ ਕੇ ਦੂਖ ਨਿਵਾਰੇ ॥ ਅਨਹਦ ਸਬਦ ਵਜੇ ਦਰਬਾਰੇ ॥
(ਭੈਰਉ ਮ: 5, 1137)

ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
(ਰਾਮਕਲੀ ਬੇਣੀ, 974)

### 3. ਅਨਹਦ ਸ਼ਬਦ ਸਚ ਦਾ ਮੰਗਲ ਗਾਉਂਦਾ ਹੈ

ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥ (ਸੂਹੀ ਮ: 5, 778)

### 4. ਅਨਹਦ ਸ਼ਬਦ ਅਖੰਡ ਤੇ ਭਰਪੂਰ ਹੈ

ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥
(ਰਾਮਕਲੀ ਮ: 1, 904)

ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ ਬਜਹਿ ਸਦਾ ਭਰਪੂਰ ॥
(ਰਾਮਕਲੀ ਕਬੀਰ ਜੀ, 971)

### 5. ਪ੍ਰਭੂ ਦਾ ਸੋਹਿਲੜਾ ਅਨਹਦ ਹੈ

ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥ (ਰਾਮਕਲੀ ਮ: 5, 924)

### 6. ਅੰਤਰ ਜੋਤੀ ਹੈ ਉਸ ਵਿਚੋਂ ਸ਼ਬਦ ਨਿਕਲਦਾ ਹੈ

ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
(ਸੋਰਠਿ ਨਾਮਦੇਵ ਜੀ, 657)

ਜਹ ਅਨਹਤ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥
(ਸੋਰਠਿ ਨਾਮਦੇਵ ਜੀ, 657)

ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥
(ਰਾਮਕਲੀ ਵਾਰ ਮ: 3, 954)

ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥
(ਆਸਾ ਮ: 5, 370)

ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥
ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥
(ਧਨਾਸਰੀ ਮ: 5, 672)

### 7. ਮਾਲਕ ਦੇ ਮਿਲਣੇ ਦਾ ਜ਼ਰੀਆ ਅਨਹਦ ਸ਼ਬਦ ਹੈ

ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥ (ਆਸਾ ਮ: 1, 351)
ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥
(ਰਾਮਕਲੀ ਮ: 3, 921)

ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥

ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥
(ਗਉੜੀ ਮ: 5, 247)

ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ ॥
ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥
ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾ ਧਨ ਕੰਤ ਪਿਆਰੀ ॥
(ਸੂਹੀ ਮ: 3, 770)

## 8. ਅਨਹਦ ਸ਼ਬਦ ਪ੍ਰਭੂ ਦੀ ਦਾਤ ਹੈ ਜਿਸ ਦੇ ਧੁਰੋਂ ਲਿਖਿਆ ਹੈ ਉਸ ਨੂੰ ਮਿਲਦਾ ਹੈ

ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥
(ਆਸਾ ਮ: 4, 442)

ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥
ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ
ਲਿਖਿਆ ਧੁਰਿ ਪਾਇ ॥ (ਸਿਰੀ ਰਾਗੁ ਵਾਰ ਮ: 3, 91)

## 9. ਅਨਹਦ ਸ਼ਬਦ ਅੰਤਰ ਗਗਨ ਵਿਚ ਹੈ

ਰਹੈ ਗਗਨ ਪੁਰਿ ਦ੍ਰਿਸਟਿ ਸਮੈ ਸਰਿ ਅਨਹਤ ਸਬਦਿ ਰੰਗੀਣਾ ॥
(ਰਾਮਕਲੀ ਮ:1, 907)

ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥
ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥ (ਭੈਰਉ ਮ: 3, 1154)

## 10. ਨੌ ਦੁਆਰ ਬੰਦ ਕਰਨ ਨਾਲ ਦਸਵੇਂ ਦੁਆਰ ਵਿਚ ਮਿਲਦਾ ਹੈ

ਨਉ ਦਰਿ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥
(ਮਾਝ ਮ: 3, 124)

ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥ (ਸੋਰਠਿ ਕਬੀਰ ਜੀ, 656)

ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥
(ਰਾਮਕਲੀ ਮ: 1, 943)

ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥
ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥
(ਮਾਰੂ ਮ: 5, 1002)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥
(ਮਾਰੂ ਮ: 4, 1069)

ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥
(ਆਸਾ ਮ: 5, 370)

## 11. ਅਨਹਦ ਸ਼ਬਦ ਦੀ ਕਮਾਈ ਹੀ ਗਿਆਨ ਧਿਆਨ ਹੈ

ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥
ਅਨਹਦ ਚੋਜ ਭਗਤ ਭਵਭੰਜਨ ਅਨਹਦ ਵਾਜੇ ਧੁਨੀਐ ਰਾਮ ॥
(ਸੂਹੀ ਮ: 5, 783)

## 12. ਅਨਹਦ ਸ਼ਬਦ ਗੁਰੂ ਤੋਂ ਪ੍ਰਾਪਤ ਹੁੰਦਾ ਹੈ

ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥
(ਭੈਰਓ ਮ: 5, 1143)

ਨਾਮੁ ਨ ਵਿਸਰੈ ਸੰਤ ਪ੍ਰਸਾਦਿ ॥ ਨਾਮੁ ਲੈਤ ਅਨਹਦ ਪੂਰੇ ਨਾਦ ॥
(ਭੈਰਉ ਮ.5, 1144)

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥ (ਸਿਰੀ ਰਾਗੁ ਮ: 1, 21)

ਬਾਜੇ ਅਨਹਦ ਬਾਜਾ ॥
ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥
(ਸਾਰੰਗ ਵਾਰ ਮ: 5, 892)

ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥
(ਰਾਮਕਲੀ ਵਾਰ ਮ: 4, 1248)

ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥
(ਰਾਮਕਲੀ ਵਾਰ ਮ: 3, 954)

ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੈ ਤਾਕੈ ਅਨਹਦ ਤੂਰਾ ॥
(ਆਸਾ ਮ: 5, 393)

ਸਤਿਗੁਰੂ ਸੇਵੇ ਸੋ ਫਲੁ ਪਾਏ ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥
ਅਨਹਦ ਬਾਣੀ ਸਬਦੁ ਵਜਾਏ ॥ (ਗਉੜੀ ਮ: 3, 231)

## 13. ਗੁਰਮੁਖਿ ਹੀ ਅਨਹਦ ਸ਼ਬਦ ਵਜਾਂਦਾ ਹੈ

ਤਿਨਿ ਕਰਤੈ ਇਕੁ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥
(ਭੈਰਉ ਮ: 3, 1154)

ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥
ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥ (ਸੂਹੀ ਵਾਰ ਮ: 3,.790)

ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈ ਗੋ ॥

ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ ॥
(ਕਾਨੜਾ ਮ: 4, 1310)

ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥
(ਰਾਮਕਲੀ ਮ: 1, 904)

## 14. ਫਲ

### *(1) ਅਨਹਦ ਦੇ ਅੰਦਰ ਰਸ ਹੈ, ਜਿਸ ਦਾ ਵਰਣਨ ਨਹੀਂ ਹੋ ਸਕਦਾ।*

ਅਨਿਕ ਅਨਾਹਦ ਆਨੰਦ ਝੁਨਕਾਰ ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥
(ਸਾਰੰਗ ਮ: 5, 1236)

### *(2) ਅਨਹਦ ਸ਼ਬਦ ਮਨ ਨੂੰ ਮੋਹ ਲੈਂਦਾ ਹੈ, ਮਨ ਨੂੰ ਟਿਕਾ ਕੇ ਲੀਣ ਕਰਦਾ ਹੈ ਤੇ ਸ਼ਾਂਤੀ ਸੀਤਲਤਾ ਬਖ਼ਸ਼ਦਾ ਹੈ।*

ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥
(ਰਾਮਕਲੀ ਮ: 1, 903)

ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥
ਅਨਹਤਿ ਰਾਤੇ ਇਹੁ ਮਨੁ ਲਾਇਆ ॥ (ਰਾਮਕਲੀ ਮ: 1, 940)
ਅਨਹਦੋ ਅਨਹਦੁ ਵਾਜੈ ਰੁਣ ਝੁਣ ਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥ (ਆਸਾ ਮ: 1, 436)

ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨ੍ਹਿ ਭਏ ਨਿਰੰਕਾਰੀ ॥
(ਆਸਾ ਮ: 1, 415)

ਮਾਈ ਰੀ ਪੇਖਿ ਰਹੀ ਬਿਸਮਾਦਿ ॥
ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾਕੇ ਸ੍ਵਾਦ ॥ (ਸਾਰੰਗ ਮ: 5, 1226)

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥
ਤਹ ਅਨਹਦ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥
(ਕਾਨੜਾ ਮ: 4, 1308)

ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥
ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥
ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ॥ (ਮਾਰੂ ਮ: 1, 1011)

ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥
ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ ॥
(ਸਾਰੰਗ ਮ: 5, 1204)

ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ ॥
ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ ॥
(ਸਾਰੰਗ ਮ: 5, 1218)

### *(3) ਸਭ ਪਾਪ, ਮੈਲਾਂ ਤੇ ਤਾਪ ਦੂਰ ਹੋ ਜਾਂਦੇ ਹਨ।*

ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥
ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ ॥
(ਸੂਹੀ ਮ: 5, 783)

ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥ (ਸੋਰਠਿ ਮ: 5, 626)

### *(4) ਜਨਮ ਜਨਮ ਦੇ ਦੁਖ ਦੂਰ ਹੁੰਦੇ ਹਨ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ।*

ਰਸਨਾ ਨਾਮੁ ਕਰਨ ਸੁਣਿ ਜੀਵੇ ॥ ਪ੍ਰਭ ਸਿਮਰਿ ਸਿਮਰਿ ਅਮਰ ਥਿਰੁ ਥੀਵੇ ॥
ਜਨਮ ਜਨਮ ਕੇ ਦੂਖ ਨਿਵਾਰੇ ॥ ਅਨਹਦ ਸਬਦ ਵਜੇ ਦਰਬਾਰੇ ॥
(ਭੈਰਉ ਮ: 5, 1137)

ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥
ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥
(ਸਾਰੰਗ ਮ: 5, 1224)

ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥
(ਰਾਮਕਲੀ ਮ: 3, 917)

ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ ॥
ਆਵਣ ਜਾਣ ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ ॥
(ਸੂਹੀ ਮ: 3, 772)

### *(5) ਭਰਮ ਭਉ ਦਾ ਨਾਸ਼ ਹੁੰਦਾ ਹੈ।*

ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਆ ॥
(ਮਾਰੂ ਮ: 1, 1034)

### *(6) ਨਿਜ ਘਰਿ ਵਾਸਾ ਹੁੰਦਾ ਹੈ।*

ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥ ਹਉਮੈ ਮਾਰਿ ਕਮਲੁ ਪਰਗਾਸਾ ॥
ਅਨਹਦੁ ਵਾਜੈ ਨਿਜ ਘਰਿ ਵਾਸਾ ॥ ਨਾਮਿ ਰਤੇ ਘਰ ਮਾਹਿ ਉਦਾਸਾ ॥
(ਗਉੜੀ ਮ: 3, 161)

### *(7) ਬਿਸਮਾਦ ਦੀ ਹਾਲਤ ਹੁੰਦੀ ਹੈ।*

ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥
(ਭੈਰਉ ਮ: 5, 1143)

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥
(ਰਾਮਕਲੀ ਮ: 5, 888)

ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ ॥
ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ ॥ (ਸਾਰੰਗ ਮ: 5, 1218)

*(8) ਮਹਾਤਮਾਂ ਦੀ ਰੂਹ ਪਿੰਡ ਛੱਡ ਕੇ ਸ਼ਬਦ ਵਿਚ ਰਤ ਜਾਂਦੀ ਹੈ।*

ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥ ਸਬਦਿ ਅਤੀਤ ਅਨਾਹਦਿ ਰਾਤਾ ॥
(ਗਉੜੀ ਕਬੀਰ ਜੀ, 327)

ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥
ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥
(ਸਵਈਏ ਮ:5, 1407)

# ਪੰਚ ਸ਼ਬਦ

ਅਨਹਦ ਸ਼ਬਦ ਅਨੇਕ ਹਨ, ਇਹ ਗੁਰੂ ਦੁਆਰਾ ਅੰਤਰ ਵਿਚ ਪ੍ਰਗਟ ਹੁੰਦੇ ਹਨ :
ਆਨਿਕ ਅਨਾਹਦ ਆਨੰਦ ਝੁਨਕਾਰ ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥
(ਸਾਰੰਗ ਮ:5, 1236)

ਭਾਈ ਗੁਰਦਾਸ ਜੀ ਦਸਦੇ ਹਨ :
ਅਨਹਦ ਨਾਦ ਅਸੰਖ ਸੁਣਿ ਹੋਏ ਹੈਰਾਣੈ ॥ (ਵਾਰ 13, ਪਉੜੀ 4)

ਇਨ੍ਹਾਂ ਅਨੇਕ ਅਨਹਦ ਸ਼ਬਦਾਂ ਵਿਚੋਂ ਪੰਜ ਸ਼ਬਦ ਪ੍ਰਮਾਣੀਕ ਹਨ। ਗੁਰਬਾਣੀ ਵਿਚ ਇਹਨਾਂ ਪੰਜਾਂ ਸ਼ਬਦਾਂ ਦਾ ਉਪਦੇਸ਼ ਹੈ :
ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥ (ਕਾਨੜਾ ਵਾਰ ਮ:4, 1315)
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥ (ਪ੍ਰਭਾਤੀ ਕਬੀਰ ਜੀ, 1350)
ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥
(ਰਾਮਕਲੀ ਬੇਣੀ ਜੀ, 974)

ਗੁਰਬਾਣੀ ਵਿਚ ਉਸ ਮਾਲਕ ਨੂੰ 'ਪੰਚ ਸਬਦੀ' ਕਰ ਕੇ ਵੀ ਲਿਖਿਆ ਹੈ :
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥ (ਸੂਹੀ ਮ: 1, 765)

ਪੰਚ ਸ਼ਬਦ ਉਸ ਤੋਂ ਹਨ ਤੇ ਇਹ ਉਸ ਦੇ ਮਿਲਣ ਦਾ ਜ਼ਰੀਆ ਹਨ :
ਪੰਚਾ ਕਾ ਗੁਰੁ ਏਕੁ ਧਿਆਨੁ ॥ (ਜਪੁਜੀ, 3)

ਭਾਈ ਗੁਰਦਾਸ ਜੀ ਦਸਦੇ ਹਨ ਕਿ ਪੰਜ ਤਤਾਂ[1] ਨੂੰ ਉਲੰਘ ਕੇ ਇਹ ਪੰਚ ਸ਼ਬਦ ਵਜਦੇ ਹਨ :
ਪੰਜੇ ਤਤ ਉਲੰਘਿਆ ਪੰਜ ਸਬਦ ਵਜੀ ਵਾਧਾਈ ॥ (ਵਾਰ 29, ਪਉੜੀ.6)

ਪਰ ਇਹ ਪੰਚ ਸ਼ਬਦ ਕੋਈ ਗੁਰਮੁਖ ਸੁਰਤਿ ਕਰ ਕੇ ਸੁਣਦਾ ਹੈ ਤੇ ਇਸ ਦੇ ਜ਼ਰੀਏ ਵਾਹਿਗੁਰੂ ਨੂੰ ਜਾ ਮਿਲਦਾ ਹੈ :
ਗੁਰਮੁਖ ਸੁਨਣਾ ਸੁਰਤ ਕਰ ਪੰਚ ਸਬਦ ਗੁਰ ਸਬਦ ਅਲਾਪੈ ॥
(ਭਾਈ ਗੁਰਦਾਸ ਵਾਰ 6, ਪਉੜੀ 18)

---

1. ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥ ਐਸੀ ਰਹਤ ਰਹਉ ਹਰਿ ਪਾਸਾ ॥ (ਗਉੜੀ ਕਬੀਰ ਜੀ, 327)
ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥ (ਮਾਰੂ ਮ: 1, 1031)

ਪੰਚਾਇਣ ਪਰਮੇਸਰੋ ਪੰਚ ਸਬਦ ਘਨਘੋਰ ਨੀਸਾਣਾ ॥ (ਵਾਰ 7, ਪਉੜੀ 5)

ਸਾਰਿਆਂ ਸੰਤਾਂ ਦਾ ਪੰਜਾਂ ਸ਼ਬਦਾਂ ਦਾ ਹੀ ਉਪਦੇਸ਼ ਰਹਿਆ ਹੈ, ਹਾਫ਼ਜ਼ ਸਾਹਿਬ ਇਹਨਾਂ ਪੰਜ ਸ਼ਬਦਾਂ ਨੂੰ ਪੰਜ ਨੌਬਤਾਂ ਕਰ ਕੇ ਵਰਣਨ ਕਰਦੇ ਹਨ :

خاموشش پنج نوبت بشنوز آسمانے کاں آسمان بیروں آں ہفت و این شش آمد (شمس تبریزی)

ਅਰਥ—ਚੁਪ ਕਰ, ਗਗਨ ਤੋਂ ਪੰਚ ਨੌਬਤਾਂ (ਸ਼ਬਦ) ਜੋ ਸੁਣਾਈ ਦੇ ਰਹੀਆਂ ਹਨ, ਉਹਨਾਂ ਨੂੰ ਸੁਣ। ਇਹ ਗਗਨ ਜੋ ਛੇ ਚੱਕਰਾਂ ਤੇ ਸੱਤਵੇਂ ਅਸਮਾਨ ਤੋਂ ਪਰੇ ਹੈ।

ਸ਼ਮਸ ਤਬਰੇਜ਼ ਸਾਹਿਬ ਦਾ ਵੀ ਪੰਜਾਂ ਸ਼ਬਦਾਂ ਦਾ ਉਪਦੇਸ਼ ਰਹਿਆ ਹੈ, ਫ਼ੁਰਮਾਂਦੇ ਹਨ :

ہر روزے پنج نوبت بر درِ او ہمے کوبند کوس کبریائی
اگر اُفتد بگوش صوتِ آں کوس از آں کبر و حسد یابد رہائی

ਅਰਥ—ਹਰ ਰੋਜ਼ ਮਾਲਕ ਦੇ ਦਰ ਉਤੇ ਪੰਜ ਨੌਬਤਾਂ ਉਸ ਦੀ ਵਡਿਆਈ ਦਾ ਨਕਾਰਾ ਵਜਾਂਦੀਆਂ ਹਨ, ਜੇਕਰ ਉਸ ਨਕਾਰੇ ਦੀ ਆਵਾਜ਼ ਸਾਡੇ ਕੰਨਾਂ ਵਿਚ ਪੈ ਜਾਏ, ਤਾਂ ਹਉਮੈ ਤੇ ਈਰਖ਼ਾ ਤੋਂ ਛੁਟਕਾਰਾ ਹੋ ਜਾਂਦਾ।

ਫੇਰ ਇਹ ਦਸਦੇ ਹਨ ਕਿ ਇਹ ਪੰਜ ਨੌਬਤਾਂ ਉਸ ਟਿਕਾਣੇ ਵਜਦੀਆਂ ਮਿਲਦੀਆਂ ਹਨ, ਜਦ ਇਹ ਛੇ ਚੱਕਰਾਂ ਤੋਂ ਆਪਣਾ ਤੰਬੂ ਪੁਟ ਲਵੇ ਤੇ ਸੱਤਵੇਂ ਆਸਮਾਨ ਪੁਰ ਆ ਜਾਵੇ।

بہ ہفتم چرخ نوبت پنج یابی چو خیمہ زشش جہت برکندہ باشی

ਇਹ ਸ਼ਬਦ ਅਸਲ ਵਿਚ ਇਕੋ ਹੀ ਹੈ। ਜਿਉਂ ਜਿਉਂ ਰਚਨਾ ਦੇ ਵਿਸਥਾਰ ਕਰ ਕੇ ਮਨ ਮਾਇਆ ਦੀ ਮਿਲਾਵਣੀ ਵਧਦੀ ਜਾਂਦੀ ਹੈ ਤੇ ਨਿਰਮਲ ਚੇਤਨ, ਮਹਾ ਕਾਰਨ, ਕਾਰਨ, ਸੂਖ਼ਸ਼ਮ ਤੇ ਅਸਥੂਲ ਮੰਡਲਾਂ ਵਿਚ ਇਹ ਸ਼ਬਦ ਉਹਨਾਂ ਨੂੰ ਬਣਾਂਦਾ ਹੋਇਆ ਲੰਘਦਾ ਹੈ, ਉਸਦੀ ਧੁਨੀ (Sound Principle) ਬਦਲਦੀ ਹੈ। ਰਚਨਾ ਦੀ ਵਿਸ਼ੇਸ਼ਤਾ ਕਰਕੇ ਪੰਜ ਮੰਡਲ ਹੋਣ ਤੋਂ ਇਹ ਇਕ ਸ਼ਬਦ ਪੰਜ ਸ਼ਬਦ ਹੋ ਕੇ ਭਾਸਦਾ ਹੈ। ਤ੍ਰਿਕੁਟੀ ਤਕ ਦੋ ਸ਼ਬਦ ਤੇ ਸਤਿ ਲੋਕ ਦੇ ਤਲੇ ਤਕ ਹੋਰ ਦੋ ਸ਼ਬਦ ਤੇ ਸਤ ਲੋਕ ਵਿਚ ਪੰਜਵਾਂ ਸ਼ਬਦ ਹੁੰਦਾ ਹੈ—ਇਹ ਪੰਜੇ ਸ਼ਬਦ ਸਤਿ ਲੋਕ ਵਿਚ ਜਾ ਕੇ ਪੂਰਨ ਹੋ ਜਾਂਦੇ ਹਨ। ਇਨ੍ਹਾਂ ਦਾ ਭੇਦ ਸਤਿਗੁਰ ਪਾਸੋਂ ਲੈ ਕੇ ਕਮਾਈ ਕਰਨ ਨਾਲ ਸੁਰਤ 'ਪੰਜ ਸ਼ਬਦੀ' ਜਾਂ ਇਹਨਾਂ ਪੰਜ ਸ਼ਬਦਾਂ ਦੇ ਮਾਲਕ ਨੂੰ ਜਿਸ ਤੋਂ ਇਹ ਨਿਕਲਦੇ ਹਨ ਚੜ੍ਹਾਈ ਕਰਦੀ ਹੋਈ ਜਾ ਮਿਲਦੀ ਹੈ। ਗੁਰ ਅਮਰਦਾਸ ਜੀ ਫ਼ੁਰਮਾਂਦੇ ਹਨ :

ਗੁਰ ਪਰਸਾਦੀ ਪਿਰਮ ਕਸਾਈ ॥
ਮਿਲਉਗੀ ਦਇਆਲ ਪੰਚ ਸਬਦ ਵਜਾਈ ॥ (ਭੈਰਉ ਮ: 3, 1128)

ਇਹਨਾਂ ਸ਼ਬਦਾਂ ਦੇ ਹੋਰ ਹੋਰ ਸ਼ਬਦਾਂ ਦੇ ਵੇਰਵੇ ਲਈ 'ਅੰਦਰਲੇ ਬਾਜੇ' ਦਾ ਪ੍ਰਕਰਣ ਪੜ੍ਹੋ, ਜਿਸ ਵਿਚ ਗੁਰਬਾਣੀ ਦੇ ਪ੍ਰਮਾਣ ਦਿਤੇ ਗਏ ਹਨ।

ਇਹਨਾਂ ਪੰਜਾਂ ਸ਼ਬਦਾਂ ਵਿਚ ਧੁਨੀ ਹੈ ਤੇ ਹਰ ਇਕ ਮਨੁਖ ਦੇ ਅੰਦਰ ਹੋ ਰਹੇ ਹਨ, ਜੋ ਇਸ ਧੁਨੀ ਦੇ ਅੰਦਰ ਸੁਰਤਿ ਨੂੰ ਸਮੇਟ ਕੇ ਗਗਨ ਉਤੇ ਚੜ੍ਹਦਾ ਹੈ, ਉਸ ਨੂੰ ਇਹ ਪੰਜ ਸ਼ਬਦ ਮਿਲਦੇ ਹਨ :

ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ
ਰਾਮ ਗੁਨ ਗਾਵਤੇ ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡਭਾਗ ਮਥੋਰਾ ॥ (ਸਾਰੰਗ ਮ: 4, 1201)

ਗੁਰਬਾਣੀ ਦਸਦੀ ਹੈ ਕਿ ਇਹਨਾਂ ਸ਼ਬਦਾਂ ਦੀ ਧੁਨੀ ਮਥੇ ਉਤੇ ਪ੍ਰਗਟ ਹੁੰਦੀ ਹੈ :

ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥ (ਰਾਮਕਲੀ ਕਬੀਰ ਜੀ, 969)

ਮਥੇ ਵਿਚ ਵੀ ਕਿਥੇ ? ਇਹਨਾਂ ਦੋਹਾਂ ਭਰਵਟਿਆਂ ਦੇ ਵਿਚਕਾਰ ਜੋ ਸੁਖਮਨਾ ਨਾੜੀ ਹੈ, ਉਸ ਦੁਆਰਾ ਇਹ ਧੁਨੀ ਸੁਣਾਈ ਦੇਂਦੀ ਹੈ :

ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥ (ਮਲਾਰ ਵਾਰ ਮ: 1, 1291)

ਇਸੇ ਥਾਂ ਨੂੰ ਮੁਸਲਮਾਨ ਮਸਤ ਵਲੀ ਦਰਵੇਸ਼ਾਂ ਨੇ ਫ਼ਾਰਸੀ ਵਿਚ ਮੇਹਰਾਬ ਲਿਖਿਆ ਹੈ। ਇਸ ਨੂੰ ਸ਼ਾਹਰਗ ਕਰ ਕੇ ਵੀ ਬਿਆਨ ਕੀਤਾ ਹੈ। ਖ਼੍ਵਾਜਾ ਹਾਫਿਜ਼ ਸ਼ੀਰਾਜ਼ੀ ਲਿਖਦੇ ਹਨ :

در نمازم خم ابروے تو چوں یاد آید    حالتے ہست کہ محراب بہ فریاد آمد

ਅਰਥਾਤ—ਹੇ ਪ੍ਰੀਤਮ ਮੁਰਸ਼ਦ (ਸਤਿਗੁਰੂ) ਪਿਆਰੇ ! ਜਦ 'ਭਜਨ' ਸਿਮਰਨ ਵੇਲੇ ਤੇਰੇ ਸਰੂਪ ਦਾ ਧਿਆਨ ਜਮਾਇਆ ਤਾਂ ਕੀ ਹੋਇਆ ਕਿ ਮੇਰੇ (ਮਥੇ ਦੇ) 'ਮੇਹਰਾਬ' ਦੇ ਵਿਚਕਾਰ ਗਜਣ ਲਗ ਪਿਆ, 'ਅਲਾਹ ਸ਼ਾਹ ਰਗ ਤੋਂ ਨਜ਼ਦੀਕ' (ਬੁਲ੍ਹੇ ਸ਼ਾਹ)।

نحن اقرب الیہ من حبل الورید    (قرآن شریف)

ਅਰਥ—ਅਸੀਂ ਸ਼ਾਹਰਗ ਤੋਂ ਨਜ਼ਦੀਕ ਹਾਂ।

ਸ਼ਬਦ ਦੀ ਕਮਾਈ ਕਰਨ ਵਾਲੇ ਜਗਿਆਸੂ ਨੂੰ ਇਹਨਾਂ ਵਾਜਿਆਂ ਅਤੇ ਨਾਦਾਂ ਦਾ ਇਹ ਪਰਮ ਲਾਭ ਹੁੰਦਾ ਹੈ ਕਿ ਸਤਿਗੁਰ ਦੀ ਸਿਖਿਆ ਅਨੁਸਾਰ ਉਸਨੂੰ ਇਕ ਤਾਂ ਸਚ ਪ੍ਰਤੀਤ ਹੋਈ ਜਾਂਦਾ ਹੈ ਤੇ ਦੂਸਰੇ ਉਹ ਵਾਜਿਆਂ ਦੀ ਆਵਾਜ਼ ਨੂੰ ਪਛਾਣ ਕੇ ਪਤਾ ਲਗਾ ਲੈਂਦਾ ਹੈ ਕਿ ਇਹ ਅਮਕਾ ਅਸਥਾਨ ਅਤੇ ਮੰਡਲ ਹੈ ਅਥਵਾ ਇਹ ਸੜਕ ਦੇ ਮੀਲ ਦੇ ਪੱਥਰ ਹਨ ਜੋ ਰਾਹੀ ਨੂੰ ਮੂਲੋਂ ਭਟਕਣ ਨਹੀਂ ਦੇਂਦੇ। (ਸ਼ਬਦ ਦੇ ਵਧੇਰੇ ਵਿਸਥਾਰ ਲਈ ਦੇਖੋ 'ਸ਼ਬਦ' ਦਾ ਪ੍ਰਕਰਣ।)

ਪੰਜਾਂ ਸ਼ਬਦਾਂ ਦਾ ਰਸਤਾ ਸ਼ਬਦ ਅਭਿਆਸੀ ਸ਼ਬਦ ਸਰੂਪੀ ਗੁਰੂ ਪਾਸੋਂ ਮਿਲਦਾ ਹੈ ਤੇ ਗੁਰਮਤਿ ਦਾ ਮੁਹਤਾਜ ਹੈ।

ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥ (ਕਾਨੜਾ ਵਾਰ ਮ: 4, 1315)

ਕਿਥੇ ਕਿਥੇ ਕਿਹੜਾ ਕਿਹੜਾ ਨਾਦ ਸੁਣਾਈ ਦੇਂਦਾ ਹੈ ਇਸਦਾ ਖੋਲ੍ਹਕੇ ਵਿਸਥਾਰ ਸੰਤ ਸਤਿਗੁਰੂ ਨਾਮ ਦਾਨ ਬਖ਼ਸ਼ਣ ਵੇਲੇ ਸਿਖ ਨੂੰ ਚੰਗੀ ਤਰ੍ਹਾਂ ਸਮਝਾ ਦੇਂਦੇ ਹਨ, ਬਾਕੀ ਸਿਖ ਕਮਾਈ ਕਰਕੇ ਆਪਣੀ ਅੰਦਰਲੀ ਅੱਖ ਨਾਲ ਜਿਉਂ ਜਿਉਂ ਚੜ੍ਹਾਈ ਕਰਦਾ ਹੈ, ਵੇਖਦਾ ਚਲਾ ਜਾਂਦਾ ਹੈ।

ਵਡੇ ਭਾਗ ਹੋਣ ਤਾਂ ਇਸ ਸਰੀਰ ਰੂਪੀ ਗ੍ਰਿਹ ਵਿਚ ਪੰਜ ਸ਼ਬਦ ਵਜਦੇ ਹਨ ਤੇ ਅਜੇਹਾ ਸਰੀਰ ਭਾਗਾਂ ਵਾਲਾ ਹੈ।

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥ (ਰਾਮਕਲੀ ਮ: 3, 917)

ਇਹ ਪੰਜ ਸ਼ਬਦ ਉਸਨੂੰ ਸੁਣੀਂਦੇ ਹਨ ਜਿਸ ਨੂੰ ਪ੍ਰਭੂ ਆਪ ਸੁਣਾਏ ਜੀਵ ਦੇ ਵਸ ਦੀ ਗੱਲ ਨਹੀਂ।

ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥ (ਮਾਰੂ ਮ: 1, 1040)

ਇਹ ਪੰਜੇ ਸ਼ਬਦ ਅਭੰਗ ਪੂਰਨ ਤੇ ਭਰਪੂਰ ਹਨ :

ਪੰਜੇ ਸਬਦ ਅਭੰਗ ਅਨਹਦ ਕੇਲਿਆ ॥ (ਭਾਈ ਗੁਰਦਾਸ ਜੀ ਵਾਰ 3, ਪਉੜੀ 16)

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥ (ਰਾਮਕਲੀ ਮ: 5, 888)

ਅਨਹਦ ਬਜਹਿ ਸਦਾ ਭਰਪੂਰ ॥ (ਰਾਮਕਲੀ ਕਬੀਰ ਜੀ, 917)

ਇਹ ਪੰਜੇ ਸ਼ਬਦ ਮਿਲਕੇ ਇਕੋ ਸ਼ਬਦ ਪੂਰਨ ਬਣਦਾ ਹੈ ਜਿਸ ਨਾਲ ਮਨ ਵਸ ਵਿਚ ਆਂਵਦਾ ਹੈ, ਤਿੰਨੇ ਗੁਣ ਮਿਟਦੇ ਹਨ ਤੇ ਜੀਵ ਜਨਮ ਮਰਣ ਤੋਂ ਰਹਿਤ ਹੁੰਦਾ ਹੈ ਤੇ ਅਨੰਦ ਮਿਲਦਾ ਹੈ :

ਸਬਦ ਸੁਰਤ ਲਿਵ ਸਾਧ ਸੰਗ ਪੰਚ ਸਬਦ ਇਕ ਸਬਦ ਮਿਲਾਏ ॥
(ਭਾਈ ਗੁਰਦਾਸ ਜੀ, ਵਾਰ 6, ਪਉੜੀ 10)

ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥ (ਬਿਲਾਵਲੁ ਮ: 1, 795)

ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥ (ਮਲਾਰ ਮ: 4, 1265)

ਸਾਖਾ ਤੀਨਿ ਨਿਵਾਰੀਆ ਏਕ ਸ਼ਬਦਿ ਲਿਵ ਲਾਇ ॥ (ਸਿਰੀਰਾਗੁ ਮ: 3, 66)

ਜਿਨ੍ਹਾਂ ਨੇ ਇਕ ਸ਼ਬਦ ਨਾਲ ਲਿਵ ਲਾਈ ਹੈ, ਉਹਨਾਂ ਤੋਂ ਬਲਿਹਾਰ ਜਾਣਾ ਚਾਹੀਦਾ ਹੈ।

ਨਾਨਕ ਤਿਨਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥
(ਰਾਮਕਲੀ ਮ: 1, 879)

# ਪੰਚ ਸ਼ਬਦ

## 1. ਪੰਚ ਸ਼ਬਦ ਪੂਰਨ ਨਾਦ ਹੈ।

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥
ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥

(ਰਾਮਕਲੀ ਮ: 5, 888)

## 2. ਪੰਜਾਂ ਸ਼ਬਦਾਂ ਵਿਚ ਧੁਨ (Sound Principle) ਹੈ।

ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥

(ਰਾਮਕਲੀ ਬੇਣੀ ਜੀ, 974)

ਸਚਾ ਅਮਰੁ ਸਬਦਿ ਸੁਹਾਇਆ ॥ ਪੰਚ ਸਬਦ ਮਿਲਿ ਵਾਜਾ ਵਾਇਆ ॥
ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ ॥

(ਮਾਰੂ ਮ: 3, 1057)

ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥

(ਆਸਾ ਮ: 5, 375)

## 3. ਮਨੁਖ ਦੇ ਅੰਦਰ ਗਗਨ ਪੁਰ ਪੰਚ ਸ਼ਬਦ ਵਜਦੇ ਹਨ।

ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥
ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥
ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ ॥

(ਮਾਰੂ ਮ:1, 1042)

## 4. ਉਹ ਘਰ (ਜਿਸਮ) ਭਾਗਾਂ ਵਾਲਾ ਹੈ ਜਿਸ ਦੇ ਅੰਦਰ ਪੰਚ ਸ਼ਬਦ ਵਜਦੇ ਹਨ।

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ (ਰਾਮਕਲੀ ਮ: 3, 917)

## 5. ਪ੍ਰਭੂ ਪੰਚ ਸ਼ਬਦ ਸੁਣਾਂਦਾ ਹੈ।

ਨਾ ਮਨੁ ਚਲੈ ਨ ਪਉਣੁ ਉਡਾਵੈ ॥ ਜੋਗੀ ਸਬਦੁ ਅਨਾਹਦ ਵਾਵੈ ॥
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥

(ਮਾਰੂ ਮ:1, 1040)

## 6. ਪੰਚ ਸ਼ਬਦ ਦੇ ਵਸੀਲੇ ਮਾਲਕ ਦਾ ਮੇਲ ਹੁੰਦਾ ਹੈ।

ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾਕਾ ਦਾਸੁ ॥ (ਮਲਾਰ ਵਾਰ ਮ: 1, 1291)

ਗੁਰ ਪਰਸਾਦੀ ਪਿਰਮ ਕਸਾਈ ॥
ਮਿਲਉਗੀ ਦਇਆਲ ਪੰਚ ਸਬਦ ਵਜਾਈ ॥ (ਭੈਰਉ ਮ: 3, 1128)

ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥ (ਸੂਹੀ ਮ: 1, 764)

ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥
ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥
(ਮਾਲੀ ਗਉੜਾ ਮ: 4, 985)

ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥
(ਪ੍ਰਭਾਤੀ ਕਬੀਰ ਜੀ, 1350)

## 7. ਪੰਚ ਸ਼ਬਦ ਦਾ ਰਸਤਾ ਪੂਰੇ ਗੁਰੂ ਤੋਂ ਮਿਲਦਾ ਹੈ।

ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
(ਮਲਾਰ ਵਾਰ ਮ: 1, 1290)

ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥
ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥
(ਕਾਨੜਾ ਵਾਰ ਮ: 4, 1315)

## 8. ਸਭ ਪਾਪ, ਰੋਗ ਦੋਖ ਤੇ ਕਾਮ ਕ੍ਰੋਧ, ਆਦਿਕ ਦੂਰ ਹੋ ਜਾਂਦੇ ਹਨ।

ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ
ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡਭਾਗ ਮਥੋਰਾ ॥
ਤਿਨ ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ
ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ ॥ (ਸਾਰੰਗ ਮ: 4, 1201)

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥
(ਮਾਰੂ ਮ: 1, 1022)

ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥
(ਰਾਮਕਲੀ ਮ: 1, 904)

## 9. ਜਮ ਨੂੰ ਮਾਰ ਲੈਂਦਾ ਹੈ !

ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥
ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥
ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ ॥
(ਮਾਰੂ ਮ: 1, 1042)

# ਅੰਦਰਲੇ ਬਾਜੇ

ਮਾਲਕ ਸ਼ਬਦ ਸਰੂਪ ਹੈ, ਉਸ ਦੇ ਦਰ ਉਤੇ ਸਦੀਵ ਅਨੇਕਾਂ ਹੀ ਅਨਹਦ ਨਾਦ ਵੱਜ ਰਹੇ ਹਨ :

ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥ (ਬਿਲਾਵਲੁ ਮ: 5, 846)

ਸ਼ਬਦ ਦੁਆਰਾ ਰਚਨਾ ਰਚੀ ਗਈ, ਜਿਸਦੇ ਕਈ ਮੰਡਲ ਹਨ, ਇਹਨਾਂ ਮੰਡਲਾਂ ਅੰਦਰ ਆਪੋ ਆਪਣੇ ਖ਼ਾਸ ਸ਼ਬਦ ਸੁਣਾਈ ਦੇਂਦੇ ਹਨ। ਇਹਨਾਂ ਦਾ ਵੇਰਵਾ ਸਾਰਿਆਂ ਸੰਤਾਂ ਨੇ ਕੀਤਾ ਹੈ, ਗੁਰਬਾਣੀ ਵਿਚ ਵੀ ਇਸਦਾ ਵਿਸ਼ੇਸ਼ ਕਰਕੇ ਜ਼ਿਕਰ ਮਿਲਦਾ ਹੈ।

ਅਸੀਂ ਵੇਖਦੇ ਹਾਂ ਕਿ ਹਿੰਦੂਆਂ ਦੇ ਮੰਦਰਾਂ ਅੰਦਰ ਘੰਟਾ ਬਜਾਇਆ ਜਾਂਦਾ ਹੈ, ਈਸਾਈਆਂ ਦੇ ਗਿਰਜਿਆਂ ਅੰਦਰ ਘੰਟਾ ਬਜਦਾ ਹੈ, ਸਿਖਾਂ ਦੇ ਪੁਰਾਤਨ ਗੁਰਦੁਆਰਿਆਂ ਅੰਦਰ ਘੰਟਾ, ਸੰਖ ਬਜਾਇਆ ਜਾਂਦਾ ਸੀ, ਹੁਣ ਵੀ ਨਗਾਰਾ ਬਜਾਇਆ ਜਾਂਦਾ ਹੈ। ਖੋਜ ਕਰਨ ਤੋਂ ਪਤਾ ਲਗਦਾ ਹੈ ਕਿ ਬਾਹਰਲਾ ਘੰਟਾ ਸੰਖ ਆਦਿ ਅੰਦਰਲੇ ਬਾਜਿਆਂ ਦੀ ਆਵਾਜ਼ ਦੀ ਨਕਲ ਹੈ। ਗਹੁ ਨਾਲ ਵਿਚਾਰੋ, ਹਿੰਦੂਆਂ ਦੇ ਮੰਦਰਾਂ ਦੀ ਸ਼ਕਲ ਗੁੰਬਦਦਾਰ ਹੈ, ਉਸ ਦੇ ਵਿਚਕਾਰ ਘੰਟਾ ਲਟਕਿਆ ਹੁੰਦਾ ਹੈ, ਜੋ ਆਦਮੀ ਮੰਦਰ ਦੇ ਅੰਦਰ ਦਾਖ਼ਲ ਹੁੰਦਾ ਹੈ, ਉਸਨੂੰ ਵਜਾਂਦਾ ਹੈ। ਇਨਸਾਨੀ ਜਿਸਮ ਦੇ ਸਿਰ ਅੰਦਰ ਜੋ ਗੁੰਬਦ ਦੀ ਸ਼ਕਲ ਦਾ ਹੈ, ਰੂਹ ਦੇ ਮੁਕਾਮ ਪੁਰ ਅਭਿਆਸੀ ਨੂੰ ਸ਼ਬਦ ਸੁਣਾਈ ਦੇਂਦਾ ਹੈ। ਇਸੀ ਤਰ੍ਹਾਂ ਈਸਾਈਆਂ ਦੇ ਗਿਰਜਿਆਂ ਦੀ ਲੰਬੂਤਰੀ ਸ਼ਕਲ ਹੈ, ਇਸ ਦੇ ਪਿਛਲੇ ਹਿੱਸੇ ਦੇ ਉਪਰ ਘੰਟਾ ਬਜਿਆ ਕਰਦਾ ਹੈ, ਇਹ ਵੀ ਇਨਸਾਨੀ ਨੱਕ ਦੀ ਸ਼ਕਲ ਪੁਰ ਹੈ—ਨੱਕ ਦੇ ਅਗਲੇ ਹਿੱਸੇ ਪੁਰ ਦੋ ਭਵਾਂ ਦੇ ਵਿਚਕਾਰ ਰੂਹ ਦੇ ਸਿਮਟ ਜਾਣ ਪੁਰ ਘੰਟੇ ਦਾ ਸ਼ਬਦ ਸੁਣੀਂਦਾ ਹੈ। ਖ਼੍ਵਾਜ਼ਾ ਹਾਫ਼ਜ਼ ਜੋ ਈਰਾਨ ਵਿਚ ਹੋਏ ਹਨ ਇਸ ਘੰਟੇ ਦਾ ਜ਼ਿਕਰ ਕਰਦੇ ਹਨ :

کس ندانست کہ منزل گہۂ معشوق کُجاست   ایں قدر ہست کہ بانگِ جرسے مے آید (حافظ)

ਅਰਥਾਤ—ਕੋਈ ਨਹੀਂ ਜਾਣਦਾ ਕਿ ਮੇਰੇ ਪਿਆਰੇ ਦੀ ਮੰਜ਼ਲ ਕਿਥੇ ਹੈ। ਇਤਨਾ ਕਹਿਣਾ ਹੀ ਕਾਫ਼ੀ ਹੈ ਕਿ ਉਥੋਂ ਘੰਟੇ ਦੀ ਆਵਾਜ਼ ਆ ਰਹੀ ਹੈ। ਗੁਰਬਾਣੀ ਵੀ ਦਸਦੀ ਹੈ :

ਘੰਟਾ ਜਾਕਾ ਸੁਨੀਐ ਚਹੁ ਕੁੰਟ ॥ (ਆਸਾ ਮ: 5, 393)

ਬੋਧਾਂ ਦੇ ਮੰਦਰਾਂ ਵਿਚ ਘੰਟੇ ਰਖੇ ਹੁੰਦੇ ਹਨ। ਘੰਟੇ ਦੇ ਵੱਜਣ ਦਾ ਸਾਂਝਾ ਵਰਣਨ ਸਾਰਿਆਂ ਮਤਾਂ ਮਤਾਂਤਰਾਂ ਵਿਚ ਮਿਲਦਾ ਹੈ, ਗੱਲ ਕੀ ਅਭਿਆਸੀਆਂ ਨੂੰ ਅੰਤਰ ਸਾਫ਼ ਕਾਂ

ਸਰੀਰ ਰੂਪੀ ਹਰਿ ਮੰਦਰ ਵਿਚ ਦਾਖ਼ਲ ਹੋਣ ਪੁਰ ਸ਼ਬਦ ਦੀ ਧੁਨੀ ਜੋ ਸੁਣਾਈ ਦੇਂਦੀ ਹੈ, ਉਹ ਘੰਟੇ ਦੀ ਆਵਾਜ਼ ਨਾਲ ਮਿਲਦੀ ਹੈ। ਇਸੀ ਤਰ੍ਹਾਂ ਅੰਦਰਲੇ ਮੰਡਲਾਂ ਪੁਰ ਅਨੇਕਾਂ ਸ਼ਬਦ ਸੁਣਾਈ ਦੇਂਦੇ ਹਨ, ਜਿਨ੍ਹਾਂ ਵਿਚ ਪੰਚ ਸ਼ਬਦ ਪ੍ਰਧਾਨ ਹਨ (ਦੇਖੋ ਪੰਚ ਸ਼ਬਦ ਦਾ ਪ੍ਰਕਰਣ)। ਇਹਨਾਂ ਅੰਦਰਲੇ ਬਾਜਿਆਂ ਦੀਆਂ ਧੁਨਾਂ ਦੀ ਆਪੋ ਵਿਚ ਸਾਂਝ ਹੈ, ਜਿਸ ਦਾ ਨਿਯਮ ਅਨੁਸਾਰ ਉਪਦੇਸ਼ ਕਿਸੀ ਸ਼ਬਦ ਮਾਰਗੀ ਗੁਰੂ ਪਾਸੋਂ ਲੈ ਕੇ ਕਮਾਈ ਕਰਨ ਨਾਲ ਉਸ ਮੁਕਾਮ ਤੇ ਜਿਥੋਂ ਨਿਜ ਸ਼ਬਦ ਦੀ ਧੁਨ ਉਠੀ, ਰੂਹ ਪੁਜ ਸਕਦੀ ਹੈ, ਜੋ ਮਾਲਕ ਕੁਲ ਹੈ, ਇਹ ਬਾਜਿਆਂ ਦੀਆਂ ਆਵਾਜ਼ਾਂ ਮਾਨੋ ਪਤੀ ਦੇ ਦੇਸ ਜਾਣ ਦੇ ਰਸਤੇ ਉਤੇ ਮੀਲਾਂ ਦੇ ਨਿਸ਼ਾਨ ਹਨ, ਜੋ ਸਾਨੂੰ ਦਸਦੇ ਹਨ ਕਿ ਅਸੀਂ ਕਿਥੇ ਪੁਜ ਗਏ ਹਾਂ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ ਸਵੱਯਾਂ ਵਿਚ ਵੀ ਇਹਨਾਂ ਅੰਦਰਲੇ ਬਾਜਿਆਂ ਦਾ ਵਰਣਨ ਆਇਆ ਹੈ :

ਸਿੰਙੀ ਸੁਰਤਿ ਵਿਸੇਖ ਸਬਦ ਬਜਾਇਆ ॥ (ਵਾਰ 20, ਪਉੜੀ 17)

ਵਜਨ ਅਨਹਦ 'ਤੂਰ' ਜੋਤਿ ਜਗਾਵਣਾ ॥ (ਵਾਰ 22, ਪਉੜੀ 13)

ਮਾਯਾ ਅਉ ਬ੍ਰਹਮ ਸਮ, ਦਸਮ ਦੁਆਰ ਪਾਰ
ਅਨਹਦ 'ਰੁਣ ਝੁਣ' ਬਾਜਤ ਨੀਸਾਨੇ ਹੈ ॥ (ਕਬਿਤ 29)

ਸਹਜ ਸਮਾਧ ਉਨਮਨਿ ਜਗਮਗ ਜੋਤਿ
ਅਨਹਦ ਧੁਨ 'ਰੁਨ ਝੁਨਿ' ਲਿਵ ਲਾਈਐ ॥ (ਕਬਿਤ 222)

ਖ਼੍ਵਾਜ਼ਾ ਹਾਫ਼ਜ਼ ਜੀ ਨੇ ਵੀ ਇਹਨਾਂ ਅੰਦਰਲੇ ਬਾਜਿਆਂ ਦਾ ਜ਼ਿਕਰ ਕੀਤਾ ਹੈ। ਆਪ ਫ਼ੁਰਮਾਂਦੇ ਹਨ :

بشنو کہ مُطربانِ چمن راست کردہ اند آہنگ چُنگ بربط و تنبُور و نائے و نے (حافظ)

ਅਰਥਾਤ—ਤੂੰ ਸੁਣ ਕਿ ਸੰਤ ਆਹੰਗ, ਚੰਗ, ਬਰਬਤ, ਤੰਬੂਰੇ, ਬਾਂਸਰੀਆਂ ਸਭ ਰਾਸ ਕਰ ਕੇ ਸੁਣਾ ਰਹੇ ਹਨ :

ਸ਼ੁਰੂ ਦੀ ਚਿੜੀਆਂ ਦੀ ਚੀਂ ਚੀਂ ਦੀ ਆਵਾਜ਼ ਤੋਂ ਲੈ ਕੇ ਚੰਗ, ਤੰਬੂਰਾ, ਵੰਝਲੀ ਤੇ ਬਾਂਸਰੀ ਆਦਿ ਸਭ ਦਾ ਜ਼ਿਕਰ ਕਰ ਦਿੱਤਾ ਹੈ।

ਇਹਨਾਂ ਅੰਦਰਲੇ ਬਾਜਿਆਂ ਦੀਆਂ ਧੁਨਾਂ ਸੁਣਨ ਨਾਲ ਜੀਵ ਦੀ ਉਨਤੀ ਹੁੰਦੀ ਹੈ, ਇਨ੍ਹਾਂ ਦਾ ਭੇਦ ਗੁਰੂ ਪਾਸੋਂ ਮਿਲਦਾ ਹੈ ਤੇ ਸਿਖ ਗੁਰਮੁਖ ਬਣ ਕੇ ਉਹਨਾਂ ਦੁਆਰਾ ਆਪਣੇ ਨਿਜ ਘਰ ਨੂੰ ਪ੍ਰਾਪਤ ਹੁੰਦਾ ਹੈ। ਗੁਰਬਾਣੀ ਵਿਚ ਜਿਨ੍ਹਾਂ ਬਾਜਿਆਂ ਦੀਆਂ ਧੁਨਾਂ ਦਾ ਵਰਣਨ ਮਿਲਦਾ ਹੈ, ਉਨ੍ਹਾਂ ਦੇ ਪ੍ਰਮਾਣ ਅੱਗੇ ਦਿਤੇ ਗਏ ਹਨ, ਪਾਠਕ ਜਨ ਗਹੁ ਨਾਲ ਵਿਚਾਰਣ।

# ਅੰਦਰਲੇ ਬਾਜੇ

## 1. ਮਾਲਕ ਦੇ ਦਰ ਪੁਰ ਧੁਨੀ ਅਤੇ ਅਨਹਦ ਨਾਦ ਵਜਦੇ ਹਨ

ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥ (ਸਿਰੀ ਰਾਗੁ ਮ: 4, 42)

ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥
ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥ (ਸਿਰੀ ਰਾਗੁ ਵਾਰ ਮ: 3, 91)

ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥ (ਬਿਲਾਵਲੁ ਮ: 5, 846)

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣ ਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
(ਆਸਾ ਮ:1, 347)

ਦੇਵ ਸਥਾਨੈ ਕਿਆ ਨੀਸਾਣੀ । ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥
(ਰਾਮਕਲੀ ਬੇਣੀ ਜੀ, 974)

ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥
(ਸੂਹੀ ਮ: 5, 739)

## 2. ਉਹ ਧੁਨ ਮੱਥੇ ਉੱਤੇ ਪ੍ਰਗਟ ਹੁੰਦੀ ਹੈ

ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥
(ਰਾਮਕਲੀ ਕਬੀਰ ਜੀ, 969)

ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥
(ਰਾਮਕਲੀ ਮ: 5, 884)

## 3. ਅਨਹਦ ਸ਼ਬਦ ਵਿਚ ਅਨੇਕ ਪ੍ਰਕਾਰ ਦੀਆਂ ਧੁਨਾਂ ਦਰਜੇ ਬਦਰਜੇ ਸੁਣਾਈ ਦਿੰਦੀਆਂ ਹਨ

### *(1) ਘੁੰਘਰੂ ।*

ਘੁੰਘਰੂ ਵਾਜੈ ਜੇ ਮਨੁ ਲਾਗੈ ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ ॥
(ਆਸਾ ਮ: 1, 356)

ਨਾਰਦੀ ਨਰਹਰ ਜਾਣਿ ਹਦੂਰੇ ॥ ਘੂੰਘਰ ਖੜਕੁ ਤਿਆਗਿ ਵਿਸੂਰੇ ॥
ਸਹਜ ਅਨੰਦ ਦਿਖਾਵੈ ਭਾਵੈ ॥ ਏਹੁ ਨਿਰਤਿਕਾਰੀ ਜਨਮਿ ਨ ਆਵੈ ॥
(ਰਾਮਕਲੀ ਮ: 5, 885)

## *(2) ਘੰਟਾ।*

ਘੰਟਾ ਜਾਕਾ ਸੁਨੀਐ ਚਹੁ ਕੁੰਟ ॥ ਆਸਨੁ ਜਾਕਾ ਸਦਾ ਬੈਕੁੰਠ ॥
ਜਾਕਾ ਚਵਰੁ ਸਭ ਊਪਰਿ ਝੂਲੈ ॥ ਤਾਕਾ ਧੂਪੁ ਸਦਾ ਪਰਫੁਲੈ ॥
(ਆਸਾ ਮ: 5, 393)

## *(3) ਸੰਖ।*

ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥
(ਰਾਮਕਲੀ ਬੇਣੀ ਜੀ, 974)

## *(4) ਤਬਲਾ ਤੇ ਮਰਦੰਗ ਤੇ ਰਬਾਬ।*

ਤੇਰਾ ਜਨੁ ਨਿਰਤਿ ਕਰੇ ਗੁਣ ਗਾਵੈ ॥
ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥ (ਆਸਾ ਮ: 5, 381)

ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ॥
ਕਾਨ੍ਹੜੋ ਸਗਲ ਸੀਂਗਾਰ ॥ ਤਜਿਓ ਰੀ ਸਗਲ ਬਿਕਾਰ ॥
ਧਾਵਤੋ ਅਸਥਿਰੁ ਥੀਆ ॥ 1 ॥ ਰਹਾਉ ॥
ਐਸੇ ਰੇ ਮਨ ਪਾਇਕੈ ਆਪੁ ਗਵਾਇਕੈ ਕਰਿ ਸਾਧਨ ਸਿਉ ਸੰਗੁ ॥
ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ
ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥ 1 ॥
ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ
ਪਿਅ੍ਰ ਅਮੋਘ ਤੈਸੇ ਹੀ ਸੰਗਿ ਸੰਤ ਬਨੇ ॥
ਭਵ ਉਤਾਰ ਨਾਮੇ ਭਨੇ ॥ ਰਮ ਰਾਮ ਰਾਮ ਮਾਲ ॥
ਮਨਿ ਫੇਰਤੇ ਹਰਿ ਸੰਗਿ ਸੰਗੀਆ ॥
ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ ॥ (ਮਲਾਰ ਮ: 5, 1271)

## *(5) ਸਿੰਙੀ*

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ (ਰਾਮਕਲੀ ਮ: 1, 877)

ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥
(ਆਸਾ ਮ: 1, 360)

ਚਲ ਚਿਤ ਜੋਗੀ ਆਸਣੁ ਤੇਰਾ ॥ ਸਿੰਙੀ ਵਾਜੈ ਨਿਤ ਉਦਾਸੇਰਾ ॥
ਗੁਰ ਗੋਰਖ ਕੀ ਤੈ ਬੂਝ ਨ ਪਾਈ ॥ ਫਿਰਿ ਫਿਰਿ ਜੋਗੀ ਆਵੈ ਜਾਈ ॥
(ਰਾਮਕਲੀ ਮ: 5, 886)

ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥
ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥
(ਰਾਮਕਲੀ ਮ: 1, 907)

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥
(ਸੂਹੀ ਮ: 1, 730)

ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥
ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥
(ਰਾਮਕਲੀ ਮ: 3, 908)

ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ॥
ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥
ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥
(ਸੋਰਠਿ ਮ: 4, 605)

ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾ ਧਾਰੀ ॥
ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥
(ਗਉੜੀ ਕਬੀਰ ਜੀ, 334)

ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥
(ਗਉੜੀ ਮ: 5, 208)

ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ ॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥
(ਰਾਮਕਲੀ ਕਬੀਰ ਜੀ, 970)

ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥
ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥
(ਰਾਮਕਲੀ ਮ: 3, 908)

## *(6) ਤੂਰ ।*

ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥
(ਰਾਮਕਲੀ ਮ: 1, 943)

ਗੁਰਮਤਿ ਰਾਮੁ ਜਪੈ ਜਨੁ ਪੂਰਾ ॥ ਤਿਤੁ ਘਟ ਅਨਹਤ ਬਾਜੇ ਤੂਰਾ ॥
(ਗਉੜੀ ਮ: 1, 228)

ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥
(ਰਾਮਕਲੀ ਮ: 3, 922)

ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ ॥
ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ ॥
(ਬਿਲਾਵਲੁ ਮ: 4, 834)

ਗੁਰੁ ਪੂਰਾ ਆਰਾਧੇ ॥ ਕਾਰਜ ਸਗਲੇ ਸਾਧੇ ॥
ਸਗਲ ਮਨੋਰਥ ਪੂਰੇ ॥ ਬਾਜੇ ਅਨਹਦ ਤੂਰੇ ॥ (ਸੋਰਠਿ ਮ: 5, 629)

ਕਾਜ ਹਮਾਰੇ ਪੂਰੇ ਸਤਗੁਰ ॥ ਬਾਜੇ ਅਨਹਦ ਤੂਰੇ ਸਤਗੁਰ ॥
(ਰਾਮਕਲੀ ਮ: 5, 887)

ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥
ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥
(ਵਡਹਸ ਮ: 5, 577)

ਭਲੋ ਸਮੂਰਤੁ ਪੂਰਾ ॥
ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥
(ਸੋਰਠਿ ਮ: 5, 618)

ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥
(ਸੋਰਠਿ ਮ: 5, 626)

ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥
(ਸੂਹੀ ਮ: 5, 781)

ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾਕੈ ਅਨਹਦ ਤੂਰਾ ॥
(ਆਸਾ ਮ: 5, 393)

ਬਾਰਸਿ ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ ਅਨਹਦ ਤੂਰ ॥
(ਗਉੜੀ ਕਬੀਰ ਜੀ, 344)

ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ ਬਜਹਿ ਸਦਾ ਭਰਪੂਰ ॥
(ਰਾਮਕਲੀ ਕਬੀਰ ਜੀ, 971)

ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥
ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥
ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥
(ਰਾਮਕਲੀ ਮ: 5, 884)

ਬਾਪਾਰਿ ਗੋਵਿੰਦ ਨਾਏ ॥
ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥
(ਆਸਾ ਮ: 5, 408)

### *(7) ਰੁਣਝੁਣ ਸ਼ਬਦ ।*

ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥ (ਆਸਾ ਮ: 1, 436)

ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥
ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥
(ਮਾਰੂ ਮ: 1, 1033)

ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ ਘਰ ਗੋਲੇ ॥
ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥
(ਮਾਰੂ ਮ: 5, 1072)

ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥
(ਰਾਮਕਲੀ ਮ: 5, 925)

ਸਹਜੇ ਰੁਣ ਝੁਣਕਾਰੁ ਸੁਹਾਇਆ ॥ ਤਾਕੈ ਘਰਿ ਪਾਰ ਬ੍ਰਹਮੁ ਸਮਾਇਆ ॥
(ਗਉੜੀ ਮ: 5, 237)

## *(8) ਕਿੰਗੁਰੀ*

ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥ (ਸਿਰੀ ਰਾਗੁ ਮ: 1, 62)

ਸਰਮੈ ਦੀਆ ਮੁੰਦਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥
ਐਸੀ ਕਿੰਗੁਰੀ ਵਜਾਇ ਜੋਗੀ ॥
ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ ॥
(ਰਾਮਕਲੀ ਮ: 3, 908)

ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗਰੀ ਵਜਾਇ ॥
ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥
(ਰਾਮਕਲੀ ਮ: 3, 909)

ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ ॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥
(ਰਾਮਕਲੀ ਕਬੀਰ ਜੀ, 970)

ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥ ਜਾਕੀ ਦਿਸਟਿ ਨਾਦ ਲਿਵ ਲਾਗੈ ॥
(ਸਿਰੀ ਰਾਗੁ ਕਬੀਰ ਜੀ, 92)

ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥
ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥
(ਗਉੜੀ ਕਬੀਰ ਜੀ, 334)

ਚਹੁ ਮਹਿ ਏਕੈ ਮਟੁ ਹੈ ਕੀਆ ॥ ਤਹ ਬਿਖੜੇ ਥਾਨ ਅਨਿਕ ਖਿੜਕੀਆ ॥
ਖੋਜਤ ਖੋਜਤ ਦੁਆਰੇ ਆਇਆ ॥ ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥
ਇਉ ਕਿੰਕੁਰੀ ਆਨੂਪ ਵਾਜੈ ॥ ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥
(ਰਾਮਕਲੀ ਮ: 5, 886)

ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥
ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥

(ਰਾਮਕਲੀ ਮ: 5, 886)

ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥

(ਰਾਮਕਲੀ ਮ: 1, 907)

ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥
ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥

(ਰਾਮਕਲੀ ਮ: 1, 907)

## *(9) ਬਾਂਸਰੀ ।*

ਕਰ ਕਰਿਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥

(ਰਾਮਕਲੀ ਮ: 5, 884)

## *(10) ਬੀਣਾ ਦਾ ਸ਼ਬਦ ।*

ਰਹੰਤ ਜਨਮੰ ਹਰਿ ਦਰਸ ਲੀਣਾ ॥ ਬਾਜੰਤ ਨਾਨਕ ਸਬਦ ਬੀਣਾ ॥

(ਸਹਸ ਕ੍ਰਿਤੀ ਮ: 5, 1355)

ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥

(ਆਸਾ ਮ: 1, 351)

ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦੁ ਕਰੈ ॥

(ਮਾਲੀ ਗਉੜਾ ਨਾਮਦੇਵ ਜੀ, 988)

ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਦ ਗਾਜੈ ॥

(ਮਾਲੀ ਗਉੜਾ ਨਾਮਦੇਵ ਜੀ, 988)

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥

(ਰਾਮਕਲੀ ਨਾਮਦੇਵ ਜੀ, 972)

ਆਦਿਤ ਕਰੈ ਭਗਤਿ ਆਰੰਭ ॥ ਕਾਇਆ ਮੰਦਰ ਮਨਸਾ ਥੰਭ ॥
ਅਹਿਨਿਸਿ ਅਖੰਡ ਸੁਰਹੀ ਜਾਇ ॥ ਤਉ ਅਨਹਦ ਬੇਣੁ ਸਹਜ ਮਹਿ ਬਾਇ ॥

(ਗਉੜੀ ਵਾਰ ਕਬੀਰ ਜੀ, 344)

ਚੂਕੀਅਲੇ ਮੋਹਿ ਮਇ ਆਸਾ ॥ ਸਸਿ ਕੀਨੋ ਸੂਰ ਗਿਰਾਸਾ ॥
ਜਬ ਕੁੰਭਕੁ ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥

(ਰਾਮਕਲੀ ਕਬੀਰ ਜੀ, 972)

ਬੇਣੁ ਰਸਾਲ ਵਜਾਵੈ ਸੋਈ ॥ ਜਾਕੀ ਤ੍ਰਿਭਵਣ ਸੋਝੀ ਹੋਈ ॥
ਨਾਨਕ ਬੂਝਹੁ ਇਹ ਬਿਧਿ ਗੁਰਮਤਿ ਹਰਿ ਰਾਮ ਨਾਮਿ ਲਿਵ ਲਾਇਆ ॥
(ਮਾਰੂ ਮ: 1, 1039)

ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ ॥
ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ ॥
(ਸੂਹੀ ਮ: 1, 767)

ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥
(ਸੋਰਠਿ ਮ: 5, 622)

ਤਿਨ੍ ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ ਪ੍ਰਭ ਗੁਣ ਤਾਸੁ ॥
ਤੇ ਜਮੁ ਨ ਪੇਖਹਿ ਨੈਨ ॥ ਸੁਨਿ ਮੋਹੇ ਅਨਹਤ ਬੈਨ ॥
(ਬਿਲਾਵਲੁ ਮ:5, 837)

# ਬਾਹਰ ਦੇ ਬਾਜੇ ਤੇ ਨਿਰਤਕਾਰੀ

ਬਾਹਰਲੇ ਬਾਜਿਆਂ ਦਾ ਪਰਮਾਰਥ ਵਿਚ ਬਹੁਤ ਰਵਾਜ ਹੈ, ਹਰ ਇਕ ਮਤ ਵਿਚ ਇਹਨਾਂ ਨੂੰ ਖ਼ਾਸ ਵਡਿਆਈ ਦਿੱਤੀ ਗਈ ਹੈ। ਜੋਗੀਆਂ ਵਿਚ ਇਸਦਾ ਰਵਾਜ ਹੈ, ਮੁਸਲਮਾਨਾਂ ਵਿਚ ਕਵਾਲੀ ਹੈ ਤੇ ਹਿੰਦੂਆਂ ਸਿੱਖਾਂ ਈਸਾਈਆਂ ਸਭਨਾਂ ਦੇ ਅੰਦਰ ਖ਼ਾਸ ਕਰ ਕੇ ਇਹਨਾਂ ਦੀ ਵਰਤੋਂ ਹੈ। ਜਿਥੇ ਕਿਥੇ ਸਾਧੂਆਂ ਦੀ ਮੰਡਲੀ ਦੇਖੀ ਜਾਂਦੀ ਹੈ, ਬਾਜਿਆਂ ਆਦਿਕਾਂ ਦਾ ਇਸਤੇਮਾਲ ਕਰਦੇ ਨਜ਼ਰ ਆਂਵਦੇ ਹਨ। ਲੋਕੀਂ ਬਾਜਿਆਂ ਦੁਆਰਾ ਭਜਨ ਆਦਿ ਦਾ ਗਾਇਨ ਕਰਦੇ ਹਨ ਤੇ ਇਸ ਦੀਆਂ ਤਾਨਾਂ ਤੇ ਸੁਰਾਂ ਤੇ ਮੋਹਤ ਹੁੰਦੇ ਹਨ ਇਸ ਨਾਲ ਮਨ ਮਸਤ ਹੁੰਦਾ ਹੈ, ਪਰ ਸੁਰਜੀਤ ਨਹੀਂ ਹੁੰਦਾ ਤੇ ਜਾਗਦਾ ਨਹੀਂ :

ਨਿਰਤਿ ਕਰੇ ਬਹੁ ਵਾਜੇ ਵਜਾਏ ॥
ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥ (ਆਸਾ ਮ: 3, 364)

ਪਹਿਲੀ ਗੱਲ ਤਾਂ ਇਹ ਹੈ, ਕਿ ਲੋਕਾਂ ਨੇ ਇਸਦਾ ਰੋਜ਼ਗਾਰ ਬਣਾਇਆ ਹੋਇਆ ਹੈ।

ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥
(ਆਸਾ ਵਾਰ ਮ: 1, 465)

ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥ (ਮਾਰੂ ਮ:5, 1003)

ਅੰਤਰ ਲੋਭ ਹੁੰਦਾ ਹੈ, ਇਸ ਲਈ ਭਰਮ ਨਹੀਂ ਟੁਟਦਾ ਤੇ ਨਾ ਪ੍ਰਕਾਸ਼ ਹੁੰਦਾ ਹੈ ਤੇ ਨਾ ਹੀ ਅਸਲੀਅਤ ਦੀ ਸੂਝ ਪੈਂਦੀ ਹੈ।

ਦੂਸਰੇ ਗਾਇਣ ਕਰਨ ਵਾਲੇ ਰਾਗੀ ਆਦਿ ਬਾਜਿਆਂ ਦੀਆਂ ਤਾਨਾਂ ਸੁਰਾਂ ਦੇ ਬਨਾਣ ਤੇ ਸਾਧਨ ਵਿਚ ਹੀ ਲਗੇ ਰਹਿੰਦੇ ਹਨ। ਕਈ ਰਾਗੀਆਂ ਪਾਸੋਂ ਪੁੱਛਣ ਤੋਂ ਪਤਾ ਲਗਿਆ ਹੈ ਕਿ ਉਹ ਇਸੀ ਫ਼ਿਕਰ ਵਿਚ ਹੁੰਦੇ ਹਨ ਕਿ ਉਹਨਾਂ ਦੀ ਸੁਰ ਤੇ ਤਾਨ ਨਾ ਟੁਟ ਜਾਵੇ ਤੇ ਲੋਕਾਂ ਨੂੰ ਪਤੀਆਂਦੇ ਰਹਿਣ। ਉਹਨਾਂ ਦਾ ਭਜਨ ਜਾਂ ਬਾਣੀ ਜੋ ਗਾ ਰਹੇ ਹੁੰਦੇ ਹਨ, ਉਸ ਦੇ ਅਰਥਾਂ ਵੱਲ ਧਿਆਨ ਨਹੀਂ ਤੇ ਬਾਣੀ ਦਾ ਸਪਸ਼ਟ ਕਰਕੇ ਉਚਾਰਨ ਵੀ ਨਹੀਂ ਹੁੰਦਾ ; ਉਹ ਦਿਖਾਵੇ ਵਿਚ ਹੀ ਰਹਿ ਜਾਂਦੇ ਹਨ :

ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥ (ਆਸਾ ਮ: 4, 368)

ਤੇ ਸਰੋਤੇ ਵੀ ਉਸ ਬਾਣੀ ਨੂੰ ਤਦ ਹੀ ਸਮਝ ਸਕਦੇ ਹਨ ਜੇ ਓਹਨਾਂ ਨੂੰ ਪਹਿਲਾਂ ਉਸ ਤੋਂ ਵਾਕਫ਼ੀ ਹੋਵੇ। ਨਹੀਂ ਤਾਂ ਉਹ ਬਾਣੀ ਨੂੰ ਠੀਕ ਠੀਕ ਨਹੀਂ ਸਮਝ ਸਕਦੇ ਤੇ ਤਾਨਾਂ ਤੇ

ਸੁਰਾਂ ਵਿਚ ਹੀ ਰਹਿ ਜਾਂਦੇ ਹਨ। ਸੰਤਾਂ ਨੇ ਇਸ ਗਤੀ ਨੂੰ ਪ੍ਰਵਾਨ ਨਹੀਂ ਕੀਤਾ ਤੇ ਦਸਦੇ ਹਨ ਕਿ ਬਾਹਰਲੇ ਬਾਜਿਆਂ ਨਾਲ ਅਸਲੀ ਧਿਆਨ ਨਹੀਂ ਲਗਦਾ ਤੇ ਸੱਚ ਨਹੀਂ ਮਿਲਦਾ ਤੇ ਹਉਮੈ ਦੀ ਲੇਸ਼ ਨਹੀਂ ਜਾਂਦੀ ਤੇ ਸ਼ਾਂਤੀ ਨਹੀਂ ਆਂਵਦੀ।

ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥
ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥
(ਰਾਮਕਲੀ ਮ: 3, 908)

ਜਿਤਨੀ ਦੇਰ ਇਨਸਾਨ ਬਾਜਿਆਂ ਆਦਿਕਾਂ ਦੀਆਂ ਤਾਲਾਂ ਦੇ ਸੁਵਾਰਣ ਤੇ ਰਾਗ ਆਦਿਕਾਂ ਦੀਆਂ ਧੁਨਾਂ ਦੇ ਉਠਾਣ ਵਿਚ ਲਗਾਂਦਾ ਹੈ ਤੇ ਫਿਰ ਮੁੜ ਮੁੜ ਉਸ ਦੇ ਜੋੜਨ ਵਿਚ ਵਕਤ ਗਵਾਂਦਾ ਹੈ ਇਨਸਾਨ ਉਹਾ ਗੁਰਮਤ ਦੁਆਰਾ ਨਾਮ ਨੂੰ ਸਮ੍ਹਾਲਣ ਵਿਚ ਲਗਾਵੇ ਤਾਂ ਠੀਕ ਹੈ।

ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥
ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥
ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥
ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥ (ਆਸਾ ਮ: 4, 368)

ਜੋਸ਼ ਵਿਚ ਆ ਕੇ ਬਾਹਵਾਂ ਉੱਚੀਆਂ ਕਰ ਕਰਕੇ ਪਸਾਰਨ ਤੇ ਕੂਕਣ ਤੇ ਮਨ ਦੀਆਂ ਤਰੰਗਾਂ ਵਿਚ ਤਨ ਨੂੰ ਪਛਾੜਨ ਤੇ ਨਿਰਤ ਕਰਨ ਲਗ ਜਾਣ ਵਿਚ ਬਾਹਰਮੁਖੀ ਫੈਲਾਉ ਹੈ, ਅੰਤਰਮੁਖ ਬ੍ਰਿਤੀ ਨਹੀਂ ਜੁੜਦੀ। ਬਾਹਰਲੀ ਆਵਾਜ਼ ਖਿੰਡੀ ਹੋਈ ਸੁਰਤਿ ਨੂੰ ਇਕੱਠਾ ਕਰਨ ਵਿਚ ਮਦਦਗਾਰ ਹੈ, ਪਰ ਇਹ ਦਿਲ ਨੂੰ ਕਿਸੀ ਐਸੀ ਥਾਂ ਲੈ ਜਾਂਦੀ ਹੈ ਜਿਸ ਦਾ ਕੋਈ ਥਹੁ ਥਿੱਤਾ ਨਹੀਂ। ਇਸਦਾ ਅਜੇਹਾ ਫੰਧਾ ਹੈ ਜੋ ਸਾਨੂੰ ਆਪਣੇ ਆਪ ਤੇ ਰੱਬ ਤੋਂ ਭੁਲਾ ਦੇਂਦਾ ਹੈ। ਬੀਹੋਵਨ (Beehoven) ਨੇ ਕਹਿਆ ਹੈ ਕਿ ਬਾਜੇ ਦੀ ਆਵਾਜ਼ (Music) ਰੂਹਾਨੀ ਤੇ ਅਹਿਸਾਸੀ ਜ਼ਿੰਦਗੀ ਦੇ ਮਿਲਾਣ ਵਾਲੀ (Mediator) ਹੈ "Music is the Mediator between the Spiritual and the Sensual Life." ਅਸੀਂ ਆਪਣੇ ਆਪ ਨੂੰ ਇਕ ਨਵੀਂ ਖ਼ਿਆਲੀ ਦੁਨੀਆਂ ਵਿਚ ਫਸਿਆ ਹੋਇਆ ਪਾਂਵਦੇ ਹਾਂ ਜੋ ਬਜਾਣ ਵਾਲਾ ਪੈਦਾ ਕਰਦਾ ਹੈ। ਇਸ ਨਾਲ ਮਨ ਦੀ ਅੰਦਰਲੀ ਸਾਂਝ ਦੁਨੀਆਂ ਨਾਲੋਂ ਟੁਟਦੀ ਨਹੀਂ ਤੇ ਚੇਸ਼ਟਾ ਨਹੀਂ ਜਾਂਦੀ। ਇਸ ਪੁਰ ਗੁਰਬਾਣੀ ਖ਼ਾਸ ਕਰਕੇ ਰੋਸ਼ਨੀ ਪਾਂਵਦੀ ਹੈ ਤੇ ਦਸਦੀ ਹੈ ਕਿ ਭਾਵੇਂ ਬਾਹਰਲੀਆਂ ਆਵਾਜ਼ਾਂ ਸਾਨੂੰ ਮੋਂਹਦੀਆਂ ਹਨ ਤੇ ਖਿੱਚ ਪਾਂਦੀਆਂ ਹਨ ਤੇ ਸਾਰਾ ਜਗ ਇਹਨਾਂ ਵਿਚ ਭਿਜਦਾ ਹੈ, ਪਰ ਜੀਵ ਤ੍ਰੈ ਗੁਣਾਂ ਵਿਚ ਫਸਿਆ ਰਹਿੰਦਾ ਹੈ ਤੇ ਉਸਦਾ ਜਨਮ ਬਰਬਾਦ ਚਲਿਆ ਜਾਂਦਾ ਹੈ। ਸਚੇ ਕੀਰਤਨ (ਦੇਖੋ ਕੀਰਤਨ ਦਾ ਪ੍ਰਕਰਣ) ਤੋਂ ਬਿਨਾਂ, ਜੋ ਰਮੇ ਹੋਏ ਨਾਮ ਦਾ ਹੈ, ਜੀਵ ਸਦਾ ਦੁਖ ਸਹਿੰਦਾ ਹੈ ਤੇ ਮਾਇਆ ਦੀ ਲਹਿਰ ਵਿਚ ਰੁੜ੍ਹਦਾ ਰਹਿੰਦਾ ਹੈ :

ਵਾਦੂ ਪੜੈ ਰਾਗੀ ਜਗੁ ਭੀਜੈ ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥
ਰਾਮ ਨਾਮ ਬਿਨੁ ਦੂਖੁ ਸਹੀਜੈ ॥ (ਰਾਮਕਲੀ ਮ: 1, 905)

ਮਾਇਆ ਲਹਰਿ ਸਬਦਿ ਨਿਵਾਰੀ ॥ (ਮਾਰੂ ਮ: 3, 1049)

ਇਸੀ ਕਾਰਨ ਸੰਤਾਂ ਨੇ ਬਾਹਰਲੀਆਂ ਆਵਾਜ਼ਾਂ ਦਾ ਸੇਵਨ ਤੇ ਉਸਦੀ ਮਸਤੀ ਵਿਚ ਨਿਰਤਕਾਰੀ ਤੇ ਹੋਰ ਬਾਹਰਮੁਖੀ ਸਾਧਨਾਂ ਨੂੰ ਪਰਵਾਣ ਨਹੀਂ ਕੀਤਾ, ਬਲਕਿ ਅੰਤਰਮੁਖ ਹਰਿ ਦੇ ਪਿਆਰ ਨੂੰ ਮੁਖ ਰਖਿਆ ਹੈ :

ਕਿਨਹੀ ਘੂਘਰ ਨਿਰਤਿ ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥ (ਰਾਮਕਲੀ ਮ: 5, 913)

ਮੁਸਲਮਾਨ ਫ਼ਕੀਰਾਂ ਨੇ ਵੀ ਬਾਹਰਲੇ ਰਾਗਾਂ ਨਾਦਾਂ ਨੂੰ ਛਡ ਕੇ ਅੰਦਰਲੀ ਰੂਹਾਨੀ ਅਵਾਜ਼ ਦੇ ਸੁਨਣ ਪੁਰ ਜੋ ਕਲਾਮਿ ਕਦੀਮ ਹੋ ਰਹੀ ਹੈ, ਜ਼ੋਰ ਦਿੱਤਾ ਹੈ :

پنبۂ وسواس بیروں کن ز گوش تا بگوشت آید از گردوں خروش (مولانا روم)

ਅਰਥਾਤ—ਕੰਨਾਂ ਵਿਚੋਂ ਭਰਮਾਂ ਦੀ ਰੂੰ ਨੂੰ ਬਾਹਰ ਕਰ ਤਾਂ ਜੋ ਤੇਰੇ ਕੰਨਾਂ ਵਿਚ ਗਗਨ ਤੋਂ ਰੂਹਾਨੀ ਸ਼ੋਰ ਸੁਣਾਈ ਦੇਵੇ।

چرخ را در زیر پا آرائے شجاع بشنواز فوقِ فلک بانگِ سماع ( مولانا روم )

ਅਰਥ—ਐ ਬਹਾਦੁਰ ! ਤੂੰ ਆਸਮਾਨ (ਗਗਨ) ਪੁਰ ਚੜ੍ਹ, ਤਾਂ ਜੋ ਇਹ ਤੇਰੇ ਪੈਰਾਂ ਹੇਠ ਆ ਜਾਵੇ—ਉਥੇ ਤੂੰ ਫ਼ਲਕ ਤੋਂ ਬਾਂਗ ਦੀ ਤਾਲ ਅਤੇ ਰਾਗ ਨੂੰ (ਸਮਾ) ਸੁਣ ਸਕੇਂ।

حیف در بندِ جسم درمانی نشنوی صوتِ پاک رحمانی

ਅਰਥਾਤ—ਅਫ਼ਸੋਸ ! ਤੂੰ ਜਿਸਮ ਦੀ ਕੈਦ ਵਿਚ ਬੱਧਾ ਪਿਆ ਹੈਂ, ਉਸ ਰਹਿਮਾਨ ਦੀ ਪਾਕ ਆਵਾਜ਼ ਨੂੰ ਨਹੀਂ ਸੁਣਦਾ।

ਭਾਈ ਗੁਰਦਾਸ ਜੀ ਕਬਿਤ ਸਵੱਯਾਂ ਵਿਚ ਇਸ ਬਾਰੇ ਵਿਚ ਇਉਂ ਫੁਰਮਾਂਦੇ ਹਨ ਕਿ ਜਦ ਤਕ 'ਨਾਦ ਬਾਦ' (ਬਾਹਰਲੇ ਰਾਗਾਂ) ਵਿਚ ਫਸ ਰਹੇ ਹੋ, ਅੰਦਰਲੀ ਸੱਚੀ ਆਵਾਜ਼ ਜਾਂ ਅਨਾਹਦ ਦੀ ਧੁਨੀ ਪਰਗਟ ਨਹੀਂ ਹੁੰਦੀ :

ਜਉ ਲਉ 'ਨਾਦ ਬਾਦ' ਨ ਅਨਾਹਦ ਬਿਸੇਖੀਐ ॥(12)

ਬਾਹਰਲਾ ਨਾਦ ਬਾਦ ਸੁਣ ਕੇ ਹਰਨ ਦੀ ਨਿਆਈਂ ਅਗਿਆਨ ਵਿਚ ਰਚ ਕੇ ਜੀਵ ਪਕੜਿਆ ਜਾਂਦਾ ਹੈ ਤੇ ਅੰਤਰਮੁਖ 'ਸ਼ਬਦ ਬੇਧੀ' ਨਹੀਂ ਕਹਾ ਸਕਦਾ :

ਜਉਪੈ 'ਨਾਦ ਬਾਦ' ਸੁਨਿ ਮ੍ਰਿਗ ਆਨ ਗਿਆਨ ਰਾਚੈ
ਪ੍ਰਾਨ ਸੁਖ ਹੁਇ 'ਸ਼ਬਦ ਬੇਧੀ' ਨ ਕਹਾਵਈ ॥ (412)

ਨਾਦ ਬਾਦ ਤੋਂ ਪਰੇ ਅਭਿਆਸੀ ਨਾਮ ਦੇ ਅਨਹਤ ਵਿਚ ਲਿਵਲੀਨ ਹੁੰਦਾ ਹੈ :

ਨਾਦ ਬਾਦ ਪਰੈ ਅਨਹਤ ਲਿਵ ਲਾਵਈ ॥ (11)

ਅਨਹਦ ਵਿਚ ਲਿਵ ਲਗਾਣ ਕਰਕੇ ਅਸੀਂ ਤ੍ਰਿਗੁਣ ਅਤੀਤ ਹੋ ਜਾਂਦੇ ਹਾਂ। ਉਹ ਇਲਾਹੀ ਕੀਰਤਨ ਸਾਡੇ ਦੁਨੀਆਂ ਦੇ ਬੰਧਨਾਂ ਨੂੰ ਤੋੜਦਾ ਹੈ ਤੇ ਅਸੀਂ ਸਚੇ ਅਰਥਾਂ ਵਿਚ ਨਿਹਕੇਵਲ ਹੋ ਜਾਂਦੇ ਹਾਂ—ਕਵਲ ਫੁਲ ਦੀ ਨਿਆਈਂ ਦੁਨੀਆਂ ਦੇ ਮਾਯਕ ਪਾਣੀਆਂ ਤੋਂ ਉੱਪਰ ਰਹਿੰਦੇ ਹਾਂ ਤੇ ਮੁਰਗਾਈ ਦੀ ਤਰ੍ਹਾਂ ਇਹਨਾਂ ਦੇ ਅਸਰ ਤੋਂ ਖ਼ਾਲੀ ਸੁੱਕੇ ਉੱਡ ਜਾਂਦੇ ਹਾਂ।

ਗੁਰਬਾਣੀ ਵਿਚ ਬਾਹਰਲੇ ਨਾਦ ਬਾਦ ਨੂੰ 'ਬਿਖ ਬੈਣੀ' ਜਾਂ 'ਬਿਖ ਨਾਦ' ਕਰਕੇ ਵਰਣਨ ਕੀਤਾ ਹੈ, ਜਿਸ ਤੋਂ ਜੀਵ ਨੂੰ ਮਾਇਆ ਦੀ ਜ਼ਹਿਰ ਚੜ੍ਹਦੀ ਹੈ :

ਕਾਲੁ ਜਾਲੁ ਜਿਹਵਾ ਅਰੁ ਨੈਣੀ ॥ ਕਾਨੀ ਕਾਲੁ ਸੁਣੈ ਬਿਖੁ ਬੈਣੀ ॥
ਬਿਨੁ ਸਬਦੈ ਮੂਠੇ ਦਿਨੁ ਰੈਣੀ ॥ (ਗਉੜੀ ਮ: 1, 227)

ਬਿਖੈ ਨਾਦ ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥
(ਸੂਹੀ ਮ: 5, 738)

ਤੇ ਸਪਸ਼ਟ ਕਰਕੇ ਦੱਸਿਆ ਹੈ ਕਿ 'ਰਾਗ ਨਾਦ' ਨੂੰ ਛਡ ਕੇ ਹਰਿ ਨੂੰ ਸੇਵੋ ਤਾਂ ਦਰਗਹ ਵਿਚ ਮਾਣ ਮਿਲਦਾ ਹੈ :

ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥
ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ ॥
(ਬਿਲਾਵਲੁ ਵਾਰ ਮ: 4, 849)

ਮਨਮੁਖ 'ਨਾਦ ਬਾਦ' ਵਿਚ ਹੀ ਭੁੱਲੇ ਰਹਿੰਦੇ ਹਨ ਜੋ ਮਾਇਆ ਦਾ ਸ਼ੋਰ ਹੈ :

ਕਿਆ ਮਾਨੁਖ ਕਹਹੁ ਕਿਆ ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥
(ਗਉੜੀ ਮ: 5, 178)

ਇਸਤੋਂ ਪਰੇ 'ਨਾਮ' ਦੀਆਂ ਧੁਨਾਂ ਜਾਂ ਅਨਹਦ ਸ਼ਬਦ (ਦੇਖੋ ਨਾਮ ਤੇ ਅਨਹਦ ਸ਼ਬਦ ਦਾ ਪ੍ਰਕਰਣ) ਵਿਚ ਲੱਗਣਾ ਗੁਰਮਤ ਹੈ ਤੇ ਗਾਵਿਆ ਉਸੀ ਦਾ ਥਾਇ ਪੈਂਦਾ ਹੈ ਜਿਸਨੂੰ ਪ੍ਰਤੀਤ ਹੋਵੇ; ਨਹੀਂ ਤਾਂ ਇਹ ਸਭ ਕਾਰ ਨਿਹਫਲ ਹੈ :

ਜਿਸਨੋ ਪਰਤੀਤਿ ਹੋਵੈ ਤਿਸਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥
(ਸੂਹੀ ਮ: 4, 734)

ਗੁਰਬਾਣੀ ਦਸਦੀ ਹੈ ਕਿ 'ਨਾਮ' ਜਾਂ 'ਸ਼ਬਦ' ਦਾ 'ਤਾਲ' ਤੇ 'ਨਿਰਤ' ਹੀ ਮਾਇਆ ਮੋਹ ਚੁਕਾਂਦਾ ਹੈ, ਇਸਤੋਂ ਬਿਨਾਂ ਹੋਰ ਰਾਗ ਤਾਲ ਆਦਿਕ ਫ਼ਜ਼ੂਲ ਹਨ :

ਮਨੂਆ ਨਾਚੈ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥
ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ ॥
(ਮਾਝ ਮ: 3, 121)

ਗਾਵਹਿ ਗੀਤੇ ਚੀਤਿ ਅਨੀਤੇ ॥ ਰਾਗ ਸੁਣਾਇ ਕਹਾਵਹਿ ਬੀਤੇ ॥
ਬਿਨੁ ਨਾਵੈ ਮਨਿ ਝੂਠੁ ਅਨੀਤੇ ॥ (ਆਸਾ ਮ: 1, 414)

ਅਸਲੀ ਬਾਜੇ ਅੰਤਰੀ ਸ਼ਬਦ ਦੇ ਹਨ ਜੋ ਬਿਨਾਂ ਹੱਥਾਂ ਤੇ ਪੈਰਾਂ ਦੇ ਵਜਾਏ ਜਾਂਦੇ ਹਨ ਤੇ ਬਾਹਰਲੇ ਬਾਜਿਆਂ ਤੇ ਸੱਤਾਂ ਸੁਰਾਂ ਤੋਂ ਪਰੇ ਹਨ, ਜਿਨ੍ਹਾਂ ਨਾਲ ਸਚ ਮਿਲਦਾ ਹੈ :

ਕਰ ਬਿਨੁ ਵਾਜਾ ਪਗ ਬਿਨੁ ਤਾਲਾ ॥
ਜੇ ਸਬਦੁ ਬੁਝੈ ਤਾ ਸਚੁ ਨਿਹਾਲਾ ॥ (ਆਸਾ ਮ: 1, 412)

ਗੁਰਬਾਣੀ ਦਸਦੀ ਹੈ ਕਿ ਇਹ ਅਨਹਦ ਦੇ ਰਬਾਬ ਤੇ ਮਰਦੰਗ ਦੀਆਂ ਧੁਨਾਂ ਤੇ ਸਚੀ ਨਿਰਤ ਦਾ ਪਦਾਰਥ ਸਾਧਾਂ ਸੰਤਾਂ ਪਾਸੋਂ ਕਿਸੀ ਗੁਰਮੁਖ ਨੂੰ ਹੀ ਮਿਲਦਾ ਹੈ, ਜਿਨ੍ਹਾਂ ਕਰਕੇ ਜੀਵ ਦੀ ਸਚੀ ਕਲਿਆਨ ਹੁੰਦੀ ਹੈ :

ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥
ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥
ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥
ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾਕਾ ਜਨਮ ਮਰਣ ਦੁਖੁ ਭਾਗੈ ॥
ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ ॥
(ਆਸਾ ਮ: 5, 381)

ਕਈ ਸੰਤ ਮਹਾਤਮਾਂ ਬਾਹਰਲੇ ਕੀਰਤਨ ਨੂੰ ਵੀ ਰਖਦੇ ਰਹੇ। ਉਸ ਨੂੰ ਪਰਮਾਰਥੀਆਂ ਦੇ ਇਕਠੇ ਕਰਨ ਲਈ ਤੇ ਉਪਦੇਸ਼ ਕਰਨ ਲਈ ਵਰਤਦੇ ਰਹੇ, ਕਿਉਂ ਜੋ ਆਵਾਜ਼ ਵਿਚ ਜ਼ਬਰਦਸਤ ਖਿੱਚ ਹੈ (ਦੇਖੋ ਕੀਰਤਨ ਦਾ ਪ੍ਰਕਰਣ)। ਪਰ ਇਸ ਦੀ ਰਾਹੀਂ ਅੰਦਰਲੇ ਬਾਜਿਆਂ ਤੇ ਕੀਰਤਨ ਵੱਲ ਪਰਮਾਰਥੀਆਂ ਦਾ ਖ਼ਿਆਲ ਲਾਉਂਦੇ ਰਹੇ।

ਗੁਰਬਾਣੀ ਦੇ ਪਰਮਾਣ ਅੱਗੇ ਦਿਤੇ ਗਏ ਹਨ, ਪਾਠਕ ਜਨ ਗਹੁ ਨਾਲ ਵਿਚਾਰਨ।

# ਬਾਹਰ ਦੇ ਬਾਜੇ ਤੇ ਨਿਰਤਕਾਰੀ

## 1. ਬਾਹਰ ਦੇ ਬਾਜਿਆਂ ਦਾ ਖੰਡਨ

ਨਿਰਤਿ ਕਰੇ ਬਹੁ ਵਾਜੇ ਵਜਾਏ ॥
ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥
ਅੰਤਰਿ ਲੋਭੁ ਭਰਮੁ ਅਨਲਵਾਉ ॥ ਦੀਵਾ ਬਲੈ ਨ ਸੋਝੀ ਪਾਇ ॥
(ਆਸਾ ਮ: 3, 364)

ਘੁੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥
(ਮਾਰੂ ਮ: 5, 1003)

ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥
ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥
(ਰਾਮਕਲੀ ਮ: 3, 908)

ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥
(ਆਸਾ ਮ: 4, 368)

ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥
(ਆਸਾ ਮ: 4, 368)

ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥
ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥
(ਆਸਾ ਮ: 4, 368)

ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥
(ਸੋਰਠਿ ਕਬੀਰ ਜੀ, 654)

ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ ॥
ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ ॥
ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ ਮੰਦਰੀਆ ਨ ਬਜਾਵੈ ॥
(ਆਸਾ ਕਬੀਰ ਜੀ, 483)

ਜਨਮੇ ਕਉ ਵਾਜਹਿ ਵਾਧਾਏ ॥ ਸੋਹਿਲੜੇ ਅਗਿਆਨੀ ਗਾਏ ॥
ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ ॥
(ਮਾਰੂ ਮ: 1, 1032)

## 2. ਇਹਨਾਂ ਬਾਜਿਆਂ ਤੇ ਰਾਗਾਂ ਨਾਲ ਮਨ ਨਹੀਂ ਠਹਿਰਦਾ, ਅਸੀਂ ਤ੍ਰੈ ਗੁਣਾਂ ਵਿਚ ਹੀ ਰਹਿੰਦੇ ਹਾਂ ਤੇ ਜਨਮ ਮਰਣ ਬਣਿਆਂ ਰਹਿੰਦਾ ਹੈ

ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥
(ਆਸਾ ਮ: 4, 368)

ਵਾਦੁ ਪੜੈ ਰਾਗੀ ਜਗੁ ਭੀਜੈ ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥
ਰਾਮ ਨਾਮ ਬਿਨੁ ਦੂਖੁ ਸਹੀਜੈ ॥ (ਰਾਮਕਲੀ ਮ: 1, 905)

## 3. ਬਾਹਰਲੀ ਨਿਰਤ ਸੰਤਾਂ ਨੂੰ ਪ੍ਰਵਾਨ ਨਹੀਂ

ਕਿਨਹੀ ਘੂਘਰ ਨਿਰਤਿ ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥ (ਰਾਮਕਲੀ ਮ: 5, 913)

## 4. ਨਾਮ ਜਾਂ ਸ਼ਬਦ ਤੋਂ ਬਿਨਾਂ ਬਾਹਰਲੇ ਰਾਗ ਤਾਲ ਫ਼ਜ਼ੂਲ ਹਨ

ਗਾਵਹਿ ਗੀਤੇ ਚੀਤਿ ਅਨੀਤੇ ॥ ਰਾਗ ਸੁਣਾਇ ਕਹਾਵਹਿ ਬੀਤੇ ॥
ਬਿਨੁ ਨਾਵੈ ਮਨਿ ਝੂਠੁ ਅਨੀਤੇ ॥ (ਆਸਾ ਮ: 1, 414)

ਮਨੂਆ ਨਾਚੈ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥
ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ ॥
ਊਚਾ ਕੂਕੇ ਤਨਹਿ ਪਛਾੜੇ ॥ ਮਾਇਆ ਮੋਹਿ ਜੋਹਿਆ ਜਮ ਕਾਲੇ ॥
ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ ॥
ਬਹੁ ਤਾਲ ਪੂਰੇ ਵਾਜੇ ਵਜਾਏ॥ ਨਾ ਕੋ ਸੁਣੇ ਨ ਮੰਨਿ ਵਸਾਏ॥
ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥
(ਮਾਝ ਮ: 3, 121)

ਇਕਿ ਗਾਵਤ ਰਹੇ ਮਨਿ ਸਾਦ ਨ ਪਾਇ ॥
ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥
ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਾਚੀ ਬਾਣੀ ਸਬਦ ਬੀਚਾਰੁ ॥
(ਗਉੜੀ ਮ: 3, 158)

## 5. ਉਹ ਰਾਗ ਹੱਛਾ ਹੈ ਜਿਸ ਕਰਕੇ ਮਾਲਕ ਮਨ ਵਿਚ ਵੱਸੇ। ਉਹ ਰਾਗ ਨਾਦ ਸੱਚ ਦਾ ਹੈ

ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥
ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥ (ਸਲੋਕ ਮ: 4, 1423)

## 6. ਉਸਦਾ ਗਾਵਿਆ ਥਾਇ ਪੈਂਦਾ ਹੈ ਜਿਸ ਨੂੰ ਪ੍ਰਤੀਤ ਹੋਵੇ

ਜਿਸਨੋ ਪਰਤੀਤਿ ਹੋਵੈ ਤਿਸਕਾ ਗਾਵਿਆ ਥਾਇ ਪਵੈ
ਸੋ ਪਾਵੈ ਦਰਗਹ ਮਾਨੁ ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ
ਉਨਕਾ ਉਤਰਿ ਜਾਇਗਾ ਝੂਠੁ ਗੁਮਾਨੁ ॥ (ਸੂਹੀ ਮ: 4, 734)

## 7. ਅੰਤਰ ਬਾਜਾ ਸ਼ਬਦ ਦਾ ਹੈ ਜੋ ਹੱਥਾਂ ਪੈਰਾਂ ਤੋਂ ਬਿਨਾਂ ਹੀ ਵਜਦਾ ਹੈ ਅਤੇ ਸਭ ਬਾਜਿਆਂ ਤੇ ਸੁਰਾਂ ਤਾਲਾਂ ਤੋਂ ਪਰੇ ਹੈ

ਕਰ ਬਿਨੁ ਵਾਜਾ ਪਗ ਬਿਨੁ ਤਾਲਾ ॥ ਜੇ ਸਬਦੁ ਬੁਝੈ ਤਾ ਸਚੁ ਨਿਹਾਲਾ ॥
ਅੰਤਰਿ ਸਾਚੁ ਸਭੇ ਸੁਖ ਨਾਲਾ॥ ਨਦਰਿ ਕਰੇ ਰਾਖੈ ਰਖਵਾਲਾ॥
(ਆਸਾ ਮ: 1, 412)

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ਏਕਾਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥ (ਰਾਮਕਲੀ ਮ: 5, 885)

ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥
ਫੇਰੀ ਫੇਰੁ ਨ ਹੋਵੈ ਕਬਹੀ ਏਕੁ ਸਬਦੁ ਬੰਧਿ ਪਾਲੈ ॥

(ਰਾਮਕਲੀ ਮ: 5, 885)

## 8. ਸਚੀ ਨਿਰਤ ਨਾਮ ਦੀ ਹੈ ਜੋ ਗੁਰਮੁਖ ਕਰਦਾ ਹੈ

ਵਾਜਾ ਮਤਿ ਪਖਾਵਜੁ ਭਾਉ ॥ ਹੋਇ ਅਨੰਦੁ ਸਦਾ ਮਨਿ ਚਾਉ ॥
ਏਹਾ ਭਗਤਿ ਏਹੋ ਤਪਤਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥1॥
ਪੂਰੇ ਤਾਲ ਜਾਣੈ ਸਾਲਾਹ ॥ ਹੋਰੁ ਨਚਣਾ ਖੁਸੀਆ ਮਨ ਮਾਹ ॥1॥ਰਹਾਉ ॥
ਸਤੁ ਸੰਤੋਖੁ ਵਜਹਿ ਦੁਇ ਤਾਲ ॥ ਪੈਰੀ ਵਾਜਾ ਸਦਾ ਨਿਹਾਲ ॥
ਰਾਗੁ ਨਾਦੁ ਨਹੀ ਦੂਜਾ ਭਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥2॥
ਭਉ ਫੇਰੀ ਹੋਵੈ ਮਨ ਚੀਤਿ ॥ ਬਹਦਿਆ ਉਠਦਿਆ ਨੀਤਾ ਨੀਤਿ ॥
ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥3॥
ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥
ਨਾਨਕ ਆਖਣੁ ਵੇਰਾ ਵੇਰ ॥ ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥4॥

(ਆਸਾ ਮ: 1, 350)

## 9. ਇਹ ਅਨਹਦ ਦੇ ਰਬਾਬ, ਮਰਦੰਗ ਤੇ ਸੱਚਾ ਨਾਚ ਸਾਧੂਆਂ ਤੋਂ ਕਿਸੀ ਗੁਰਮੁਖ ਨੂੰ ਪ੍ਰਾਪਤ ਹੁੰਦੇ ਹਨ, ਮਨਮੁਖ ਨੂੰ ਨਹੀਂ

ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥
ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥
ਤੇਰਾ ਜਨ ਨਿਰਤਿ ਕਰੇ ਗੁਨ ਗਾਵੈ ॥
ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥
ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥
ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾਕਾ ਜਨਮ ਮਰਣ ਦੁਖੁ ਭਾਗੈ ॥
ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ ॥

(ਆਸਾ ਮ: 5, 381)

ਨਾਚੁ ਰੇ ਮਨ ਗੁਰ ਕੈ ਆਗੈ ॥
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥ ਰਹਾਉ ॥
ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥
ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥

(ਗੂਜਰੀ ਮ: 3, 506)

# ਨਾਮ

ਨਾਮ ਕੀ ਹੈ ? ਕਹਿਣ ਨੂੰ ਤਾਂ ਆਸਾਨ ਮਲੂਮ ਹੁੰਦੀ ਹੈ, ਪਰ ਇਸਦੀ ਠੀਕ ਸਮਝ ਨਾਮ ਦੀ ਕਮਾਈ ਵਾਲਿਆਂ ਪਾਸੋਂ ਹੀ ਆ ਸਕਦੀ ਹੈ। ਨਾਮ ਨਾਮੀ ਵਿਚ ਭੇਦ ਨਹੀਂ, ਜਿਸਨੂੰ ਨਾਮ ਮਿਲ ਗਿਆ ਸਮਝੋ ਉਸਨੂੰ ਨਾਮੀ ਮਿਲ ਗਿਆ ਤੇ ਜਿਨ੍ਹਾਂ ਨੂੰ ਨਾਮ ਨਹੀਂ ਮਿਲਿਆ, ਉਹਨਾਂ ਤੋਂ ਨਾਮੀ ਕਰੋੜਾਂ ਕੋਹ ਦੂਰ ਹੈ।

ਖ਼੍ਵਾਜ਼ਾ ਮੁਈਨੁੱਦੀਨ ਚਿਸ਼ਤੀ ਸਾਹਿਬ ਫ਼ਰਮਾਂਦੇ ਹਨ :

میانِ اِسم و مُسمّےٰ چو فرق نیست بہ بیں    تو در تجلّئے اِسما جمالِ نامِ خدُا

ਅਰਥ—ਨਾਮ ਤੇ ਨਾਮੀ ਵਿਚ ਫ਼ਰਕ ਨਹੀਂ, ਤੂੰ ਖ਼ੁਦਾ ਦੇ ਜਮਾਲ ਦੀ ਝਲਕ ਉਸਦੇ ਨਾਮ ਦੇ ਅੰਦਰ ਦੇਖ।

ਨਾਮ ਹੀ ਸਭ ਕੁਛ ਹੈ ਤੇ ਨਾਮ ਹੀ ਤੋਂ ਸਭ ਕੁਛ ਹੈ। ਜਿਨ੍ਹਾਂ ਨੇ ਨਾਮ ਨੂੰ ਨਹੀਂ ਜਾਣਿਆ ਜਾਂ ਉਸ ਦੀ ਪ੍ਰਾਪਤੀ ਨਹੀਂ ਕੀਤੀ, ਉਹਨਾਂ ਨੇ ਕੁਛ ਨਹੀਂ ਜਾਣਿਆਂ, ਖ਼ਾਲੀ ਹੱਥ ਆਏ ਤੇ ਜੁਆਰੀਏ ਦੀ ਤਰ੍ਹਾਂ ਦੋਵੇਂ ਹੱਥ ਝਾੜ ਕੇ ਚਲੇ ਗਏ। ਦੁਨੀਆਂ ਵਿਚ ਆਪਣੀ ਪੂੰਜੀ ਬਰਬਾਦ ਕਰ ਗਏ। ਕਬੀਰ ਸਾਹਿਬ ਫ਼ੁਰਮਾਂਦੇ ਹਨ :

ਨਾਮ ਜਪਤ ਕੋੜ੍ਹੀ ਭਲਾ ਚੁਇ ਚੁਇ ਪੜੇ ਜੋ ਚਾਮ ॥
ਕੰਚਨ ਦੇਹ ਕਿਸ ਕਾਮ ਕੀ ਜਾ ਮੁਖ ਨਾਹੀ ਨਾਮ ॥

## ਜ਼ਰੂਰਤ ਤੇ ਮਹਿਮਾਂ

ਆਤਮਕ ਮੰਡਲਾਂ ਦੀ ਸੈਰ ਕਰਨ ਲਈ ਨਾਮ ਦੇ ਪਰਾਂ ਦੀ ਲੋੜ ਹੈ। ਜਿਨ੍ਹਾਂ ਨੂੰ ਮਾਲਕ ਦੇ ਜਮਾਲ ਦੇਖਣ ਦੀ ਚਾਹ ਹੈ, ਉਹ 'ਨਾਮ' ਦੇ ਪਰ ਲਗਾ ਕੇ ਉਪਰਲੇ ਦੇਸਾਂ ਵਿਚ ਉਡ ਸਕਦੇ ਹਨ :

تُرا سنرد طیراں در فضاۓ عالمِ قدُس    بشرط آنکہ بہ پرّی بہ بالِ نامِ خدُا

ਅਰਥ—ਤੈਨੂੰ ਪਾਕ ਰੂਹਾਨੀ ਆਲਮ ਦੀ ਫ਼ਿਜ਼ਾ ਵਿਚ ਸੈਰ ਕਰਨੀ ਸਜਦੀ ਹੈ, ਇਸ ਲਈ ਸ਼ਰਤ ਇਹ ਹੈ ਕਿ ਤੂੰ ਖ਼ੁਦਾ ਦੇ ਨਾਮ ਦੇ ਪਰ ਲਾ ਕੇ ਉਪਰ ਦੀ ਤਰਫ਼ ਉਡੇਂ।

ਜੇਕਰ ਸਚਮੁਚ ਉਸਦੇ ਮਿਲਣ ਦੀ ਖ਼ਾਹਿਸ਼ ਹੈ; ਤਾਂ ਹੇ ਜੀਵ ! ਤੂੰ ਉਸ ਦੇ ਨਾਮ ਨੂੰ ਰਟਦਾ ਕਿਉਂ ਨਹੀਂ ? ਉਹ ਨਾਮ ਤੋਂ ਕਦੇ ਵੱਖ ਨਹੀਂ।

وصالِ حق طلبی ہمنشیں نامش باش     بوَد وصالِ خدا در وصالِ نامِ خدا
یقیں بداں کہ با حق نشستۂ شب و روز     چو ہم نشیں تو باشد خیالِ نامِ خدا

ਅਰਥ—ਜੇ ਹੱਕ ਦਾ ਵਸਾਲ (ਸਤ ਪੁਰਖ ਨਾਲ ਅਭੇਦ ਹੋਣਾ) ਮਨਜ਼ੂਰ ਹੈ ਤਾਂ ਉਸਦੇ ਨਾਮ ਦਾ ਜਾਪ ਕਰ, ਕਿਉਂਕਿ ਖ਼ੁਦਾ ਦੇ ਨਾਮ ਦਾ ਵਸਾਲ ਖ਼ੁਦਾ ਦਾ ਹੀ ਵਸਾਲ ਹੈ। ਜੇਕਰ ਖ਼ੁਦਾ ਦੇ ਨਾਮ ਦਾ ਖ਼ਿਆਲ ਤੇਰੇ ਨਾਲ ਰਹੇਗਾ, ਤਾਂ ਤੂੰ ਯਕੀਨ ਰਖ ਕਿ ਤੂੰ ਰਾਤ ਦਿਨ ਖ਼ੁਦਾ ਦੇ ਨਾਲ ਬੈਠਾ ਹੋਇਆ ਹੈਂ।

ਨਾਮ ਸਭ ਪਾਪਾਂ ਦਾ ਨਾਸ਼ਕ ਹੈ, ਇਸਤੋਂ ਇਕਾਗਰਤਾ ਪ੍ਰਾਪਤ ਹੁੰਦੀ ਹੈ, ਸੰਸਾਰ ਦੇ ਸਹਸੇ ਨਹੀਂ ਸਤਾਂਦੇ। ਨਾਮ ਨਾਲ ਜੁੜ ਬੈਠੋ, ਬਿਨਾਂ ਮੇਹਨਤ ਮੁਸ਼ੱਕਤ ਦੇ ਤੁਸੀਂ ਸ਼ੁਧ ਹੋ ਜਾਓਗੇ ਤੇ ਮਾਲਕ ਅੰਦਰ ਝਲਕਾਂ ਦੇਣ ਲਗ ਜਾਵੇਗਾ।

جمالِ دوست ز آئینہ دلت تابد     اگر زدودہ شود از صقالِ نامِ خدا

ਅਰਥ—ਜੇਕਰ ਨਾਮ ਦੇ ਸਿਕਲ ਨਾਲ ਦਿਲ ਨੂੰ ਸਾਫ਼ ਕਰ ਲਵੇਂ ਤਾਂ ਦੋਸਤ ਦਾ ਜਮਾਲ ਤੇਰੇ ਦਿਲ ਦੇ ਸ਼ੀਸ਼ੇ ਵਿਚੋਂ ਚਮਕਣ ਲਗ ਜਾਏਗਾ।

ਕਬੀਰ ਸਾਹਿਬ ਕਿਆ ਸੋਹਣੇ ਤਰੀਕੇ ਨਾਲ ਨਾਮ ਦੀ ਮਹਿਮਾਂ ਗਾਂਦੇ ਹਨ :

ਨਾਮ ਜੋ ਰਤੀ ਏਕ ਹੈ, ਪਾਪ ਜੋ ਰਤੀ ਹਜ਼ਾਰ ॥
ਆਧ ਰਤੀ ਘਟ ਸੰਚਰੇ, ਜਾਰ ਕਰੇ ਸਭ ਛਾਰ ॥
ਨਾਮ ਜਪਤ ਸਭ ਮਿਟ ਗਏ, ਮਨ ਮਨਸਾ ਕੇ ਦਾਗ ॥
ਮਾਨੋ ਘਾਸ ਕੇ ਢੇਰ ਮੇਂ, ਲਾਗੀ ਚਿਣਗੀ ਆਗ ॥
ਨਾਮ ਜਪਤ ਸਭ ਜਰ ਗਏ, ਮਨ ਮਾਇਆ ਕੇ ਫੰਦ ॥
ਦੇਖਤ ਦੇਖਤ ਮਿਟ ਗਏ, ਸਭ ਪ੍ਰਪੰਚ ਕੇ ਦ੍ਵੰਦ ॥

ਜਿਨ੍ਹਾਂ ਦੇ ਪਾਸ ਨਾਮ ਦੀ ਪੂੰਜੀ ਹੈ, ਉਹਨਾਂ ਪਾਸ ਸਭ ਰਿਧੀਆਂ ਤੇ ਸਿਧੀਆਂ ਹਨ :

ਰਿਧਿ ਸਿਧਿ ਨਾਮੇ ਕੀ ਦਾਸੀ ॥
ਜਾਕੀ ਪੂੰਜੀ ਨਾਮ ਹੈ, ਤਾਕੇ ਹੈ ਸਭ ਰਿਧ ॥
ਕਰ ਜੋੜੇ ਠਾਢੇ ਸਭੀ, ਆਠ ਸਿਧ ਨਉ ਨਿਧ ॥

ਜੋ ਕੋਈ ਵੀ ਨਾਮ ਨਾਲ ਜੁੜਦਾ ਹੈ, ਨੇਕ ਹੋਵੇ ਜਾਂ ਬਦ, ਸੁਘੜ ਹੋਵੇ ਜਾਂ ਮੂੜ੍ਹ, ਨਾਮ ਉਸਦਾ ਬੇੜਾ ਪਾਰ ਕਰ ਦੇਵੇਗਾ। ਧੁਪ ਵਿਚ ਜਾਂ ਅੱਗ ਦੇ ਪਾਸ ਬੈਠਣ ਕਰਕੇ, ਜਾਂ ਪਾਣੀ ਨੂੰ ਹੱਥ ਲਗਾਣ ਕਰ ਕੇ ਤੁਹਾਡੇ ਅੰਦਰ ਗਰਮੀ ਜਾਂ ਠੰਢਕ ਦਾ ਅਸਰ ਆਉਣ ਲਗ ਜਾਂਦਾ ਹੈ, ਇਸੀ ਤਰ੍ਹਾਂ ਨਾਮ ਨਾਲ ਲੱਗਣ ਕਰਕੇ ਅੰਦਰ ਅਸਰ ਹੁੰਦਾ ਹੈ। ਭਾਵ ਜਾਂ ਅਭਾਵ, ਆਲਸ ਜ਼ਾਂ ਉੱਦਮ ਨਾਲ ਕਿਸੀ ਤਰ੍ਹਾਂ ਵੀ ਨਾਮ ਜਪੋ, ਉਹ ਅਸਰ ਕੀਤੇ ਬਿਨਾਂ ਨਹੀਂ ਰਹਿ ਸਕਦਾ।

ਮਹਾਂਤਮਾਂ ਤੁਲਸੀ ਸਾਹਿਬ ਰਾਮਾਇਣ ਵਿਚ ਫ਼ਰਮਾਂਦੇ ਹਨ :

ਭਾਵ ਕੁਭਾਵ ਅਲਖ ਆਲਸ ਹੂ ॥ ਨਾਮ ਜਪਤ ਮੰਗਲ ਦਸ ਦਿਸਹੂ ॥

ਨਾਮ ਵਿਚ ਮਗਨਤਾ ਤੇ ਕਮਾਲ ਦੀ ਮਸਤੀ ਹੈ। ਖ਼੍ਵਾਜ਼ਾ ਮੁਈਨੁੱਦੀਨ ਚਿਸ਼ਤੀ ਸਾਹਿਬ ਫ਼ਰਮਾਂਦੇ ਹਨ ਕਿ ਖ਼ੁਦਾ ਦੇ ਨਾਮ ਦਾ ਜਮਾਲ ਮੇਰੇ ਦਿਲ ਤੇ ਜਾਨ ਨੂੰ ਲੈ ਗਿਆ ਤੇ ਪਿਆਸਿਆਂ ਨੂੰ ਖ਼ੁਦਾ ਦੇ ਵਸਾਲ ਦਾ ਸ਼ਰਬਤ ਪਿਆ ਦਿੱਤਾ :

ربود جان و دلم را جمالِ نامِ خدا    نواخت تشنہ لباں را زلالِ نامِ خدا

(معین الدین چشتی)

## ਮਾਲਕ ਦੇ ਨਾਮ ਅਨੇਕ ਹਨ, ਇਨ੍ਹਾਂ ਵਿਚੋਂ ਕਿਹੜਾ ਨਾਮ ਪੂਰਨ ਕਲਿਆਨ ਕਾਰੀ ਹੈ ?

ਮਾਲਕ ਦੇ ਅਨੇਕਾਂ ਹੀ ਨਾਮ ਹਨ, ਜੋ ਸੰਤਾਂ, ਮਹਾਤਮਾਂ ਰਿਸ਼ੀਆਂ ਮੁਨੀਆਂ ਨੇ ਉਸਦੀ ਮਹਿਮਾਂ ਦੱਸਣ ਲਈ ਘੜੇ ਹਨ :

ਅਸੰਖ ਨਾਵ ॥ (ਜਪੁਜੀ, 4)

ਸੁਆਮੀ ਸਭ ਵਿਚ ਪਰੀ ਪੂਰਨ, ਨਿਰਾਲਾ ਜਿਸਦਾ ਕੋਈ ਸਾਨੀ ਨਹੀਂ, ਅਨਾਮੀ, ਹਰਿ ਰਾਇ, ਉਹ ਮਾਲਕ ਕੁਲ ਜੋ ਸਭ ਦੀ ਆਦਿ ਹੈ ਤੇ ਜੋ ਅਨਾਮ ਹੈ, ਜਿਸਦਾ ਕੋਈ ਨਾਮ ਨਹੀਂ, ਅਗਮ, ਅਲਖ ਤੇ ਸਤਿ ਪੁਰਸ਼ ਜਾਂ ਸਤਿਨਾਮ, ਏਕੰਕਾਰ, ਪੂਰਨ ਚੇਤਨ ਪੁਰਸ਼, ਰਾਮ ਰਾਇ ਜਾਂ ਅਕਾਲ ਆਦਿ ਨ ਲਖੇ ਜਾਣ ਕਰਕੇ ਅਲਖ ਤੇ ਨ ਗੱਮਤਾ ਹੋਣ ਕਰਕੇ ਅਗਮ ਸਦਾਇਆ, ਨਿਅੱਖਰ, ਪਾਰਬ੍ਰਹਮ, ਅੱਖਰ ਬ੍ਰਹਮਾ ਤੇ ਛਰ ਪੁਰਸ਼ ਤਿਰਲੋਕੀ ਦੇ ਮਾਲਕ ਤੇ ਉਸ ਤੋਂ ਪਾਰ ਦੀ ਤਾਕਤ ਦਾ ਨਾਮ ਰਖਿਆ, ਧਰਮਰਾਇ ਤੇ ਕਾਲ ਕਰਕੇ ਵੀ ਵਰਣਨ ਕੀਤਾ (ਦੇਖੋ ਮਾਲਕ ਦਾ ਪ੍ਰਕਰਣ)। ਇਸਤੋਂ ਛੁਟ ਹੋਰ ਹਜ਼ਾਰਾਂ ਨਾਮ ਮਾਲਕ ਦੀ ਕਿਸੀ ਸਿਫ਼ਤ ਨੂੰ ਸਾਹਮਣੇ ਰਖ ਕੇ ਰਖੇ ਗਏ, ਰਾਮ ਰਹੀਮ, ਗਿਰਧਾਰੀ, ਮੁਰਾਰੀ, ਅਲਾਹ, ਖ਼ੁਦਾ, ਵਾਹਿਗੁਰੂ, ਯਹੂਦੀਆਂ ਈਸਾਈਆਂ ਵਿਚ ਜੋਵ, ਜੀਹੋਵਾ ਆਦਿ। ਅਸੀਂ ਇਨ੍ਹਾਂ ਸਾਰਿਆਂ ਨਾਵਾਂ ਪੁਰ ਬਲਿਹਾਰੀ ਜਾਂਦੇ ਹਾਂ :

ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥ (ਬਸੰਤ ਮ: 1, 1168)

## ਨਾਮ ਦੀ ਅਸਲੀਅਤ

ਅਸੀਂ ਨਾਮ ਦੇ ਅਰਾਧਣ ਤੇ ਧਿਆਨ ਦੀ ਬਾਬਤ ਬਹੁਤ ਕੁਝ ਸੁਣਦੇ ਤੇ ਕਹਿੰਦੇ ਨਜ਼ਰ ਆਂਵਦੇ ਹਾਂ, ਪਰ ਅਸਾਂ ਕਦੇ 'ਨਾਮ' ਦੀ ਅਸਲੀਅਤ ਪੁਰ ਵਿਚਾਰ ਨਹੀਂ ਕੀਤਾ ਕਿ ਇਹ ਕੀ ਹੈ ਤੇ ਇਹਨਾਂ ਨਾਮਾਂ ਵਿਚੋਂ ਉਹ ਕੇਹੜਾ ਨਾਮ ਹੈ ਜਿਸ ਕਰਕੇ ਜੀਵਾਂ ਨੂੰ ਨਿਰਬਾਨ ਪਦ ਦੀ ਪ੍ਰਾਪਤੀ ਹੋ ਸਕਦੀ ਹੈ :

ਕਉਨੁ ਨਾਮੁ ਜਗ ਜਾਕੈ ਸਿਮਰੈ ਪਾਵੈ ਪਦੁ ਨਿਰਬਾਨਾ ॥

(ਰਾਮਕਲੀ ਮ: 9, 902)

ਹਾਂ ਜੀ, ਉਹ ਕੇਹੜਾ ਨਾਮ ਹੈ ਜਿਸਦੇ ਸਿਮਰਨ ਕਰਕੇ ਜੀਵ ਭਵ ਸਾਗਰ ਤੋਂ ਪਾਰ ਹੁੰਦਾ ਹੈ :

ਕਉਨੁ ਨਾਮੁ ਗੁਰ ਜਾਕੈ ਸਿਮਰੈ ਭਵ ਸਾਗਰ ਕਉ ਤਰਈ ॥ (ਸੋਰਠਿ ਮ: 9, 632)

ਮਾਲਕ ਦਾ ਕੋਈ ਨਾਮ ਨਹੀਂ, ਉਹ ਤਾਂ ਅਨਾਮ ਹੈ :

ਨਮਸਤੰ ਅਨਾਮੰ ॥ (ਜਾਪ ਸਾਹਿਬ)

ਉਹਦੇ ਅਨੰਤ ਨਾਮ ਥਾਪੇ ਗਏ, ਉਹ ਇਹਨਾਂ ਸਾਰਿਆਂ ਤੋਂ ਪਾਰ ਹੈ, ਉਹ ਬੇਹਦ ਹੈ, ਕੋਈ ਅੰਤ ਤੇ ਪਾਰਾਵਾਰ ਨਹੀਂ, ਉਹ ਨਾਵਾਂ ਦੀ ਕੈਦ ਵਿਚ ਕਿਵੇਂ ਆ ਸਕਦਾ ਹੈ ? ਭਾਵੇਂ ਇਹ ਸਭ ਠੀਕ ਹੈ; ਪਰ ਤਾਂ ਵੀ ਰਿਸ਼ੀਆਂ ਮੁਨੀਆਂ ਮਹਾਤਮਾਂ ਨੇ ਉਸ ਦੀ ਮਹਿਮਾਂ ਦੱਸਣ ਲਈ ਉਸਦੇ ਨਾਮ ਰੱਖੇ ਜੋ ਅਨੇਕ ਤੇ ਅਸੰਖ ਹਨ। ਫੇਰ ਵੀ ਉਸਦੀ ਕੀਮਤ ਨੂੰ ਨਹੀਂ ਪਾ ਸਕੇ :

ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ (ਆਸਾ ਮ: 1, 358)

ਰਿਧਿ ਸਿਧਿ ਨਿਧਿ ਕਰਤਲ ਜਗ ਜੀਵਨ ਸ੍ਰਬ ਨਾਥ ਅਨੇਕੈ ਨਾਉ ॥

(ਦੇਵ ਗੰਧਾਰੀ ਮ: 5, 536)

ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ ॥

ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ ॥

(ਕਲਿਆਨ ਮ: 4, 1319)

ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ ॥

(ਭੈਰਉ ਮ: 4, 1135)

ਦਸਮ ਪਾਤਸ਼ਾਹ ਵੀ ਫ਼ੁਰਮਾਂਦੇ ਹਨ :

ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ ॥

(ਜਾਪ ਸਾਹਿਬ, ਪਾਤਸ਼ਾਹੀ 10)

ਨਾਮਾਂ ਵਿਚ ਭੇਦ ਹੈ, ਕਈ 'ਕਰਮ ਨਾਮ' (ਸਿਫ਼ਾਤੀ ਨਾਮ) ਹਨ, ਤੇ ਕੋਈ 'ਪਰਾ ਪੂਰਬਲਾ' ਨਾਮ (ਜ਼ਾਤੀ ਨਾਮ) ਹੈ :

ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥

(ਮਾਰੂ ਮ: 5, 1083)

ਇਹਨਾਂ ਨਾਵਾਂ ਵਿਚੋਂ ਸਾਨੂੰ ਧਿਆਨ ਲਈ ਕੇਹੜਾ ਨਾਮ ਉੱਚਾ ਹੈ ਅਤੇ ਚੁਨਣੇ ਯੋਗ ਹੈ। ਹਿੰਦੂ 'ਓਮ' ਦੇ ਨਾਮ ਨੂੰ ਪਰਵਾਨ ਕਰਦੇ ਹਨ ਅਤੇ 'ਰਾਮ ਨਾਮ' ਦੀ ਮਹਿਮਾਂ ਵੀ ਅਨੇਕ ਪ੍ਰਕਾਰ ਗਾਉਂਦੇ ਹਨ। ਮੁਸਲਮਾਨਾਂ ਵਿਚ 'ਅੱਲਾਹ' ਤੇ ਸਿੱਖਾਂ ਵਿਚ 'ਵਾਹਿਗੁਰੂ' ਪ੍ਰਚਲਤ ਹੈ। ਹਰੇਕ ਮਤ ਵਿਚ ਉਹਨਾਂ ਦਾ ਆਪੋ ਆਪਣਾ ਨਾਮ ਪ੍ਰਵਾਨ ਹੈ। ਇਹਨਾਂ ਸਭਨਾਂ ਨਾਵਾਂ ਵਿਚੋਂ ਉਹ ਕੇਹੜਾ ਨਾਮ ਹੈ ਜਿਸ ਨਾਲ ਜੀਵ ਦੀ ਕਲਿਆਣ ਹੈ; ਫੇਰ, ਨਾਮ ਦੇ ਅਰਾਧਣ ਜਾਂ ਧਿਆਨ ਤੋਂ ਕੀ ਮੁਰਾਦ ਹੈ, ਕੀ ਕੇਵਲ ਕਿਸੀ ਨਾਮ ਦਾ ਰਟਣ ਜਾਂ ਉਸਦੇ ਨਾਮ ਦੇ ਅਰਥ ਪੁਰ ਵਿਚਾਰ ਕਰਦੇ ਰਹਿਣ ਤੋਂ ਮੁਰਾਦ ਹੈ, ਜਾਂ ਕੁਛ ਹੋਰ ਵੀ ? ਅੱਖਰਾਂ ਦੇ ਰਟਣ ਤੇ ਉਹਨਾਂ ਦੇ ਅਰਥਾਂ ਦਾ ਵਿਚਾਰ ਕੇਵਲ ਖ਼ਿਆਲੀ ਸਹਾਰਾ ਬਨਣ ਲਈ ਕੰਮ ਦੇ ਸਕਦਾ ਹੈ। ਗੁਰਬਾਣੀ ਦੇ ਪਾਠ ਵਿਚ ਕਈ ਪਦ ਮਿਲਦੇ ਹਨ, ਕਿਧਰੇ ਨਾਮ ਦੇ ਜਪਣ ਦਾ ਜ਼ਿਕਰ ਆਂਵਦਾ ਹੈ, ਕਿਧਰੇ ਨਾਮ ਦੇ ਸੁਨਣ ਦਾ, ਕਿਧਰੇ 'ਧਿਆਨ' ਦਾ ਤੇ ਕਿਧਰੇ ਹਿਰਦੇ ਵਿਚ ਇਸ ਦੇ ਵੱਸਣ ਦਾ ਤੇ ਕਿਧਰੇ ਇਸਦੇ ਪ੍ਰਗਾਸ ਹੋਣ ਦਾ ਜ਼ਿਕਰ ਮਿਲਦਾ ਹੈ :

ਨਾਮੁ ਜਪਹੁ ਮੇਰੇ ਗੁਰ ਸਿਖ ਮੀਤਾ ॥
ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥ (ਆਸਾ ਮ: 4, 367)

ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਹੈ ਗੁਰਮਤਿ ਬਿਗਸਾ ॥ (ਆਸਾ ਮ: 4, 367)

ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥ (ਸਿਰੀਰਾਗੁ ਮ: 4, 82)

ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥
(ਜੈਤਸਰੀ ਮ: 4, 697)

ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥
(ਗੂਜਰੀ ਮ: 4, 492)

ਨਾਮ ਦੇ ਰਟਣ ਤੇ ਬਿਚਾਰ ਤੋਂ ਪਰੇ ਉਸਦੇ ਵਿਚ ਮਧੁਰ ਧੁਨੀ (Sound Principle) ਸੁਨਣ ਦਾ ਵੀ ਜ਼ਿਕਰ ਹੈ ਤੇ ਨਾਮ ਦੇ ਅੰਦਰ ਪ੍ਰਕਾਸ਼ ਦੇ ਵੀ ਹੋਣ ਦਾ ਵਰਣਨ ਕੀਤਾ ਗਿਆ ਹੈ :

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥
(ਸਾਰੰਗ ਵਾਰ ਮੇ: 4, 1240)

ਨਾਮੁ ਜਪਤ ਕੋਟਿ ਸੂਰ ਉਜਾਰਾ ॥ (ਜੈਤਸਰੀ ਮ: 5, 700)

ਕਰਿ ਦਇਆ ਨਾਮੁ ਪਰਗਾਸਿ ॥ (ਗੂਜਰੀ ਮ: 4, 492)

ਸੁਰਤ ਤੇ ਨਿਰਤ ਦੋਹਾਂ ਦੀ ਪੂਰਤੀ ਦਾ ਸਾਮਾਨ ਹੈ। ਫੇਰ ਉਸ ਨਾਮ ਦੇ ਹਿਰਦੇ ਅੰਦਰ ਵੱਸਣ ਦਾ ਜ਼ਿਕਰ ਆਂਵਦਾ ਹੈ। ਗੁਰਬਾਣੀ ਵਿਚ ਬੜਾ ਸਾਫ਼ ਨਿਰਨਾ ਕੀਤਾ ਗਿਆ ਹੈ ਕਿ ਉਹ ਮਨ ਇੰਦਰਿਆਂ ਤੋਂ ਪਰੇ ਹੈ 'ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ (ਮਾਰੂ ਮ: 1, 1041)। ਇਹਨਾਂ ਪਦਾਂ ਤੋਂ ਇਹ ਪਤਾ ਲਗਦਾ ਹੈ ਕਿ ਮਾਲਕ ਦਾ ਸੱਚਾ ਨਾਮ ਲਫ਼ਜ਼ ਨਹੀਂ, ਉਹ ਕੋਈ ਹੋਰ ਚੀਜ਼ ਹੈ ਜੋ ਸਾਡੇ ਹਿਰਦੇ ਵਿਚ ਵਸਦਾ ਹੈ। ਉਸ ਵਿਚ ਮਿਠੀਆਂ ਤੇ ਰਸ ਭਰੀਆਂ ਧੁਨਾਂ ਹਨ ਜੋ ਸੁਣੀਆਂ ਜਾਂਦੀਆਂ ਹਨ ਤੇ ਉਸ ਵਿਚ ਪ੍ਰਕਾਸ਼ ਵੀ ਹੈ ਜੋ ਦੇਖਿਆ ਜਾਂਦਾ ਹੈ। ਉਹ ਨਾਮ ਅਸਲ ਵਿਚ ਅਦ੍ਰਿਸਟ ਅਗੋਚਰ ਤੇ ਅਪਾਰ ਹੈ, ਇਹ 'ਰਾਮ ਨਾਮ' (ਰਮਿਆ ਹੋਇਆ) ਹੈ। ਕਬੀਰ ਸਾਹਿਬ ਜੀ ਨੇ ਇਸ ਵਿਸ਼ੇ ਨੂੰ ਬੜਾ ਸਾਫ਼ ਕੀਤਾ ਹੈ :

ਕੋਟਿ ਨਾਮ ਸੰਸਾਰ ਮਹਿ, ਤਾਂਤੇ ਮੁਕਤਿ ਨ ਹੋਇ ॥
ਆਦਿ ਨਾਮ ਜੋ ਗੁਪਤ ਜਪ, ਬੂਝੇ ਬਿਰਲਾ ਕੋਇ ॥

ਗੁਰਬਾਣੀ ਵਿਚ ਵੀ ਆਇਆ ਹੈ ਕਿ ਨਾਮਾਂ ਦੇ ਰਟਣ ਦਾ ਆਪਣਾ ਕੰਮ ਹੈ ਤੇ ਇਸਦੀ ਲੋੜ ਹੈ (ਦੇਖੋ ਸਿਮਰਨ ਦਾ ਪ੍ਰਕਰਣ), ਪਰ ਇਸ ਤਰ੍ਹਾਂ ਅਸੀਂ ਮਾਲਕ ਵਿਚ ਸਮਾ

ਨਹੀਂ ਸਕਦੇ; ਜਦ ਤੀਕ ਕਿ ਮਾਲਕ ਪਰਿਪੂਰਨ (God in action) ਜਿਸਨੂੰ ਸ਼ਬਦ ਜਾਂ ਰਾਮ ਨਾਮ ਕਰਕੇ ਬਿਆਨ ਕੀਤਾ ਗਿਆ ਹੈ ਉਸ ਨਾਲ ਸਾਡੀ ਲਿਵ ਨਹੀਂ ਲਗਦੀ, ਜਿਸਦੇ ਨਾਲ ਜੁੜਨਾ ਕੇਵਲ ਗੁਰੂ ਦੀ ਕਿਰਪਾ ਕਰਕੇ ਹੋ ਸਕਦਾ ਹੈ :

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥ (ਗੂਜਰੀ ਮ: 3, 491)

ਪਾਣੀ ਪਾਣੀ ਕਹਿੰਦੇ ਹੋਏ ਜਦ ਤੀਕ ਅਸੀਂ ਪਾਣੀ ਜੋ ਚੀਜ਼ ਹੈ ਉਸ ਨਾਲ ਨਹੀਂ ਲਗਦੇ, ਸਾਨੂੰ ਨਾ ਠੰਢਕ ਆਂਵਦੀ ਹੈ ਤੇ ਨਾ ਪਿਆਸ ਬੁਝਦੀ ਹੈ। ਮਹਾਤਮਾ ਯਾਰੀ ਸਾਹਿਬ ਫ਼ੁਰਮਾਂਦੇ ਹਨ :

ਰਸਨਾ ਰਾਮ ਕਹਿਤ ਤੈਂ ਥਾਕੋ ॥
ਪਾਨੀ ਕਹਿਤ ਕਬਹੂ ਪਿਆਸ ਬੁਝਤ ਹੈ, ਪਿਆਸ ਬੁਝਤ ਜਬ ਚਾਖੋ ॥

ਕਬੀਰ ਸਾਹਿਬ ਜੀ ਦੀ ਬਾਣੀ ਵਿਚ ਫੇਰ ਨਿਰਨਾ ਕੀਤਾ ਗਿਆ ਹੈ :

ਬਿਨ ਦੇਖੇ ਬਿਨ ਅਰਸ ਪਰਸ ਕੇ ਨਾਮ ਲੀਏ ਕਿਆ ਹੋਇ ॥
ਧਨ ਕੇ ਕਹਿਤ ਧਨੀ ਜੋ ਹੋਇ ਤੋ ਨਿਰਧਨ ਰਹੇ ਨ ਕੋਇ ॥

ਅਰਥ—ਜਦ ਤੀਕ ਮਾਲਕ ਨਾਲ ਨਾ ਲਗਿਆ ਜਾਏ, ਖ਼ਾਲੀ ਨਾਮ ਦੇ ਲੈਣ ਦਾ ਕੀ ਲਾਭ ? ਜੇਕਰ ਰੁਪਏ ਰੁਪਏ ਕਰਦਾ ਹੋਇਆ ਇਨਸਾਨ ਅਮੀਰ ਬਣ ਸਕਦਾ ਹੋਵੇ, ਤਾਂ ਕੋਈ ਵੀ ਦੁਨੀਆਂ ਵਿਚ ਨਿਰਧਨ ਨਾ ਰਹੇ।

ਸਾਰੇ ਨਾਮ ਉਸੀ ਦੇ ਰਖੇ ਗਏ। ਜੇ ਕਰ ਨਾਮੀ ਨਾਲ ਜਿਸਦੇ ਇਹ ਸਭ ਨਾਮ ਰਖੇ ਗਏ ਹਨ ਸਾਂਝ ਪੈ ਜਾਏ ਤਾਂ ਪਰਵਾਹ ਨਹੀਂ ਕਿ ਉਸਨੂੰ ਕੇਹੜੇ ਪਦ ਨਾਲ ਯਾਦ ਕਰੋ। ਜੇਕਰ ਪਾਣੀ ਮਿਲ ਜਾਵੇ ਤਾਂ ਇਹ ਮਾਮੂਲੀ ਗੱਲ ਹੈ, ਅਸੀਂ ਭਾਵੇਂ ਉਸ ਲਈ ਪੰਜਾਬੀ ਲਫ਼ਜ਼ ਪਾਣੀ ਜਾ ਫ਼ਰਾਂਸੀਸੀ ਜ਼ਬਾਨ ਦਾ Eau ਅਰਬੀ 'ਮਾ' ਯੂਨਾਨੀ Hudor ਲਾਤੀਨੀ Aqua ਜਾਂ ਅੰਗ੍ਰੇਜ਼ੀ water ਕਹੀਏ, ਇਹਨਾਂ ਸਭਨਾਂ ਦੇ ਨਾਮੀ ਨਾਲ ਸਾਂਝ ਪੈ ਜਾਣ ਕਰਕੇ ਸਾਨੂੰ ਉਹ ਤੇ ਉਸਦੇ ਗੁਣ ਪ੍ਰਾਪਤ ਹੋ ਜਾਂਦੇ ਹਨ। ਜਿਸ ਤਰ੍ਹਾਂ ਰੋਟੀ ਰੋਟੀ ਕਹਿਣ ਕਰਕੇ ਭੁਖ ਨਹੀਂ ਜਾਂਦੀ, ਪਾਣੀ ਪਾਣੀ ਕਹਿਣ ਨਾਲ ਪਿਆਸ ਨਹੀਂ ਉਤਰਦੀ, ਰੋਟੀ ਜਾਂ ਪਾਣੀ ਦਾ ਲਫ਼ਜ਼ ਕੋਈ ਚੀਜ਼ ਹੋਰ ਹੈ, ਤੇ ਰੋਟੀ ਜਾਂ ਪਾਣੀ ਅਸਲੀ ਚੀਜ਼ ਕੋਈ ਹੋਰ ਹੈ, ਜਿਸਦੇ ਖਾਣ ਤੇ ਪੀਣ ਨਾਲ ਭੁਖ ਤੇ ਪਿਆਸ ਜਾਂਦੀ ਰਹਿੰਦੀ ਹੈ।

ਨਾਮ ਤੋਂ ਚਲਕੇ ਜਦ ਤੀਕ ਨਾਮੀ ਨਾਲ ਨਹੀਂ ਲਗਦੇ, ਸਾਨੂੰ ਨਾਮ ਦਾ ਉੱਚਾ ਤੇ ਸੁਚਾ ਲਾਭ ਨਹੀਂ ਮਿਲ ਸਕਦਾ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ :

اسم را خوانی رَو مُسمّیٰ را بجو    بے مُسمّیٰ اسم کے باشد نِکو

ਅਰਥ—ਤੂੰ ਕੇਵਲ ਨਾਮ ਲੈ ਰਿਹਾ ਹੈਂ, ਜਾਹ ਨਾਮੀ ਨੂੰ (ਜਿਸਦਾ ਇਹ ਨਾਮ ਹੈ) ਢੂੰਡ, ਕਿਉਂ ਜੋ ਨਾਮੀ ਤੋਂ ਬਿਨਾਂ ਕੇਵਲ ਨਾਮ ਕਿਵੇਂ ਉਸਦੀ ਨੇਕੀ ਦੇ ਸਕਦਾ ਹੈ !

ਮਹਾਤਮਾ ਤੁਲਸੀ ਦਾਸ ਜੀ ਨੇ 'ਨਾਮ' ਨੂੰ ਬ੍ਰਹਮ ਤੇ ਰਾਮ ਤੋਂ ਵੱਡਾ ਦਸਿਆ ਹੈ,

ਕਿਉਂ ਜੋ ਬ੍ਰਹਮ, ਪਾਰਬ੍ਰਹਮ, ਸਤਿਨਾਮ, ਅਲਖ, ਅਗਮ ਸਭ ਨਾਮ ਦੇ ਹੀ ਬਣਾਏ ਹੋਏ ਹਨ।

ਬ੍ਰਹਮ ਰਾਮ ਤੇ ਨਾਮ ਬੜ੍ਹ, ਬਰਦਾਇਕ ਬਰਦਾਨ ॥ (ਤੁਲਸੀ ਰਾਮਾਇਣ)

ਅਗੁਣ ਸਗੁਣ ਦੋਊ ਬ੍ਰਹਮ ਸਰੂਪਾ ॥ ਅਕਥ ਅਨਾਦਿ ਅਗਾਧਿ ਅਨੂਪਾ ॥
ਮੋਰੇ ਮਤ ਬੜ ਨਾਮ ਦੂਹੂ ਤੇ ॥ ਕਿਯੇ ਜੇ ਯੁਗ ਨਿਜ ਵਸ਼ ਨਿਜ ਬੂਤੇ ॥
ਉਭਯ ਅਗਮ ਯੁਗ ਸੁਗਮ ਨਾਮ ਤੇ ॥ ਕਹਉਂ ਨਾਮ ਬੜ੍ਹ ਬ੍ਰਹਮ ਰਾਮ ਤੇ ॥
(ਤੁਲਸੀ ਰਾਮਾਇਣ)

ਅਰਥ—ਨਿਰਗੁਨ ਤੇ ਸਰਗੁਨ ਦੋਵੇਂ ਹੀ ਬ੍ਰਹਮ ਦੇ ਸਰੂਪ ਹਨ, ਜੋ ਅਕਥ, ਅਨਾਦ, ਅਗਾਧ ਤੇ ਅਸਚਰਜ ਰੂਪ ਹੈ। ਮੇਰੇ ਖ਼ਿਆਲ ਵਿਚ ਇਹਨਾਂ ਦੋਹਾਂ ਤੋਂ ਵਧਕੇ 'ਨਾਮ' ਹੈ, ਕਿਉਂ ਜੋ ਨਾਮ ਦੀ ਤਾਕਤ ਇਹਨਾਂ ਦੋਹਾਂ ਨੂੰ ਚਲਾ ਰਹੀ ਹੈ, ਦੋਵੇਂ ਹੀ ਅਗਮ ਹਨ; ਪਰ ਨਾਮ ਨਾਲ ਇਹਨਾਂ ਦੀ ਗੰਮਤਾ ਪਾਈ ਜਾ ਸਕਦੀ ਹੈ; ਇਸ ਲਈ ਮੈਂ ਕਹਿੰਦਾ ਹਾਂ ਕਿ ਨਾਮ 'ਰਾਮ' ਤੇ 'ਬ੍ਰਹਮ' ਦੋਹਾਂ ਤੋਂ ਵੱਡਾ ਹੈ।

ਤੁਲਸੀ ਦਾਸ ਜੀ ਤਾਂ ਇਥੋਂ ਤੀਕ ਫ਼ੁਰਮਾਂਦੇ ਹਨ ਕਿ ਨਾਮ ਦੀ ਮਹਿਮਾਂ ਦਾ ਕਿਥੋਂ ਤੀਕ ਵਰਣਨ ਕੀਤਾ ਜਾਏ; ਕਿਉਂਕਿ ਰਾਮ ਭੀ ਨਾਮ ਦੀ ਮਹਿਮਾਂ ਨੂੰ ਨਹੀਂ ਗਾ ਸਕਦਾ :

ਕਹੂੰ ਕਹਾਂ ਲਗ ਨਾਮ ਬਡਾਈ ॥ ਰਾਮ ਨ ਸਕੈ ਨਾਮ ਗੁਣ ਗਾਈ ॥
(ਤੁਲਸੀ ਰਾਮਾਇਣ)

ਇਸਦਾ ਕਾਰਨ ਇਹ ਹੈ ਕਿ ਰਾਮ ਬ੍ਰਹਮ ਦਾ ਅਉਤਾਰ ਹੈ ਤੇ ਬ੍ਰਹਮ, ਪਾਰਬ੍ਰਹਮ ਆਦਿ ਸਭ ਨਾਮ ਦੇ ਬਣਾਏ ਹੋਏ ਹਨ।

ਜਿਨ੍ਹਾਂ ਨੇ ਅਸਲੀ 'ਨਾਮ' ਨੂੰ ਭੁਲਾ ਦਿਤਾ ਹੈ ਤੇ ਹੋਰ ਹੋਰ ਨਾਵਾਂ ਦੇ ਜਪਾਂ ਵਿਚ ਲੱਗੇ ਹੋਏ ਹਨ, ਉਹ ਪੂਰਾ ਫ਼ਾਇਦਾ ਨਹੀਂ ਉਠਾ ਸਕਦੇ, ਇਸ ਦੁਨੀਆਂ ਵਿਚ ਫਸੇ ਰਹਿੰਦੇ ਹਨ, ਜਿਸ ਤਰ੍ਹਾਂ ਕਿ ਗੰਦਗੀ ਦਾ ਕੀੜਾ ਉਸੀ ਵਿਚ ਦੌੜਦਾ ਭਜਦਾ ਵਕਤ ਗੁਵਾਂਦਾ ਹੈ।

ਜਿਨੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ ॥
ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ ॥ (ਸਾਰੰਗ ਵਾਰ ਮ: 3, 1247)

ਨਾਮ ਤੋਂ ਛੁਟ ਹੋਰ ਪੜ੍ਹਨਾ ਤੇ ਬੋਲਣਾ ਮਾਇਆ ਵਿਚ ਰਖਦਾ ਹੈ, ਨਾਮ ਤੋਂ ਬਿਨਾਂ ਥਿਰ ਰਹਿਣ ਵਾਲੀ ਕੋਈ ਚੀਜ਼ ਨਹੀਂ, ਉਸਤੋਂ ਛੁਟ ਪੜ੍ਹਨਾ ਖੁਆਰੀ ਕਰਦਾ ਹੈ :

ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥
ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥
(ਸਿਰੀ ਰਾਗ ਵਾਰ ਮ: 3, 84)

ਗੁਰਬਾਣੀ ਵਿਚ ਸੱਚਾ ਪੜ੍ਹਨਾ ਤੇ ਗੁਣਨਾਂ ਕੇਵਲ 'ਨਾਮ' ਨੂੰ ਹੀ ਮੰਨਿਆ ਹੈ, ਕੋਈ ਵਿਰਲਾ ਇਸ ਗੱਲ ਨੂੰ ਬੁਝਦਾ ਹੈ :

ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥ (ਸਾਰੰਗ ਵਾਰ ਮ: 3, 1246)

ਪੜ੍ਹਣ ਗੁੜ੍ਹਣ ਨੂੰ ਤਾਂ ਗੁਰਬਾਣੀ ਵਿਚ ਸੰਸਾਰ ਦੀ ਕਾਰ ਕਰਕੇ ਦਸਿਆ ਹੈ :

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ॥ (ਸੋਰਠਿ ਵਾਰ ਮ: 3, 650)

ਸਭ ਧਰਮਾਂ ਦਾ ਸਾਰ 'ਨਾਮ' ਹੈ, ਸਾਰਿਆਂ ਮਤਾਂ ਵਿਚ 'ਨਾਮ' ਦੀ ਮਹਾਨਤਾ ਹੈ :

ਸਗਲ ਮਤਾਂਤ ਕੇਵਲ ਹਰਿ ਨਾਮ ॥ (ਗਉੜੀ ਮ: 5, 296)

ਕੋਈ ਕਰਮ ਧਰਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ, ਪੁੰਨ ਦਾਨ, ਜਪ ਤਪ, ਬੇਦ ਸ਼ਾਸਤ੍ਰ ਦੇ ਪੜ੍ਹਣ ਤੇ ਹੋਰ ਅਨੇਕਾਂ ਕਰਮਾਂ ਧਰਮਾਂ ਤੋਂ ਨਾਮ ਉੱਪਰ ਹੈ :

ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥
ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥ (ਵਡਹੰਸੁ ਮ: 1, 566)

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ (ਆਸਾ ਮ: 5, 401)

ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥ (ਆਸਾ ਮ: 5, 405)

ਕਰੋੜਾਂ ਕਰਮ ਧਰਮ 'ਨਾਮ' ਦੀ ਬਰਾਬਰੀ ਨਹੀਂ ਕਰ ਸਕਦੇ। ਬਾਹਰਲੇ ਸਾਧਨ, ਤੀਰਥ ਯਾਤਰਾ, ਪੁੰਨ ਦਾਨ, ਰੋਜ਼ੇ, ਜ਼ਕਾਤ, ਯੱਗ ਆਦਿ ਅਨੇਕਾਂ ਕਿਰਿਆ ਉਸ ਤੀਕ ਨਹੀਂ ਪੁਜ ਸਕਦੀਆਂ। ਨਾਮ ਦੀ ਕਮਾਈ ਹੀ ਸਭ ਤੋਂ ਉੱਚੇ ਆਤਮਕ ਮੰਡਲਾਂ ਵਿਚ ਪੁਚਾਣ ਵਾਲੀ ਹੈ, ਇਸ ਤੋਂ ਛੁਟ ਹੋਰ ਕੋਈ ਸਾਧਨ ਨਹੀਂ।

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥2॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥3॥
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥4॥

ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥5॥ (ਸਿਰੀ ਰਾਗੁ ਮ: 1, 62)

ਸੁਖਮਨੀ ਸਾਹਿਬ ਵਿਚ 'ਨਾਮ' ਦੀ ਕਿਆ ਸੁੰਦਰ ਮਹਿਮਾਂ ਗਾਈ ਹੈ :

ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥

ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕਬਾਰ ॥1॥
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥ ਮਹਾ ਉਦਾਸੁ ਤਪੀਸਰੁ ਥੀਵੈ ॥
ਅਗਨਿ ਮਾਹਿ ਹੋਮਤ ਪਰਾਨ ॥ ਕਨਿਕ ਅਸ੍ਵ ਹੈਵਰ ਭੂਮਿ ਦਾਨ ॥
ਨਿਉਲੀ ਕਰਮ ਕਰੈ ਬਹੁ ਆਸਨ ॥ ਜੈਨ ਮਾਰਗ ਸੰਜਮ ਅਤਿ ਸਾਧਨ ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥2॥
ਮਨ ਕਾਮਨਾ ਤੀਰਥ ਦੇਹ ਛੁਟੈ ॥ ਗਰਬੁ ਗੁਮਾਨੁ ਨ ਮਨ ਤੇ ਹੁਟੈ ॥
ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥ ਮਨ ਤੇ ਕਬਹੂ ਨ ਬਿਖਿਆ ਟਰੈ ॥
ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥3॥
(ਗਉੜੀ ਮ: 5, 264)

ਸਿਮ੍ਰਿਤੀਆਂ, ਵੇਦ ਪੁਰਾਨ ਤੇ ਪੋਥੀਆਂ ਸਭ ਇਹੋ ਉਪਦੇਸ਼ ਦੇਂਦੀਆਂ ਹਨ ਜੋ ਨਾਮ ਦੀ ਕਮਾਈ ਤੋਂ ਬਿਨਾਂ ਹੋਰ ਸਭ ਸਾਧਨ ਫ਼ਜ਼ੂਲ ਹਨ :

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥ (ਸੂਹੀ ਮ: 5, 761)

ਗੁਰੂ ਨਾਨਕ ਸਾਹਿਬ ਦੇ ਘਰ ਇਸੀ ਨਾਮ ਦਾ ਉਪਦੇਸ਼ ਹੈ :

ਨਾਨਕ ਕੈ ਘਰਿ ਕੇਵਲ ਨਾਮੁ ॥ (ਭੈਰਉ ਮ: 5, 1136)

ਸਭ ਸੰਤ ਮਹਾਤਮਾਂ ਤੇ ਭਗਤ ਇਸੀ ਨਾਮ ਦੀ ਕਮਾਈ ਕਰਦੇ ਰਹੇ ਤੇ ਸਭ ਮਜ਼ਹਬਾਂ ਦੇ ਅੰਦਰ ਇਸੀ ਦਾ ਉਪਦੇਸ਼ ਮਿਲਦਾ ਹੈ :

ਨਾਨਕ ਨਾਮ ਕਬੀਰ ਮਤਾ ਹੈ ਸੋ ਮਨ ਪਰਗਟ ਜਨਾਈ ॥
ਧਰੂ ਪ੍ਰਹਿਲਾਦ ਯਿਹੀ ਰਸ ਮਾਤੇ ਸ਼ਿਵ ਰਹੇ ਤਾੜੀ ਲਾਈ ॥ (ਦੂਲਮਦਾਸ ਜੀ)

ਉਲਟਾ ਨਾਮ ਜਪਤ ਜਗ ਜਾਨਾ ॥ ਵਾਲਮੀਕ ਭਏ ਬ੍ਰਹਮ ਸਮਾਨਾ ॥ (ਤੁਲਸੀ ਦਾਸ)

ਹਰਿ ਜਨ ਉਠਦੇ ਬੈਠਦੇ ਨਾਮ ਨੂੰ ਧਿਆਉਂਦੇ ਹਨ।

ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥ (ਗਉੜੀ ਮ: 5, 286)

ਸਭ ਮਜ਼ਬਾਂ ਅੰਦਰ ਇਸੀ 'ਨਾਮ' ਦੀ ਮਹਿਮਾ ਗਾਈ ਹੈ। (ਪ੍ਰਮਾਣਾਂ ਲਈ ਦੇਖੋ ਸ਼ਬਦ ਦਾ ਪ੍ਰਕਰਣ)

ਸਗਲ ਮਤਾਂਤ ਕੇਵਲ ਹਰਿ ਨਾਮ ॥ (ਗਉੜੀ ਮ: 5, 296)

ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥
(ਗਉੜੀ ਮ: 5, 266)

## ਅਸਲੀ ਪੂਜਾ ਨਾਮ ਦੀ ਹੈ, ਜਿਸ ਕਰਕੇ ਜੀਵ ਦੀ ਕਲਿਆਣ ਹੈ

ਹਰਿ ਦੀ ਪੂਜਾ ਦੁਰਲਭ ਹੈ ਜੋ ਕਥਨ ਵਿਚ ਨਹੀਂ ਆ ਸਕਦੀ :

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ॥ (ਰਾਮਕਲੀ ਮ: 3, 910)

ਹਰਿ ਤੋਂ ਬਿਨਾਂ ਸਭ ਕੁਛ ਮੈਲਾ ਹੈ। ਉਸ ਪੁਰ ਅਸੀਂ ਕੀ ਚੜ੍ਹਾ ਸਕਦੇ ਹਾਂ। ਸਾਰਾ ਜਹਾਨ ਹੀ ਪੂਜਾ ਕਰਦਾ ਹੈ, ਪਰ ਮਨਮੁਖੀ ਪੂਜਾ ਹੋਣ ਕਰਕੇ ਉਹ ਥਾਇਂ ਨਹੀਂ ਪੈਂਦੀ। ਉਹ ਜਨ ਪਵਿਤ੍ਰ ਪਾਵਨ ਹਨ ਜੋ ਸ਼ਬਦ ਅੰਦਰ ਮਰਜੀਵੇ ਹੁੰਦੇ ਹਨ । ਕੇਵਲ ਐਸੀ ਪੂਜਾ ਪ੍ਰਵਾਨ ਹੈ, ਬਿਨਾਂ ਨਾਮ ਦੇ ਹੋਰ ਕੋਈ ਪੂਜਾ ਨਹੀਂ। ਸਭ ਦੁਨੀਆਂ ਭਰਮਾਂ ਅੰਦਰ ਭੂਲੀ ਫਿਰਦੀ ਹੈ, ਪੂਜਾ ਤਾਂ ਕਰਦੇ ਹਨ ਪਰ ਸੱਚੀ ਬਿਧੀ ਨਾ ਜਾਨਣ ਕਰ ਕੇ ਦੁਵੈਤ ਅੰਦਰ ਰਹਿੰਦੇ ਹਨ :

ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥
ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥
ਬਿਨੁ ਨਾਵੈ ਹੋਰ ਪੂਜਾ ਨ ਹੋਵੀ ਭਰਮਿ ਭੁਲੀ ਲੋਕਾਈ ॥
ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ ॥
ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥
ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥ (ਰਾਮਕਲੀ ਮ: 3, 910)

## ਨਾਮ ਕੁਲ ਮਾਲਕ ਹੈ

ਨਾਮ ਕੁਲ ਮਾਲਕ ਹੈ ਤੇ ਲੋਕ ਪਰਲੋਕ ਵਿਚ ਸਭ ਦਾ ਆਧਾਰ ਹੈ :

ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥ (ਆਸਾ ਮ: 1, 358)

ਨਾਮ ਅਨਾਦਿ ਤੇ ਅਨੰਤ ਹੈ, ਕਦੇ ਫ਼ਨਾਹ ਹੋਣ ਵਾਲਾ ਨਹੀਂ :

ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥ (ਆਸਾ ਮ: 5, 405)
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥ (ਸਲੋਕ ਮ: 9, 1429)

## ਸਭ ਕੁਛ ਨਾਮ ਦੇ ਵੱਸ ਵਿਚ ਹੈ

ਜਿਸਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥
ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥
(ਆਸਾ ਮ: 3, 426)

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥ (ਆਸਾ ਵਾਰ ਮ: 1, 463)

ਨਾਮ ਤਤੁ ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥
ਤਤੋ ਤਤੁ ਮਿਲੈ ਮਨੁ ਮਾਨੈ ॥ ਦੂਜਾ ਜਾਇ ਇਕਤੁ ਘਰਿ ਆਨੈ ॥

(ਰਾਮਕਲੀ ਮ: 1, 943)

## ਨਾਮ ਸਭ ਦਾ ਕਰਤਾ ਹੈ

ਨਾਮ ਸ਼ਬਦ ਹੈ, ਸ਼ਬਦ ਗੁਪਤ ਸੀ (ਦੇਖੋ ਸ਼ਬਦ ਦਾ ਪ੍ਰਕਰਣ) ਤਦ ਅਨਾਮ ਸੀ। ਉਸ ਤੋਂ ਪਹਿਲਾਂ ਕੁਛ ਨਹੀਂ ਸੀ, ਉਹ ਰੂਪ ਰੇਖ ਤੋਂ ਨਿਆਰਾ ਸੀ, ਉਸ ਤੋਂ ਮੌਜ ਉਠੀ, ਜੋ ਸਾਰਿਆਂ ਦਾ ਕਰਤਾ ਹੋਈ। ਇਹ ਸਾਰੀ ਰਚਨਾ ਇਸ ਨਾਮ ਦੇ ਆਧਾਰ ਪੁਰ ਹੈ, ਇਹ ਸਭ ਦਾ ਆਦਿ ਤੇ ਅੰਤ ਹੈ। ਗੁਰਬਾਣੀ ਦਸਦੀ ਹੈ ਕਿ 'ਅਨਾਮ' ਨੇ ਸ੍ਰਿਸ਼ਟੀ ਦੇ ਆਰੰਭ ਵਿਚ ਨਾਮ ਦਾ ਸਰੂਪ ਧਾਰਨ ਕੀਤਾ :

ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥ (ਆਸਾ ਵਾਰ ਮ: 1, 463)

ਇਹ ਸਭ ਪਸਾਰਾ ਉਸੀ ਨਾਮ ਦਾ ਹੈ, ਉਸਤੋਂ ਛੁੱਟ ਹੋਰ ਕੁਛ ਨਹੀਂ। ਜਦ ਸਭ ਉਤਪੱਤੀ ਉਸ ਤੋਂ ਹੈ ਤਾਂ ਉਸਦਾ ਕਾਰਜ ਉਸਤੋਂ ਛੁੱਟ ਹੋਰ ਕੀ ਹੋ ਸਕਦਾ ਹੈ :

ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ (ਜਪੁਜੀ, 4)

ਚੇਤਨ ਤੇ ਜੜ੍ਹ, ਗੁਪਤ ਤੇ ਪਰਗਟ, ਸਭ ਉਸੀ ਤੋਂ ਬਣੇ :

ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥ (ਸੂਹੀ ਮ: 3, 753)

ਨਾਮ ਸਭ ਸ੍ਰਿਸ਼ਟੀ ਦਾ ਸਿਰਜਨ ਹਾਰ ਹੈ ਤੇ ਸਭ ਦੀ ਪ੍ਰਤਿਪਾਲਨਾ ਕਰ ਰਿਹਾ ਹੈ :

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥
ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥ (ਸਿਰੀ ਰਾਗੁ ਮ: 4, 81)

ਨਾਮੇ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥ (ਸੋਰਠਿ ਮ: 3, 603)

ਤਿੰਨਾਂ ਲੋਕਾਂ ਤੇ ਚੌਥੇ ਲੋਕ, ਅਨੇਕਾਂ ਖੰਡਾਂ ਬ੍ਰਹਮੰਡਾਂ, ਆਕਾਸ਼ਾਂ ਪਤਾਲਾਂ, ਸਭ ਪੁਰੀਆਂ ਭਵਨਾਂ ਤੇ ਉਸ ਵਿਚ ਆਬਾਦ ਜੀਅ ਜੰਤਾਂ ਦੇ ਬਨਾਣ ਵਾਲਾ ਨਾਮ ਹੈ। ਗੁਰੂ ਅਰਜਨ ਸਾਹਿਬ ਕੇਹੇ ਸੋਹਣੇ ਢੰਗ ਨਾਲ ਸੁਖਮਨੀ ਸਾਹਿਬ ਵਿਚ ਨਾਮ ਕਰਤਾ ਦੀ ਮਹਿਮਾਂ ਗਾਂਦੇ ਹਨ :

ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥
ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥
ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥

(ਗਉੜੀ ਮ: 5, 284)

ਖੰਡ ਬ੍ਰਹਮੰਡ ਤੇ ਜੁਗ ਸਭ ਨਾਮ ਦੇ ਹੀ ਆਸਰੇ ਚਲ ਰਹੇ ਹਨ :

ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥
ਨਉਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥

(ਗਉੜੀ ਮ: 5, 205)

## ਨਾਮ ਕੀ ਹੈ ?

ਨਾਮ ਦੀ ਮਹਿਮਾਂ ਗੁਰਬਾਣੀ ਦੀ ਤੁਕ ਤੁਕ ਵਿਚ ਆਈ ਹੈ, ਨਾਮ ਕੀ ਹੈ ? ਇਸ

ਪੁਰ ਵਿਚਾਰ ਦੀ ਲੋੜ ਹੈ, ਨਾਮ ਦਾ ਬਿਆਨ ਕਰਨਾ ਅਸੰਭਵ ਹੈ। ਸਮਝਣ ਲਈ ਨਾਮ ਚੇਤਨ ਜਾਂ ਸ਼ਬਦ ਦੀ ਧਾਰ ਨੂੰ ਕਹਿੰਦੇ ਹਨ। ਜਦ ਇਸ ਵਿਚ ਥਰਥਰਾਹਟ ਹੁੰਦੀ ਹੈ, ਉਸ ਥਰਥਰਾਹਟ ਦੇ ਸਿਲਸਿਲੇ ਵਿਚ ਧੁਨ ਜਾਂ ਆਵਾਜ਼ ਪ੍ਰਗਟ ਹੁੰਦੀ ਹੈ, ਉਸਨੂੰ ਅਸੀਂ ਨਾਮ ਕਹਿੰਦੇ ਹਾਂ; ਇਹੀ 'ਨਾਮ' ਜਾਂ ਸ਼ਬਦ (ਜ਼ਿਆਦਾ ਬਿਆਨ ਲਈ ਦੇਖੋ ਸ਼ਬਦ ਦਾ ਪ੍ਰਕਰਣ) ਸਭ ਰਚਨਾ ਦੀ ਜਾਨ ਹੈ। ਜਿਥੇ ਰਚਨਾ ਹੋਵੇਗੀ ਉਥੇ ਸ਼ਬਦ ਜ਼ਰੂਰ ਹੋਵੇਗਾ, ਜੋ ਆਵਾਜ਼ ਤੋਂ ਖ਼ਾਲੀ ਨਹੀਂ। ਸ਼ਬਦ ਹਰ ਜਾਈ ਹੈ ਕੋਈ ਜਗ੍ਹਾ ਇਸ ਤੋਂ ਖ਼ਾਲੀ ਨਹੀਂ, ਕਿਧਰੇ ਪ੍ਰਗਟ ਹੈ ਤੇ ਕਿਧਰੇ ਗੁਪਤ; ਇਸਦੀ ਝਰਨਾਹਟ ਸਿਰ ਤੋਂ ਪੈਰਾਂ ਤੀਕ ਹੋ ਰਹੀ ਹੈ, ਇਹੀ ਸ੍ਰਿਸ਼ਟੀ ਦਾ ਪਰਮ ਤੱਤ ਜੌਹਰ ਤੇ ਸਾਰ ਹੈ :

ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ (ਧਨਾਸਰੀ ਪੀਪਾ, 695)

ਸਭ ਮਜ਼੍ਹਬਾਂ ਵਾਲੇ ਮਾਲਕ ਨੂੰ ਸ਼ਬਦ ਸਰੂਪ ਕਰ ਕੇ ਵਰਣਨ ਕਰਦੇ ਹਨ। ਇਹ ਨਾਮ ਚੇਤਨ ਦੀ ਧਾਰਾ ਹੈ ਜੋ ਰਚਨਾ ਕਰਨ ਦੀ ਤਾਕਤ ਰਖਦੀ ਹੈ। ਇਸੀ ਦੇ ਆਸਰੇ ਸੁਰਤ ਪਿੰਡ ਅੰਡ ਤੇ ਬ੍ਰਹਮੰਡ ਤੋਂ ਪਾਰ ਨਿਜ ਘਰ ਤੀਕ ਪਹੁੰਚਦੀ ਹੈ। ਮਹਾਤਮਾਂ ਦੀਆਂ ਬਾਣੀਆਂ ਤੋਂ ਨਾਮ ਦੀਆਂ ਦੋ ਕਿਸਮਾਂ ਦਾ ਪਤਾ ਮਿਲਦਾ ਹੈ। ਇਕ ਤਾਂ ਬਾਹਰੀ ਨਾਮ ਜੋ ਲਿਖਣ ਪੜ੍ਹਨ ਵਿਚ ਆ ਸਕਦਾ ਹੈ, ਜਿਸਨੂੰ ਅਪਰਾ ਵਿਦਯਾ ਜਾਂ ਇਲਮਿ ਜ਼ਾਹਰੀ ਵੀ ਕਹਿੰਦੇ ਹਨ ਜੋ ਵਿਦਵਾਨਾਂ ਦਾ ਹਿੱਸਾ ਹੈ। ਇਸ ਨੂੰ ਵਰਨਾਤਮਕ ਕਰ ਕੇ ਵੀ ਕਿਹਾ ਗਿਆ ਹੈ। ਵਰਨ ਆਤਮਕ ਤੋਂ ਸਭ ਦੁਨੀਆਂ ਦੇ ਕੰਮ ਹੁੰਦੇ ਹਨ । ਸਭ ਗ੍ਰੰਥ ਪੋਥੀਆਂ ਇਸੀ ਵਿਚ ਹਨ। ਜ਼ਬਾਨ ਦੇ ਜ਼ਰੀਏ ਇਕ ਜੀਵ ਆਪਣਾ ਖ਼ਿਆਲ ਦੂਸਰੇ ਦੇ ਅੰਦਰ ਪਾਂਦਾ ਹੈ :

ਕਿਆ ਇਨਸਾਨ, ਕਿਆ ਹੈਵਾਨ। ਇਕ ਬਾਂਦਰ ਚਿੜ ਚਿੜ ਕਰਕੇ ਸਭ ਬਾਂਦਰਾਂ ਨੂੰ ਇਕੱਠਾ ਕਰ ਲੈਂਦਾ ਹੈ। ਇਹ ਪਰਮਾਰਥ ਵਿਚ ਸਾਡੀ ਪਹਿਲੀ ਪਉੜੀ ਹੈ। ਇਸ ਵਿਚ ਚਿੱਤ ਦੇ ਇਕਾਗਰ ਕਰਨ ਲਈ ਕਿਸੀ ਨਾਮ ਦਾ ਜ਼ਬਾਨ ਜਾਂ ਮਨ ਨਾਲ ਜਪਣਾ ਹੁੰਦਾ ਹੈ। ਇਸ ਦੀਆਂ ਚਾਰ ਕਿਸਮਾਂ ਹਨ :

(1) ਬੈਖਰੀ—ਜਿਸ ਵਿਚ ਜ਼ਬਾਨ ਨਾਲ।

(2) ਮਧਮਾ—ਜਿਸ ਵਿਚ ਮਨ ਨਾਲ, ਕੰਠ ਚੱਕਰ ਪੁਰ।

(3) ਪਸੰਤੀ—ਜਿਸ ਵਿਚ ਮਨ ਨਾਲ, ਹਿਰਦੇ ਚੱਕਰ ਪੁਰ।

(4) ਪਰਾ—ਜਿਸ ਵਿਚ ਮਨ ਦੀ ਸੂਖਮ ਬ੍ਰਿਤੀ ਨਾਲ, ਨਾਭੀ ਚੱਕਰ ਪੁਰ ਜਾਪ ਕਰਨਾ ਹੁੰਦਾ ਹੈ। ਇਸ ਕਿਸਮ ਦੇ ਨਾਮ ਨਾਲ ਸੁਖ ਤੇ ਕੁਝ ਸ਼ਾਂਤੀ ਆਂਵਦੀ ਹੈ, ਪਰ ਪੂਰੀ ਨਹੀਂ, ਕਿਉਂ ਜੋ ਇਹ ਸਭ ਮੁਕਾਮ ਸ਼ਿਵਨੇਤਰ ਤੋਂ ਹੇਠਾਂ ਹਨ।

ਦੂਸਰਾ 'ਅਗਮ ਅਗੋਚਰ' ਜਾਂ 'ਗੁਪਤ ਨਾਮ' ਜੋ ਖ਼ੁਦ ਹਰਿ ਤੋਂ ਨਿਕਲਦਾ ਹੈ ਤੇ ਉਸ ਦਾ ਰੂਪ ਹੈ, ਇਸ ਨੂੰ ਪਰਾ ਵਿਦਯਾ ਜਾਂ ਧੁਨਆਤਮਕ ਕਰ ਕੇ ਕਿਹਾ ਜਾਂਦਾ ਹੈ। ਜਿਸ ਵਿਚ ਕੇਵਲ ਪਰਾ ਪੂਰਬਲੇ ਨਾਮ ਦੀ ਧੁਨੀ ਸੁਣੀ ਜਾ ਸਕਦੀ ਹੈ। ਉਹ ਅੱਖਰਾਂ ਕਰ ਕੇ ਬਿਆਨ ਨਹੀਂ ਹੋ ਸਕਦਾ। ਜੋ ਜਿਹਵਾ ਤੋਂ ਬਿਨਾਂ ਹਿਰਦੇ[1] ਅੰਦਰ ਜਪਦਾ ਹੈ ਕੇਵਲ

1. ਸੰਤਾਂ ਦਾ ਹਿਰਦਾ ਅੱਖਾਂ ਦੇ ਪਿੱਛੇ ਹੈ।

ਉਹ ਨਾਮ ਨੂੰ ਜਾਣਦਾ ਹੈ, ਜੋ ਖੰਡਾਂ ਬ੍ਰਹਮੰਡਾਂ ਦੇ ਬਨਾਣ ਵਾਲਾ ਹੈ :

ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥ (ਮਲਾਰ ਮ: 1, 1256)

ਧੁਨ ਆਤਮਕ ਨਾਮ ਦੀ ਧੁਨ ਹੈ ਤਾਂ ਆਦਮੀ ਦੇ ਅੰਦਰ, ਪਰ ਇਸ ਦੀ ਸਮਝ ਨਹੀਂ ਆਂਵਦੀ ਜਦ ਤੀਕ ਕੋਈ ਨਾਮ ਦਾ ਭੇਦੀ ਨਾ ਮਿਲੇ। ਅਸੀਂ ਇਸ ਤੋਂ ਬਿਨਾਂ ਆਪਣੀ ਉਮਰ ਬਿਅਰਥ ਗਵਾ ਜਾਂਦੇ ਹਾਂ।

ਨਾਮ ਬਰਨ ਹੈ ਤੇ ਨਾਮੀ ਧੁਨ ਆਤਮਕ ਹੈ। ਲਫ਼ਜ਼ਾਂ ਤੋਂ ਚਲ ਕੇ ਉਸਨੂੰ ਜਾਣਿਆ ਜਾਂਦਾ ਹੈ। ਬਰਨ ਆਤਮਕ ਨਾਮ ਦਾ ਜਪ ਜਿਹਬਾ ਤੋਂ ਸ਼ੁਰੂ ਹੁੰਦਾ ਹੈ (ਦੇਖੋ ਸਿਮਰਨ ਦਾ ਪ੍ਰਕਰਣ) ਜੋ ਪਰਮਾਰਥ ਵਿਚ ਪਹਿਲੀ ਪਉੜੀ ਹੈ ਤੇ ਇਸ ਦੀ ਲੋੜ ਹੈ। ਰਵਿਦਾਸ ਜੀ ਇਸ ਦੀ ਬਾਬਤ ਵਰਣਨ ਕਰਦੇ ਹਨ :

ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥
ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥
(ਭੈਰਉ ਰਵਿਦਾਸ ਜੀ, 1167)

ਅਸਥੂਲ ਨਾਮ ਇਕ ਪੁਤਲੀ ਦੀ ਨਿਆਈਂ ਹੈ ਜੋ ਦਿਸਣ ਵਿਚ ਤਾਂ ਆਸਰੇ ਤੋਂ ਹੀਨ ਮਲੂਮ ਹੁੰਦੀ ਹੈ, ਪਰ ਉਸ ਦੇ ਪਿਛੇ ਇਕ ਅਦ੍ਰਿਸ਼ਟ ਤਾਰ ਹੈ ਜੋ ਨਚਾਵਣ ਵਾਲੇ ਦੇ ਹੱਥ ਹੁੰਦੀ ਹੈ, ਇਸੀ ਤਰ੍ਹਾਂ ਨਾਮ ਨਾਮੀ ਦਾ ਸੰਬੰਧ ਹੈ। ਵਾਹਿਗੁਰੂ ਦੇ ਅੱਖਰੀ ਨਾਮ ਤੋਂ ਵਾਹਿਗੁਰੂ ਜੋ ਚੀਜ਼ ਹੈ, ਉਸਨੂੰ ਪਕੜਣਾ ਹੈ। ਬਰਨ ਮਨ ਨੂੰ ਇਕਾਗਰ ਕਰਨ ਲਈ ਚਾਹੀਦਾ ਹੈ, ਪਰ ਧੁਨ ਤੋਂ ਬਿਨਾ ਸੁਰਤ ਦੇਹ ਨੂੰ ਛੱਡ ਕੇ ਉਪਰਲੇ ਮੰਡਲਾਂ ਵਿਚ ਨਹੀਂ ਚੜ੍ਹ ਸਕਦੀ। ਬਰਨ ਬੋਲਣ ਵਾਲੀ ਜ਼ਬਾਨ ਵਿਚ ਹੈ ਜੋ ਹਰੇਕ ਮੁਲਕ ਦੀ ਵੱਖਰੀ-ਵੱਖਰੀ ਹੈ, ਪਰ ਧੁਨ ਆਤਮਕ ਨਾਮ (Unspoken Language) ਬੋਲਣ ਵਿਚ ਨਾ ਆ ਸਕਣ ਵਾਲੀ ਜ਼ਬਾਨ ਵਿਚ ਹੈ, ਜੋ ਸਾਰੇ ਜਹਾਨ ਲਈ ਇਕੋ ਹੀ ਹੈ। ਸੰਤਾਂ ਦਾ ਉਪਦੇਸ਼ ਸਭ ਨੂੰ ਸਾਂਝਾ ਹੈ, ਖਤਰੀ, ਬ੍ਰਾਹਮਣ, ਸ਼ੂਦਰ, ਵੈਸ਼, ਕਿਆ ਦੁਨੀਆਂ ਦੇ ਚਾਰੇ ਵਰਨਾਂ ਨੂੰ ਇਕੋ ਹੀ ਨਾਮ ਦਾ ਉਪਦੇਸ਼ ਹੈ, ਜੋ ਘਟ ਘਟ ਅੰਦਰ ਹੋ ਰਿਹਾ ਹੈ :

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥
(ਸੂਹੀ ਮ: 5, 747)

ਜਨਮ ਸਾਖੀ (ਸਫ਼ਾ 174) ਵਿਚ ਮੀਆਂ ਮਿਠੇ ਦੀ ਸਾਖੀ ਆਈ ਹੈ, ਜਿਸ ਵਿਚ ਨਾਮ ਤੇ ਚਾਨਣ ਪਾਇਆ ਗਿਆ ਹੈ। ਮਿਠਨ ਕੋਟ ਵਿਚ ਇਕ ਫ਼ਕੀਰ ਮੀਆਂ ਮਿਠਾ ਜੀ ਸਨ, ਜਿਸਨੂੰ ਗੁਰੂ ਨਾਨਕ ਸਾਹਿਬ ਜੀ ਮਿਲੇ ਤੇ ਹੋਰ ਹੋਰ ਵਿਸ਼ਿਆਂ ਪੁਰ ਚਰਚਾ ਹੋਈ। ਗੁਰੂ ਨਾਨਕ ਸਾਹਿਬ ਜੀ ਨੇ ਕਹਿਆ ਕਿ ਮੀਆਂ ਮਿਠਾ ! ਸਚੇ ਨਾਮ ਬਿਨਾਂ ਮਨੁਖ ਬੰਧਨਾਂ ਵਿਚ ਪੈਂਦਾ ਹੈ ਤੇ ਨਾਮ ਬਿਨਾਂ ਉਸਦਾ ਛੁਟਕਾਰਾ ਨਹੀਂ। ਮੀਆਂ ਮਿਠੇ ਦੇ ਪੁਛਣ ਪੁਰ ਕਿ ਨਾਮ ਕੀ ਹੈ, ਗੁਰੂ ਸਾਹਿਬ ਨੇ ਜਵਾਬ ਦਿਤਾ, 'ਮੀਆਂ ਮਿਠਿਆ ! ਉਸ ਨਾਮ ਦੀ ਕੀਮਤ ਕਦੇ ਕਿਨ੍ਹ ਪਾਈ ਹੈ ! ਇਹ ਸਮਝਣ ਦੀ ਗੱਲ ਨਹੀਂ, ਅਨੁਭਵ ਕਰਨ ਦੀ ਗੱਲ ਹੈ।' ਮੀਆਂ ਮਿਠੇ ਨੇ ਬੇਨਤੀ ਕੀਤੀ 'ਮਹਾਰਾਜ ! ਜਿੱਦਾਂ ਹੋ ਸਕੇ, ਮੈਨੂੰ ਇਹ ਗੁਪਤ ਵਸਤੂ

ਦਸੋ।' ਤਦ ਬਾਬੇ ਨੇ ਆਖਿਆ, 'ਮੀਆਂ ਮਿਠਿਆ ! ਕੰਨ ਧਰ ਕੇ ਸੁਣ, ਤੈਨੂੰ ਕੁਝ ਸੁਣੀਂਦਾ ਹੈ।' ਮੀਆਂ ਮਿਠੇ ਨੇ ਉੱਤਰ ਦਿਤਾ 'ਜੀ ਨਹੀਂ।' ਤਾਂ ਬਾਬੇ ਨੇ ਮੀਆਂ ਮਿਠੇ ਦੀ ਬਾਂਹ ਪਕੜੀ, ਉਹਨੂੰ ਇਕ ਪਾਸੇ ਲੈ ਗਏ ਤੇ ਦ੍ਰਿਸ਼ਟੀ ਦੇ ਕੇ ਪੁਛਣ ਲੱਗੇ 'ਮੀਆਂ ਮਿਠਿਆ ! ਹੁਣ ਤੈਨੂੰ ਕੁਝ ਸੁਣੀਂਦਾ ਹੈ ? ਤਾਂ ਮੀਆਂ ਮਿਠੇ ਨੇ ਕਿਹਾ 'ਹੇ ਦੀਨਾ ਨਾਥ, ਪਤਿਤ ਉਧਾਰਨ, ਮੈਨੂੰ ਤਾਂ ਇੰਝ ਨਜ਼ਰ ਆਂਵਦਾ ਹੈ ਜੋ ਮੇਰੇ ਰੋਮ ਰੋਮ ਵਿਚ ਅਤੁਟ ਲਹਿਰਾਂ ਵਾਹਿਗੁਰੂ ਦੇ ਨਾਮ ਦੀਆਂ ਵਗ ਰਹੀਆਂ ਹਨ।' ਇਸ ਸਾਖੀ ਤੋਂ ਪਤਾ ਲੱਗਦਾ ਹੈ ਕਿ ਨਾਮ ਅਕਹਿ ਵਸਤੂ ਹੈ, ਜਿਸ ਵਿਚ ਝਰਨਾਹਟ ਹੈ ਜੋ ਅਨੁਭਵ ਦੀ ਚੀਜ਼ ਹੈ।

ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ (ਰਾਮਕਲੀ ਮ: 1, 941)

ਇਸ ਲਈ ਸੰਤ ਕਹਿੰਦੇ ਹਨ ਕਿ ਰੱਬ ਇਕ ਹੈ ਉਸਦੇ ਮਿਲਣ ਦਾ ਰਾਹ ਵੀ ਇਕ ਹੀ ਹੈ। ਇਹ ਐਸਾ ਸਾਧਨ ਹੈ ਜੋ ਕਿਸੀ ਦੀ ਕੌਮੀਅਤ ਜਾਂ ਮਜ਼ੁਬ ਵਿਚ ਦਖ਼ਲ ਨਹੀਂ ਦੇਂਦਾ। ਕਿਸੀ ਕੌਮ ਜਾਂ ਮਜ਼ੁਬ ਦਾ ਆਦਮੀ ਹੋਵੇ, ਇਸਨੂੰ ਬਿਨਾਂ ਰੋਕ ਟੋਕ ਦੇ ਕਰ ਸਕਦਾ ਹੈ। ਇਹ ਨਾਮ ਦਾ ਰਸਤਾ ਸਭਨਾਂ ਦੇ ਘਰ ਅੰਦਰ ਹੈ, ਜੋ ਅੰਦਰ ਜਾਏ ਉਹ ਉਸ ਪੁਰ ਚਲ ਕੇ ਮਾਲਕ ਨਾਲ ਇਕ ਹੋ ਸਕਦਾ ਹੈ। ਪਰ ਇਸ ਗੱਲ ਦੀ ਸਮਝ ਤਦ ਹੀ ਆਂਵਦੀ ਹੈ ਜਦ ਇਸ ਨਾਮ ਨਾਲ ਸਾਂਝ ਪੈ ਜਾਏ। ਹਰੇਕ ਇਨਸਾਨ ਕਿਸੀ ਨਾ ਕਿਸੀ ਖ਼ਿਆਲਾਂ (Convictions) ਨਾਲ ਉਮਰਾਂ ਤੋਂ ਬੱਧਾ ਪਿਆ ਹੈ, ਉਹ ਨਵਾਂ ਖ਼ਿਆਲ ਛੇਤੀ ਨਾਲ ਨਹੀਂ ਲੈ ਸਕਦਾ, ਕਿਸੀ ਕਮਾਈ ਵਾਲੇ ਮਹਾਤਮਾ ਦਾ ਸਤਿਸੰਗ ਕਰਦੇ ਕਰਦੇ ਇਸ ਦੀ ਸਮਝ ਆਵਣ ਲੱਗ ਜਾਂਦੀ ਹੈ।

## ਨਾਮ ਵਿਚ ਧੁਨੀ (Sound Principle) ਹੈ

ਨਾਮ ਵਿਚ ਨਿਰਮਲ ਧੁਨੀ ਹੈ। ਹਰੇਕ ਹਿਰਦੇ ਅੰਦਰ ਹੋ ਰਹੀ ਹੈ, ਸਭ ਦੇ ਅੰਦਰ ਸੁਣਾਈ ਦੇਂਦੀ ਹੈ, ਜਿਸ ਦੀ ਬੂਝ ਸਤਿਗੁਰ ਤੋਂ ਮਿਲਦੀ ਹੈ, ਇਸ ਦਾ ਜ਼ਿਕਰ ਸਭ ਧਰਮ ਸ਼ਾਸਤਰ ਕਰਦੇ ਹਨ :

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ। (ਗਉੜੀ ਮ: 5, 296)

ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥ (ਸਾਰੰਗ ਮ: 1, 1232)

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥
(ਸਾਰੰਗ ਵਾਰ ਮ: 4, 1240)

ਮੀਆਂ ਮਿਠੇ ਦੀ ਸਾਖੀ ਜੋ ਪਿਛਲੇ ਸਿਰਲੇਖ ਹੇਠ ਦੇ ਆਏ ਹਾਂ, ਨਾਮ ਵਿਚ ਧੁਨੀ ਹੋਣ ਪੁਰ ਕਾਫ਼ੀ ਚਾਨਣ ਪਾਂਦੀ ਹੈ ।

## ਨਾਮ ਦੇ ਸੁਣਨ ਦਾ ਟਿਕਾਣਾ

ਕਾਇਆ ਰੂਪੀ ਨਗਰੀ ਵਿਚ ਜਦ ਸੁਰਤ ਸਿਮਟ ਕੇ ਉੱਪਰ ਨੂੰ ਚੜ੍ਹਦੀ ਹੈ ਤੇ ਅਸ਼ਟ

ਦਲ ਕਵਲ ਅੱਖਾਂ ਦੇ ਪਿਛੇ ਹੋ ਜਾਂਦੀ ਹੈ, ਤਾਂ ਨਾਮ ਨੂੰ ਸੁਣਦੀ ਹੈ।

ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥

(ਰਾਮਕਲੀ ਮ: 3, 908)

ਇਸ ਵਿਚ ਬੜੀ ਸੁਰੀਲੀ ਤੇ ਮਨ ਮੋਹਨੀ ਧੁਨੀ ਹੈ ਜਿਸ ਨੂੰ ਸੁਣ ਕੇ ਸੁਰਤ ਆਤਮਕ ਮੰਡਲਾਂ ਵੱਲ ਖਿੱਚੀ ਜਾਂਦੀ ਹੈ, ਜਿਸ ਤਰ੍ਹਾਂ ਲੋਹੇ ਦੀ ਸੂਈ ਮਿਕਨਾਤੀਸ ਵੱਲ ਖਿੱਚੀ ਜਾਂਦੀ ਹੈ, ਕਿਉਂ ਜੋ ਸਾਡੀ ਸੁਰਤ, ਨਾਮ ਤੇ ਮਾਲਕ ਇਕੋ ਜੌਹਰ ਦੇ ਹਨ। ਨਾਮ ਦੀ ਕਸ਼ਸ਼ ਨਾਲ ਰੂਹ ਇਸ ਜਿਸਮ ਰੂਪੀ ਕਬਰ ਨੂੰ ਛੱਡ ਕੇ ਬਾਹਰ ਆ ਜਾਂਦੀ ਹੈ।ਮੌਲਾਨਾ ਰੂਮ ਸਾਹਿਬ ਕਹਿੰਦੇ ਹਨ :

گر بگویم شمۂ زاں نغمہا      مردہا سر برزنند از دخمہا

ਅਰਥ—ਜੇਕਰ ਉਹਨਾਂ ਰਾਗਾਂ ਦਾ ਤੈਨੂੰ ਥੋੜ੍ਹਾ ਜਿਹਾ ਵੀ ਹਾਲ ਦੱਸਾਂ ਤਾਂ (ਜਿਸਮ ਰੂਪੀ) ਕਬਰਾਂ ਤੋਂ ਰੂਹਾਂ ਉਠ ਖੜੀਆਂ ਹੋਣ।

ਇਹ ਨਾਮ ਆਪਣੇ ਆਪ ਪ੍ਰਗਟ ਹੈ, ਕਿਸੀ ਨਾ ਕਿਸੀ ਨਾਮ ਦੇ ਉਚਾਰਣ ਕਰ ਕੇ ਬਾਹਰ ਤੋਂ ਵਿਰਤੀਆਂ ਹਟਾ ਕੇ ਅੰਤਰਮੁਖ ਕਰਨਾ ਪੈਂਦਾ ਹੈ, ਤਦ ਇਸ ਦੀ ਧੁਨਕਾਰ ਆਪਣੇ ਆਪ ਸੁਣਾਈ ਦੇਣ ਲੱਗ ਜਾਂਦੀ ਹੈ। ਨਾਮ ਨੂੰ ਸੁਣ ਕੇ ਬੇਖ਼ੁਦੀ ਤੇ ਮਸਤੀ ਆ ਜਾਂਦੀ ਹੈ।

ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥ (ਰਾਮਕਲੀ ਮ: 1, 946)

ਦੁਨੀਆਂ ਦੇ ਨਸ਼ੇ ਉਤਰ ਜਾਣ ਵਾਲੇ ਹਨ, ਨਾਮ ਵਿਚ ਰੱਤਣ ਕਰ ਕੇ ਆਤਮਾ ਮਸਤੀ ਵਿਚ ਰਹਿੰਦੀ ਹੈ, ਜਿਸਦਾ ਖ਼ੁਮਾਰ ਦਿਨ ਰਾਤ ਕਦੇ ਟੁੱਟਣ ਵਾਲਾ ਨਹੀਂ।

ਨਾਮ ਖ਼ੁਮਾਰੀ ਨਾਨਕਾ ਚੜੀ ਰਹੇ ਦਿਨ ਰਾਤ ॥ (ਮ: 1)

ਨਾਮ ਤੋਂ ਜੀਵ ਜ਼ਿੰਦਾ ਰਹਿੰਦਾ ਹੈ, ਇਸ ਤੋਂ ਬਿਨਾਂ ਮੌਤ ਹੈ।

ਆਖਾ ਜੀਵਾ ਵਿਸਰੈ ਮਰਿ ਜਾਉ ॥ (ਆਸਾ ਮ: 4, 9)

ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥
ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥ (ਸਿਰੀ ਰਾਗੁ ਮ: 4, 40)

ਜਦ ਤੀਕ ਇਸ ਗੁਪਤ ਨਾਮ (ਧੁਨ ਆਤਮਕ) ਨਾਲ ਸੁਰਤ ਨਹੀਂ ਜੁੜਦੀ, ਇਸਦੀ ਪੂਰਨ ਕਲਿਆਨ ਨਹੀਂ ਹੁੰਦੀ।

## ਨਾਮ ਦੇ ਧਿਆਉਣ ਦਾ ਸਮਾਂ

ਨਾਮ ਕਿਸੀ ਵਕਤ ਜਪਿਆ ਜਾ ਸਕਦਾ ਹੈ; ਪਰ ਅੰਮ੍ਰਿਤ ਵੇਲਾ ਖ਼ਾਸ ਕਰਕੇ ਫਲਦਾਇਕ ਹੈ। (ਦੇਖੋ ਅੰਮ੍ਰਿਤ ਵੇਲਾ ਦਾ ਪ੍ਰਕਰਣ)।

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ (ਜਪੁਜੀ, 2)

ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥ (ਗਉੜੀ ਮ: 5, 255)

## ਨਾਮ ਦੀ ਧੁਨੀ ਸਾਨੂੰ ਸੁਣਾਈ ਕਿਉਂ ਨਹੀਂ ਦਿੰਦੀ ?

ਮਨ ਲਹਿਰਾਂ ਵਿਚ ਰੁੜ੍ਹ ਰਿਹਾ ਹੈ, ਇਸਦੇ ਅੰਦਰ ਵਿਸ਼ੇ ਵਿਕਾਰਾਂ ਦੀਆਂ ਮੈਲਾਂ ਭਰੀਆਂ ਪਈਆਂ ਹਨ, ਜਿਸ ਕਰ ਕੇ ਸਾਡਾ ਖ਼ਿਆਲ ਫੈਲਾਉ ਵਿਚ ਹੈ, ਇਸ ਕਰ ਕੇ ਨਾਮ ਦੀ ਧੁਨੀ ਨੂੰ ਸੁਰਤ ਪਕੜ ਨਹੀਂ ਸਕਦੀ :

ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ॥
ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ ॥ (ਸਿਰੀ ਰਾਗੁ ਮ: 3, 39)

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥ (ਸਾਰੰਗ ਵਾਰ ਮ: 3, 1247)

## ਨਾਮ ਇੰਦ੍ਰਿਆਂ ਦਾ ਮਜ਼ਮੂਨ ਨਹੀਂ

ਅਸਲੀ ਨਾਮ ਅਦ੍ਰਿਸਟ, ਅਗੋਚਰ ਤੇ ਆਪਾਰ ਹੈ, ਬਾਹਰਲੀ ਜੀਭਾ ਤੋਂ ਬਿਨਾਂ ਆਪਣੇ ਆਪ ਹੋ ਰਹਿਆ ਹੈ। ਇਸ ਨਾਮ ਦੀ ਕਮਾਈ ਨਾਲ ਚਿਤ ਵਿਰਤੀ ਸਿਮਟਦੀ ਹੈ ਤੇ ਮਨ ਵੱਸ ਵਿਚ ਆਂਵਦਾ ਹੈ। ਇਸ ਨਾਮ ਦੀ ਪ੍ਰਾਪਤੀ ਲਈ ਗੁਰੂ ਨਾਨਕ ਸਾਹਿਬ ਉਪਦੇਸ਼ ਦੇਂਦੇ ਹਨ :

ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥
ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥
(ਮਾਰੂ ਮ: 1, 1042)

## ਅਸਲੀ ਨਾਮ ਗੁਪਤ ਹੈ ਤੇ ਅਲਭ ਹੈ

ਸੱਚਾ ਨਾਮ ਗੁਪਤ ਹੈ ਤੇ ਸਭ ਦੇ ਅੰਦਰ ਭਰਪੂਰ ਹੋ ਰਿਹਾ ਹੈ। ਇਸਦੇ ਪ੍ਰਗਟ ਹੋਣ ਲਈ ਨਾਮ ਦੀ ਪੂਰਨ ਕਮਾਈ ਕਰਨ ਵਾਲੇ ਤੋਂ ਜੀਅ ਦਾਨ ਪ੍ਰਾਪਤ ਕਰਨ ਦੀ ਲੋੜ ਹੈ :

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥
(ਪ੍ਰਭਾਤੀ ਮ: 3, 1334)

ਦੁਨੀਆਂ ਵਿਚ ਸਭ ਕੁਛ ਮਿਲ ਸਕਦਾ ਹੈ, ਪਰ ਇਹ ਗੁਪਤ ਨਾਮ ਅਲਭ ਹੈ, ਤੇ ਦੁਲੰਭ ਹੈ, ਜੋ ਕਿਸੀ ਗੁਰਮੁਖ ਦੇ ਹਿੱਸੇ ਵਿਚ ਹੀ ਆ ਸਕਦਾ ਹੈ।

ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥ (ਸੋਰਠਿ ਵਾਰ ਮ: 3, 644)

ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥ (ਗੂਜਰੀ ਮ: 3, 490)

## ਨਾਮ ਮਾਲਕ ਨਾਲ ਮਿਲਾਣ ਦੀ ਡੋਰੀ ਹੈ

ਨਾਮ ਦੀ ਧਾਰਾ ਸਭ ਬ੍ਰਹਮੰਡਾਂ ਦੇ ਅੰਦਰ ਪਰਿਪੂਰਨ ਹੋ ਕੇ ਸੰਭਾਲ ਕਰ ਰਹੀ ਹੈ। ਇਹ ਸਰੀਰ ਵੀ ਬ੍ਰਹਮੰਡ ਦਾ ਛੋਟਾ ਜਿਹਾ ਨਮੂਨਾ ਹੈ, ਇਸਦੇ ਅੰਦਰ ਵੀ ਬਿਰਾਜਮਾਨ ਹੋ ਕੇ ਉਹ ਸੰਭਾਲ ਕਰ ਰਹੀ ਹੈ। ਇਸੀ ਧਾਰਾ ਦੇ ਨਾਲ ਸਾਡੀ ਮਾਲਕ ਨਾਲ ਤਾਰ ਬੱਝੀ ਪਈ ਹੈ, ਜੋ ਕਦੇ ਤੋੜਨ ਨਾਲ ਵੀ ਨਹੀਂ ਟੁਟ ਸਕਦੀ। ਇਹ ਦਿਮਾਗ਼ ਦੀ ਤਰਫ਼ੋਂ ਸਰੀਰ ਦੇ ਹੇਠਲੇ

ਹਿਸੇ ਤਕ ਜਾ ਰਹੀ ਹੈ। ਜਿਸ ਤਰ੍ਹਾਂ ਮੱਛੀ ਪਾਣੀ ਦੀ ਧਾਰ ਦੇ ਆਸਰੇ ਉਪਰ ਚੜ੍ਹ ਜਾਂਦੀ ਹੈ, ਇਸੀ ਤਰ੍ਹਾਂ ਸੁਰਤ ਨਾਮ ਦੀ ਡੋਰ ਪਕੜ ਕੇ ਨਾਮ ਦੇ ਭੰਡਾਰ ਵਿਚ ਪਹੁੰਚ ਸਕਦੀ ਹੈ। ਇਸ ਲਈ ਇਸ ਨਾਮ ਦੇ ਸਾਧਨ ਨੂੰ ਉਲਟਾ ਮਾਰਗ ਕਰ ਕੇ ਵੀ ਕਹਿਆ ਜਾਂਦਾ ਹੈ। ਇਸ ਤੋਂ ਛੁਟ ਸਭ ਸਾਧਨ ਪ੍ਰਵਿਰਤੀ ਦੇ ਮਾਰਗ ਹਨ :

ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥
ਨਾਨਕ ਤਿਨਹਿ ਨਿਰੰਜਨੁ ਜਾਨਿਆ ॥ (ਗਉੜੀ ਮ: 5, 28:)

## ਨਾਮ ਸਹਿਜ ਵਿਚ ਪਹੁੰਚਾਣ ਦੀ ਟੋਹਨੀ ਹੈ

ਜਿਸ ਤਰ੍ਹਾਂ ਸ਼ਬਦ ਦੇ ਪ੍ਰਕਰਣ ਵਿਚ ਦਸਿਆ ਗਿਆ ਹੈ ਕਿ ਉੱਪਰਲੇ ਮੰਡਲਾਂ ਵਿਚ ਸ਼ਬਦ ਦੇ ਆਸਰੇ ਸੁਰਤ ਨਿਜ ਘਰ ਨੂੰ ਪਹੁੰਚਦੀ ਹੈ, ਇਸ ਤੋਂ ਬਿਨਾਂ ਸੁਰਤ ਅੰਨ੍ਹੀ ਹੈ, ਉਸੀ ਤਰ੍ਹਾਂ ਨਾਮ ਵੀ ਸੁਰਤ ਨੂੰ ਟੇਕ ਤੇ ਟੋਹਨੀ ਦਾ ਕੰਮ ਦਿੰਦਾ ਹੈ, ਜਿਸ ਕਰਕੇ ਇਹ ਸਹਿਜ ਵਿਚ ਪਹੁੰਚਣ ਦੇ ਲਾਇਕ ਹੋ ਜਾਂਦੀ ਹੈ। ਇਸ ਦੇ ਪਾਣ ਲਈ ਅਰਦਾਸ ਕੀਤੀ ਗਈ ਹੈ।

ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ ॥
(ਬਿਲਾਵਲੁ ਮ: 5, 847)

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ (ਤਿਲੰਗ ਨਾਮਦੇਵ ਜੀ, 727)

## ਕਲਿਜੁਗ ਵਿਚ ਕੇਵਲ ਨਾਮ ਦਾ ਸਾਧਨ ਪ੍ਰਵਾਣ ਹੈ

ਜਦ ਇਨਸਾਨਾਂ ਅੰਦਰ ਗੁਣ ਨਾਸ਼ ਹੋ ਜਾਂਦੇ ਹਨ ਤੇ ਅਉਗੁਣ ਪ੍ਰਬਲ, ਕਰਮਾਂ ਧਰਮਾਂ ਦੀ ਵਾਹ ਨਹੀਂ ਲਗਦੀ ਤਾਂ ਘੋਰ ਕਲਿਜੁਗ ਵਿਚ ਪੂਰੇ ਗੁਰੂ ਨਾਮ ਦਾ ਪ੍ਰਚਾਰ ਕਰਦੇ ਹਨ। ਦੇਸ਼ ਵਿਚ ਉਪੱਦਰ ਵਧ ਜਾਂਦੇ ਹਨ ਤੇ ਜੁਗ ਗਰਦੀ ਵਾਪਰਦੀ ਹੈ, ਮਨੁਖ ਬਲ ਬੁਧੀ ਹੀਨ ਹੋ ਜਾਂਦੇ ਹਨ, ਅਜਿਹੇ ਸਮਿਆਂ ਵਿਚ ਬਿਨਾਂ ਨਾਮ ਦੇ ਹੋਰ ਕੋਈ ਸੁਖੇਣ ਤੇ ਛੇਤੀ ਅਸਰ ਕਰਨ ਵਾਲਾ ਸਾਧਨ ਨਹੀਂ। ਕਰਮ ਧਰਮ ਇਸ ਜੁਗ ਵਿਚ ਫਲਦਾਇਕ ਨਹੀਂ ਹੁੰਦੇ, ਇਹ ਉਹਨਾਂ ਯੁਗਾਂ ਦਾ ਧਰਮ ਹੈ।

ਕਲਜੁਗ ਮਹਿ ਕੀਰਤਨੁ ਪਰਧਾਨਾ ॥ (ਮਾਰੂ ਮ: 5, 1075)

ਰਵਿਦਾਸ ਜੀ ਫ਼ਰਮਾਂਦੇ ਹਨ, ਸਤਿਜੁਗ ਵਿਚ ਸਤ, ਤ੍ਰੇਤੇ ਵਿਚ ਯਗ ਆਦਿ ਤੇ ਦੁਆਪਰ ਵਿਚ ਮੂਰਤੀ ਪੂਜਾ ਦਾ ਰਿਵਾਜ ਸੀ, ਪਰ ਕਲਜੁਗ ਵਿਚ ਕੇਵਲ ਨਾਮ ਦਾ ਹੀ ਆਧਾਰ ਹੈ।

ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਆਧਾਰ ॥ (ਗਉੜੀ ਰਵਿਦਾਸ ਜੀ, 346)

ਸੁਆਮੀ ਤੁਲਸੀ ਦਾਸ ਜੀ ਇਸ ਬਾਰੇ ਵਿਚ ਰਵਿਦਾਸ ਜੀ ਨਾਲ ਸੰਮਤੀ ਰਖਦੇ ਹਨ :

ਧਿਆਨ ਪ੍ਰਿਥਮ ਜਗ ਮਖ ਬਿਧਿ ਦੂਜੇ ॥ ਦੁਆਪਰ ਪ੍ਰੀਤਿ ਸਹਿਤ ਪ੍ਰਭ ਪੂਜੇ ॥
ਕਲਿ ਕੇਵਲ ਮਲ ਮੌਲ ਮਲੀਨਾ ॥ ਪਾਪ ਪਯੋਧਿ ਵਿਖੇ ਮਨ ਮੀਨਾ ॥

ਨਾਮ ਕਾਮ ਤਰੁ ਕਾਲ ਕਰਾਲਾ ॥ ਸਿਮ੍ਰਿਤ ਹਰਤ ਸਗਲ ਜੰਜਾਲਾ ॥

ਅਰਥ—ਸਤਿਜੁਗ ਵਿਚ ਲੋਕ ਧਿਆਨ ਕਰਦੇ ਸਨ, ਤ੍ਰੇਤੇ ਵਿਚ ਯਗ ਆਦਿਕ ਤੋਂ ਕੰਮ ਲੈਂਦੇ ਸਨ, ਦੁਆਪਰ ਵਿਚ ਮੂਰਤੀ ਪੂਜਾ ਸੀ, ਕਲਜੁਗ ਵਿਚ ਪ੍ਰਾਣੀ ਪਾਪਾਂ ਦੇ ਸਮੁੰਦਰ ਵਿਚ ਮੱਛੀ ਦੀ ਨਿਆਈ ਗਰਕ ਰਹਿੰਦੇ ਹਨ। ਨਾਮ ਕਲਪ ਬ੍ਰਿਖਸ਼ ਬਣ ਕੇ ਸਿਮਰਨ ਤੋਂ ਸਾਰੇ ਜੰਜਾਲ ਕਟ ਦੇਂਦਾ ਹੈ ਤੇ ਪਾਪਾਂ ਨੂੰ ਦੂਰ ਕਰ ਦੇਂਦਾ ਹੈ।

ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥ (ਮਾਰੂ ਮ: 4, 995)

ਕਲਜੁਗ ਕਰਮ ਧਰਮ ਨਹਿੰ ਕੋਈ ॥ ਨਾਮ ਬਿਨਾ ਉੱਧਾਰ ਨ ਹੋਈ ॥
(ਸਾਰ ਬਚਨ, 337)

ਗੁਰੂ ਅਰਜਨ ਸਾਹਿਬ ਵੀ ਇਹ ਦਸਦੇ ਹਨ :

ਕਲਿਜੁਗ ਮਹਿ ਇਕ ਨਾਮਿ ਉਧਾਰੁ ॥ (ਭੈਰਉ ਮ: 5, 1138)

ਕਲਿਜੁਗ ਦੇ ਅੰਦਰ ਹੋਰ ਕਿਸੀ ਸਾਧਨ ਦੀ ਰੁਤ ਨਹੀਂ, ਕੇਵਲ ਨਾਮ ਹੀ ਫਲ ਸਕਦਾ ਹੈ। ਇਸ ਲਈ ਨਾਮ ਦੇ ਬੀਜਣ ਦਾ ਹੀ ਜ਼ੋਰ ਨਾਲ ਉਪਦੇਸ਼ ਹੈ।

ਅਬ ਕਲੂ ਆਇਓਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥ (ਬਸੰਤ ਮ: 5, 1185)

ਸੋ ਕਲਿਜੁਗ ਦੇ ਅੰਦਰ ਜਿਨ੍ਹਾਂ ਨੂੰ ਨਾਮ ਮਿਲਿਆ ਹੈ ਓਹਨਾਂ ਤੋਂ ਵਾਰੇ ਵਾਰੇ ਜਾਈਏ :

ਕਹੁ ਨਾਨਕ ਤਾਕੈ ਬਲਿ ਜਾਉ ॥ ਕਲਿਜੁਗ ਮਹਿ ਪਾਇਆ ਜਿਨਿ ਨਾਉ ॥
(ਕਾਨੜਾ ਮ: 5, 1298)

## ਚਾਰੇ ਜੁਗਾਂ ਵਿਚ ਨਾਮ ਕਰਕੇ ਉੱਧਾਰ ਹੋਇਆ ਹੈ

ਨਾਮ ਦਾ ਪ੍ਰਚਾਰ ਪ੍ਰਾਚੀਨ ਤੋਂ ਪ੍ਰਾਚੀਨ ਹੈ। ਇਹ ਮਾਲਕ ਦਾ ਕਾਨੂੰਨ ਹੈ, ਜਦ ਤੋਂ ਦੁਨੀਆਂ ਬਣੀ ਇਸਦਾ ਪ੍ਰਚਾਰ ਹੁੰਦਾ ਰਹਿਆ, ਜੀਵ ਦੀ ਕਲਿਆਨ ਇਸਦੇ ਹੀ ਆਸਰੇ ਹੁੰਦੀ ਰਹੀ। ਕਬੀਰ ਸਾਹਿਬ, ਗੁਰੂ ਨਾਨਕ ਦੇਵ ਜੀ ਤੇ ਹੋਰ 9 ਪਾਤਿਸ਼ਾਹੀਆਂ, ਦਾਦੂ ਸਾਹਿਬ, ਪਲਟੂ ਸਾਹਿਬ, ਤੁਲਸੀ ਸਾਹਿਬ ਆਦਿ ਚਾਰ ਪੰਜ ਸੌ ਸਾਲਾਂ ਦੇ ਅੰਦਰ ਅੰਦਰ ਇਸ ਦਾ ਪਰਵਾਹ ਚਲਾਂਦੇ ਰਹੇ। ਮੁਸਲਮਾਨ ਫ਼ਕੀਰਾਂ ਵਿਚ ਤੇਰ੍ਹਾਂ ਚੌਦਾਂ ਸੌ ਸਾਲ ਤੋਂ ਇਸੇ ਹੀ ਤਾਲੀਮ ਦਾ ਪ੍ਰਚਾਰ ਹੈ, ਹਜ਼ਰਤ ਮੁਹੰਮਦ ਸਾਹਿਬ ਤੇ ਹੋਰ ਹੋਰ ਫ਼ਕੀਰਾਂ ਸ਼ਮਸ ਤਬਰੇਜ਼, ਮੌਲਵੀ ਰੂਮੀ, ਹਾਫਜ਼ ਸਾਹਿਬ ਆਦਿ ਵੀ ਇਸ ਦਾ ਪ੍ਰਚਾਰ ਕਰਦੇ ਰਹੇ। 1900 ਸਾਲ ਪਹਿਲਾਂ ਮਹਾਤਮਾਂ ਯੂਹੰਨਾ ਤੇ ਯਸੂ ਮਸੀਹ ਸਾਹਿਬ ਇਸ ਦੀਆਂ ਰਮਜ਼ਾਂ ਦੇਂਦੇ ਰਹੇ। ਇਸੀ ਤਰ੍ਹਾਂ ਜ਼ਰਦੁਸ਼ਤ ਜੀ ਮਹਾਰਾਜ ਇਸਦੇ ਉਪਦੇਸ਼ਕ ਸਨ। 2500 ਸਾਲ ਪਹਿਲਾਂ ਮਹਾਤਮਾਂ ਬੁੱਧ ਇਸਦੀ ਕਮਾਈ ਕਰਦੇ ਸਨ। ਉਸਤੋਂ ਪਹਿਲਾਂ ਗੋਰਖ ਨਾਥ ਜੀ ਨਾਮ ਦੀ ਤਾਲੀਮ ਦੇਂਦੇ ਰਹੇ। ਮਿਸਰ ਦੇ ਮੁਨਾਰਿਆਂ ਦੇ ਖੋਦਣ ਤੋਂ ਇਹ ਪਤਾ ਲਗਿਆ ਹੈ ਕਿ ਅੱਜ ਤੋਂ 4000 ਸਾਲ ਪਹਿਲਾਂ ਮਿਸਰ ਵਿਚ ਅਖਨੀਟਨ ਨਾਮੀ ਇਕ ਰਾਜੇ ਨੇ ਨਾਮ ਦਾ ਪ੍ਰਵਾਹ ਚਲਾਇਆ। ਉਹ ਨਾਮ ਨੂੰ 'ਏਟਨ' ਕਰ ਕੇ ਵਰਣਨ ਕਰਦੇ ਸਨ। ਉਪਨਿਸ਼ਦਾਂ ਦੇ ਜ਼ਮਾਨੇ ਵਿਚ ਵੀ ਨਾਮ ਦੇ ਪ੍ਰਚਾਰ ਦੀ ਪ੍ਰਣਾਲੀ ਗੁਪਤ ਤਰੀਕੇ ਨਾਲ ਰਹੀ, ਜਿਸ ਦੇ

ਇਸ਼ਾਰੇ ਸਾਨੂੰ ਉਪਨਿਸ਼ਦਾਂ ਵਿਚ ਮਿਲਦੇ ਹਨ। ਦੁਆਪਰ ਵਿਚ ਕ੍ਰਿਸ਼ਨ ਮਹਾਰਾਜ ਜੀ ਨਾਮ ਜਾਂ ਸ਼ਬਦ ਦੀ ਤਾਲੀਮ ਤੋਂ ਜਾਣੂ ਸਨ। ਰਿਗ ਵੇਦ ਵਿਚ ਜੋ ਚਾਰੇ ਵੇਦਾਂ ਤੇ ਦੁਨੀਆਂ ਦੀਆਂ ਸਭ ਧਰਮ ਪੁਸਤਕਾਂ ਤੋਂ ਪੁਰਾਣਾ ਹੈ 'ਨਾਮ' ਦੇ ਇਸ਼ਾਰੇ ਮਿਲਦੇ ਹਨ, ਇਸ ਦੀ ਵਾਕ ਦੇਵੀ ਦੇ ਸੂਕਤ ਵਿਚ ਨਾਮ ਜਾਂ ਸ਼ਬਦ ਦੀ ਬੜੀ ਮਹਿਮਾਂ ਗਾਈ ਹੈ (ਪ੍ਰਮਾਣਾਂ ਲਈ ਦੇਖੋ ਸ਼ਬਦ ਤੇ ਬਾਣੀ ਦੇ ਪ੍ਰਕਰਣ)।

ਕਬੀਰ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਦਸਿਆ ਹੈ ਕਿ ਉਹ ਚਾਰੇ ਯੁਗਾਂ ਵਿਚ ਆਏ ਤੇ ਨਾਮ ਦਾ ਪ੍ਰਚਾਰ ਕਰਦੇ ਰਹੇ ਤੇ ਫ਼ਰਮਾਂਦੇ ਹਨ ਜੋ ਉਹਨਾਂ ਯੁਗਾਂ ਵਿਚ ਉਹਨਾਂ ਦਾ ਨਾਮ ਸਤਿ ਸੁਕ੍ਰਿਤ, ਮੁਨਿੰਦਰ, ਕਰੁਨਾਮਯ ਸੀ ਤੇ ਹੁਣ ਕਬੀਰ ਹੈ।

ਗੁਰਬਾਣੀ ਤਾਂ ਸਾਫ਼ ਦਸਦੀ ਹੈ ਕਿ ਚਾਰੇ ਜੁਗਾਂ ਦੇ ਅੰਦਰ ਸਾਰੇ ਲੋਕਾਂ ਦਾ ਉਧਾਰ ਨਾਮ ਕਰਕੇ ਹੀ ਹੋਇਆ ਜੋ ਗੁਰਮੁਖਾਂ ਨੂੰ ਹੀ ਪ੍ਰਾਪਤ ਹੋਇਆ :

ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ॥
ਕਲਿ ਮਹਿ ਗੁਰਮੁਖਿ ਉਤਰਸਿ ਪਾਰਿ॥ (ਗਉੜੀ ਮ:3, 229)

ਨਾਮੇ ਉਧਰੇ ਸਭਿ ਜਿਤਨੇ ਲੋਅ॥
ਗੁਰਮੁਖਿ ਜਿਨਾ ਪਰਾਪਤਿ ਹੋਇ॥ (ਭੈਰਉ ਮ:3, 1129)

ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ॥ (ਸੋਲਹੇ ਮ:3, 1055)

## ਨਾਮ ਦਾ ਧਨ ਨਿਹਚਲ ਹੈ ਤੇ ਨਾਸ਼ ਤੋਂ ਰਹਿਤ ਹੈ

ਕੇਵਲ ਨਾਮ ਦਾ ਧਨ ਹੀ ਨਿਹਚਲ ਹੈ, ਹੋਰ ਸਭ ਧਨ ਨਾਸ਼ਮਾਨ ਹਨ। ਇਸ ਧਨ ਨੂੰ ਨਾ ਅੱਗ ਸਾੜ ਸਕਦੀ ਹੈ, ਨਾ ਪਾਣੀ ਰੋੜ੍ਹ ਸਕਦਾ ਹੈ ਤੇ ਨਾਹੀ ਚੋਰ ਉੱਚਕਾ ਚੁਰਾ ਸਕਦਾ ਹੈ :

ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ॥
ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ॥ (ਗੂਜਰੀ ਵਾਰ ਮ:3, 511)

ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ॥
ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ॥
ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ॥ (ਮਾਰੂ ਮ:1, 991)

## ਨਾਮ ਸਦਾ ਤੇ ਅਖੁਟ ਖ਼ਜਾਨਾ ਹੈ

ਨਾਮ ਸਦਾ ਹੈ ਤੇ ਅਖੁਟ ਖਜ਼ਾਨਾ ਹੈ ਜੋ ਕਦੇ ਮੁਕਣ ਵਾਲਾ ਨਹੀਂ। ਇਸਦਾ ਦਾਤਾ ਸਤਿਗੁਰ ਹੈ ਤੇ ਗੁਰਮੁਖਾਂ ਨੂੰ ਮਿਲਦਾ ਹੈ। ਇਸ ਨੂੰ ਪਾਕੇ ਮੁਖ ਉਜਲਾ ਹੋ ਜਾਂਦਾ ਹੈ :

ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ॥
ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ॥ (ਵਡਹੰਸ ਵਾਰ ਮ:4, 593)

ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ॥ (ਸੂਹੀ ਵਾਰ ਮ:3, 787)

ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ॥
ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ॥ (ਸੋਰਠਿ ਮ:3, 600)

## ਨਾਮ ਸੱਚਾ ਵੱਖਰ ਅਰਥਾਤ ਸੌਦਾ ਹੈ

ਨਾਮ ਦਾ ਧਨ ਸਚੁ ਵੱਖਰ ਹੈ ਜੋ ਘਟਿ ਘਟਿ ਗਹਿਰ ਗੰਭੀਰ ਹੈ :

ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥ (ਸਿਰੀ ਰਾਗੁ ਮ:1, 22)

## ਨਾਮ ਹੁਕਮ ਹੈ, ਸ਼ਬਦ ਹੈ

ਹੁਕਮੁ ਮੰਨੇ ਸੋ ਜਨੁ ਪਰਵਾਣੁ ॥
ਗੁਰ ਕੈ ਸਬਦਿ ਨਾਮਿ ਨੀਸਾਣੁ ॥ (ਬਸੰਤ ਮ:3, 1175)

## ਨਾਮ ਭਗਤਾਂ ਦੀ ਰਾਸ ਹੈ, ਗੁਰੂ ਇਸਦਾ ਸ਼ਾਹ ਤੇ ਸਿਖ ਵਣਜਾਰਾ ਹੈ

ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥ (ਗਉੜੀ ਮ:5, 253)

ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥ (ਗਉੜੀ ਵਾਰ ਮ:4, 313)

## ਨਾਮ ਦਾ ਸਚਾ ਸ਼ਾਹ ਮਾਲਕ ਆਪ ਹੈ ।

ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥
ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ (ਗਉੜੀ ਮ:5, 217)

## ਨਾਮ ਆਧਾਰ ਹੈ

ਨਾਮ ਜੀਆਂ ਦਾ ਆਧਾਰ ਹੈ, ਆਸਰਾ ਹੈ। ਭਗਤ ਜਨਾਂ ਦਾ ਇਹ ਸਖਾ ਮੀਤ, ਜਾਤ ਤੇ ਪਤਿ ਹੈ ਤੇ ਉਹ ਇਸਦੀ ਕਮਾਈ ਕਰਕੇ ਅਸਥਿਰ ਹੋ ਜਾਂਦੇ ਹਨ :

ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥
ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥
(ਆਸਾ ਮ: 4, 447)

ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥
ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥
ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥
ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋਕਉ ਨਿਸਤਾਰੈ ॥ (ਟੋਡੀ ਮ:5, 713)

ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਇਆ ॥ (ਰਾਮਕਲੀ ਮ:3, 917)

ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥ (ਰਾਮਕਲੀ ਮ:3, 917)

ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥
(ਸਿਰੀ ਰਾਗੁ ਮ:1, 24)

## ਨਾਮ ਦਾ ਸਾਧਨ

ਨਾਮ ਦੇ ਸਾਧਨ ਦਾ ਪੂਰਾ ਪੂਰਾ ਹਾਲ ਗੁਰੂ ਖੋਲ੍ਹਕੇ ਨਾਮ ਉਪਦੇਸ਼ ਦੇ ਸਮੇਂ ਸਿਖ ਨੂੰ ਸਮਝਾਂਦਾ ਹੈ। ਇਸਦਾ ਕੁਛ ਵਰਣਨ ਉਪਰ "ਨਾਮ ਕੀ ਹੈ" ਦੇ ਸਿਰ ਲੇਖ ਹੇਠ ਕੀਤਾ ਗਿਆ ਹੈ—ਇਹ ਇਲਮ ਪਰੰਪਰਾ ਤੋਂ ਚਲਿਆ ਆਇਆ ਹੈ—ਕਿਸੀ ਮਨੁਸ਼ ਦੀ (Design) ਬਨਾਵਟ ਨਹੀਂ, ਇਹ ਅਕਾਲ ਕਿਰਤ ਹੈ ਜੋ ਗੁਰੂ ਸਿਖ ਨੂੰ ਦੇਂਦਾ ਹੈ। ਇਹ ਅਸਲੀ ਸਾਧਨ ਹੈ ਤੇ ਜੀਆ ਦਾਨ ਜਾਂ ਦੀਖਿਆ ਹੋਣ ਕਰਕੇ ਪ੍ਰਾਪਤ ਹੋ ਸਕਦਾ ਹੈ।

(ਦੇਖੋ ਦੀਖਿਆ ਦਾ ਪ੍ਰਕਰਣ)

## ਨਾਮ ਦਾ ਸਾਧਨ ਆਸਾਨ ਹੈ

ਇਹ ਨਾਮ ਬਿਨਾਂ ਜੀਭਾ ਤੇ ਸ਼ਰੀਅਤ ਦੀ ਕਿਸੀ ਜ਼ਾਹਿਰੀ ਪਾਬੰਦੀ ਦੇ ਜਪ ਸਕੀਦਾ ਹੈ, ਸਭ ਕੋਈ ਬੱਚਾ ਬੁਢਾ ਜੁਆਨ, ਔਰਤ ਹੋਵੇ ਜਾਂ ਮਰਦ, ਸਭ ਮਜ਼੍ਹਬਾਂ ਦੇ ਲੋਕ ਕਿਸੀ ਹਾਲਤ ਵਿਚ, ਇਸ ਨੂੰ ਜਪ ਸਕਦੇ ਹਨ, ਕਿਉਂ ਜੋ ਨਾਮ ਕਦੇ ਮੈਲਾ ਨਹੀਂ ਹੁੰਦਾ।

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥ (ਸਾਰੰਗ ਵਾਰ ਮ: 3, 1248)

ਇਸਦੇ ਸਾਧਨ ਨਾਲ ਨਾ ਕੋਈ ਬੀਮਾਰੀ ਹੁੰਦੀ ਹੈ ਤੇ ਨਾ ਹੋਰ ਕੋਈ ਤਕਲੀਫ਼ ਹੋਣ ਦਾ ਡਰ ਹੈ। ਸ਼ਬਦ ਮਾਰਗ ਸੁਖੈਨ ਮਾਰਗ ਹੈ, ਥੋੜ੍ਹੀ ਮਿਹਨਤ ਤੇ ਫਲ ਬਹੁਤਾ, 'ਹਿੰਗ ਲਗੇ ਨ ਫਟਕੜੀ ਰੰਗ ਚੋਖਾ ਆਵੇ।' ਜੋ ਕੁਛ ਰਿਸ਼ੀਆਂ ਨੇ ਅਤੀ ਕਠਨ ਸਾਧਨਾਂ ਨਾਲ ਸੈਂਕੜੇ ਬਰਸਾਂ ਵਿਚ ਪ੍ਰਾਪਤ ਕੀਤਾ, ਉਹ ਸ਼ਬਦ ਯੋਗ ਨਾਲ ਥੋੜ੍ਹੇ ਸਮੇਂ ਵਿਚ ਜੀਵ ਪਾ ਲੈਂਦਾ ਹੈ ਤੇ ਕੋਈ ਸਰੀਰਕ ਕਸ਼ਟ ਵੀ ਉਠਾਣਾ ਨਹੀਂ ਪੈਂਦਾ।

ਇਸ ਲਈ ਸ਼ੁਰੂ ਸ਼ੁਰੂ ਵਿਚ ਕੁਛ ਏਕਾਂਤ ਸੇਵਨ, ਸਤਿਸੰਗ ਤੇ ਖ਼ਾਸ ਵਕਤ ਦੇਣਾ ਪੈਂਦਾ ਹੈ। ਜਦ ਅੰਤਰਮੁਖ ਰਸਾਈ ਹੋ ਜਾਵੇ ਤਾਂ ਕੋਈ ਵਕਤ ਹੋਵੇ, ਕੋਈ ਅਵਸਥਾ ਹੋਵੇ, ਹਰ ਵੇਲੇ, ਹਰ ਮਿੰਟ ਨਾਮ ਦੀ ਧੁਨੀ ਜਾਰੀ ਰਹਿੰਦੀ ਹੈ।

ਸੋਏ ਬੈਠੇ ਖੜੇ ਉਤਾਨੇ ॥ ਕਹੇ ਕਬੀਰ ਹਮ ਵਹੀ ਟਿਕਾਨੇ ॥

ਇਸ ਕਰ ਕੇ ਫੇਰ ਸੁਰਤ ਮਾਲਕ ਨੂੰ ਭੁਲਦੀ ਨਹੀਂ ਤੇ ਸਹਿਜ ਸਮਾਧੀ ਦਾ ਫਲ ਮਿਲ ਜਾਂਦਾ ਹੈ, ਹਰ ਦਮ ਉਹ ਮਾਲਕ ਨੂੰ ਹਾਜ਼ਰ ਦੇਖਦਾ ਹੈ ਤੇ ਉਸਦਾ ਸਭ ਕੁਛ ਪੂਜਾ ਵਿਚ ਸ਼ਾਮਲ ਹੈ, ਜਿਸਦੀ ਬਾਬਤ ਕਬੀਰ ਜੀ ਫ਼ਰਮਾਂਦੇ ਹਨ :

ਸੰਤੋ ਸਹਜ ਸਮਾਧਿ ਭਲੀ ॥
ਜਬ ਸੇ ਦਇਆ ਭਈ ਸਤਿਗੁਰ ਕੀ ਸੁਰਤ ਨ ਭੂਲ ਚਲੀ ॥
ਜਹਾਂ ਜਹਾਂ ਜਾਇ ਸੋਈ ਪਰਕਰਮਾ ਜੋ ਕੁਛ ਕਰੇ ਸੋ ਪੂਜਾ ॥
ਘਰ ਬਾਹਿਰ ਸਭ ਇਕਸਮ ਭਾਸੇ ਭਾਉ ਮਿਟੇ ਸਭ ਦੂਜਾ ॥
ਸ਼ਬਦ ਅਧਰ ਸੇ ਸੁਨੇ ਨਿਰੰਤਰ ਸਕਲ ਬਾਸਨਾ ਤਿਆਗੇ ॥
ਜਾਗਤ ਸੋਵਤ ਊਠਤ ਬੈਠਤ ਗਹਿਰੀ ਤਾਰੀ ਲਾਗੇ ॥
ਆਂਖ ਨ ਮੂੰਦੂੰ ਕਾਨ ਨਾ ਰੂੰਦੂੰ ਕਾਇਆ ਕਸ਼ਟ ਨ ਧਾਰੂੰ ॥
ਉਘੜੇ ਨੈਨ ਨਿਜ ਸਾਹਿਬ ਦੇਖੂੰ ਸੁੰਦਰ ਰੂਪ ਨਿਹਾਰੂੰ ॥

ਕਹੈ ਕਬੀਰ ਹਿਹ ਉੱਤਮ ਰਹਿਨੀ ਪਰਗਟ ਸੋ ਕਹਿ ਗਾਈ ।।
ਸੁਖ ਦੁਖ ਪਰੇ ਪਰਮ ਪਦ ਦਰਸੇ ਸੋਈ ਸਦਾ ਸੁਖਦਾਈ ।। (ਕਬੀਰ ਜੀ)

ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ।। ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ।।
(ਆਸਾ ਮ: 5, 397)

## ਨਾਮ ਕਿਸ ਤਰ੍ਹਾਂ ਮਿਲਦਾ ਹੈ

### *(1) ਐਸੇ ਅਮੋਲਕ ਨਾਮ ਦੀ ਦਾਤ ਮਾਲਕ ਦੀ ਨਦਰ ਕਰ ਕੇ ਮਿਲ ਸਕਦੀ ਹੈ, ਜਿਸ ਨੂੰ ਉਹ ਆਪ ਬਖਸ਼ੇ ।*

ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣ ਤਾਸੁ ।। (ਸਿਰੀ ਰਾਗੁ ਮ: 3, 26)

ਤਾਕੈ ਹਿਰਦੈ ਬਸਿਓ ਨਾਮੁ ।। ਜਾਕਉ ਸੁਆਮੀ ਕੀਨੋ ਦਾਨੁ ।। (ਕਾਨੜਾ ਮ: 5, 1298)

ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ।। ਜਿਸਨੋ ਬਖਸੇ ਸਾਚਾ ਸੋਇ ।। (ਆਸਾ ਮ: 3, 364)

ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ।। (ਆਸਾ ਮ: 5, 405)

### *(ੳ) ਧੁਰੋਂ ਬਖਸ਼ਸ਼, ਧੁਰ ਕਰਮ ਤੇ ਪੂਰੇ ਭਾਗਾਂ ਕਰਕੇ ।*

ਨਾਨਕਾ ਜਿਨ੍ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ।। (ਵਡਹੰਸ ਮ: 1, 566)

ਜਿਨ੍ ਧੁਰਿ ਲਿਖਿਆ ਲੇਖੁ ਤਿਨੀ ਨਾਮੁ ਕਮਾਇਆ ।। (ਆਸਾ ਮ: 4, 369)

ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ।।
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ।। (ਰਾਮਕਲੀ ਮ: 3, 917)

ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ।।
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ।। (ਸਿਰੀ ਰਾਗੁ ਮ: 3, 33)

### *(ਅ) ਨਾਮ ਵਿਚ ਰਤੇ ਸਤਿਗੁਰ, ਸਾਧਾਂ ਸੰਤਾਂ ਪਾਸੋਂ ।*

ਤੇਰੇ ਨਾਮਿ ਨਿਵੇ ਰਹੇ ਲਿਵ ਲਾਇ ।। ਨਾਨਕ ਤਿਨ ਦਰਿ ਭੀਖਿਆ ਪਾਇ ।।
(ਤਿਲੰਗ ਮ: 1, 721)

ਜੋ ਤਿਨਿ ਕੀਆ ਸੋ ਸਚੁ ਥੀਆ ।। ਅੰਮ੍ਰਿਤ ਨਾਮੁ ਸਤਿਗੁਰਿ ਦੀਆ ।। (ਆਸਾ ਮ: 1, 352)

ਨਾਮੇ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ।। (ਸੂਹੀ ਮ: 3, 753)

ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ ।। (ਸਲੋਕ ਮ: 3, 1417)

ਐਸਾ ਨਾਮੁ ਜਪਹੁ ਮਨ ਰੰਗਿ ।। ਨਾਨਕ ਪਾਈਐ ਸਾਧ ਕੈ ਸੰਗਿ ।। (ਗਉੜੀ ਮ: 5, 264)

ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ।। ਸਾਧ ਸੰਗਿ ਨਾਨਕ ਨਾਮੁ ਲਇਆ ।।
(ਗਉੜੀ ਮ: 5, 183)

**ਨਾਮ ਕੇਵਲ ਨਾਮ ਦਾਤੇ ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ, ਹੋਰ ਕਿਧਰੋਂ ਨਹੀਂ। ਇਸ ਕਰਕੇ ਗੁਰੂ ਨਾਨਕ ਸਾਹਿਬ ਜੀ ਉਪਦੇਸ਼ ਦਿੰਦੇ ਹਨ ਕਿ ਜਿਥੋਂ ਕਿਥੋਂ ਇਹ ਨਾਮ ਦੀ ਦਾਤ ਮਿਲ ਸਕੇ ਲੈ ਲਵੋ ਤੇ ਉਸ ਦੀ ਕਿਰਪਾ ਦੁਆਰਾ ਉਸਦੀ ਕਮਾਈ ਕਰ ਕੇ**

ਜੀਵਨ ਸੁਫਲ ਕਰ ਲਵੋ। ਇਥੇ ਜਾਤ ਪਾਤ ਦਾ ਬੰਧਨ ਨਹੀਂ (ਵਧੇਰੇ ਵੇਰਵੇ ਲਈ ਗੁਰੂ ਦਾ ਪ੍ਰਕਰਣ ਦੇਖੋ)।

ਜਹਾਂ ਨਾਮੁ ਮਿਲੈ ਤਹ ਜਾਉ ॥ ਗੁਰ ਪਰਸਾਦੀ ਕਰਮ ਕਮਾਉ ॥ (ਆਸਾ ਮ: 1, 415)

ਇਸ ਨਾਮ ਦੀ ਪ੍ਰਾਪਤੀ ਲਈ ਕਿਸੀ ਸਤਿਗੁਰ ਪਾਸੋਂ ਦੀਖਿਆ ਲੈਣੀ ਜ਼ਰੂਰੀ ਹੈ (ਦੇਖੋ ਦੀਖਿਆ ਦਾ ਪ੍ਰਕਰਣ) ਤੇ ਸਤਿਸੰਗ ਕਰਨ ਦੀ ਲੋੜ ਹੈ ਤਾਂ ਜੋ ਸਿਖ ਉਹਨਾਂ ਦੀ ਮਿਕਨਾਤੀਸੀ ਹਸਤੀ ਦਾ ਅਸਰ ਲੈ ਕੇ ਅੰਤਰਮੁਖ ਜਲਦੀ ਉਨਤੀ ਕਰ ਸਕੇ। ਜੇਕਰ ਕੋਈ ਪੁਸਤਕਾਂ ਪੜ੍ਹ ਕੇ ਆਪਣੇ ਆਪ ਕਮਾਈ ਕਰਦਾ ਹੈ ਉਸ ਨੂੰ ਕੋਈ ਫਲ ਪ੍ਰਾਪਤ ਨਹੀਂ ਹੁੰਦਾ, ਕਿਉਂ ਜੋ ਥੋੜ੍ਹੀ ਜਿਹੀ ਗ਼ਲਤੀ ਨਾਲ ਗੁਮਰਾਹ ਹੋਣ ਦਾ ਡਰ ਹੈ। ਅੰਦਰ ਜਿਥੇ ਨਾਮ ਦੀਆਂ ਧਾਰਾਂ ਹਨ, ਉਥੇ ਕਾਲ ਮਾਇਆ ਦੀਆਂ ਧਾਰਾਂ ਵੀ ਹਨ ਅਤੇ ਸਾਨੂੰ ਕਾਮ ਕ੍ਰੋਧ ਵਿਚ ਗਿਰਾ ਦੇਣ ਦੀ ਸਮਰਥਾ ਰਖਦੀਆਂ ਹਨ। ਜਿਨ੍ਹਾਂ ਨੂੰ ਗੁਰੂ ਦੀ ਸ਼ਰਨ ਪ੍ਰਾਪਤ ਨਹੀਂ ਹੈ ਉਹ ਨਿਰਸੰਦੇਹ ਕਾਲ ਮਾਇਆ ਦੇ ਧੋਖੇ ਵਿਚ ਬਰਾਬਰ ਆਵਣਗੇ। ਜੋ ਧੁਨ ਆਤਮਕ ਨਾਮ ਦਾ ਸਿਮਰਨ ਬਿਨਾਂ ਗੁਰੂ ਦੇ ਕਰਨਗੇ, ਉਨ੍ਹਾਂ ਨੂੰ ਕਾਲ ਮਾਇਆ ਦੇ ਸ਼ਬਦ ਸੁਣਾਈ ਦੇਣਗੇ। ਸਿਖ ਨੂੰ ਚਾਹੀਦਾ ਹੈ ਕਿ ਕਿਸੀ ਐਸੇ ਗੁਰੂ ਨਾਲ ਸੰਬੰਧ ਪੈਦਾ ਕਰੇ ਜੋ ਖ਼ੁਦ ਆਤਮਕ ਮੰਡਲਾਂ ਪੁਰ ਜਾਂਦਾ ਹੋਵੇ, ਉਸ ਤੋਂ ਭੇਦ ਲੈ ਕੇ ਘਟ ਵਿਚ ਚਲਣਾ ਫਲਦਾਇਕ ਹੋਵੇਗਾ।

## ਨਾਮ ਗੁਰਮੁਖ ਨੂੰ ਮਿਲਦਾ ਹੈ, ਮਨਮੁਖ ਨੂੰ ਨਹੀਂ

ਜਦ ਤੀਕ ਸਤਿਗੁਰ ਨਾ ਮਿਲੇ 'ਨਾਮ' ਦੀ ਸੂਝ ਨਹੀਂ ਪੈਂਦੀ।

ਰਸਨਾ ਨਾਮੁ ਸਭੁ ਕੋਈ ਕਹੈ ॥ ਸਤਿਗੁਰੁ ਸੇਵੇ ਤਾ ਨਾਮੁ ਲਹੈ ॥ (ਮਲਾਰ ਮ: 3, 1262)

ਨਾਮ ਇਕ ਛੋਹ ਹੈ ਜੋ ਸਤਿਗੁਰ, ਸਾਧਾਂ, ਸੰਤਾਂ ਪਾਸੋਂ ਸਿਖ ਨੂੰ ਪ੍ਰਾਪਤ ਹੁੰਦੀ ਹੈ। ਇਹ ਜੀਅ ਦਾਨ ਹੈ, ਉਹਨਾਂ ਦੀ ਦਇਆ ਦ੍ਰਿਸ਼ਟੀ ਦੁਆਰਾ ਇਹ ਸਾਡੇ ਅੰਦਰ ਪ੍ਰਗਟ ਹੋ ਆਂਵਦਾ ਹੈ। ਹੈ ਤਾਂ ਸਭ ਦੇ ਅੰਦਰ ਪਰ ਜਦ ਤੀਕ ਸਿਖ ਗੁਰਮੁਖ ਨਹੀਂ ਬਣਦਾ, ਇਹ ਦੌਲਤ ਨਹੀਂ ਮਿਲਦੀ (ਦੇਖੋ ਗੁਰਮੁਖ ਦਾ ਪ੍ਰਕਰਣ), ਮਨਮੁਖ ਇਸ ਤੋਂ ਖ਼ਾਲੀ ਰਹਿੰਦੇ ਹਨ।

ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥ (ਸੂਹੀ ਵਾਰ ਮ: 3, 787)

ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥
ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥ (ਸਿਰੀ ਰਾਗੁ ਮ: 3, 29)

ਨਾਮ ਤੁਲਿ ਕਛੁ ਅਵਰੁ ਨ ਹੋਇ ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥ (ਗਉੜੀ ਮ: 5, 265)

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥
(ਸਾਰੰਗ ਵਾਰ ਮ: 1, 1240)

ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥ (ਸੋਰਠਿ ਵਾਰ ਮ: 3, 644)

ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥
ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥ (ਸਿਰੀ ਰਾਗੁ ਮ: 3, 28)

ਇਹ ਨਾਮ ਦੀ ਫਿਲਾਸਫ਼ੀ ਸਭ ਦੇ ਅੰਦਰ ਹੈ ਪਰ ਬਿਨਾਂ ਗੁਰੂ ਤੇ ਬਿਨਾਂ ਕਮਾਈ ਦੇ ਪ੍ਰਤੱਖ ਨਹੀਂ ਹੁੰਦੀ ਤੇ ਮਨਮੁਖ ਇਸ ਤੋਂ ਖ਼ਾਲੀ ਰਹਿੰਦੇ ਹਨ। ਇਹ ਕਥਨੀ ਦਾ ਮਜ਼ਮੂਨ ਨਹੀਂ ਤੇ ਨਾ ਮੰਗਣ ਜਾਂ ਕਹਿਣੇ ਨਾਲ ਮਿਲ ਸਕਦਾ ਹੈ, ਇਹ ਤਾਂ ਕਰਨੀ ਦਾ ਮਜ਼ਮੂਨ ਹੈ। ਜੇਕਰ ਅਸੀਂ ਕਿਸੀ ਪ੍ਰੋਫ਼ੈਸਰ ਨੂੰ ਕਹੀਏ ਕਿ ਉਹ ਰੁਪਿਆ ਲੈ ਕੇ ਸਾਨੂੰ ਐਮ. ਏ. ਬਣਾ ਦੇਵੇ ਤਾਂ ਓਹ ਇਹੋ ਕਹੇਗਾ ਕਿ ਪੜ੍ਹੋ, ਮਿਹਨਤ ਕਰੋ। ਉਸ ਲਈ ਪੜ੍ਹਨਾ ਜ਼ਰੂਰੀ ਹੈ। ਇਹ ਤਾਕਤ ਹੈ ਤਾਂ ਸਭ ਦੇ ਅੰਦਰ; ਪਰ ਦਇਆ ਦੁਆਰਾ ਕਮਾਈ ਕਰਨ ਨਾਲ ਜਗਾਈ ਜਾਂਦੀ ਹੈ। ਚਾਰੇ ਖਾਣੀਆਂ—ਅੰਡਜ, ਜੇਰਜ, ਸੇਤਜ, ਉਤਭੁਜ, ਕਿਆ ਸਭ ਪੈਦਾਇਸ਼ ਜੋ ਅੰਡਿਆਂ ਜਾਂ ਪਸੀਨੇ ਤੋਂ ਜਾਂ ਜੇਰ ਵਿਚ ਲਪਟੀ ਹੋਈ ਤੇ ਜ਼ਮੀਨ ਤੋਂ ਹੁੰਦੀ ਹੈ ਅਤੇ ਚਾਰੇ ਬਾਣੀਆਂ—ਬੈਖਰੀ, ਮਧਮਾਂ, ਪਸੰਤੀ ਤੇ ਪਰਾ ਸਭ, ਬਿਨਾਂ ਸੱਚੇ ਨਾਮ ਤੋਂ ਭਰਮ ਵਿਚ ਭੁਲੀਆਂ ਹੋਈਆਂ ਹਨ।

ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥ (ਮਾਝ ਮ: 3, 116)

ਤੇ ਇਹ ਨਾਮ ਸਤਿਗੁਰ ਦੇ ਸੇਵਣ ਤੋਂ ਮਿਲ ਸਕਦਾ ਹੈ, ਬਿਨਾਂ ਸਤਿਗੁਰ ਇਸਦਾ ਮਿਲਣਾ ਅਸੰਭਵ ਹੈ।

ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥
(ਮਾਝ ਮ: 3, 116)

## ਨਾਮ ਦੇ ਫਲ

ਨਾਮ ਦੇ ਅਨੇਕਾਂ ਹੀ ਫਲ ਗੁਰਬਾਣੀ ਵਿਚ ਵਰਣਨ ਕੀਤੇ ਹਨ। ਨਾਮ ਰੂਹਾਨੀ ਜ਼ਿੰਦਗੀ ਦੀ ਰੋਟੀ (Bread of Life) ਹੈ ਜਿਸ ਤੋਂ ਆਤਮਾ ਬਲਵਾਨ ਹੁੰਦੀ ਹੈ। ਇਹ ਜ਼ਿੰਦਗੀ ਦਾ ਪਾਣੀ (Water of Life) ਹੈ ਜਿਸ ਤੋਂ ਰੂਹ ਹਰੀ ਹੁੰਦੀ ਹੈ। ਰੂਹ ਦੇ ਆਸਰੇ ਜਿਸਮ ਵੀ ਬਲ ਪਾਂਦਾ ਹੈ। ਨਾਮ ਹਰ ਮਸਾਲੇ ਪਿੱਪਲਾ ਮੂਲ ਹੈ। ਜੀਵਨ ਰੌ ਬਖ਼ਸ਼ਦਾ ਹੈ, ਜਿਸ ਕਰ ਕੇ ਜੀਵ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ।

*(1) ਨਾਮ ਸਰਬ ਰੋਗਾਂ ਦਾ ਇਕੋ ਹੀ ਇਲਾਜ ਹੈ ਤੇ ਸੁਖ ਦੇਣ ਵਾਲਾ ਹੈ।*

ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥
(ਗਉੜੀ ਮ: 5, 274)

ਨਾਮ ਦੋਹਾਂ ਜਹਾਨਾਂ ਵਿਚ ਸਹਾਇਤਾ ਕਰਦਾ ਹੈ ਤੇ ਅੱਗੇ ਨਾਲ ਚਲਦਾ ਹੈ, ਇਸ ਤੋਂ ਛੁਟ ਹੋਰ ਕੁਛ ਨਾਲ ਜਾਣ ਵਾਲੀ ਚੀਜ਼ ਨਹੀਂ।

ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ ॥

ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥ (ਆਸਾ ਮ: 1, 355)

ਰਸਨਾ ਜਪੀਐ ਏਕੁ ਨਾਮ ॥
ਈਹਾ ਸੁਖੁ ਅਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥ (ਗਉੜੀ ਮ: 5, 211)

ਜਿਹ ਮਾਰਗ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥
(ਗਉੜੀ ਮ: 5, 264)

ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥
(ਗਉੜੀ ਮ: 1, 152)

## *(2) ਨਾਮ ਦੇ ਸੁਣਨ ਤੇ ਮੰਨਣ ਦੇ ਫਲ।*

ਗੁਰੂ ਨਾਨਕ ਸਾਹਿਬ ਜੀ ਨੇ ਜਪੁਜੀ ਸਾਹਿਬ ਦੀ ਅੱਠਵੀਂ ਤੋਂ ਯਾਰਵੀਂ ਪਉੜੀ ਤਕ ਨਾਮ ਦੇ ਸੁਣਨ ਦੇ ਫਲਾਂ ਦੀ ਬਾਬਤ ਜ਼ਿਕਰ ਕੀਤਾ ਹੈ।

ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥
ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ 8 ॥
ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ 9 ॥
ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥
ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ 10 ॥
ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ 11 ॥

ਨਾਮ ਦੀ ਧੁਨੀ ਜੋ ਹਰੇਕ ਦੇ ਅੰਦਰ ਧੁਨਕਾਰਾਂ ਦੇ ਰਹੀ ਹੈ ਜਦ ਪ੍ਰਗਟ ਹੋ ਜਾਏ, ਉਸ ਦੇ ਅਨੇਕਾਂ ਹੀ ਫਲ ਹਨ। ਸੁਣਨ ਕਰਕੇ ਜੀਵ ਸਿਧ, ਪੀਰ, ਸੁਰ, ਨਾਥਾਂ ਦੀ ਪਦਵੀ ਪਾ ਲੈਂਦਾ ਹੈ, ਸਭ ਉਤਪਤੀ ਧਰਤ, ਆਕਾਸ, ਦੀਪਾਂ, ਲੋਆਂ ਤੇ ਪਾਤਾਲਾਂ ਤੇ ਜੋ ਤਾਕਤ ਇਹਨਾਂ ਨੂੰ ਸਹਾਰਾ ਦੇ ਰਹੀ ਹੈ ਸਭ ਤੋਂ ਵਾਕਫ਼ ਹੋ ਜਾਂਦਾ ਹੈ ਤੇ ਕਾਲ ਨਹੀਂ ਪੋਂਹਦਾ। ਸ਼ਿਵ, ਬ੍ਰਹਮਾਂ ਤੇ ਵਿਸ਼ਨੂ ਦੀਆਂ ਤਾਕਤਾਂ ਉਸ ਦੇ ਅੰਦਰ ਆ ਜਾਂਦੀਆਂ ਹਨ, ਨੀਚ ਤੋਂ ਨੀਚ ਭੀ ਸਭ ਦੇ ਸਲਾਹਣ ਯੋਗ ਹੋ ਜਾਂਦਾ ਹੈ। ਯੋਗ ਦੀ ਪ੍ਰਾਪਤੀ ਤੇ ਸਰੀਰ ਦਾ ਭੇਦ ਖੁਲ੍ਹ ਜਾਂਦਾ ਹੈ, ਧਰਮ ਸ਼ਾਸਤਰਾਂ, ਸਿਮ੍ਰਤੀਆਂ ਤੇ ਵੇਦਾਂ ਆਦਿ ਧਰਮ ਪੁਸਤਕਾਂ ਦੇ ਤਾਤਪਰਜ ਦਾ ਜਾਣੂ ਹੋ ਜਾਂਦਾ ਹੈ। ਸੁਣਨ ਕਰ ਕੇ ਸਤ ਸੰਤੋਖ ਤੇ ਸੱਚੇ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਅਠਸਠ ਤੀਰਥਾਂ ਜਿੰਨੀ ਪਵਿਤਰਤਾ ਅੰਦਰ ਆ ਜਾਂਦੀ ਹੈ, ਨਾਮ ਦੀ ਮਹਿਮਾ ਗਾਵਣ ਕਰ ਕੇ ਸਭਨਾਂ ਲੋਕਾਂ ਤੋਂ ਇਜ਼ਤ ਪਾਂਦਾ ਹੈ ਤੇ ਤਿੰਨਾਂ ਗੁਣਾਂ ਤੋਂ ਪਾਰ ਸਹਜ ਵਿਚ ਧਿਆਨ ਲਗ ਜਾਂਦਾ ਹੈ। ਸੁਣਨ ਕਰ ਕੇ ਸਾਰੇ ਦੈਵੀ ਗੁਣ ਉਸ ਦੇ ਅੰਦਰ ਆ

ਜਾਂਦੇ ਹਨ। ਉਹ ਸ਼ੇਖ ਪੀਰ ਤੇ ਸਚਾ ਪਾਤਸ਼ਾਹ ਬਣ ਜਾਂਦਾ ਹੈ। ਸੁਰਤ ਨੂੰ ਅੰਦਰਲੇ ਮੰਡਲਾਂ ਪੁਰ ਰਾਹ ਮਿਲ ਜਾਂਦਾ ਹੈ। ਨਾਮ ਸੁਰਤ ਨੂੰ ਟੋਹਨੀ ਦਾ ਕੰਮ ਦਿੰਦਾ ਹੈ, ਇਸ ਦੇ ਆਸਰੇ ਮਨ ਮਾਇਆ ਤੋਂ ਪਰੇ ਅਸਗਾਹ ਮੁਕਾਮ ਪਰ ਅਪੜ ਜਾਂਦਾ ਹੈ। ਨਾਮ ਦੇ ਸੁਣਨ ਕਰਕੇ ਸਦਾ ਦੀ ਖ਼ੁਸ਼ੀ ਤੇ ਆਨੰਦ ਰਹਿੰਦਾ ਹੈ ਤੇ ਸਭ ਦੁਖਾਂ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਸੁਣਨ ਤੋਂ ਮੁਰਾਦ ਉਹਨਾਂ ਦੀ ਕੀ ਹੈ ? ਗੁਰੂ ਸਾਹਿਬ ਖੋਲ੍ਹ ਕੇ ਦਸਦੇ ਹਨ ਕਿ ਉਹਨਾਂ ਦੀ ਮੁਰਾਦ ਕੇਵਲ ਨਾਮ ਦੇ ਸੁਣਨ ਤੋਂ ਹੈ ਹੋਰ ਕਿਸੀ ਤੋਂ ਨਹੀਂ।

ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ ॥
ਨਾਇ ਸੁਣਿਐ ਨਉਨਿਧਿ ਮਿਲੈ ਮਨ ਚਿੰਦਿਆ ਪਾਵੈ ॥
ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ ॥
ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ ॥ (ਸਾਰੰਗ ਵਾਰ ਮ: 1, 1240)
ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥
ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥
ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥ (ਸਾਰੰਗ ਵਾਰ ਮ: 1, 1240)

ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ ॥
ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ ॥
ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ ॥ (ਸਾਰੰਗ ਵਾਰ ਮ: 1, 1239)

ਨਾਮ ਨੂੰ ਸੁਣਕੇ ਜਦ ਜੀਵ ਸੁਚੇਤ ਹੋ ਜਾਂਦਾ ਹੈ ਤੇ ਉਸ ਦੇ ਹੁਕਮ ਤੋਂ ਜਾਣੂ ਹੁੰਦਾ ਹੈ ਤੇ ਆਪਣਾ ਜੀਵਨ ਉਸ ਦੇ ਮੁਤਾਬਕ ਢਾਲਦਾ ਹੈ ਤੇ ਆਪਣੀ ਮਰਜ਼ੀ ਉਸ ਦੀ ਮਰਜ਼ੀ ਵਿਚ ਸਮਾ ਦਿੰਦਾ ਹੈ, ਐਸੇ ਨਾਮ ਦੇ ਮੰਨਣ ਵਾਲੇ ਲੋਕਾਂ ਦੀ ਗਤੀ ਦਾ ਵਰਣਨ ਜਪੁਜੀ ਸਾਹਿਬ ਜੀ ਵਿੱਚ ਵੀ ਬਾਹਰਵੀਂ ਪਉੜੀ ਤੋਂ ਲੈ ਕੇ ਪੰਦਰਵੀਂ ਪਉੜੀ ਤਕ ਕੀਤਾ ਹੈ।

ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥

ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥12॥
ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥13॥
ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥14॥
ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਨਾਨਕ ਭਵਹਿ ਨ ਭਿਖ ॥

ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥15॥

ਅਜੇਹੇ ਪੁਰਸ਼ਾਂ ਦੀ ਗਤੀ ਬਿਆਨ ਅੰਦਰ ਨਹੀਂ ਆ ਸਕਦੀ, ਕਾਗ਼ਜ਼ ਤੇ ਕਲਮ ਤੇ ਬੁਧੀ ਨੂੰ ਉਹਨਾਂ ਦੀ ਅਵਸਥਾ ਬਿਆਨ ਕਰਨ ਦੀ ਸਮਰਥਾ ਹੀ ਨਹੀਂ ਦਿਤੀ ਗਈ। ਨਾਮ ਦੇ ਮੰਨਣ ਕਰਕੇ ਜੀਵ ਸੁਰਜੀਤ ਹੋ ਜਾਂਦਾ ਹੈ, ਸਾਰਿਆਂ ਭਵਨਾਂ ਦੀ ਉਸਨੂੰ ਸੋਝੀ ਹੋ ਜਾਂਦੀ ਹੈ ਤੇ ਮੋਹ ਮਾਇਆ ਦੀਆਂ ਚਪੇੜਾਂ ਨਹੀਂ ਖਾਂਦਾ ਤੇ ਅੰਤ ਸਮੇਂ ਜਮਕਾਲ ਦੇ ਹਵਾਲੇ ਨਹੀਂ ਹੁੰਦਾ।

ਨਾਮ ਦੇ ਮੰਨਣ ਵਾਲੇ ਨੂੰ ਆਤਮਕ ਮੰਡਲਾਂ ਪੁਰ ਕੋਈ ਰੁਕਾਵਟ ਨਹੀਂ ਹੁੰਦੀ, ਉਹਨਾਂ ਮੰਡਲਾਂ ਵਿਚ ਪ੍ਰਗਟ ਹੋਕੇ ਜਾਂਦਾ ਹੈ ਤੇ ਸਭ ਉਸਦਾ ਮਾਨ ਆਦਰ ਕਰਦੇ ਹਨ। ਉਹ ਯਮ ਦੀਆਂ ਭੀੜੀਆਂ ਗਲੀਆਂ ਵਿਚ ਨਹੀਂ ਜਾਂਦਾ, ਕਿਉਂ ਜੋ ਉਸਦਾ ਸਚੇ ਧਰਮ (ਨਾਮ) ਨਾਲ ਸੰਬੰਧ ਹੋ ਜਾਂਦਾ ਹੈ। ਨਾਮ ਦੇ ਮੰਨਣ ਵਾਲਾ ਮੋਖ ਦਾ ਦੁਆਰਾ ਪਾ ਲੈਂਦਾ ਹੈ ਤੇ ਆਪਣੇ ਪਰਵਾਰ ਦਾ ਵੀ ਆਧਾਰ ਬਣ ਜਾਂਦਾ ਹੈ। ਉਹ ਆਪ ਭਵ ਸਾਗਰ ਤੋਂ ਤਰ ਜਾਂਦਾ ਹੈ ਤੇ ਫੇਰ ਗੁਰੂ ਦੀ ਹੈਸੀਅਤ ਵਿਚ ਸਿਖਾਂ ਦੇ ਉਧਾਰ ਦਾ ਕਾਰਣ ਬਣ ਜਾਂਦਾ ਹੈ। ਉਹ ਕਦੇ ਮਾਇਆ ਵਿਚ ਫਸਕੇ ਚੱਕਰ ਨਹੀਂ ਖਾਂਦਾ।

ਨਾਮ, ਮਨ ਮਾਇਆ ਤੋਂ ਰਹਿਤ ਹੈ, ਉਸਦੇ ਮੰਨਣ ਦੇ ਅਲੌਕਿਕ ਫਲ ਹਨ, ਜੇ ਕਰ ਕਿਸੇ ਦੇ ਭਾਗਾਂ ਵਿਚ ਹੋਵੇ, ਪਰ ਐਸੇ ਲੋਕ ਵਿਰਲੇ ਵਿਰਲੇ ਹੀ ਹਨ।

ਗੁਰਬਾਣੀ ਇਸ ਮਜ਼ਮੂਨ ਨੂੰ ਹੋਰ ਸਾਫ਼ ਕਰਦੀ ਹੈ ਕਿ ਮੰਨਣ ਤੋਂ ਗੁਰੂ ਸਾਹਿਬਾਂ ਦੀ ਮੁਰਾਦ ਕੇਵਲ 'ਨਾਮ ਦੇ ਮੰਨਣ' ਤੋਂ ਹੀ ਹੈ :

ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥
ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ ॥
ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ ॥
ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ ਲਾਇਆ ॥
ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ ॥ (ਸਾਰੰਗ ਵਾਰ ਮ: 1, 1241)

ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ ॥
ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ ॥
ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ ॥
ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ ॥
ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ ॥ (ਸਾਰੰਗ ਵਾਰ ਮ: 1, 1242)

ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ ॥
ਨਾਇ ਮੰਨਿਐ ਗੁਣ ਉਚਰੈ ਨਾਮੇ ਸੁਖਿ ਸੋਈ ॥
ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ ॥
ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ ॥ (ਸਾਰੰਗ ਵਾਰ ਮ: 1, 1242)

*(3) ਨਾਮ ਦੀ ਕਮਾਈ ਕਰਕੇ ਜੀਵ ਜਨਮਾਂ ਜਨਮਾਂ ਦਾ ਸੁਤਾ ਸੁਰਜੀਤ ਹੋ ਜਾਂਦਾ ਹੈ ਤੇ ਆਪਣੇ ਆਪ ਨੂੰ ਪਛਾਣਦਾ ਹੈ!*

ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥
(ਗਉੜੀ ਮ: 5, 184)

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥ (ਸਾਰੰਗ ਵਾਰ ਮ: 1, 1240)

*(4) ਨਾਮ ਵਿਚ ਰੱਤਣ ਕਰਕੇ ਜੀਵ ਨੂੰ ਮਾਲਕ ਦਾ ਮੇਲ ਹੁੰਦਾ ਹੈ ਤੇ ਜੋਤੀ ਜੋਤ ਵਿਚ ਸਮਾਂਦੀ ਹੈ, ਮਾਲਕ ਅੰਗ ਸੰਗ ਰਹਿੰਦਾ ਹੈ ਤੇ ਜੀਵ ਦਾ ਦੁਖ ਉਜਲਾ ਹੋ ਜਾਂਦਾ ਹੈ ਤੇ ਉਸਦੀਆਂ ਸਗਲ ਕੁਲਾਂ ਦਾ ਉਧਾਰ ਹੋ ਜਾਂਦਾ ਹੈ।*

ਨਵਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾਕੀ ਦਾਸੀ ॥
ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥ (ਸਵਈਏ ਮ: 4, 1397)

ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥ (ਸਿਰੀ ਰਾਗੁ ਮ: 3, 35)

ਜਿਨ੍ਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥
(ਗਉੜੀ ਵਾਰ ਮ : 5, 305)

ਨਾਮੇ ਦਰਗਹ ਮੁਖ ਉਜਲੇ ॥ ਨਾਮੇ ਸਗਲੇ ਕੁਲ ਉਧਰੇ ॥ (ਗੋਂਡ ਮ: 5, 863)

*(5) ਨਾਮ ਦੀ ਕਮਾਈ ਕਰਕੇ ਅੰਦਰ ਚਾਨਣਾ ਤੇ ਤ੍ਰਿਭਵਣ ਦੀ ਸੋਝੀ ਹੁੰਦੀ ਹੈ ਤੇ ਚੌਥੇ ਪਦ ਦੀ ਪ੍ਰਾਪਤੀ ਹੁੰਦੀ ਹੈ :*

ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥
ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ ॥ (ਆਸਾ ਮ: 3, 426)

ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥
ਨਾਨਕ ਨਾਮਿ ਰਤੇ ਸਦਾ ਸੁਖੁ ਸੋਇ ॥ (ਰਾਮਕਲੀ ਮ : 5, 941)

ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥
ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥ (ਗਉੜੀ ਮ:5, 284)

*(6) ਨਾਮ ਕਰਕੇ ਜਮ ਪੰਧ ਤੋਂ ਜੀਵ ਛੁਟ ਜਾਂਦਾ ਹੈ, ਆਪ ਤਰ ਜਾਂਦਾ ਹੈ, ਜਨਮ ਮਰਨ ਤੇ ਨਰਕਾਂ ਤੋਂ ਰਹਿਤ ਤੇ ਸਭ ਬੰਧਨਾਂ ਨੂੰ ਤੋੜਕੇ ਮੁਕਤ ਹੋ ਜਾਂਦਾ ਹੈ ਤੇ ਉਸ ਦੀ ਕੁਲ ਦਾ ਉਧਾਰ ਹੁੰਦਾ ਹੈ।*

ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਜਮਕੰਕਰੁ ਨੇੜਿ ਨ ਆਵੈ ਰਾਮ ॥
(ਬਿਹਾਗੜਾ ਮ: 4, 540)

ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥ (ਸਾਰੰਗ ਵਾਰ ਮ: 1, 1240)

ਨਾਮੇ ਨਾਮਿ ਕਰੇ ਵੀਚਾਰੁ ॥ ਆਪਿ ਤਰੈ ਕੁਲ ਉਧਰਣਹਾਰੁ ॥ (ਆਸਾ ਮ: 3, 362)

ਨਾਮੇ ਹੀ ਹਮ ਨਿਰਭਉ ਭਏ ॥ ਨਾਮੇ ਆਵਨ ਜਾਵਨ ਰਹੇ ॥ (ਗੋਂਡ ਮ: 5, 863)

ਨੰਨਾ ਨਰਕਿ ਪਰਹਿ ਤੇ ਨਾਹੀ ॥ ਜਾਕੈ ਮਨਿ ਤਨਿ ਨਾਮੁ ਬਸਾਹੀ ॥
(ਗਉੜੀ ਮ: 5, 257)

ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥ (ਸੋਰਠਿ ਵਾਰ ਮ: 3, 644)

ਹੋਰ ਅਨੇਕਾਂ ਫਲਾਂ ਦਾ ਵਰਣਨ ਹੈ। ਜੋਗ ਦੀ ਜੁਗਤੀ ਤੇ ਜਨਮ ਦੀ ਸਫਲਤਾ ਦੀ ਪ੍ਰਾਪਤੀ ਹੁੰਦੀ ਹੈ। ਮਨ ਤ੍ਰਿਪਤ ਹੋ ਜਾਂਦਾ ਹੈ। ਕਾਮ ਕ੍ਰੋਧ, ਤ੍ਰਿਸ਼ਨਾ, ਮਮਤਾ ਆਦਿਕ ਕਟੇ ਜਾਂਦੇ ਹਨ। ਪਾਪਾਂ ਵਿਕਾਰਾਂ ਤੇ ਹਉਮੈ ਦਾ ਨਾਸ਼ ਹੁੰਦਾ ਹੈ। ਮਾਇਆ ਦੀ ਜ਼ਹਿਰ ਤੋਂ ਜੀਵ ਬਚ ਜਾਂਦਾ ਹੈ। ਸੁਖ ਅਨੰਦ ਤੇ ਸੀਤਲਤਾ ਹੁੰਦੀ ਹੈ। ਨਾਮ ਵਿਚ ਰਤੇ ਜਾਣ ਕਰ ਕੇ ਸਦਾ ਦਾ ਤਪ ਹੁੰਦਾ ਹੈ ਤੇ ਜੀਵ ਨਿਹਕਰਮ ਹੋ ਜਾਂਦਾ ਹੈ। ਕੋਈ ਵਿਘਨ ਨਹੀਂ ਲਗਦਾ ਤੇ ਜੀਵ ਨਿਰਮਲ ਹੋ ਜਾਂਦਾ ਹੈ ਤੇ ਸੱਚ ਅੰਦਰ ਸਮਾਂਦਾ ਹੈ। ਨਾਮ ਦੇ ਧਿਆਵਣ ਵਾਲਾ ਸਤਿਗੁਰ ਨੂੰ ਭਾਂਵਦਾ ਹੈ। ਜਿਸ ਦੇ ਹਿਰਦੇ ਅੰਦਰ ਨਾਮ ਹੈ ਉਹ ਕਰੋੜਾਂ ਲੱਖਾਂ ਦਾ ਮਾਲਕ ਹੈ ਤੇ ਸਰਬ ਦਾ ਰਾਜਾ ਹੈ।

ਨਾਮ ਵਿਹੂਣੇ ਦੇ ਅਨੇਕਾਂ ਹੀ ਦੋਸ਼ਾਂ ਦਾ ਵੀ ਬਾਣੀ ਚੰਗੀ ਤਰ੍ਹਾਂ ਵਰਣਨ ਕਰਦੀ ਹੈ। ਇਹਨਾਂ ਪ੍ਰਥਾਇ ਅਨੇਕਾਂ ਗੁਰਬਾਣੀ ਦੇ ਪ੍ਰਮਾਣ ਨਾਲ ਦਿਤੇ ਗਏ ਹਨ, ਪਾਠਕ ਜਨ ਵਿਚਾਰ ਲੈਣ।

ਇਹਨਾਂ ਗੁਣਾਂ ਕਰਕੇ ਬਾਣੀ ਵਿਚ ਨਾਮ ਦਾ ਬੜੇ ਜ਼ੋਰ ਨਾਲ ਉਪਦੇਸ਼ ਆਇਆ ਹੈ :

ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥
ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥
ਨਾਮ ਬਿਨਾ ਕੁਸਟੀ ਮੋਹ ਅੰਧਾ ॥ ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥
(ਆਸਾ ਮ: 4, 367)

ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥ (ਸਿਰੀ ਰਾਗੁ ਮ: 4, 82)

ਨਾਮ ਦੀ ਪ੍ਰਾਪਤੀ ਲਈ ਬਾਰੰਬਾਰ ਪ੍ਰਾਰਥਨਾ ਕੀਤੀ ਗਈ ਹੈ :

ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥
(ਗੂਜਰੀ ਮ: 4, 492)

ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥ (ਗਉੜੀ ਮ: 5, 209)

ਕਿਸੀ ਨਾਮ ਦੇ ਰਸੀਏ ਗੁਰੂ ਪਾਸੋਂ ਨਾਮ ਦਾ ਦਾਨ ਪ੍ਰਾਪਤ ਕਰਨਾ ਜ਼ਰੂਰੀ ਹੈ, ਤਾਂ ਕਿ ਨਾਮ ਦੀ ਕਮਾਈ ਕਰ ਕੇ ਜਨਮ ਸੁਫਲ ਹੋਵੇ ਤੇ ਮਾਲਕ ਦੇ ਦਰ ਪੁਰ ਮੁਖ ਉਜਲਾ ਹੋ ਜਾਏ।

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ (ਜਪੁਜੀ, 8)

# ਨਾਮ

## 1. ਨਾਮ ਕੀ ਹੈ ?

### (1) ਨਾਮ ਕੁਲ ਮਾਲਕ ਹੈ ਤੇ ਸਭ ਉਸਦੇ ਵਸ ਵਿਚ ਹੈ।

ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥
ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ॥ (ਆਸਾ ਮ: 1, 358)

ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਅਗੈ ਪਾਛੈ ਏਹੁ ਮੇਰਾ ਆਧਾਰੁ ॥ (ਆਸਾ ਮ: 1, 358)

ਏਕੁ ਬਗੀਚਾ ਪੇਡ ਘਨ ਕਰਿਆ ॥ ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥
(ਆਸਾ ਮ: 5, 385)

ਜਿਸਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥
ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥
(ਆਸਾ ਮ: 3, 426)

### *(2) ਨਾਮ ਅਨਾਦੀ ਤੇ ਅਨੰਤ ਹੈ।*

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥
(ਸਲੋਕ ਮ: 9, 1429)

### *(3) ਨਾਮ ਸਭ ਦਾ ਕਰਤਾ ਹੈ, ਸਭ ਕੁਝ ਨਾਮ ਦਾ ਜਹੂਰ ਹੈ।*

ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥
ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥
(ਗਉੜੀ ਮ: 5, 213)

ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥
ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥
ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥
ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥
(ਗਉੜੀ ਮ: 5, 284)

ਇਹੁ ਸੰਸਾਰੁ ਸਗਲ ਬਿਕਾਰੁ ॥
ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ ॥
(ਪ੍ਰਭਾਤੀ ਮ: 1, 1327)

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥

ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥

(ਸਿਰੀ ਰਾਗੁ ਮ: 4, 81)

ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥

(ਸੂਹੀ ਮ: 3, 753)

ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ (ਜਪੁਜੀ, 4)

### *(4) ਖੰਡ ਬ੍ਰਹਮੰਡ ਤੇ ਜੁਗ ਸਭ ਨਾਮ ਦੇ ਆਸਰੇ ਚਲ ਰਹੇ ਹਨ।*

ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥
ਨਉ ਨਿਧਿ ਨਾਮੁ ਨਿਧਾਨੁ ਇਕਠਾਈ ਤਉ ਬਾਹਰਿ ਕੈਠੈ ਜਾਇਓ ॥

(ਗਉੜੀ ਮ: 5, 205)

ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ॥
ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ ॥

(ਸਾਰੰਗ ਮ: 1, 1198)

### *(5) ਨਾਮ ਅਖੁਟ ਤੇ ਅਮੁਲ ਭੰਡਾਰ ਹੈ ਤੇ ਅਪਾਰ ਖਜ਼ਾਨਾ ਹੈ।*

ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥
ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥
ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥ (ਸੋਰਠਿ ਮ: 3, 600)

ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥
ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥
ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥ (ਸੂਹੀ ਵਾਰ ਮ: 3, 787)
ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥
ਨਾਮੁ ਨਿਧਾਨੁ ਅਖੁਟੁ ਹੈ ਵਡ ਭਾਗਿ ਪਰਾਪਤਿ ਹੋਇ ॥

(ਸਿਰੀ ਰਾਗੁ ਮ: 3, 29)

ਲਾਲ ਨਾਮ ਜਾਕੈ ਭਰੇ ਭੰਡਾਰ ॥ ਸਗਲ ਘਟਾ ਦੇਵੈ ਆਧਾਰ ॥

(ਗੋਂਡ ਮ: 5, 863)

ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣ ਹਾਰਾ ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸਕਾ ਮੋਲੁ ਅਫਾਰਾ ॥
ਮੋਲਿ ਕਿਤਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥

(ਸੂਹੀ ਮ: 3, 754)

ਨਾਮੁ ਅਮੋਲਕੁ ਗੁਰਮੁਖਿ ਪਾਵੈ ॥ ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥

(ਗਉੜੀ ਮ: 3, 232)

ਲਾਲੁ ਅਮੋਲਾ ਲਾਲੋ ॥ ਅਗਹ ਅਤੋਲਾ ਨਾਮੋ ॥ (ਮਾਰੂ ਮ: 5, 1006)

ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ ਕੀਮਤਿ ਨਹੀ ਪਾਈ ॥
(ਆਸਾ ਮ: 1, 9)

ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥
ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥ (ਧਨਾਸਰੀ ਮ: 3, 666)

ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ॥
ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣ ਹਾਰਾ ॥
(ਵਡਹੰਸ ਵਾਰ ਮ: 3, 593)

ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥
ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥
(ਸਿਰੀ ਰਾਗੁ ਮ: 5, 46)

ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ ਨ ਪਾਰਾਵਾਰੁ ॥
ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ ॥
(ਸਿਰੀ ਰਾਗੁ ਮ: 3, 65)

ਜਾਕੈ ਹਿਰਦੈ ਦੀਓ ਗੁਰਿ ਨਾਮਾ ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ ॥
(ਗਉੜੀ ਮ: 5, 186)

ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ ॥
ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥
(ਗਉੜੀ ਮ: 5, 207)

ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥ ਬਿਖੁ ਮਾਇਆ ਮਹਿ ਨਾ ਓਇ ਖਪਤੇ ॥
(ਗਉੜੀ ਮ: 5, 257)

ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥
ਨਾਮ ਨਿਰੰਜਨ ਏਕ ਲਿਵ ਲਾਗੀ ਜੀਉ ॥ (ਗਉੜੀ ਮ: 5, 217)

ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥
ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥ (ਸੂਹੀ ਮ: 5, 761)

### *(6) ਨਾਮ ਅੰਮ੍ਰਿਤ ਹੈ ਤੇ ਪਤਿਤ ਪਾਵਨ ਹੈ।*

ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ ਟੋਹਨੀ ॥
ਓਹ ਜੋਹੈ ਬਹੁ ਪਰਕਾਰ ਸੁੰਦਰਿ ਮੋਹਨੀ ॥ (ਬਿਲਾਵਲੁ ਮ: 5, 847)

ਸੋ ਸੰਚਿਓ ਜਿਤੁ ਭੂਖ ਤਿਸਾਇਓ ॥ ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ ॥
(ਟੋਡੀ ਮ: 5, 715)

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸਕਾ ਬਿਸ੍ਰਾਮੁ ॥
(ਗਉੜੀ ਮ: 5, 293)

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥
(ਗਉੜੀ ਵਾਰ ਮ: 5, 218)

ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥
ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥ (ਸਿਰੀ ਰਾਗੁ ਮ: 5, 48)

ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥ (ਸਿਰੀ ਰਾਗੁ ਮ: 3, 33)

ਪਤਿਤ ਪਾਵਨੁ ਨਾਮੁ ਨਰਹਰਿ ਮੰਦ ਭਾਗੀਆਂ ਨਹੀ ਭਾਇਓ ॥
ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥
(ਮਾਲੀ ਗਉੜਾ ਮ: 4, 985)

### *(7) ਨਾਮ ਦਾ ਸੱਚਾ ਸ਼ਾਹ ਮਾਲਕ ਆਪ ਹੈ।*

ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥
ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ (ਗਉੜੀ ਮ: 5, 217)

### *(8) ਨਾਮ ਸੱਚ ਵੱਖਰ, ਧੁਨ, ਬਾਣੀ ਜਾਂ ਸ਼ਬਦ ਹੈ।*

ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥
(ਸਿਰੀ ਰਾਗੁ ਮ: 1, 22)

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
(ਗਉੜੀ ਮ: 5, 296)

ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥
(ਸਾਰੰਗ ਮ: 1, 1232)

ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣ ਹਾਰੁ ॥ (ਗਉੜੀ ਵਾਰ ਮ: 4, 313)

### *(9) ਨਾਮ ਸਹਜ ਵਿਚ ਪਹੁੰਚਾਣ ਦੀ ਟੋਹਨੀ ਤੇ ਜ਼ਰੀਆ ਹੈ।*

ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ ਘਾਟੈ ਜੋਹਨੀ ॥
ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ ॥
(ਬਿਲਾਵਲੁ ਮ: 5, 847)

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਆਧਾਰਾ ॥ (ਤਿਲੰਗ ਨਾਮਦੇਵ, 727)

### *(10) ਨਾਮ ਭਗਤਾਂ ਦੀ ਰਾਸ ਹੈ, ਗੁਰੂ ਇਸ ਦਾ ਸ਼ਾਹ ਹੈ ਤੇ ਸਿਖ ਵਣਜਾਰੇ ਹਨ।*

ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥
ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ ॥
(ਗਉੜੀ ਮ: 5, 253)

ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥ (ਗਉੜੀ ਵਾਰ ਮ: 4, 313)

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥
(ਪ੍ਰਭਾਤੀ ਮ: 3, 1334)

## 2. ਨਾਮ ਕਿੱਥੇ ਹੈ ?

### *(1) ਅਸਲੀ ਨਾਮ ਗੁਪਤ ਹੈ ਤੇ ਅਲੱਭ ਹੈ।*

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥
(ਪ੍ਰਭਾਤੀ ਮ: 3, 1334)

ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥
(ਸੋਰਠਿ ਵਾਰ ਮ: 3, 644)

ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥
ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥ (ਗੂਜਰੀ ਮ: 3, 490)

### (2) ਗੁਪਤ ਨਾਮ ਘਟ ਘਟ ਵਿਚ ਹੈ।

ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥ (ਸਿਰੀ ਰਾਗੁ ਮ: 1, 22)

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥
ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥
(ਸਿਰੀ ਰਾਗੁ ਮ: 4, 81)

ਨਉਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥
(ਗਉੜੀ ਮ: 5, 293)

ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ ॥
ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ ॥
(ਭੈਰਉ ਮ: 1, 1127)

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥
ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥
(ਮਾਝ ਅਸਟਪਦੀਆ ਮ: 3, 112)

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥
(ਪ੍ਰਭਾਤੀ ਮ: 3, 1334)

ਹਿਰਦੈ ਨਾਮੁ ਸਦਾ ਧਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥
(ਸਾਰੰਗ ਮ: 1, 1232)

ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥
ਨਾਨਕੁ ਦਾਸੁ ਤਾਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥
(ਗਉੜੀ ਮ: 5, 209)

ਪੂਰਾ ਮਾਰਗੁ ਪੂਰਾ ਇਸਨਾਨੁ ॥ ਸਭੁ ਕਿਛੁ ਪੂਰਾ ਹਿਰਦੈ ਨਾਮੁ ॥
(ਗਉੜੀ ਮ: 5, 188)

ਜੋ ਤਿਨਿ ਕੀਆ ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥
ਹਿਰਦੈ ਨਾਮੁ ਨਾਹੀ ਮਨਿ ਭੰਗੁ ॥ ਅਨਦਿਨੁ ਨਾਲਿ ਪਿਆਰੇ ਸੰਗੁ ॥
(ਆਸਾ ਮ: 1, 352)

ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥
ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ॥ (ਆਸਾ ਮ: 1, 358)

ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥
ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥ (ਸਿਰੀ ਰਾਗੁ ਮ: 3, 29)

ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥
(ਮਾਰੂ ਮ: 1, 991)

ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰ ਧਾਰੰ ॥ (ਗਾਥਾ ਮ: 5, 1361)

ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥
ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥
(ਰਾਮਕਲੀ ਮ: 3, 908)

### *(3) ਨਾਮ ਇੰਦ੍ਰੀਆਂ ਦੀ ਹੱਦ ਤੋਂ ਪਰੇ ਹੈ।*

ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥
ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥
(ਮਾਰੂ ਮ: 1, 1041)

## 3. ਨਾਮ ਦੇ ਲਛਣ

### *(1) ਵੇਦਾਂ, ਸ਼ਾਸਤ੍ਰਾਂ, ਪੁੰਨ ਦਾਨ, ਤੀਰਥ ਯਾਤ੍ਰਾ ਪੂਜਾ ਤੇ ਹੋਰ ਅਨੇਕ ਕਰਮਾਂ ਧਰਮਾਂ ਸਭ ਤੋਂ ਨਾਮ ਉਤਮ ਤੇ ਉਚਾ ਹੈ।*

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ (ਆਸਾ ਮ: 5, 401)

ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥ (ਆਸਾ ਮ: 5, 405)

ਹਉ ਅਨਦਿਨੁ ਨਾਮੁ ਲਈ ਕਰਤਾਰੇ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ॥
ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ॥
(ਮਾਰੂ ਮ: 4, 998)

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥ (ਸੂਹੀ ਮ: 5, 761)

ਆਠ ਪਹਰ ਸਿਮਰਹੁ ਪ੍ਰਭ ਨਾਮੁ॥ ਅਨਿਕ ਤੀਰਥ ਮਜਨੁ ਇਸਨਾਨੁ॥
(ਗਉੜੀ ਮ: 5, 184)

ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ॥
ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ॥ (ਵਡਹੰਸ ਮ: 1, 566)

ਪੂਜਾ ਜਾਪ ਤਾਪ ਇਨਸਾਨ॥ ਸਿਮਰਤ ਨਾਮ ਭਏ ਨਿਹਕਾਮ॥
(ਭੈਰਉ ਮ: 5, 1137)

ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥
(ਗਉੜੀ ਮ: 5, 265)

ਨਾਮ ਤੁਲਿ ਕਛੁ ਅਵਰੁ ਨ ਹੋਇ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ (ਗਉੜੀ ਮ: 5, 265)

ਕਲ ਮੈ ਏਕੁ ਨਾਮੁ ਕਿਰਪਾਨਿਧਿ ਜਾਹਿ ਜਪੈ ਗਤਿ ਪਾਵੈ॥
ਅਉਰ ਧਰਮ ਤਾਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ॥
(ਸੋਰਠਿ ਮ: 9, 632)

ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ॥
ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ॥ (ਆਸਾ ਮ: 5, 396)

ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ॥ (ਸਲੋਕ ਮ: 3, 1416)

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ
ਦਹੈ ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥
(ਰਾਮਕਲੀ ਨਾਮਦੇਵ ਜੀ, 973)

### *(2) ਨਾਮ ਕਦੇ ਮੈਲਾ ਨਹੀਂ ਹੁੰਦਾ।*

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥
ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ॥ (ਸਾਰੰਗ ਵਾਰ ਮ: 3, 1248)

### (3) ਨਾਮ ਅਟੱਲ ਹੈ, ਇਸ ਤੋਂ ਬਿਨਾਂ ਸਭ ਫਨਾਹ ਹੈ।

ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥
ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ॥
(ਗੂਜਰੀ ਵਾਰ ਮ: 3, 511)

ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥
ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥
ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥ (ਮਾਰੂ ਮ: 1, 991)

ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥ (ਆਸਾ ਮ: 5, 405)

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥ ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥
(ਭੈਰਉ ਮ: 5, 1138)

ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥
ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥
(ਸਿਰੀ ਰਾਗੁ ਮ: 3, 84)

### (4) ਨਾਮ ਤੋਂ ਜੀਵ ਜ਼ਿੰਦਾ ਹੈ, ਇਸ ਦੇ ਬਿਨਾਂ ਮੌਤ ਹੈ।

ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥
ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥ (ਸਿਰੀ ਰਾਗੁ ਮ: 3, 27)

ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥
(ਆਸਾ ਮ: 1, 349)

ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ ॥
ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ ॥
(ਰਾਮਕਲੀ ਮ: 3, 911)

ਨਾਮ ਬਿਨਾ ਨਹੀ ਜੀਵਿਆ ਜਾਇ ॥ ਵਡੈ ਭਾਗਿ ਗੁਰਮੁਖਿ ਹਰਿ ਪਾਇ ॥
(ਆਸਾ ਮ: 4, 366)

ਰਸਨਾ ਨਾਮੁ ਕਰਨ ਸੁਣਿ ਜੀਵੇ ॥ ਪ੍ਰਭ ਸਿਮਰਿ ਸਿਮਰਿ ਅਮਰ ਥਿਰੁ ਥੀਵੇ ॥
(ਭੈਰਉ ਮ: 5, 1137)

ਮੇਰੇ ਪ੍ਰੀਤਮ ਹਉ ਜੀਵਾ ਨਾਮੁ ਧਿਆਇ ॥
ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥
(ਸਿਰੀ ਰਾਗੁ ਮ: 4, 40)

### (5) ਹੋਰ ਸਭ ਰਸ ਰੰਗ ਝੂਠੇ ਹਨ, ਨਾਮ ਮਿੱਠਾ ਤੇ ਸੱਚਾ ਹੈ ਤੇ ਰੰਗ ਦੇਂਦਾ ਹੈ।

ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥

ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ ॥
(ਟੋਡੀ ਮ: 5, 717)

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥
ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥
ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥
ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ (ਵਡਹੰਸੁ ਮ:1, 566)

ਨਾਮੋ ਹੀ ਮਨਿ ਲਾਗਾ ਮੀਠਾ ॥ ਜਲਿ ਥਲਿ ਸਭ ਮਹਿ ਨਾਮੋ ਡੀਠਾ ॥
(ਗੋਂਡ ਮ: 5, 863)

ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥
ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥
(ਮਾਰੂ ਮ: 1, 1041)

ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥
ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥
(ਗਉੜੀ ਵਾਰ ਮ: 5, 321)

ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ ॥
ਨਾਨਕ ਜਨਿ ਵੀਚਾਰੀਆ ਮੀਠਾ ਹਰਿ ਕਾ ਨਾਉ ॥ (ਗਉੜੀ ਵਾਰ ਮ: 5, 320)

ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥
ਦੂਖੁ ਗਇਆ ਸੁਖੁ ਆਇ ਸਮਾਣਾ ॥
ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥
ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥
ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥
ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥
ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥ (ਵਡਹੰਸ ਮ: 1, 566)

ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥
(ਸੂਹੀ ਮ: 1, 729)

ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥
ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥ (ਸਿਰੀ ਰਾਗੁ ਵਾਰ ਮ: 3, 85)

ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ॥
ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ॥ (ਸਿਰੀ ਰਾਗੁ ਮ: 3, 32)

ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥
ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧ ਸੰਗਿ ॥ (ਗਉੜੀ ਮ: 5, 257)

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥ (ਗਉੜੀ ਵਾਰ ਮ: 5, 319)

### *(6) ਨਾਮ ਵਿਚ ਮਸਤੀ ਹੈ ਤੇ ਇਹ ਇਕ ਰਸ ਹੈ।*

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥
(ਰਾਮਕਲੀ ਸਿਧ ਗੋਸਟ ਮ: 1, 946)

ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥
ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥ (ਮਾਰੂ ਮ: 5, 1007)

### *(7) ਨਾਮ ਆਧਾਰ ਹੈ।*

ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥
ਅਨਦੁ ਕਰੈ ਸਾਸਿ ਸਾਸਿ ਸਮ੍ਾਰੈ ਨਾ ਪੋਹੈ ਅਗਨਾਰਿ ॥ (ਆਸਾ ਮ: 5, 379)

ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ ॥
ਏਕੁ ਨਾਮੁ ਆਧਾਰੁ ਭਉਜਲੁ ਤਰਬੀਐ ॥ (ਆਸਾ ਮ: 5, 398)

ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥
ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥
(ਆਸਾ ਮ: 4, 447)

ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥
ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥
(ਧਨਾਸਰੀ ਮ: 5, 680)

ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥
ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥
ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥
ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋਕਉ ਨਿਸਤਾਰੈ ॥ (ਟੋਡੀ ਮ: 5, 713)

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮ ਹੈ ਅਧਾਰਾ ॥ (ਤਿਲੰਗ ਨਾਮਦੇਵ, 727)

ਜਨ ਕੀ ਭੂਖ ਤੇਰਾ ਨਾਮੁ ਆਹਾਰੁ ॥ ਤੂੰ ਦਾਤਾ ਪ੍ਰਭ ਦੇਵਣਹਾਰੁ ॥
(ਸੂਹੀ ਮ: 5, 743)

ਲਾਲ ਨਾਮ ਜਾਕੈ ਭਰੇ ਭੰਡਾਰ ॥ ਸਗਲ ਘਟਾ ਦੇਵੈ ਆਧਾਰ ॥
(ਗੋਂਡ ਮ: 5, 863)

ਨਾਮ ਸੰਗਿ ਕੀਨੋ ਬਿਉਹਾਰੁ ॥ ਨਾਮੋੁ ਹੀ ਇਸੁ ਮਨ ਕਾ ਆਧਾਰੁ ॥
(ਗੋਂਡ ਮ: 5, 863)

ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਇਆ ॥

ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
(ਰਾਮਕਲੀ ਮ: 3, 917)

ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥ (ਰਾਮਕਲੀ ਮ: 3, 917)

ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥
(ਸਿਰੀ ਰਾਗੁ ਮ: 1, 24)

ਸਿਮਰਿ ਸਿਮਰਿ ਨਾਮੁ ਬਾਰੰਬਾਰ ॥ ਨਾਨਕ ਜੀਅ ਕਾ ਇਹੈ ਅਧਾਰ ॥
(ਗਉੜੀ ਮ: 5, 295)

ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥
ਦੂਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥ (ਗਉੜੀ ਮ: 5, 297)

### *(8) ਨਾਮ ਵਰਤਾਰਾ ਹੈ।*

ਨਾਮੇ ਹੀ ਨਾਮਿ ਵਰਤਦੇ ਨਾਮੇ ਵਰਤਾਰਾ ॥
ਅੰਤਰਿ ਨਾਮੁ ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ ॥ (ਆਸਾ ਮ: 3, 426)

### *(9) ਨਾਮ ਦੀਬਾਣ ਹੈ।*

ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ ॥
ਜਨ ਨਾਨਕ ਦੀਬਾਣੁ ਹੈ ਹਰਿ ਤਾਣੁ ਸਤਾਣੇ ॥ (ਆਸਾ ਮ: 4, 450)

### *(10) ਚਾਰੇ ਜੁਗਾਂ ਵਿਚ ਸਾਰੇ ਲੋਕਾਂ ਦਾ ਉਧਾਰ ਨਾਮ ਨਾਲ ਹੋਇਆ ਹੈ।*

ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥
ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥ (ਗਉੜੀ ਮ: 3, 229)

ਨਾਮੇ ਉਧਰੇ ਸਭਿ ਜਿਤਨੇ ਲੋਅ ॥ ਗੁਰਮੁਖਿ ਜਿਨਾ ਪਰਾਪਤਿ ਹੋਇ ॥
(ਭੈਰਉ ਮ: 3, 1129)

ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ ॥ (ਮਾਰੂ ਮ: 3, 1055)

### *(11) ਕਲਜੁਗ ਵਿਚ ਕੇਵਲ ਨਾਮ ਦਾ ਹੀ ਆਧਾਰ ਹੈ, ਹੋਰ ਕੋਈ ਕਰਮ ਧਰਮ ਨਹੀਂ।*

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ (ਗਉੜੀ ਰਵਿਦਾਸ, 346)

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥
(ਸੂਹੀ ਮ: 5, 747)

ਘੂਲਹਿ ਤਉ ਮਨ ਜਉ ਆਵਹਿ ਸਰਨਾ ॥
ਨਾਮ ਤਤੁ ਕਲ ਮਹਿ ਪੁਨਹਚਰਨਾ ॥ (ਗਉੜੀ ਮ: 5, 254)

ਕਲਿਜੁਗ ਮਹਿ ਇਕ ਨਾਮਿ ਉਧਾਰੁ ॥ ਨਾਨਕੁ ਬੋਲੈ ਬ੍ਰਹਮ ਬੀਚਾਰੁ ॥
(ਭੈਰਉ ਮ: 5, 1138)

ਕਲਿ ਮਹਿ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥ (ਬਿਲਾਵਲੁ ਮ: 9, 831)

ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥
ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥
ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥ (ਗਉੜੀ ਮ: 3, 161)

ਇਸੁ ਜੁਗ ਮਹਿ ਨਾਮੁ ਨਿਧਾਨੁ ਹੈ ਨਾਮੋ ਨਾਲਿ ਚਲੈ ॥
ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ ॥ (ਮਾਰੂ ਮ: 3, 1091)

ਮੇਰੇ ਮਨ ਕਾਹੇ ਰੋਸੁ ਕਰੀਜੈ ॥
ਲਾਹਾ ਕਲਜੁਗਿ ਰਾਮ ਨਾਮੁ ਹੈ ਗੁਰਮਤਿ ਅਨਦਿਨੁ ਹਿਰਦੈ ਰਵੀਜੈ ॥
(ਮਲਾਰ ਮ: 5, 1262)

ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥ (ਬਸੰਤ ਮ: 5, 1185)

### *(12) ਕਲਜੁਗ ਵਿਚ ਜਿਨ੍ਹਾਂ ਨੂੰ ਨਾਮ ਮਿਲਿਆ ਹੈ, ਨਾਨਕ ਉਹਨਾਂ ਪਰ ਕੁਰਬਾਨ ਹੈ।*

ਕਹੁ ਨਾਨਕ ਤਾਕੈ ਬਲਿ ਜਾਉ ॥ ਕਲਿਜੁਗ ਮਹਿ ਪਾਇਆ ਜਿਨਿ ਨਾਉ ॥
(ਕਾਨੜਾ ਮ: 5, 1298)

### *(13) ਅਸਲੀ ਪੂਜਾ ਨਾਮ ਦੀ ਹੈ, ਜਿਸ ਕਰ ਕੇ ਜੀਵ ਦਾ ਉਧਾਰ ਹੈ।*

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ॥1॥
ਸੰਤਹੁ ਗੁਰਮੁਖਿ ਪੂਰਾ ਪਾਈ ॥ ਨਾਮੋ ਪੂਜ ਕਰਾਈ ॥1॥ ਰਹਾਉ ॥
ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥2॥
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮੰਨਿ ਵਸਾਈ ॥3॥
ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥4॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥5॥
ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥6॥
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥7॥
ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ ॥8॥
ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥9॥
ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥10॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥11॥ (ਰਾਮਕਲੀ ਮ: 3, 910)

## 4. ਨਾਮ ਕਿਸ ਤਰ੍ਹਾਂ ਮਿਲਦਾ ਹੈ

### *(1) ਨਾਮ ਮਾਲਕ ਦੀ ਦਇਆ ਨਾਲ ਮਿਲਦਾ ਹੈ, ਜਿਸ ਜੀਵ ਨੂੰ ਮਾਲਕ ਮੋਹ ਮਾਇਆ ਦੀ ਨੀਂਦ ਤੋਂ ਜਗਾਏ, ਉਹ ਜਾਗ ਸਕਦਾ ਹੈ।*

ਆਪੇ ਥਾਪੇ ਥਾਪਿ ਉਥਾਪੇ ॥ ਨਾਨਕ ਨਾਮੁ ਦੇਵੈ ਹਰਿ ਆਪੇ ॥
(ਆਸਾ ਮ: 4, 367)

ਕਰਣੀ ਕੀਰਤਿ ਨਾਮੁ ਵਸਾਈ ॥ ਆਪੇ ਦੇਵੈ ਢਿਲ ਨ ਪਾਈ ॥
(ਆਸਾ ਮ: 3, 363)

ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸਨੋ ਬਖਸੇ ਸਾਚਾ ਸੋਇ ॥
(ਆਸਾ ਮ: 3, 364)

ਜਨਮ ਮਰਣੁ ਨਿਵਾਰੀਐ ਦੁਖੁ ਨ ਜਮਪੁਰਿ ਹੋਇ ॥
ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥ (ਆਸਾ ਮ: 5, 405)

ਜਿਸਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥
ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥
(ਆਸਾ ਮ: 3, 426)

ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ ॥
ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ ॥ (ਆਸਾ ਮ: 4, 427)

ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥
ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥
ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥ (ਸੂਹੀ ਵਾਰ ਮ: 3, 787)

ਨਾਮੁ ਅਉਖਧੁ ਸੋਈ ਜਨੁ ਪਾਵੈ ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥
(ਗਉੜੀ ਮ: 5, 179)

ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥
ਨਾਨਕ ਸੋ ਜਨੁ ਨਿਰਮਲੁ ਥੀਆ ॥ (ਗਉੜੀ ਮ: 5, 283)

ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥
(ਗਉੜੀ ਮ: 5, 208)

ਕਿਰਪਾ ਕਰਹਿ ਗਾਵਾ ਪ੍ਰਭੁ ਸੋਇ ॥ ਨਾਮ ਰਤਨੁ ਸਭ ਜਗ ਮਹਿ ਲੋਇ ॥
(ਗਉੜੀ ਮ: 3, 232)

ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥ (ਗਉੜੀ ਮ: 5, 261)

ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥
ਜਿਸਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥
(ਕੇਦਾਰਾ ਮ: 4, 1118)

ਤਾਕੈ ਹਿਰਦੈ ਬਸਿਓ ਨਾਮੁ ॥ ਜਾ ਕਉ ਸੁਆਮੀ ਕੀਨੋ ਦਾਨੁ ॥
(ਕਾਨੜਾ ਮ: 5, 1298)

ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ ॥
ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ ॥
(ਕਾਨੜਾ ਮ: 5, 1307)

ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥
ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣ ਤਾਸੁ ॥
(ਸਿਰੀ ਰਾਗੁ ਮ:3, 26)

ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥
ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥
(ਬਿਹਾਗੜਾ ਵਾਰ ਮ: 3, 555)

ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥ (ਵਡਹੰਸੁ ਮ: 1, 566)

ਸਭੁ ਕੋਇ ਮੀਠਾ ਦੇਖੋ ਮੰਗਿ ਖਸਮ ਭਾਵੈ ਸੋ ਕਰੇ ॥
ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥ (ਵਡਹੰਸੁ ਮ: 1, 566)

ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥
(ਸਿਰੀ ਰਾਗੁ ਮ: 1, 16)

ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥
ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥
(ਸਿਰੀ ਰਾਗੁ ਮ: 3, 27)

ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ ॥
ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ ॥
(ਰਾਮਕਲੀ ਮ: 3, 911)

### *(2) ਧੁਰੋਂ ਬਖਸ਼ਿਸ਼ ਹੋਵੇ, ਪੂਰੇ ਭਾਗਾਂ ਨਾਲ ਤੇ ਪੂਰਬ ਲਿਖਿਆ ਹੋਵੇ, ਤਾਂ ਨਾਮ ਮਿਲਦਾ ਹੈ।*

ਨਾਨਕ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥ (ਵਡਹੰਸੁ ਮ: 1, 566)

ਜਿਨ੍ ਧੁਰਿ ਲਿਖਿਆ ਲੇਖੁ ਤਿਨ੍ੀ ਨਾਮੁ ਕਮਾਇਆ ॥
ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥ (ਆਸਾ ਮ: 4, 369)

ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥
(ਰਾਮਕਲੀ ਮ: 3, 917)

ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥
(ਗਉੜੀ ਮ: 3, 233)

ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ॥
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥
(ਸਿਰੀ ਰਾਗੁ ਮ: 3, 33)

ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ ॥
ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥ (ਆਸਾ ਮ: 5, 375)

ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥
ਤਿਸਹਿ ਪਰਾਪਤਿ ਨਾਨਕਾ ਜਿਸਨੋ ਲਿਖਿਆ ਆਇ ॥
(ਗਉੜੀ ਵਾਰ ਮ: 5, 321)

ਹਰਿ ਹਰਿ ਨਾਮੁ ਪਵਿਤੁ ਹੈ ਨਾਮੁ ਜਪਤ ਦੁਖੁ ਜਾਇ ॥
ਜਿਨ ਕਉ ਪੂਰਬ ਲਿਖਿਆ ਤਿਨ ਮਨਿ ਵਸਿਆ ਆਇ ॥
(ਕਾਨੜਾ ਮ: 4, 1313)

ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥ (ਸਿਰੀ ਰਾਗੁ ਮ: 5, 47)

### *(3) ਨਾਮ ਵਿਚ ਰੱਤੇ ਹੋਇ ਸਤਿਗੁਰ ਤੋਂ ਪ੍ਰਾਪਤ ਹੁੰਦਾ ਹੈ, ਸਾਧਸੰਗ, ਗੁਰਮਤ ਤੇ ਗੁਰਪ੍ਰਸਾਦਿ ਕਰ ਕੇ ਮਿਲਦਾ ਹੈ।*

ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥
ਨਾਨਕ ਤਿਨ ਦਰਿ ਭੀਖਿਆ ਪਾਇ ॥ (ਤਿਲੰਗ ਮ: 1, 721)
ਜੋ ਤਿਨਿ ਕੀਆ ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥
(ਆਸਾ ਮ: 1, 352)

ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥
ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥
(ਆਸਾ ਮ: 5, 382)

ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥
ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥
(ਸੋਰਠਿ ਮ: 5, 616)

ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥

ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥
(ਸੂਹੀ ਮ: 3, 753)

ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥
(ਰਾਮਕਲੀ ਸਿਧ ਗੋਸਟ ਮ: 1, 946)

ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥
ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ ॥
(ਮਾਰੂ ਮ: 3, 1053)

ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥ (ਸਿਰੀ ਰਾਗੁ ਮ: 3, 35)

ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥
ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥
ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥ (ਸਿਰੀ ਰਾਗੁ ਮ: 4, 40)

ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥
(ਗਉੜੀ ਮ: 3, 233)

ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ ॥
ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ ॥
(ਗਉੜੀ ਵਾਰ ਮ: 3, 317)

ਸਤਿਗੁਰਿ ਮੋਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥
(ਭੈਰਉ ਮ: 5, 1157)

ਹਰਿ ਹਰਿ ਕ੍ਰਿਪਾ ਕਰਹੁ ਜਗ ਜੀਵਨ ਮੈ ਸਰਧਾ ਨਾਮਿ ਲਗਾਵੈਗੋ ॥
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥
(ਕਾਨੜਾ ਮ: 4, 1310)

ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥
ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥
(ਸਿਰੀ ਰਾਗੁ ਮ: 3, 29)

ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥
ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥
(ਮਾਰੂ ਮ: 3, 1046)

ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥
ਨਾਨਕ ਦਾਸ ਤਰੀ ਤਿਨਿ ਮਾਇਆ ॥ (ਆਸਾ ਮ: 5, 385)

ਨਾਮੁ ਪਦਾਰਥੁ ਨਉ ਨਿਧਿ ਸਿਧਿ॥ ਨਾਨਕ ਗੁਰ ਤੇ ਪਾਈ ਬੁਧਿ॥
(ਆਸਾ ਮ: 5, 387)

ਸਾਚਾ ਨਾਮੇ ਮੇਰਾ ਆਧਾਰੋ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ॥
(ਰਾਮਕਲੀ ਮ: 3, 917)

ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ॥
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ॥
(ਸਿਰੀ ਰਾਗੁ ਮ: 3, 26)

ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ॥
ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ॥
(ਸਿਰੀ ਰਾਗੁ ਮ: 5, 44)

ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ॥
ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ॥ (ਸਿਰੀ ਰਾਗੁ ਮ: 5, 44)

ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ॥
ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧ ਸੰਗਿ॥
(ਗਉੜੀ ਮ: 5, 257)

ਙੰਙਾਕਾਰੁ ਨ ਹੋਤਾ ਤਾਕਹੁ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾਕਹੁ॥
(ਗਉੜੀ ਮ: 5, 257)

ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ ਲਾਇਆ॥
ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ॥
(ਸਾਰੰਗ ਵਾਰ ਮ: 1, 1241)

ਸਰਬ ਕਲਾ ਸੋਈ ਪਰਬੀਨ॥ ਨਾਮ ਮੰਤ੍ਰੁ ਜਾ ਕਉ ਗੁਰਿ ਦੀਨ॥
(ਕਾਨੜਾ ਮ: 5, 1298)

ਹਰਿ ਊਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ॥
ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ॥
(ਕਾਨੜਾ ਵਾਰ ਮ: 4, 1317)

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥
(ਪ੍ਰਭਾਤੀ ਮ: 3, 1334)

ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿਨਾਮੁ ਦੇਇ ਆਧਾਰੁ॥
ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ॥
(ਸਲੋਕ ਮ: 3, 1417)

ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥
ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥ (ਤਿਲੰਗ ਮ: 4, 725)

ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥ (ਸਿਰੀ ਰਾਗੁ ਮ: 5, 47)

ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥
ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥
(ਗਉੜੀ ਮ: 5, 213)

ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥
ਜਗੁ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥
(ਸਿਰੀ ਰਾਗੁ ਮ: 1, 55)

ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ॥
ਮਨੁ ਤਨੁ ਰਾਤਾ ਰੰਗ ਸਿਉ ਰਸਨਾਰਸਨ ਰਸਾਇ ॥ (ਸਿਰੀ ਰਾਗੁ ਮ: 3, 32)

ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥
ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥ (ਸਿਰੀ ਰਾਗੁ ਵਾਰ ਮ: 3, 85)

ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥
ਕੇਵਲ ਨਾਮੁ ਰਿਦ ਮਾਹਿ ਸਮਾਇਆ ॥ (ਗਉੜੀ ਮ: 5, 188)

ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ ॥
ਸੰਤ ਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥ (ਗਉੜੀ ਮ: 5, 298)

ਐਸਾ ਨਾਮੁ ਜਪਹੁ ਮਨ ਰੰਗਿ ॥ ਨਾਨਕ ਪਾਈਐ ਸਾਧ ਕੈ ਸੰਗਿ ॥
(ਗਉੜੀ ਮ: 5, 264)

ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥ ਨਾਮੁ ਨਾਨਕ ਸਾਧੂ ਸੰਗਿ ਮਿਲੈ ॥
(ਗਉੜੀ ਮ: 5, 211)

ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥
(ਗਉੜੀ ਮ: 5, 183)

ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥
ਸਾਧ ਸੰਗਿ ਨਾਨਕ ਨਾਮੁ ਲਇਆ ॥ (ਗਉੜੀ ਮ: 5, 183)

ਨਾਮੁ ਅਉਖਧੁ ਮੋਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥
(ਮਾਝ ਮ: 5, 101)

ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥
ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥ (ਸਿਰੀ ਰਾਗੁ ਮ: 5, 49)

ਨਾਮੁ ਜਪਹੁ ਮੇਰੇ ਗੁਰ ਸਿਖ ਮੀਤਾ ॥

ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥
ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥
ਨਾਮ ਬਿਨਾ ਕੁਸਟੀ ਮੋਹ ਅੰਧਾ ॥ ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥
(ਆਸਾ ਮ: 4, 367)

ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥
ਗੁਰਮਤਿ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥
ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥ (ਸਿਰੀ ਰਾਗੁ ਵਾਰ ਮ: 3, 86)

ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥ (ਆਸਾ ਮ: 1, 418)

ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ ॥
ਤਿਨਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥
(ਸਿਰੀ ਰਾਗੁ ਮ: 3, 28)

ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥
ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨ ਕੋਇ ॥ (ਸਿਰੀ ਰਾਗੁ ਮ: 3, 38)

ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ ॥
ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ ॥
(ਕਾਨੜਾ ਮ: 4, 1311)

ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ ॥
(ਕਾਨੜਾ ਵਾਰ ਮ: 4, 1314)

ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥
ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ ॥
(ਸਲੋਕ ਮ: 4, 1423)

ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ ॥
ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ ॥
(ਭੈਰਉ ਮ: 1, 1127)

ਜਨਮੁ ਪਦਾਰਥੁ ਪਾਇ ਨਾਮੁ ਧਿਆਇਆ ॥
ਗੁਰ ਪਰਸਾਦੀ ਬੁਝਿ ਸਚਿ ਸਮਾਇਆ ॥ (ਆਸਾ ਮ: 4, 369)

ਜਹਾਂ ਨਾਮੁ ਮਿਲੈ ਤਹ ਜਾਉ ॥ ਗੁਰ ਪਰਸਾਦੀ ਕਰਮ ਕਮਾਉ ॥
(ਆਸਾ ਮ: 1, 414)

ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ
ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ (ਸੋਰਠਿ ਮ: 4, 605)

ਨਾਮੁ ਅਮੋਲਕੁ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥
(ਧਨਾਸਰੀ ਮ: 3, 663)

ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥
(ਗਉੜੀ ਮ: 5, 184)

ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ ॥ ਨਾਨਕ ਆਇਆ ਸੋ ਪਰਵਾਨੁ ॥
(ਭੈਰਉ ਮ: 5, 1145)

ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥
ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥
(ਸਵਈਏ ਮ: 3, 1393)

### *(4) ਸਾਧ ਤੇ ਗੁਰੂ ਤੋਂ ਨਾਮ ਦਾ ਗੁਰਮੰਤ੍ਰ ਮਿਲਦਾ ਹੈ।*

ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿਮੰਤੁ ॥
(ਗਉੜੀ ਮ: 5, 183)

ਙੰਙਾ ਕਾਰੁ ਨ ਹੋਤਾ ਤਾਕਹੁ ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾਕਹੁ ॥
(ਗਉੜੀ ਮ: 5, 257)

ਸਰਬ ਕਲਾ ਸੋਈ ਪਰਬੀਨ ॥ ਨਾਮ ਮੰਤ੍ਰੁ ਜਾਕਉ ਗੁਰਿ ਦੀਨ ॥
(ਕਾਨੜਾ ਮ: 5, 1298)

### *(5) ਗੁਰਮੁਖ ਨੂੰ ਨਸੀਬ ਹੁੰਦਾ ਹੈ, ਮਨਮੁਖ ਨੂੰ ਨਹੀਂ।*

ਨਾਮ ਬਿਨਾ ਨਹੀ ਜੀਵਿਆ ਜਾਇ ॥ ਵਡੈ ਭਾਗਿ ਗੁਰਮੁਖਿ ਹਰਿ ਪਾਇ ॥
(ਆਸਾ ਮ: 4, 366)

ਨਾਮੁ ਜਪਹੁ ਗੁਰਮੁਖਿ ਪਰਗਾਸਾ ॥
ਨਾਮ ਬਿਨਾ ਮੈ ਧਰ ਨਹੀ ਕਾਈ ਨਾਮੁ ਰਵਿਆ ਸਭ ਸਾਸ ਗਿਰਾਸਾ ॥
ਨਾਮੈ ਸੁਰਤਿ ਸੁਣੀ ਮਨਿ ਭਾਈ ॥ ਜੋ ਨਾਮੁ ਸੁਨਾਵੈ ਸੋ ਮੀਤੁ ਸਖਾਈ ॥
(ਆਸਾ ਮ: 4, 367)

ਅੰਤਰਿ ਨਾਮੁ ਨਿਧਾਨੁ ਗੁਰਮੁਖਿ ਪਾਈਐ ॥
ਅਨਦਿਨੁ ਨਾਮੁ ਧਿਆਇ ਹਰਿ ਗੁਣ ਗਾਈਐ ॥ (ਆਸਾ ਮ: 4, 369)

ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ॥
ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ ॥ (ਆਸਾ ਮ:, 3, 426)

ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥
(ਆਸਾ ਮ: 4, 447)

ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥
ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥
ਨਾਨਕ ਗੁਰਮੁਖਿ ਪਾਈਐ ਜਾਕਉ ਨਦਰਿ ਕਰੇਇ ॥
(ਬਿਹਾਗੜਾ ਵਾਰ ਮ: 3, 555)

ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ॥
ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ॥
(ਗੂਜਰੀ ਮ: 3, 490)

ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ॥
ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ॥
ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ॥
(ਸੂਹੀ ਵਾਰ ਮ: 3, 787)

ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ॥
ਨਾਮੁ ਨਿਧਾਨੁ ਅਖੁਟੁ ਹੈ ਵਡ ਭਾਗਿ ਪਰਾਪਤਿ ਹੋਇ॥ (ਸਿਰੀ ਰਾਗੁ ਮ: 3, 29)

ਨਾਮੁ ਅਮੋਲਕੁ ਗੁਰਮੁਖਿ ਪਾਵੈ॥ ਨਾਮੋ ਸੇਵੇ ਨਾਮਿ ਸਹਜਿ ਸਮਾਵੈ॥
(ਗਉੜੀ ਮ: 3, 232)

ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ॥
ਕਲਿ ਮਹਿ ਗੁਰਮੁਖਿ ਉਤਰਸਿ ਪਾਰਿ॥ (ਗਉੜੀ ਮ: 3, 229)

ਨਾਮ ਤੁਲਿ ਕਛੁ ਅਵਰੁ ਨ ਹੋਇ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ (ਗਉੜੀ ਮ: 5, 265)

ਨਾਮ ਰਤਨੁ ਜਿਨਿ ਗੁਰਮੁਖਿ ਪਾਇਆ॥
ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ॥ (ਗਉੜੀ ਮ: 5, 286)

ਨਾਮੇ ਉਧਰੇ ਸਭਿ ਜਿਤਨੇ ਲੋਅ॥ ਗੁਰਮੁਖਿ ਜਿਨਾ ਪਰਾਪਤਿ ਹੋਇ॥
(ਭੈਰਉ ਮ: 3, 1129)

ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ॥
ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ॥
(ਸਾਰੰਗ ਮ: 1, 1198)

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ॥
(ਸਾਰੰਗ ਵਾਰ ਮ: 1, 1240)

ਨਾਮੁ ਜਪਹੁ ਮੇਰੇ ਸਾਜਨ ਸੈਨਾ॥
ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ॥
(ਆਸਾ ਮ: 4, 366)

ਵਡਾ ਵਡਾ ਹਰਿ ਭਾਗ ਕਰਿ ਪਾਇਆ॥
ਨਾਨਕ ਗੁਰਮੁਖਿ ਨਾਮੁ ਦਿਵਾਇਆ॥ (ਆਸਾ ਮ: 4, 367)

ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥

ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥
ਨਾਨਕ ਜो ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥
(ਸੋਰਠਿ ਵਾਰ ਮ: 3, 644)

ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ ॥
ਜਮ ਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ ॥
(ਆਸਾ ਮ: 3, 426)

ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ ॥
ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥
(ਧਨਾਸਰੀ ਮ: 4, 690)

ਪਤਿਤ ਪਾਵਨੁ ਨਾਮੁ ਨਰਹਰਿ ਮੰਦ ਭਾਗੀਆਂ ਨਹੀ ਭਾਇਓ ॥
ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥
(ਮਾਲੀ ਗਉੜਾ ਮ: 4, 985)

ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥
ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥ (ਸਿਰੀ ਰਾਗੁ ਮ: 3, 28)

ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥
ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ ॥
(ਗਉੜੀ ਵਾਰ ਮ: 4, 301)

### *(6) ਮੈਲੇ ਮਨ ਨਾਲ ਨਾਮ ਨਹੀਂ ਮਿਲਦਾ।*

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥
(ਸਾਰੰਗ ਵਾਰ ਮ: 3, 1247)

ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ॥
ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ ॥
(ਸਿਰੀ ਰਾਗੁ ਮ:3, 39)

## 5. ਨਾਮ ਦੇ ਧਿਆਉਣ ਦਾ ਸਮਾਂ ਅੰਮ੍ਰਿਤ ਵੇਲਾ ਹੈ

ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥ (ਗਉੜੀ ਮ: 5, 255)

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ (ਜਪੁਜੀ, 2)

## 6. ਨਾਮ ਦੀ ਅਵਸਥਾ

### *(1) ਨਾਨਕ ਦੇ ਘਰ ਕੇਵਲ ਨਾਮ ਦਾ ਉਪਦੇਸ਼ ਹੈ।*

ਏਹੁ ਅਹੇਰਾ ਕੀਨੋ ਦਾਨੁ ॥ ਨਾਨਕ ਕੈ ਘਰਿ ਕੇਵਲ ਨਾਮੁ ॥
(ਭੈਰਉ ਮ: 5, 1136)

### *(2) ਜਿਥੋਂ ਨਾਮ ਮਿਲੇ ਲੈ ਲਵੋ।*

ਜਹਾਂ ਨਾਮੁ ਮਿਲੈ ਤਹ ਜਾਉ ॥ ਗੁਰ ਪਰਸਾਦੀ ਕਰਮ ਕਮਾਉ ॥
(ਆਸਾ ਮ: 1, 414)

### *(3) ਨਾਮ ਸਾਡੇ ਅੰਦਰ ਰਤ ਜਾਂਦਾ ਹੈ, ਸੁਰਤ ਤੇ ਮਨ ਨੂੰ ਭਾਂਵਦਾ ਹੈ, ਜੋ ਇਹ ਨਾਮ ਸੁਣਾਏ ਸੋ ਸਾਡਾ ਮਿਤਰ ਸਖਾ ਹੈ।*

ਨਾਮੁ ਜਪਹੁ ਗੁਰਮੁਖਿ ਪਰਗਾਸਾ ॥
ਨਾਮ ਬਿਨਾ ਮੈ ਧਰ ਨਹੀ ਕਾਈ ਨਾਮੁ ਰਵਿਆ ਸਭ ਸਾਸ ਗਿਰਾਸਾ ॥
ਨਾਮੈ ਸੁਰਤਿ ਸੁਨਿ ਮਨਿ ਭਾਈ ॥ ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥
(ਆਸਾ ਮ: 4, 367)

ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ॥
ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ॥ (ਸਿਰੀ ਰਾਗੁ ਮ:3, 32)

ਨਾਮ ਰਸਿ ਜੋ ਜਨ ਤ੍ਰਿਪਤਾਨੇ ॥ ਮਨ ਤਨ ਨਾਮਹਿ ਨਾਮਿ ਸਮਾਨੇ ॥
(ਗਉੜੀ ਮ: 5, 286)

### *(4) ਉਠਦੇ ਬੈਠਦੇ ਜਨ ਨਾਮ ਨੂੰ ਧਿਆਂਵਦੇ ਹਨ।*

ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥
(ਗਉੜੀ ਮ: 5, 286)

## 7. ਨਾਮ ਦੇ ਫਲ

### *(1) ਨਾਮ ਦੋਹਾਂ ਜਹਾਨਾਂ ਵਿਚ ਅੰਗ ਸੰਗ ਹੈ, ਸਹਾਇਤਾ ਕਰਦਾ ਹੈ, ਅੱਗੇ ਨਾਲ ਚਲਦਾ ਹੈ, ਨਾਮ ਤੋਂ ਬਿਨਾਂ ਹੋਰ ਕੋਈ ਸ਼ੈ ਨਾਲ ਜਾਣ ਵਾਲੀ ਨਹੀਂ, ਨਾਮ ਸਾਰੇ ਰੋਗਾਂ ਦਾ ਇਕ ਇਲਾਜ ਹੈ।*

ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥
(ਗਉੜੀ ਮ: 5, 274)

ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ ॥
ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥
(ਆਸਾ ਮ: 1, 355)

ਰਸਨਾ ਜਪੀਐ ਏਕੁ ਨਾਮ ॥
ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥
(ਗਉੜੀ ਮ: 5, 211)

ਜਿਹ ਮਾਰਗ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥
(ਗਉੜੀ ਮ: 5, 264)

ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥
ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥ (ਸਿਰੀ ਰਾਗੁ ਮ: 5, 44)

ਕਹੁ ਨਾਨਕ ਜੋ ਰਾਚੈ ਨਾਇ ॥ ਹਰਿ ਮਾਲਾ ਤਾ ਕੈ ਸੰਗਿ ਜਾਇ ॥

(ਆਸਾ ਮ: 5, 388)

ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤੁ ਕਲਤੁ ਮਾਇਆ ਧੋਹਿਆ ॥
ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥

(ਧਨਾਸਰੀ ਮ: 4, 690)

ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥

(ਸਿਰੀ ਰਾਗੁ ਮ: 4, 82)

ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥

(ਗਉੜੀ ਮ: 1, 152)

ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥
ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥

(ਗਉੜੀ ਮ: 5, 213)

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥
ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥
ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥
ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂੰ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥

(ਗਉੜੀ ਮ: 5, 264)

### *(2) ਨਾਮ ਜਾਂ ਸ਼ਬਦ ਤੋਂ ਮਨ ਜਨਮ ਜਨਮ ਦਾ ਸੁੱਤਾ ਜਾਗ ਉਠਦਾ ਹੈ।*

ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥

(ਗਉੜੀ ਮ:5, 184)

ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ ॥
ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ ॥

(ਰਾਮਕਲੀ ਮ:3, 911)

### *(3) ਨਾਮ ਨਾਲ ਜੀਵ ਆਪਣੇ ਆਪ ਨੂੰ ਪਛਾਣਦਾ ਹੈ।*

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥

(ਸਾਰੰਗ ਵਾਰ ਮ:,1, 1240)

### *(4) ਨਾਮ ਵਿਚ ਰੱਤਣ ਨਾਲ ਮਾਲਕ ਦਾ ਮੇਲ ਹੁੰਦਾ ਹੈ ਤੇ ਉਹ ਅੰਗ ਸੰਗ ਹੋ ਜਾਂਦਾ ਹੈ, ਜੋਤ ਜੋਤੀ ਅੰਦਰ ਮਿਲ ਜਾਂਦੀ ਹੈ।*

ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾਕੀ ਦਾਸੀ ॥

ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥ (ਸਵਈਏ ਮ: 4, 1397)

ਹਿਰਦੈ ਨਾਮੁ ਵਡੀ ਵਡਿਆਈ ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ ॥
(ਆਸਾ ਮ: 3, 363)

ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥
(ਗਉੜੀ ਵਾਰ ਮ: 4, 305)

ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥ (ਸਿਰੀ ਰਾਗੁ ਮ: 3, 35)

### *(5) ਨਾਮ ਨਾਲ ਮਾਲਕ ਦੇ ਦਰ ਪੁਰ ਮੁਖ ਉਜਲਾ ਹੋਂਦਾ ਹੈ, ਵਡਿਆਈ ਮਿਲਦੀ ਹੈ ਤੇ ਜੀਵ ਸਭ ਭੈ ਤੋਂ ਰਹਿਤ ਹੋ ਜਾਂਦਾ ਹੈ।*

ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥
ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥
ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥ (ਸੋਰਠਿ ਮ: 3, 600)

ਨਾਮੇ ਦਰਗਹ ਮੁਖ ਉਜਲੇ ॥ ਨਾਮੇ ਸਗਲੇ ਕੁਲ ਉਧਰੇ ॥ (ਗੋਂਡ ਮ: 5, 863)

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥
(ਸਾਰੰਗ ਵਾਰ ਮ: 1, 1240)

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ (ਜਪੁਜੀ, 8)

ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥
ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥ (ਸਿਰੀ ਰਾਗੁ ਮ: 5, 44)

ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ॥
ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ ॥ (ਆਸਾ ਮ: 3, 426)

ਪੂਰੇ ਸਤਿਗੁਰਿ ਬੂਝ ਬੁਝਾਈ ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥
ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ ॥
(ਮਾਰੂ ਮ: 3, 1052)

ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ ॥
ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ ॥ (ਗਉੜੀ ਮ: 5, 217)

ਜਨ ਨਾਨਕ ਨਾਮੁ ਅਰਾਧਿ ਤੂੰ ਤਿਸੁ ਅਪੜਿ ਕੋ ਨ ਸਕਾਹੀ ॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ ॥
(ਗਉੜੀ ਵਾਰ ਮ: 4, 309)

ਸਭ ਤੇ ਊਚ ਤਾਕੀ ਸੋਭਾ ਬਨੀ ॥ ਨਾਨਕ ਇਹ ਗੁਣਿ ਨਾਮੁ ਸੁਖਮਨੀ ॥
(ਗਉੜੀ ਮ: 5, 296)

ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥ (ਗਉੜੀ ਮ: 3, 233)

ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮੁ ਆਧਾਰਾ ॥
(ਗਉੜੀ ਮ: 5, 192)

ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥
ਦੂਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥ (ਗਉੜੀ ਮ: 5, 297)

ਨਾਮੇ ਹੀ ਹਮ ਨਿਰਭਉ ਭਏ ॥ ਨਾਮੇ ਆਵਨ ਜਾਵਨ ਰਹੇ ॥ (ਗੋਂਡ ਮ: 5, 863)

ਭਲੋ ਸਮੋ ਸਿਮਰਨ ਕੀ ਬਰੀਆ ॥ ਸਿਮਰਤ ਨਾਮੁ ਭੈ ਪਾਰਿ ਉਤਰੀਆ ॥
(ਗਉੜੀ ਮ: 5, 190)

### *(6) ਨਾਮ ਨਾਲ ਜੀਵ ਅਮਰ ਤੇ ਅਸਥਿਰ ਹੋ ਜਾਂਦਾ ਹੈ।*

ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥
ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥
(ਆਸਾ ਮ: 4, 447)

ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥
ਜਿਸੁ ਅੰਦਰਿ ਨਾਮੁ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ ॥
(ਸਿਰੀ ਰਾਗੁ ਮ: 3, 28)

### *(7) ਸਾਰੇ ਕਾਰਜ ਪੂਰੇ ਹੋ ਜਾਂਦੇ ਹਨ।*

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ (ਆਸਾ ਮ: 5, 401)

ਨਾਮੁ ਧਿਆਏ ਤਾ ਸਤਿਗੁਰ ਭਾਏ ਜੋ ਇਛੈ ਸੋ ਫਲੁ ਪਾਏ ॥
ਨਾਨਕ ਤਿਸਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥
(ਸੂਹੀ ਮ: 3, 754)

ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥ (ਸਿਰੀ ਰਾਗੁ ਮ: 5, 47)

ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥ (ਗਉੜੀ ਮ: 5, 257)

ਨਾਮੋ ਗਿਆਨੁ ਨਾਮੁ ਇਸਨਾਨਾ ਹਰਿ ਨਾਮੁ ਹਮਾਰੇ ਕਾਰਜ ਸਵਾਰੇ ॥
ਹਰਿ ਨਾਮੋ ਸੋਭਾ ਨਾਮੁ ਬਡਾਈ ਭਉਜਲੁ ਬਿਖਮੁ ਨਾਮੁ ਹਰਿ ਤਾਰੈ ॥
(ਕਾਨੜਾ ਮ: 5, 1302)

## *(8) ਅੰਦਰ ਚਾਨਣ ਹੁੰਦਾ ਹੈ।*

ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ॥
ਨਾਮੇ ਹੀ ਸੁਖੁ ਉਪਜੈ ਨਾਮੇ ਸਰਣਾਈ॥ (ਆਸਾ ਮ: 3, 426)

ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ॥
ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ॥ (ਸਾਰੰਗ ਵਾਰ ਮ: 1, 1240)

ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ॥
ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ॥ (ਪ੍ਰਭਾਤੀ ਮ: 1, 1327)

ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ॥
ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ॥
(ਜੈਤਸਰੀ ਮ: 5, 700)

## *(9) ਤ੍ਰਿਭਵਣ ਦੀ ਸੋਝੀ ਹੋਂਦੀ ਹੈ।*

ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥
(ਰਾਮਕਲੀ ਮ: 1, ਸਿਧ ਗੋਸਟ 941)

## *(10) ਨਾਮ ਰਿੱਧੀ ਸੱਧੀ ਦੇ ਦੇਣ ਵਾਲਾ ਹੈ।*

ਨਾਮੁ ਪਦਾਰਥੁ ਨਉ ਨਿਧਿ ਸਿਧਿ॥ ਨਾਨਕ ਗੁਰ ਤੇ ਪਾਈ ਬੁਧਿ॥
(ਆਸਾ ਮ: 5, 387)

ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ॥
ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ॥
ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ॥ (ਸਿਰੀ ਰਾਗੁ ਮ: 1, 19)

ਸਗਲ ਪਦਾਰਥ ਅਸਟ ਸਿਧਿ ਨਾਮ ਮਹਾਰਸ ਮਾਹਿ॥
ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ॥ (ਗਉੜੀ ਮ: 5, 203)

ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ॥
ਨਾਇ ਸੁਣਿਐ ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ॥
(ਸਾਰੰਗ ਵਾਰ ਮ: 1, 1240)

ਅਸਟ ਸਿਧਿ ਨਵ ਨਿਧਿ ਏਹ॥ ਕਰਮਿ ਪਰਾਪਤਿ ਜਿਸੁ ਨਾਮੁ ਦੇਹ॥
(ਬਸੰਤ ਮ: 5, 1184)

ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾਕੀ ਦਾਸੀ॥
ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ॥
(ਸਵਈਏ ਮ: 4, 1397)

## *(11) ਨਾਮ ਤੋਂ ਚਉਥੇ ਪਦ ਸਹਜ ਦੀ ਪ੍ਰਾਪਤੀ ਹੋਂਦੀ ਹੈ ਤੇ ਪਰਵਾਨ ਹੈ॥*

ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥

ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥ (ਗਉੜੀ ਮ: 5, 284)

ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ ॥
ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥ (ਸਾਰੰਗ ਵਾਰ ਮ: 1, 1240)

ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥
ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥ (ਸੂਹੀ ਮ: 1, 765)

### *(12) ਨਾਮ ਜਮ ਫੰਧੇ ਤੋਂ ਛੁੜਾਂਦਾ ਹੈ।*

ਜਨਮ ਮਰਣੁ ਨਿਵਾਰੀਐ ਦੁਖੁ ਨ ਜਮ ਪੁਰਿ ਹੋਇ ॥
ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥
(ਆਸਾ ਮ: 5, 405)

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ (ਆਸਾ ਮ: 1, 358)

ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ
ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ
ਜਮ ਕੰਕਰੁ ਨੇੜਿ ਨ ਆਵੈ ਰਾਮ ॥ (ਬਿਹਾਗੜਾ ਮ: 4, 540)

ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥
ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ ॥
(ਬਿਹਾਗੜਾ ਮ: 5, 542)

ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ (ਸੂਹੀ ਮ: 1, 729)

ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥
ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥
(ਸਿਰੀ ਰਾਗੁ ਮ: 1, 16)

ਜੀਅਰੇ ਓਲ੍ਹਾ ਨਾਮ ਕਾ ॥
ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥
(ਗਉੜੀ ਮ: 5, 211)

ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥
ਨਾਇ ਸੁਣਿਐ ਘਟਿ ਚਾਨਣਾ ਆਨੇਰੁ ਗਵਾਵੈ ॥
(ਸਾਰੰਗ ਵਾਰ ਮ: 1, 1240)

ਅਫਰਿਓ ਜਮੁ ਮਾਰਿਆ ਨ ਜਾਈ ॥ ਗੁਰ ਕੈ ਸਬਦੇ ਨੇੜਿ ਨ ਆਈ ॥
ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥
(ਮਾਰੂ ਮ: 3, 1054)

### *(13) ਨਾਮ ਕਰਕੇ ਭਵ ਸਾਗਰ ਤਰਿਆ ਜਾਂਦਾ ਹੈ, ਕੁਲਾਂ ਭੀ ਤਰ ਜਾਂਦੀਆਂ ਹਨ।*

ਨਾਮੇ ਨਾਮਿ ਕਰੇ ਵੀਚਾਰੁ ॥ ਆਪਿ ਤਰੈ ਕੁਲ ਉਧਰਣ ਹਾਰੁ ॥
(ਆਸਾ ਮ: 3, 362)

ਨਾਮੇ ਦਰਗਹ ਮੁਖ ਉਜਲੇ ॥ ਨਾਮੇ ਸਗਲੇ ਕੁਲ ਉਧਰੇ ॥ (ਗੋਂਡ ਮ: 5, 863)

### *(14) ਜੀਵ ਜਨਮ ਮਰਣ ਤੋਂ ਰਹਿਤ ਹੋ ਜਾਂਦਾ ਹੈ ਤੇ ਨਰਕਾਂ ਨੂੰ ਨਹੀਂ ਜਾਂਦਾ।*

ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ॥
ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ॥
(ਗੂਜਰੀ ਮ: 5, 497)

ਨੰਨਾ ਨਰਕਿ ਪਰਹਿ ਤੇ ਨਾਹੀ ॥ ਜਾਕੈ ਮਨਿ ਤਨਿ ਨਾਮੁ ਬਸਾਹੀ ॥
(ਗਉੜੀ ਮ: 5, 257)

ਨਾਮੇ ਹੀ ਹਮ ਨਿਰਭਉ ਭਏ ॥ ਨਾਮੇ ਆਵਨ ਜਾਵਨ ਰਹੇ ॥
(ਗੋਂਡ ਮ: 5, 863)

ਅਨਿਕ ਜੋਨਿ ਜਨਮੈ ਮਰਿ ਜਾਮ ॥ ਨਾਮੁ ਜਪਤ ਪਾਵੈ ਬਿਸ੍ਰਾਮ ॥
(ਗਉੜੀ ਮ: 5, 264)

ਗੰਗਾ ਜਲੁ ਗੁਰ ਗੋਬਿੰਦ ਨਾਮ ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥
(ਭੈਰਉ ਮ: 5, 1137)

ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥
(ਬਸੰਤ ਮ: 9, 1186)

ਜਨਮ ਮਰਣੁ ਨਿਵਾਰੀਐ ਦੁਖੁ ਨ ਜਮ ਪੁਰਿ ਹੋਇ ॥
ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥ (ਆਸਾ ਮ: 5, 405)

ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥ (ਸਿਰੀ ਰਾਗੁ ਮ: 5, 47)

### *(15) ਜੀਵ ਬੰਧਨ ਤੋੜਕੇ ਮੁਕਤ ਹੋ ਜਾਂਦਾ ਹੈ।*

ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨਕੇ ਬੰਧਨ ਕਾਟੇ ॥
ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ ॥
(ਗੂਜਰੀ ਮ: 5, 496)

ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥
ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥ (ਗੂਜਰੀ ਮ: 3, 490)

ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ ॥ (ਸੋਰਠਿ ਮ: 9, 632)

ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥
(ਸੋਰਠਿ ਵਾਰ ਮ: 3, 644)

ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ ਪਾਵਹਿ ਮੋਖ ਦੁਆਰੁ ॥
(ਰਾਮਕਲੀ ਮ: 1, ਸਿਧ ਗੋਸਟ, 941)

ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥
(ਰਾਮਕਲੀ ਮ: 1, ਸਿਧ ਗੋਸਟ, 946)

ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥
ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥
(ਮਾਰੂ ਮ: 3, 1046)

ਪੂਰੈ ਸਤਿਗੁਰਿ ਬੂਝ ਬੁਝਾਈ ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥
ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ ॥
(ਮਾਰੂ ਮ: 3, 1052)

ਇਸੁ ਕਲਿ ਜੁਗ ਮਹਿ ਕਰਮ ਧਰਮੁ ਨ ਕੋਈ ॥
ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥
ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥ (ਗਉੜੀ ਮ: 3, 161)

ਲਾਖ ਕਰੋਰੀ ਬੰਧੁਨ ਪਰੈ ॥ ਹਰਿ ਕਾ ਨਾਮੁ ਜਪਤ ਨਿਸਤਰੈ ॥
(ਗਉੜੀ ਮ: 5, 264)

### *(16) ਨਾਮ ਤੋਂ ਬਿਨਾਂ ਜੀਵ ਹੋਰ ਕਿਸੇ ਉਪਾਵ ਨਾਲ ਛੁਟ ਤੇ ਤਰ ਨਹੀਂ ਸਕਦਾ।*

ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥ ਨਾਮ ਬਿਨਾ ਕੋ ਸਕੈ ਨ ਤਾਰਿ ॥
(ਰਾਮਕਲੀ ਮ: 5, 893)

ਹਉ ਅਨਦਿਨੁ ਨਾਮੁ ਲਈ ਕਰਤਾਰੇ ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥
ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ ॥
(ਮਾਰੂ ਮ: 4, 998)

ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥
(ਮਾਰੂ ਮ: 1, 1013)

### *(17) ਜੋਗ ਦੀ ਜੁਗਤੀ ਮਿਲਦੀ ਹੈ।*

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥

ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ॥

(ਰਾਮਕਲੀ ਮ: 1, ਸਿਧ ਗੋਸਟ, 946)

ਨਾਮਿ ਰਤੇ ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥

(ਰਾਮਕਲੀ ਮ: 1, ਸਿਧ ਗੋਸਟ, 941)

ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ॥

(ਰਾਮਕਲੀ ਮ: 1 ਸਿਧ ਗੋਸਟ, 946)

### *(18) ਮਨ ਤ੍ਰਿਪਤ ਹੋ ਜਾਂਦਾ ਹੈ।*

ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ॥
ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣ ਤਾਸੁ॥
ਹਉ ਤਿਸੁ ਵਿਟਹੁ ਚਉਖੰਨੀਐ ਮੈ ਨਾਮ ਕਰੇ ਪਰਗਾਸੁ॥

(ਸਿਰੀ ਰਾਗੁ ਮ: 4, 40)

### *(19) ਕਾਮ ਕਰੋਧ ਤ੍ਰਿਸ਼ਨਾ ਮਮਤਾ ਆਦਿ ਹਟ ਜਾਂਦੀਆਂ ਹਨ ਤੇ ਜਨਮ-ਜਨਮ ਦਾ ਰੋਗ ਮਿਟ ਜਾਂਦਾ ਹੈ।*

ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ॥

(ਗਉੜੀ ਮ: 5, 259)

ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨਕੇ ਬੰਧਨ ਕਾਟੇ॥
ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ॥

(ਗੂਜਰੀ ਮ: 5, 496)

ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ॥
ਜਨਮ ਜਨਮ ਕਾ ਰੋਗੁ ਗਵਾਇਆ॥
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ॥

(ਮਾਝ ਮ: 5, 107)

ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥

(ਬਸੰਤ ਮ: 9, 1186)

### *(20) ਨਾਮ ਤੋਂ ਪਾਪ, ਵਿਕਾਰ, ਹਉਮੈ ਨਾਸ਼ ਹੋਂਦੀ ਹੈ।*

ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ॥
ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ॥ (ਗੂਜਰੀ ਵਾਰ ਮ: 5, 522)

ਨਾਮੁ ਅਉਖਧੁ ਮੋਕਉ ਸਾਧੂ ਦੀਆ॥ ਕਿਲਬਿਖ ਕਾਟੇ ਨਿਰਮਲੁ ਥੀਆ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥

(ਮਾਝ ਮ: 5, 101)

ਅਨਿਕ ਪੁਨਹਚਰਨ ਕਰਤ ਨਹੀ ਤਰੈ॥

ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥ (ਗਉੜੀ ਮ: 5, 264)

ਹਉ ਮੈਲਾ ਮਲੁ ਕਬਹੁ ਨ ਧੋਵੈ ॥ ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥
(ਗਉੜੀ ਮ: 5, 264)

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
(ਸਾਰੰਗ ਵਾਰ ਮ: 1, 1240)

ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥
(ਬਿਲਾਵਲੁ ਮ: 5, 817)

ਇਹੁ ਸੰਸਾਰੁ ਸਗਲ ਬਿਕਾਰੁ ॥
ਤੇਰਾ ਨਾਮੁ ਦਾਰੂ ਅਵਰੁ ਨਾ ਸਤਿ ਕਰਣਹਾਰੁ ਅਪਾਰੁ ॥ (ਪ੍ਰਭਾਤੀ ਮ: 1, 1327)

ਨਾਮੇ ਰਾਤੇ ਹਉਮੈ ਜਾਇ ॥ ਨਾਮਿ ਰਤੇ ਸਚਿ ਰਹੇ ਸਮਾਇ ॥
(ਰਾਮਕਲੀ ਮ: 1, ਸਿਧ ਗੋਸਟ, 941)

ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥
(ਸਿਰੀ ਰਾਗੁ ਮ: 3, 29)

ਹਉਮੈ ਤ੍ਰਿਸਨਾ ਮਾਰਿਕੈ ਸਚੁ ਰਖਿਆ ਉਰ ਧਾਰਿ ॥
ਜੰਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥
(ਸਿਰੀ ਰਾਗੁ ਮ: 1, 55)

### *(21) ਮਾਇਆ ਦੀ ਜ਼ਹਿਰ ਤੋਂ ਜੀਵ ਬਚ ਜਾਂਦਾ ਹੈ।*

ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥ ਬਿਖੁ ਮਾਇਆ ਮਹਿ ਨਾ ਓਇ ਖਪਤੇ ॥
(ਗਉੜੀ ਮ: 5, 257)

### *(22) ਜਨਮ ਸਫਲ ਹੋਂਦਾ ਹੈ।*

ਕਹੁ ਨਾਨਕ ਜੋ ਲਾਇਆ ਨਾਮ ॥ ਸਫਲ ਜਨਮੁ ਤਾਕਾ ਪਰਵਾਨ ॥
(ਆਸਾ ਮ: 5, 389)

### *(23) ਨਾਮ ਸੁਖ, ਅਨੰਦ ਸੀਤਲਤਾ ਦੇਣ ਵਾਲਾ ਹੈ।*

ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥
(ਗਉੜੀ ਮ: 3, 233)

ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥
(ਬਸੰਤ ਮ: 9, 1186)

ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥

ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ॥
(ਆਸਾ ਮ: 5, 382)

ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ॥
ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ॥
(ਆਸਾ ਮ: 5, 382)

ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ॥
ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ॥ (ਆਸਾ ਮ: 3, 426)

ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ॥
ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ॥ (ਆਸਾ ਮ: 3, 427)

ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ॥
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ॥ (ਬਿਹਾਗੜਾ ਵਾਰ ਮ: 3, 555)

ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ॥
ਦੂਖੁ ਗਇਆ ਸੁਖੁ ਆਇ ਸਮਾਣਾ॥ (ਵਡਹੰਸ ਮ: 1, 566)

ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥
(ਰਾਮਕਲੀ ਮ: 1 ਸਿਧ ਗੋਸਟ, 941)

ਸਬਦੈ ਦਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ॥
(ਰਾਮਕਲੀ ਮ: 1, ਸਿਧ ਗੋਸਟ, 946)

ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ॥
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ॥ (ਸਿਰੀ ਰਾਗੁ ਮ: 3, 26)

ਮਨ ਮੇਰੇ ਨਾਮਿ ਰਤੇ ਸੁਖੁ ਹੋਇ॥
ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨ ਕੋਇ॥ (ਸਿਰੀ ਰਾਗੁ ਮ: 3, 38)

ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ॥
ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ॥ (ਸਿਰੀ ਰਾਗੁ ਮ: 5, 44)

ਮਨ ਮੇਰੇ ਏਕੋ ਨਾਮੁ ਧਿਆਇ॥
ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ॥ (ਸਿਰੀ ਰਾਗੁ ਮ: 5, 45)

ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ॥ ਸਦਾ ਅਨੰਦੁ ਜਾ ਹਰਿ ਗੁਣ ਗਾਮੁ॥
(ਗਉੜੀ ਮ: 5, 186)

ਰਸਨਾ ਜਪੀਐ ਏਕੁ ਨਾਮ॥
ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥ (ਗਉੜੀ ਮ: 5, 211)

ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ॥
(ਗਉੜੀ ਮ: 5, 264)

ਨਾਮੁ ਧਨੁ ਨਾਮੋ ਰੂਪੁ ਰੰਗੁ ॥ ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥
(ਗਉੜੀ ਮ: 5, 286)

ਬਡਭਾਗੀ ਜਪਿਆ ਪ੍ਰਭੁ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥
(ਗਉੜੀ ਮ: 5, 289)

ਅੰਮ੍ਰਿਤ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥ (ਗਉੜੀ ਵਾਰ ਮ: 5, 318)

ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ ॥ ਨਾਮੁ ਲੈਤ ਸਰਬ ਸੁਖ ਪਾਇਆ ॥
(ਕਾਨੜਾ ਮ: 5, 1298)

ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥
ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥ (ਗਉੜੀ ਵਾਰ ਮ: 5, 322)

ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥ (ਆਸਾ ਮ: 1, 9)

ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ ॥
ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥
(ਸਿਰੀ ਰਾਗੁ ਮ: 5, 44)

ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥
ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥ (ਤਿਲੰਗ ਮ: 4, 725)

ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥ (ਗਉੜੀ ਵਾਰ ਮ: 5, 319)

ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥
ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥ (ਗਉੜੀ ਵਾਰ ਮ: 5, 321)

ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥
ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥
(ਗਉੜੀ ਮ: 5, 210)

ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥
(ਬਿਲਾਵਲੁ ਮ: 5, 817)

## *(24) ਸਭ ਭੁਖਾਂ ਤੇ ਇਛਾ ਨਾਮ ਮਿਟਾ ਦੇਂਦਾ ਹੈ।*

ਸਾਚਾ ਨਾਮੁ ਮੇਰਾ ਆਧਾਰੇ ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
(ਰਾਮਕਲੀ ਮ: 3, 917)

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥ (ਗਉੜੀ ਮ: 5, 318)

### *(25) ਨਾਮ ਵਿਚ ਰਤ ਜਾਣ ਨਾਲ ਸਦਾ ਦਾ ਤਪ ਹੈ।*

ਨਾਮਿ ਰਤੇ ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥

(ਰਾਮਕਲੀ ਮ: 1, ਸਿਧ ਗੋਸਟ, 941)

### *(26) ਨਾਮ ਦੇ ਜਪਣ ਕਰ ਕੇ ਜੀਵ ਨਿਹਕਰਮ ਹੁੰਦਾ ਹੈ।*

ਬਰਤ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥

(ਭੈਰਉ ਰਵਿਦਾਸ, 1167)

### *(27) ਕੋਈ ਬਿਘਨ ਨਹੀਂ ਲਗਦਾ।*

ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ ॥
ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥

(ਗੂਜਰੀ ਵਾਰ ਮ: 5, 521)

ਅਨਿਕ ਬਿਘਨ ਜਹ ਆਇ ਸੰਘਾਰੈ ॥ ਲਰਿ ਕਾ ਨਾਮੁ ਤਤਕਾਲ ਉਧਾਰੈ ॥

(ਗਉੜੀ ਮ: 5, 264)

### *(28) ਜੀਵ ਨਿਰਮਲ ਹੋਂਦਾ ਹੈ, ਸਭ ਮੈਲਾਂ ਉਤਰ ਜਾਂਦੀਆਂ ਹਨ।*

ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥ (ਮਲਾਰ ਮ: 1, 1254)

ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥
ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥

(ਸਿਰੀ ਰਾਗੁ ਮ: 3, 28)

ਨਾਮੁ ਅਉਖਧੁ ਮੋਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥

(ਮਾਝ ਮ: 5, 101)

ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥

(ਸਾਰੰਗ ਵਾਰ ਮ: 1, 1240)

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥ (ਜਪੁਜੀ, 4)

ਲਾਗੀ ਮੈਲੁ ਮਿਟੈ ਸਚ ਨਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥

(ਆਸਾ ਮ: 1, 352)

### *(29) ਨਾਮ ਜਪਣ ਵਾਲੇ ਸਚ ਅੰਦਰ ਸਮਾਂਦੇ ਹਨ।*

ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ ॥
ਜਨ ਨਾਨਕ ਜਿਸਦੇ ਏਹਿ ਚਲਤ ਹਹਿ ਸੋ ਜੀਵਉ ਦੇਵਣਹਾਰੁ ॥

(ਰਾਮਕਲੀ ਵਾਰ ਮ: 3, 950)

ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ॥
ਓਇ ਅੰਦਰਹੁ ਬਾਹਰਹੁ ਨਿਰਮਲੇ ਸਚੋ ਸਚਿ ਸਮਾਇ॥
(ਸਿਰੀ ਰਾਗੁ ਮ: 3, 28)

ਹਉਮੈ ਤ੍ਰਿਸਨਾ ਮਾਰਿਕੈ ਸਚੁ ਰਖਿਆ ਉਰ ਧਾਰਿ॥
ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ॥ (ਸਿਰੀ ਰਾਗੁ ਮ: 1, 55)

*(30) ਨਾਮ ਧਿਆਉਣ ਵਾਲਾ ਸਤਿਗੁਰੂ ਨੂੰ ਭਾਉਂਦਾ ਹੈ।*

ਨਾਮੁ ਧਿਆਏ ਤਾਂ ਸਤਿਗੁਰ ਭਾਏ ਜੋ ਇਛੈ ਸੋ ਫਲੁ ਪਾਏ॥
ਨਾਨਕ ਤਿਸਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ॥
(ਸੂਹੀ ਮ: 3, 754)

*(31) ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਕਰੋੜਾਂ ਲੱਖਾਂ ਦਾ ਮਾਲਕ ਹੈ, ਸਭ ਦਾ ਰਾਜਾ ਹੈ।*

ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ॥
ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ॥
(ਮਾਰੂ ਮ: 5, 1003)

## 8. ਨਾਮ ਵਿਹੂਣੇ ਦੇ ਦੋਸ਼

*(1) ਨਾਮ ਬਿਨਾਂ ਜੀਵ ਮੁਰਦੇ ਵਾਙੂੰ ਹੈ।*

ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ॥
ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ॥
(ਰਾਮਕਲੀ ਮ: 3, 911)

ਦੁਲਭ ਦੇਹੀ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥
(ਗਉੜੀ ਮ: 5, 188)

*(2) ਨਾਮ ਬਿਨਾਂ ਜੀਵ ਅੰਨ੍ਹਾ ਹੈ ਤੇ ਲੁੱਟਿਆ ਜਾ ਰਿਹਾ ਹੈ।*

ਕਾਲੀ ਹੂ ਫੁਨਿ ਧਉਲੇ ਆਏ॥ ਵਿਣੁ ਨਾਵੈ ਗਥੁ ਗਇਆ ਗਵਾਏ॥
ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ॥
(ਮਾਰੂ ਮ: 1, 1027)

ਨਾਮ ਬਿਨਾ ਜੇਤੋ ਲਪਟਾਇਓ ਕਛੂ ਨਹੀ ਨਾਹੀ ਕਛੂ ਤੇਰੋ॥
ਆਗੈ ਦ੍ਰਿਸਟਿ ਆਵਤ ਸਭ ਪਰਗਟ ਈਹਾ ਮੋਹਿਓ ਭਰਮ ਅੰਧੇਰੋ॥
(ਕਾਨੜਾ ਮ: 5, 1302)

ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ॥
ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ॥
(ਟੋਡੀ ਮ: 5, 717)

### *(3) ਨਾਮ ਬਿਨਾਂ ਸਭ ਕੁਝ ਨਿਹਫਲ ਹੈ।*

ਸਗਲ ਸਰੀਰ ਆਵਤ ਸਭ ਕਾਮ॥ ਨਿਹਫਲ ਮਾਨੁਖੁ ਜਪੈ ਨਹੀ ਨਾਮ॥
(ਗਉੜੀ ਮ: 5, 190)

ਅਨਿਕ ਬਿਲਾਸ ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ॥
ਜਲਤੋ ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ॥
(ਗਉੜੀ ਮ: 5, 215)

### *(4) ਨਾਮ ਬਿਨਾਂ ਮੱਥੇ ਛਾਈ ਤੇ ਮੂੰਹ ਕਾਲਾ ਹੈ, ਜੀਵਨ ਧ੍ਰਿਗ ਤੇ ਨੱਕ ਕਟਿਆ ਹੈ।*

ਨਾਮ ਹੀਨ ਕਾਲਖ ਮੁਖਿ ਮਾਇਆ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ॥
(ਆਸਾ ਮ: 4, 366)

ਬਿਨੁ ਬੂਝੇ ਕੋ ਥਾਇ ਨ ਪਾਈ॥ ਨਾਮ ਬਿਹੂਣੈ ਮਾਥੇ ਛਾਈ॥ (ਆਸਾ ਮ: 1, 412)

ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ॥
ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ॥
ਜਿਨੀ ਨਾਮੁ ਵਿਸਾਰਿਆ ਅਗਵਣ ਮੁਠੀ ਰੋਇ॥
(ਸਿਰੀ ਰਾਗੁ ਮ: 1, 57)

ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ॥
ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ॥
ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ॥ (ਸਿਰੀ ਰਾਗੁ ਵਾਰ ਮ: 3, 86)

ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ॥
ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ॥
(ਕਲਿਆਣ ਮ: 4, 1325)

ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ੍ ਸਭਿ ਕਾਰਜ ਫੀਕ॥
ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ॥
(ਪ੍ਰਭਾਤੀ ਮ: 4, 1336)

### *(5) ਨਾਮ ਤੋਂ ਬਿਨਾਂ ਕਰੋੜ ਕਲੇਸ਼ ਆ ਜਾਂਦੇ ਹਨ।*

ਕਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ॥
ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ॥ (ਗੂਜਰੀ ਵਾਰ ਮ: 5, 522)

### *(6) ਨਾਮ ਵਿਹੂਣੇ ਮੁੜ੍ਹ ਤੇ ਨੰਗੇ ਹਨ, ਉਨ੍ਹਾਂ ਦੀ ਦੇਹ ਸੁੰਞੀ ਹੈ, ਮਾਇਆ ਵਿਚ ਪਚੇ ਹੋਏ ਪਚ ਪਚ ਮਰਦੇ ਹਨ ਤੇ ਦੁਖੀ ਹਨ।*

ਨਾਮ ਹੀਣ ਗਏ ਮੂੜ ਨੰਗਾ॥ ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ॥
(ਆਸਾ ਮ: 4, 367)

ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥

ਤਿਨ ਸੁੰਞੀ ਦੇਹਿ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥
(ਜੈਤਸਰੀ ਮ: 4, 697)

ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ । (ਬਸੰਤੁ ਮ: 1, 1187)

ਸਭੁ ਕੋ ਵਣਜੁ ਕਰੇ ਵਾਪਾਰਾ ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ ॥
ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ ॥
(ਮਾਰੂ ਮ: 3, 1064)

ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ ॥
ਨਾਨਕ ਨਾਇ ਵਿਸਾਰਿਐ ਸੁਖੁ ਕਿਨੇਹਾ ਹੋਇ ॥ (ਗਉੜੀ ਵਾਰ ਮ: 5, 320)

ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥
ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥ (ਸਲੋਕ ਮ: 3, 1414)

ਐਸਾ ਜਗੁ ਦੇਖਿਆ ਜੂਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ ॥
(ਗਉੜੀ ਮ: 1, 222)

ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥
ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥ (ਗਉੜੀ ਮ: 5, 250)

### *(7) ਨਾਮ ਬਿਨਾਂ ਪ੍ਰਾਣੀ ਅੰਦਰੋਂ ਥੋਥਾ ਤੇ ਕੂੜਾ ਹੈ, ਜਮਾਂ ਦੀ ਨਜ਼ਰ ਵਿਚ ਹੈ ਜੰਮਦਾ ਤੇ ਮਰਦਾ ਹੈ।*

ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਿਹੂਨ ਸੂਨੇ ਸੇ ਮੁਖਾ ॥
(ਗਉੜੀ ਮ: 5, 192)

ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ ॥
ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥
ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥
ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰ ਮਚਾ ॥
ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥
ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥ (ਮਾਰੂ ਵਾਰ ਮ: 5, 1099)

ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ ॥
ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ ॥
(ਮਾਰੂ ਮ: 5, 1003)

ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗ ਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥
(ਗੂਜਰੀ ਮ: 4, 10)

ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥
ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥ (ਗਉੜੀ ਮ: 5, 298)

### *(8) ਨਾਮ ਬਿਨਾਂ ਸਭ ਨੀਚ ਜਾਤ ਦੇ ਹਨ, ਸੋਭਾ ਤੇ ਲਾਜ ਤੋਂ ਹੀਨ ਤੇ ਖੁਆਰ ਹੁੰਦੇ ਹਨ।*

ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥ (ਆਸਾ ਮ: 3, 426)

ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥
(ਆਸਾ ਮ: 3, 429)

ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥ (ਆਸਾ ਫਰੀਦ, 488)

ਕਿਤੀ ਬੈਹਨ੍ਹਿ ਬੈਹਣੇ ਮੁਚੁ ਵਜਾਇਨਿ ਵਜ ॥
ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ ॥ (ਗੂਜਰੀ ਵਾਰ ਮ: 5, 518)

ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥
ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ ॥ (ਪ੍ਰਭਾਤੀ ਮ: 1, 1328)

ਪਾਵਤੁ ਰਲੀਆ ਜੋਬਨਿ ਬਲੀਆ ॥ ਨਾਮ ਬਿਨਾ ਮਾਟੀ ਸੰਗਿ ਰਲੀਆ ॥
(ਆਸਾ ਮ: 5, 385)

### *(9) ਨਾਮ ਦੇ ਬਿਨਾ ਜਨਮ ਅਕਾਰਥ ਹੈ।*

ਜਿਨ੍ਹੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥
ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥ (ਆਸਾ ਮ: 1, 420)

ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥
ਨਾਨਕ ਨਾਮ ਵਿਹੂਣੀਆ ਨਿਮੁਣਿਆਦੀ ਦੇਹ ॥ (ਮਾਰੂ ਵਾਰ ਮ: 5, 1101)

ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ ॥
ਕਹਤੁ ਕਬੀਰੁ ਰਾਮ ਕੀ ਨ ਸਿਮਰਹੁ ਜਨਮੁ ਅਕਾਰਥ ਜਾਇ ॥
(ਕੇਦਾਰਾ ਕਬੀਰ, 1124)

ਮੈਲਾ ਹਰਿ ਕੇ ਨਾਮ ਬਿਨੁ ਜੀਉ ॥
ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥
(ਸਾਰੰਗ ਮ:5, 1224)

ਇਹ ਜਗ ਮੈ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ ॥
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ ॥ (ਜੈਜਾਵੰਤੀ ਮ: 9, 1352)
ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥

ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥ (ਜੈਜਾਵੰਤੀ ਮ: 9, 1353)

### *(10) ਨਾਮ ਦੇ ਬਿਨਾ ਜਮ ਦਾ ਭੈ ਅਤੇ ਚੌਰਾਸੀ ਦਾ ਚੱਕਰ ਬਣਿਆਂ ਰਹਿੰਦਾ ਹੈ।*

ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥
(ਬਸੰਤੁ ਮ: 9, 1186)

ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥ ਅੰਤ ਕਾਲਿ ਮੂੜੇ ਚੋਟ ਖਾਹਿ ॥
(ਬਸੰਤੁ ਮ: 1, 1189)

ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥
ਬਿਸਤਰ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ ॥
(ਮਾਰੂ ਮ:1, 1014)

ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥
ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ ॥
(ਰਾਮਕਲੀ ਮ: 1, 906)

ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥
ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ ॥
(ਸਲੋਕ ਕਬੀਰ, 1366)

### *(11) ਨਾਮ ਵਿਹੂਣੇ ਕਾਲ ਦੇ ਘੇਰੇ ਵਿਚ ਹਨ।*

ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥
(ਗਉੜੀ ਮ: 1, 152)

### *(12) ਮਾਲਕ ਦੇ ਦਰ ਪੁਰ ਉਨ੍ਹਾਂ ਦੀ ਕੋਈ ਪੁਛ ਨਹੀਂ।*

ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥
ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥
(ਸਿਰੀ ਰਾਗੁ ਮ: 1, 17)

### *(13) ਨਾਮ ਵਿਹੂਣੇ ਨਿਰਧਨ ਤੇ ਚੋਰ ਹਨ।*

ਕਹਿ ਕਬੀਰ ਨਿਰਧਨ ਹੈ ਸੋਈ ॥ ਜਾਕੇ ਹਿਰਦੈ ਨਾਮੁ ਨ ਹੋਈ ॥
(ਭੈਰਉ ਕਬੀਰ, 1159)

ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥
ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥
(ਪ੍ਰਭਾਤੀ ਮ: 1, 1328)

### *(14) ਉਹ ਨਾਮ ਨੂੰ ਵਿਸਾਰ ਕੇ ਪਛਤਾਂਦੇ ਹਨ।*

ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ ॥ ਨਾਮੁ ਬਿਸਾਰਿ ਨਾਨਕ ਪਛੁਤਾਨਾ ॥
(ਗਉੜੀ ਮ: 5, 288)

## 9. ਨਾਮ ਦੀ ਆਰਤੀ

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥1॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥2॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥3॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥4॥

(ਧਨਾਸਰੀ ਰਵਿਦਾਸ, 694)

# ਹਰਿ ਨਾਮ ਤੇ ਰਾਮ ਨਾਮ

ਨਾਮ ਕੁਲ ਮਾਲਕ ਹੈ, ਸਭ ਦਾ ਕਰਤਾ ਹੈ, ਸਭ ਕੁਛ ਉਹੀ ਹੈ ਤੇ ਸਭ ਕੁਛ ਉਸ ਹੀ ਤੋਂ ਹੈ। ਨਾਮ ਪ੍ਰਕਰਣ ਵਿਚ ਇਸ ਦੀ ਬਾਬਤ ਖੋਲ੍ਹ ਕੇ ਦੱਸਿਆ ਗਿਆ ਹੈ। ਕੁਲ ਮਾਲਕ ਨੂੰ ਗੁਰਬਾਣੀ ਵਿਚ 'ਹਰਿ' ਕਰਕੇ ਬਿਆਨ ਕੀਤਾ ਹੈ (ਦੇਖੋ ਹਰਿ ਰਾਇ ਦਾ ਪ੍ਰਕਰਣ) 'ਨਾਮ', 'ਹਰਿ' ਨਾਲ ਅਭੇਦ ਹੈ, ਇਹ ਹਰਿ ਹੀ ਦਾ ਨਾਮ ਹੈ ਤੇ ਹਰਿ ਤੋਂ ਨਿਕਲਦਾ ਹੈ, ਇਸ ਲਈ ਉਹ 'ਹਰਿ ਨਾਮ' ਹੈ। ਨਾਮ ਦੇ ਇਸ ਭਾਵ ਨੂੰ ਸਪਸ਼ਟ ਕਰਕੇ ਦੱਸਣ ਲਈ 'ਨਾਮ' ਨੂੰ 'ਹਰਿ ਨਾਮ' ਕਰਕੇ ਬਾਣੀ ਵਿਚ ਬਹੁਤੀ ਥਾਈਂ ਵਰਤਿਆ ਗਿਆ ਹੈ।

ਇਸੀ ਤਰ੍ਹਾਂ ਨਾਮ ਸਭਨੀਂ ਥਾਈਂ ਰਮਿਆ ਹੋਇਆ ਹੈ, ਕੋਈ ਜਗ੍ਹਾ ਉਸ ਤੋਂ .ਖਾਲੀ ਨਹੀਂ, ਉਹ ਸਰਬ ਵਿਆਪਕ ਹੈ। ਉਸਦੇ ਸਰਬ ਵਿਆਪੀ ਭਾਵ ਨੂੰ ਦੱਸਣ ਲਈ ਗੁਰਬਾਣੀ ਵਿਚ 'ਨਾਮ' ਨੂੰ 'ਰਾਮ ਨਾਮ' ਕਰਕੇ ਵੀ ਵਰਤਿਆ ਗਿਆ ਹੈ ਤੇ ਇਸਦੇ ਉਹੀ ਫਲ ਦੱਸੇ ਗਏ ਹਨ ਜੋ 'ਨਾਮ' ਦੇ ਹਨ। ਰਾਮ ਦੇ ਅਰਥ ਹਨ 'ਸਭ ਥਾਂ ਰਮਿਆ ਹੋਇਆ।' ਰਮਤੀਤਾ ਸੋ ਰਾਮ।

'ਨਾਮ' ਦੀ ਤਰ੍ਹਾਂ ਗੁਰਬਾਣੀ ਵਿਚ 'ਹਰਿ ਨਾਮ' ਦਾ ਵੀ ਵਰਣਨ ਕੀਤਾ ਗਿਆ ਹੈ, ਜਿਸਦਾ ਬਹੁਤ ਵਿਸਥਾਰ ਦੇਣ ਦੀ ਲੋੜ ਨਹੀਂ ਭਾਸਦੀ। ਪਾਠਕਾਂ ਦੇ ਵਿਚਾਰ ਲਈ ਗੁਰਬਾਣੀ ਦੇ ਥੋੜ੍ਹੇ ਜਿਹੇ ਪ੍ਰਮਾਣ ਦਿਤੇ ਜਾਂਦੇ ਹਨ, ਜਿਨ੍ਹਾਂ ਦੇ ਵਿਚਾਰ ਤੋਂ ਪਤਾ ਲਗ ਜਾਏਗਾ ਕਿ 'ਹਰਿ ਨਾਮ' ਠੀਕ ਉਹਨਾਂ ਹੀ ਅਰਥਾਂ ਵਿਚ ਗੁਰਬਾਣੀ ਅੰਦਰ ਵਰਤਿਆ ਗਿਆ ਹੈ, ਜੋ 'ਨਾਮ' ਜਾਂ 'ਸ਼ਬਦ' ਦੇ ਅਰਥ ਹਨ।

# ਹਰਿ ਨਾਮ ਤੇ ਰਾਮ ਨਾਮ

## 1. 'ਹਰਿ ਨਾਮ' ਕੀ ਹੈ ?

### *(1) ਨਾਮ ਹੈ।*

ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ॥
ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ॥
ਨਾਨਕ ਤੋਟਿ ਨ ਆਵਦੀ ਦੀਏ ਦੇਵਣਹਾਰਿ॥ **(ਸਿਰੀ ਰਾਗੁ ਮ: 3, 68)**

ਜੇ ਵਡ ਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ॥
ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿ ਨਾਮੇ ਨਾਮਿ ਸਮਾਵੈ॥
**(ਰਾਮਕਲੀ ਮ: 4, 880)**

### (2) ਸ਼ਬਦ ਹੈ।

ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥
ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥ (ਸਿਰੀ ਰਾਗੁ ਮ: 1, 62)

ਤਜਿ ਮਾਨੁ ਅਭਮਾਨੁ ਪ੍ਰੀਤਿ ਸੁਤ ਦਾਰਾ
ਤਜਿ ਪਿਆਸ ਆਸ ਰਾਮ ਲਿਵ ਲਾਵੈ ॥
ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ ॥
(ਮਾੜ ਵਾਰ ਮ: 4, 141)

ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥
(ਰਾਮਕਲੀ ਮ: 5, 925)

ਬਿਨੁ ਸਬਦੈ ਤੁਧੁ ਨੋ ਕੋਈ ਨ ਜਾਣੀ ॥ ਤੁਧੁ ਆਪੇ ਕਥੀ ਅਕਥ ਕਹਾਣੀ ॥
ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ ॥ (ਮਾਰੂ ਮ: 3, 1056)

### (3) ਸੱਚ ਹੈ।

ਸਚੁ ਹਰਿ ਨਾਮੁ ਸਚੁ ਹੈ ਸਰਣਾ ॥ ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ॥
ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ ॥
(ਮਾਰੂ ਮ: 1, 1040)

### (4) ਅਨਹਦ ਧੁਨ ਹੈ।

ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥ (ਸਿਰੀਰਾਗੁ ਮ: 4, 42)

### (5) ਅਕਥ ਕਥਾ ਹੈ।

ਸੁਨਿ ਮਨ ਅਕਥ ਕਥਾ ਹਰਿ ਨਾਮ ॥
ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥
(ਬੈਰਾੜੀ ਮ: 4, 719)

### (6) ਬਾਣੀ ਹੈ।

ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥
(ਧਨਾਸਰੀ ਮ: 3, 665)

ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥
ਹਰਿ ਹਰਿ ਨਾਮੁ ਜਪਿ ਅੰਮ੍ਰਿਤੁ ਬਾਨੀ ॥ (ਸੂਹੀ ਮ: 5, 741)

### (7) ਜੋਤਿ ਜਾਂ ਚਾਨਣ ਹੈ।

ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥
ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥ (ਸੂਹੀ ਮ: 1, 752)

ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥ ਪੀਵਤ ਅਮਰ ਪਏ ਨਿਹਕਾਮ ॥
(ਰਾਮਕਲੀ ਮ: 5, 886)

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥
ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥
(ਸਿਰੀ ਰਾਗੁ ਵਾਰ ਮ: 3, 86)

ਹਰਿ ਹਰਿ ਨਾਮੁ ਜਪਿਆ ਦੂਖੁ ਬਿਨਸਿਆ ਹਰਿ ਨਾਮੁ ਪਰਮ ਸੁਖੁ ਪਾਇਆ ॥
ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥
(ਆਸਾ ਮ: 4, 444)

ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ ॥
ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ ॥
(ਸੂਹੀ ਮ: 4, 774)

## *(8) ਅੰਮ੍ਰਿਤ ਹੈ।*

ਨਿਰਮਲ ਜੋਤਿ ਅੰਮ੍ਰਿਤ ਹਰਿ ਨਾਮ ॥ ਪੀਵਤ ਅਮਰ ਭਏ ਨਿਹਕਾਮ ॥
(ਰਾਮਕਲੀ ਮ: 5, 886)

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥
(ਸੋਰਠਿ ਭੀਖਨ ਜੀ, 659)

ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥
(ਰਾਮਕਲੀ ਮ: 5, 888)

ਜਲਿ ਥਲਿ ਮਹਿਅਲਿ ਪੂਰਿ ਰਹਿਓ ਸਰਬ ਨਾਥ ਅਪਾਰ ॥
ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ ॥
(ਸਾਰੰਗ ਮ: 5, 1227)

ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥
(ਧਨਾਸਰੀ ਮ: 3, 665)

ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥ ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥
(ਸੂਹੀ ਮ: 5, 741)

ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥
(ਧਨਾਸਰੀ: ਮ: 5, 672)

## *(9) ਮਹਾਰਸ ਹੈ।*

ਸਿਮਰਉ ਅਪੁਨਾ ਸਾਂਈ ॥ ਦਿਨਸੁ ਰੈਨੀ ਸਦ ਧਿਆਈ ॥
ਹਾਥ ਦੇਇ ਜਿਨਿ ਰਾਖੇ ॥ ਹਰਿਨਾਮ ਮਹਾਰਸ ਚਾਖੇ ॥ (ਸੋਰਠਿ ਮ: 5, 631)

ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ ॥
ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ॥
(ਮਾਰੂ ਮ: 4, 997)

### *(10) ਆਧਾਰ ਹੈ।*

ਮੈ ਹਰਿ ਹਰਿ ਨਾਮੁ ਅਧਾਰੁ ਰਮਈਆ॥
ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ ਗੁਰਮੁਖਿ ਹਰਿ ਹਰਿ ਪਾਠ ਪੜਈਆ॥
(ਬਿਲਾਵਲੁ ਮ: 4, 833)

## 2. ਹਰਿਨਾਮ ਦੇ ਲੱਛਣ

### *(1) ਮਨ ਦਾ ਤੋਸ਼ਾ ਹੈ ਤੇ ਨਾਲ ਨਿਭਦਾ ਹੈ।*

ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਾਲਿ॥
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ॥ (ਸੂਹੀ ਮ: 3, 756)

### *(2) ਅਬਿਗਤੁ ਅਗੋਚਰ ਅਬਿਨਾਸ਼ੀ ਪੁਰਖ ਬਿਧਾਤਾ ਹੈ।*

ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥
ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ॥
(ਵਡਹੰਸ ਵਾਰ ਮ: 4, 592)

### *(3) ਅਪਾਰ ਅਤੇ ਅਮੋਲ ਹੈ।*

ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ॥
(ਧਨਾਸਰੀ ਮ: 5, 672)

ਹਰਿ ਹਰਿ ਨਾਮੁ ਅਪਾਰ ਅਮੋਲੀ ॥
ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ॥
(ਬਿਲਾਵਲੁ ਮ: 5, 822)

### *(4) ਸਰਬ ਬਿਆਪਕ ਹੈ।*

ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵ ਨਿਧਿ ਗ੍ਰਿਹ ਭਰੇ॥
ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ॥ (ਰਾਮਕਲੀ ਮ: 5, 928)

### *(5) ਸੱਚਾ ਸੌਦਾ ਹੈ।*

ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ॥
ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ॥
(ਵਡਹੰਸੁ ਮ: 3, 570)

### *(6) ਹਰਿ ਨਾਮ ਵਾਲਾ ਸਗਲੀ ਸ੍ਰਿਸ਼ਟਿ ਦਾ ਰਾਜਾ ਹੈ।*

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥
ਜਾਤਿ ਨ ਪਾਤਿ ਨ ਆਦਰੋ ਉਦਿਆਨ ਭ੍ਰਮਿੰਨਾ॥

ਮਿਤ੍ਰੁ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁ ਪ੍ਰਸੰਨਾ ॥ (ਜੈਤਸਰੀ ਵਾਰ ਮ: 5, 707)

### (7) ਅਤਿ ਰਸ ਦਾਇਕ ਹੈ, ਅਮੋਲ ਹੈ।

ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ ॥ ਪੀਵਤ ਰਹੈ ਪੀਆਏ ਸੋਇ ॥
(ਆਸਾ ਮ: 3, 361)

ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥
ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥ (ਬਿਲਾਵਲੁ ਮ: 5, 808)

ਹਰਿ ਹਰਿ ਨਾਮੁ ਅਪਾਰ ਅਮੋਲੀ ॥
ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥
(ਬਿਲਾਵਲੁ ਮ: 5, 822)

ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥ ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥
ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥
(ਮਾਰੂ ਮ: 1, 1030)

### (8) ਸਾਰੇ ਕਰਮਾਂ ਧਰਮਾਂ, ਬੇਦ ਕਤੇਬ ਤੋਂ ਉਚਾ ਹੈ, ਹਰਿ ਨਾਮ ਹੀ ਅਸਲੀ ਕਰਮ ਧਰਮ, ਗਿਆਨ ਧਿਆਨ ਤੇ ਪੂਜਾ ਹੈ।

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥
ਅਰਧੁ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥
(ਸਿਰੀ ਰਾਗੁ ਮ: 1, 62)

ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ ॥
ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥ (ਵਾਰ ਸਿਰੀ ਰਾਗੁ ਮ: 4, 87)

ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥
ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥
ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਉਮਾਹਾ ਰਾਮ ॥
(ਜੈਤਸਰੀ ਮ: 4, 699)

ਕਰਮ ਧਰਮ ਇਹੁ ਤਤੁ ਗਿਆਨੁ ॥ ਸਾਧਸੰਗਿ ਜਪੀਐ ਹਰਿ ਨਾਮੁ ॥
(ਗੋਂਡ ਮ: 5, 866)

ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥
ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ ॥ (ਬਿਲਾਵਲੁ ਮ: 1, 843)

*(9) ਜਤੁ ਸੰਜਮ ਤੀਰਥ ਆਦਿ ਉਹਨਾਂ ਜੁਗਾਂ ਦਾ ਧਰਮ ਹੈ,*
*ਕਲਿਜੁਗ ਵਿਚ ਕੇਵਲ ਹਰਿ ਨਾਮ ਦਾ ਕੀਰਤਨ ਪ੍ਰਵਾਨ ਹੈ।*
*ਹਰਿ ਨਾਮ ਹੀ ਅਸਲੀ ਸੰਜਮ ਤੇ ਜਪ ਤਪ ਹੈ।*

ਚਹੁ ਜੁਗਾਂ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ
ਕਲਿ ਮਹਿ ਕੀਰਤਿ ਹਰਿ ਨਾਮਾ ॥ (ਬਿਲਾਵਲ ਮ: 3, 797)

ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ ॥
ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥
(ਤੁਖਾਰੀ ਮ: 1, 1113)

ਹਰਿ ਨਾਮੁ ਪਦਾਰਥੁ ਕਲਿ ਜੁਗਿ ਊਤਮੁ
ਹਰਿ ਜਪੀਐ ਸਤਿਗੁਰ ਭਾਇ ਜੀਉ ॥ (ਆਸਾ ਮ: 4, 444)

ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥
ਕਲੀ ਕਾਲ ਵਿਚਿ ਗੁਰਮੁਖਿ ਪਾਏ ॥ (ਧਨਾਸਰੀ ਮ: 3, 666)

## 3. ਹਰਿ ਨਾਮ ਕਿਥੇ ਹੈ

### *(1) ਕਾਇਆਂ ਦੇ ਅੰਦਰ ਹੈ।*

ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥
ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ॥ (ਰਾਮਕਲੀ ਵਾਰ ਮ: 1, 952)

ਗੁਰਮਤਿ ਨਗਰੀ ਖੋਜਿ ਖੋਜਾਈ ॥ ਹਰਿ ਹਰਿ ਨਾਮੁ ਪਦਾਰਥੁ ਪਾਈ ॥
(ਸੂਹੀ ਮ: 4, 732)

ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥
ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ ॥ (ਬਿਲਾਵਲੁ ਮ: 1, 843)

ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥
ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥
(ਰਾਮਕਲੀ ਮ: 4, 880)

## *4. ਹਰਿਨਾਮ ਕਿਸ ਤਰ੍ਹਾਂ ਮਿਲਦਾ ਹੈ*

### *(1) ਜੀਉਂਦੇ ਜੀ ਮਰਨ ਤੋਂ।*

ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥
ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥
(ਸਿਰੀ ਰਾਗੁ ਮ: 3, 33)

ਧਾਵਤੁ ਰਾਖੈ ਇਕਤੁ ਘਰਿ ਆਣੈ ॥ ਜੀਵਤੁ ਮਰੈ ਹਰਿ ਨਾਮੁ ਵਖਾਣੈ ॥
(ਸਿਰੀ ਰਾਗ ਵਾਰ ਮ: 3, 88)

### *(2) ਇੰਦਰੀ ਦਮਨ ਕਰਨ ਤੋਂ ।*

ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
(ਗਉੜੀ ਮ: 5, 299)

### *(3) ਮਾਲਕ ਦੀ ਦਇਆ ਕਰਕੇ ।*

ਜਿਸਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ ॥
ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ ॥
(ਗੂਜਰੀ ਵਾਰ ਮ: 3, 512)

ਤੇਰੈ ਹਥਿ ਨਿਧਾਨੁ ਭਾਵੈ ਤਿਸੁ ਦੇਹਿ ॥
ਜਿਸਨੋ ਹੋਇ ਦਇਆਲੁ ਹਰਿਨਾਮੁ ਸੇਇ ਲੇਹਿ ॥ (ਗੂਜਰੀ ਵਾਰ ਮ: 5, 521)

ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥
ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ ॥
(ਬੈਰਾੜੀ ਮ: 4, 720)

ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥
ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥ (ਸੂਹੀ ਮ: 1, 752)

ਹਰਿ ਕਿਰਪਾ ਧਾਰੀ ਦਾਸਨਿ ਦਾਸ ॥ ਜਨ ਨਾਨਕ ਹਰਿ ਨਾਮ ਧਨੁ ਰਾਸਿ ॥
(ਬਿਲਾਵਲੁ ਮ: 1, 796)

ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥ ਅੰਤਰਿ ਹਰਿਨਾਮੁ ਸਬਦਿ ਸੁਹਾਵਾ ॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥ (ਮਾਰੂ ਮ: 3, 1065)

ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥
ਕਲੀ ਕਾਲ ਵਿਚਿ ਗੁਰਮੁਖਿ ਪਾਏ ॥ (ਧਨਾਸਰੀ ਮ: 3, 666)

ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣ ਹਾਰੁ ॥
ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸਨੋ ਨਦਰਿ ਕਰੇ ਕਰਤਾਰੁ ॥
(ਮਲਾਰ ਮ: 1, 1256)

### *(4) ਵਡੇ ਭਾਗਾਂ ਕਰਕੇ ।*

ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ ॥
ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ ॥
(ਸਿਰੀ ਰਾਗੁ ਮ: 5, 45)

ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ ॥
ਗੁਰਪਰਸਾਦੀ ਮੰਨਿ ਵਸਾਇਆ ॥ (ਵਡਹੰਸੁ ਮ: 3, 560)

ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ ਵਡਭਾਗੀ ਹਰਿ ਨਾਮੁ ਧਿਆਇਆ ॥
(ਮਾਝ ਮ: 4, 94)

ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ
ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥

ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥
(ਕੇਦਾਰਾ ਮ: 4, 1118)

ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥
ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ ॥
(ਭੈਰਉ ਮ: 4, 1135)

ਹਰਿ ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥
ਹਰਿ ਨਾਮੁ ਪਦਾਰਥੁ ਕਲਿ ਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥
(ਆਸਾ ਮ: 4, 444)

ਜੇ ਵਡਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥
ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿ ਨਾਮੇ ਨਾਮਿ ਸਮਾਵੈ ॥
(ਰਾਮਕਲੀ ਵਾਰ ਮ: 4, 880)

ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥
ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ ॥
(ਗਉੜੀ ਮ: 3, 163)

## 5. ਹਰਿ ਨਾਮ ਸੰਤ ਸਤਿਗੁਰ ਤੋਂ ਮਿਲਦਾ ਹੈ।

ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥
(ਸਿਰੀ ਰਾਗੁ ਮ: 5, 44)

ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥ (ਸਿਰੀ ਰਾਗੁ ਮ: 5, 52)

ਸਤਿਗੁਰ ਸੇਵਾ ਸਫਲ ਹੈ ਬਣੀ ॥
ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ ॥
ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ ॥ (ਗਉੜੀ ਮ: 4, 165)

ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ ॥ ਇਹ ਆਸਰ ਪੂਰਨ ਭਏ ਕਾਮ ॥
(ਗਉੜੀ ਮ: 5, 196)

ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥
(ਭੈਰਉ ਮ: 5, 1144)

ਸਤਿਗੁਰ ਹਮਰਾ ਭਰਮੁ ਗਵਾਇਆ ॥ ਹਰਿ ਨਾਮੁ ਨਿਰੰਜਨੁ ਮੰਨਿ ਵਸਾਇਆ ॥
(ਆਸਾ ਮ: 3, 423)

ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥
ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ ॥ (ਵਡਹੰਸੁ ਮ: 4, 573)

ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥
ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥
(ਵਡਹੰਸ ਵਾਰ ਮ: 3, 585)

ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥
(ਵਡਹੰਸ ਵਾਰ ਮ: 3, 586)

ਜਿਨਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥
ਅਚਿੰਤੁ ਹਰਿ ਨਾਮੁ ਤਿਨਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥
(ਵਡਹੰਸ ਵਾਰ ਮ: 3, 592)

ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ ॥
ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ ॥ (ਸੂਹੀ ਮ: 4, 759)

ਵਡੈ ਭਾਗਿ ਗੁਰੁ ਅਪੁਨਾ ਪਾਇਓ ॥ ਗੁਰਿ ਮੋਕਉ ਹਰਿ ਨਾਮੁ ਦ੍ਰਿੜਾਇਓ ॥
(ਟੋਡੀ ਮ: 5, 715)

ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥
ਹੰਉ ਸਤਿਗੁਰ ਆਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ
ਹਰਿਨਾਮੁ ਮੈ ਜਾਤਾ ॥ (ਵਡਹੰਸ ਵਾਰ ਮ: 3, 592)

ਗੁਰ ਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ॥
ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥
(ਵਡਹੰਸ ਵਾਰ ਮ: 3, 590)

ਤਿਸੁ ਗੁਰ ਕਉ ਹਉ ਸਦ ਬਲਿ ਜਾਈ ॥ ਜਿਸੁ ਪ੍ਰਸਾਦਿ ਹਰਿ ਨਾਮੁ ਧਿਆਈ ॥
(ਪ੍ਰਭਾਤੀ ਮ: 5, 1339)

ਗੁਣ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਹਰਿ ਨਾਮੁ ਦੀਓ ਖਿਨ ਦਾਨ ॥
(ਪ੍ਰਭਾਤੀ ਮ: 4, 1335)

ਗੁਰਪਰਸਾਦੀ ਹਰਿ ਨਾਮੁ ਸਮ੍ਹਾਲਿ ॥ ਸਦਹੀ ਨਿਬਹੈ ਤੇਰੈ ਨਾਲਿ ॥
(ਭੈਰਉ ਮ: 3, 1129)

ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ॥ ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ॥
(ਗਉੜੀ ਮ: 5, 189)

ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥
ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥ (ਬਿਹਾਗੜਾ ਮ: 5, 546)

ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥
(ਰਾਮਕਲੀ ਮ: 5, 888)

ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥
(ਧਨਾਸਰੀ ਮ: 5, 672)

## 6. ਹਰਿਨਾਮ ਕਿਸ ਨੂੰ ਮਿਲਦਾ ਹੈ

### *(1) ਕਿਸੀ ਗੁਰਮੁਖ ਨੂੰ।*

ਹਰਿ ਕਾ ਨਾਮੁ ਨਿਧਾਨੁ ਹੈ ਕੋਈ ਗੁਰਮੁਖਿ ਜਾਣੈ॥
ਨਾਨਕ ਜਿਨ ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ॥ (ਤਿਲੰਗ ਮ: 4, 726)

ਗੁਰਮੁਖਿ ਆਪੁ ਪਛਾਣਿਆ ਹਰਿ ਨਾਮੁ ਵਸਿਆ ਮਨਿ ਆਇ॥
ਅਨਦਿਨੁ ਭਗਤੀ ਰਤਿਆ ਹਰਿ ਨਾਮੇ ਸੁਖਿ ਸਮਾਇ॥ (ਗਉੜੀ ਮ: 3, 162)

ਹਰਿ ਹਰਿ ਹਰਿ ਹਰਿ ਨਾਮੁ ਹੈ ਗੁਰਮੁਖਿ ਪਾਵੈ ਕੋਇ॥
ਹਉਮੈ ਮਮਤਾ ਨਾਸੁ ਹੋਇ ਦੁਰਮਤਿ ਕਢੈ ਧੋਇ॥ (ਕਾਨੜਾ ਵਾਰ ਮ: 4, 1313)

ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ॥
ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿ ਨਾਮਿ ਸਮਾਇਆ॥
(ਸਾਰੰਗ ਵਾਰ ਮ: 4, 1246)

ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ॥
ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ॥
(ਗੂਜਰੀ ਵਾਰ ਮ: 3, 513)

ਹਰਿ ਸਭ ਮਹਿ ਰਵਿਆ ਏਕੋ ਸੋਈ ਗੁਰਮੁਖਿ ਲਖਿਆ ਹਰਿ ਨਾਮੁ ਜੀਉ॥
ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ॥
(ਆਸਾ ਮ: 4, 448)

ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ ਅਧਾਰੇ॥
ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ॥
(ਗੂਜਰੀ ਮ: 4, 493)

ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ॥ ਕਲੀ ਕਾਲ ਵਿਚਿ ਗੁਰਮੁਖਿ ਪਾਏ॥
(ਧਨਾਸਰੀ ਮ: 3, 666)

ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸਨੋ ਮੰਨਿ ਵਸਾਏ॥
ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ॥
(ਰਾਮਕਲੀ ਮ: 3, 909)

### *(2) ਕਿਸੀ ਵਿਰਲੇ ਨੂੰ।*

ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ॥
ਨਾਨਕ ਨਾਮਿ ਮਿਲੈ ਵਡਿਆਈ ਦੂਜੈ ਭਾਇ ਪਤਿ ਖੋਈ॥ (ਸੂਹੀ ਮ: 3, 768)

## 7. ਹਰਿ ਨਾਮ ਦੇ ਪਾਵਣ ਦਾ ਵੇਲਾ ਅੰਮ੍ਰਿਤ ਵੇਲਾ ਹੈ

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥
(ਗਉੜੀ ਮ: 4, 305)

## 8. ਹਰਿ ਨਾਮ ਦੇ ਮਿਲਣ ਦੇ ਫਲ

### *(1) ਹਰਿ ਪੁਰਖ ਚਿਰਾਣੇ ਦਾ ਮੇਲ ਹੁੰਦਾ ਹੈ।*

ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ ॥
ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ॥
(ਬਿਹਾਗੜਾ ਮ: 5, 544)

### *(2) ਅਤਿ ਸੀਤਲਤਾ ਦੇ ਦੇਣ ਵਾਲਾ ਹੈ।*

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥ (ਜੈਤਸਰੀ ਵਾਰ ਮ: 5, 709)

### *(3) ਹਰਿ ਨਾਮ ਦੇ ਨੇੜੇ ਜਮ ਨਹੀਂ ਆਂਵਦਾ ਤੇ ਨਾ ਹੀ ਚੋਰ ਲੁਟ ਸਕਦਾ ਹੈ।*

ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਾਈਆ ॥
ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰ ਲਗਈਆ ॥
(ਬਿਲਾਵਲੁ ਮ: 4, 833)

### *(4) ਧਰਮਰਾਇ ਹਰਿ ਨਾਮ ਵਾਲਿਆਂ ਦਾ ਮਿਤ੍ਰ ਹੈ, ਉਹ ਜਮ ਦੇ ਮਾਰਗ ਨਹੀਂ ਜਾਂਦੇ*

ਜਿਸਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ ॥
ਧਰਮ ਰਾਇ ਤਿਨ ਕਾ ਮਿਤ੍ਰੁ ਹੈ ਜਮ ਮਗਿ ਨ ਪਾਵੈ ॥
ਹਰਿ ਨਾਮੁ ਧਿਆਵਹਿ ਦਿਨਸੁ ਰਾਤਿ ਹਰਿ ਨਾਮਿ ਸਮਾਵੈ ॥
(ਮਾਰੂ ਵਾਰ ਮ: 1, 1091)

### *(5) ਕੇਵਲ ਹਰਿ ਨਾਮ ਅੰਤ ਸਮੇਂ ਚਲਦਿਆਂ ਨਾਲ ਚਲਦਾ ਹੈ ਅਤੇ ਦੋਹਾਂ ਜਹਾਨਾਂ ਵਿਚ ਸੁਖਦਾਈ ਹੈ।*

ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੈ ॥
ਇਸਟੁ ਮੀਤੁ ਨਾਮੁ ਨਾਨਕ ਕੋ ਹਰਿ ਨਾਮੁ ਮੇਰੈ ਭੰਡਾਰੈ ॥ (ਟੋਡੀ ਮ: 5, 713)

ਇਸਟ ਮੀਤ ਜਾਣੁ ਸਭ ਛਲੈ ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥
(ਰਾਮਕਲੀ ਮ: 3, 889)

ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥
ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥
(ਆਸਾ ਕਬੀਰ ਜੀ, 479)

ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿ ਗੁਰਿ ਨਾਮੁ ਦ੍ਰਿੜਾਇਆ ॥
ਜਿਥੈ ਪੁਤ੍ਰੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥
(ਵਡਹੰਸੁ ਮ: 4, 573)

ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥
ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ ॥ (ਵਡਹੰਸ ਮ: 4, 573)

ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥
ਪੂਰੈ ਗੁਰਿ ਸਭ ਸੋਝੀ ਪਾਈ ॥ ਐਥੈ ਅਗੈ ਹਰਿ ਨਾਮੁ ਸਖਾਈ ॥
(ਗਉੜੀ ਮ: 3, 230)

ਮੇਰੇ ਮਨ ਧਿਆਇ ਹਰਿ ਹਰਿ ਨਾਉ ॥
ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥ (ਆਸਾ ਮ: 5, 405)

ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ
ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥
ਜਨ ਨਾਨਕ ਕਉ ਹਰਿ ਨਾਮੁ ਹਰਿ ਗੁਰਿ ਦੀਆ
ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥ (ਵਡਹੰਸ ਵਾਰ ਮ: 4, 592)

ਹਰਿ ਨਾਮ ਦੇ ਫਲ ਵੀ ਗੁਰਬਾਣੀ ਅੰਦਰ ਅਨੇਕ ਹੀ ਵਰਣਨ ਕੀਤੇ ਗਏ ਹਨ। ਵਿਕਾਰਾਂ ਪਾਪਾਂ ਦਾ ਨਾਸ਼ ਹੁੰਦਾ ਹੈ। ਹਉਮੈ ਮਿਟ ਜਾਂਦੀ ਹੈ। ਰਿਧੀ ਸਿਧੀ ਪ੍ਰਾਪਤ ਹੁੰਦੀ ਹੈ ਤੇ ਸਰਬ ਇਛਿਆ ਪੂਰਨ ਹੁੰਦੀਆਂ ਹਨ। ਸੁਖ ਤੇ ਸ਼ਾਂਤੀ ਆਂਵਦੀ ਹੈ। ਮੁਕਤੀ ਹੁੰਦੀ ਹੈ। ਜੀਵ ਇਸਦੀ ਕਮਾਈ ਕਰ ਕੇ ਆਪ ਤਰ ਜਾਂਦਾ ਹੈ, ਨਾਲੇ ਆਪਣੀਆਂ ਕੁਲਾਂ ਨੂੰ ਵੀ ਤਾਰ ਲੈਂਦਾ ਹੈ ਅਤੇ ਜੀਵਨ ਮੁਕਤ ਹੋ ਜਾਂਦਾ ਹੈ।

# ਹਰਿਰਸ

ਗੁਰਬਾਣੀ ਵਿਚ 'ਨਾਮ' ਤੇ 'ਸ਼ਬਦ' ਹਰਿ ਲਈ ਵਰਤੇ ਗਏ ਹਨ। ਇਸ ਦੇ ਅੰਦਰ ਅਮਰ ਕਰ ਦੇਣ ਦੀ ਸਮਰਥਾ ਹੈ, ਇਸ ਕਰ ਕੇ ਉਸਨੂੰ ਅੰਮ੍ਰਿਤ ਕਰ ਕੇ ਕਹਿਆ ਗਿਆ ਹੈ (ਦੇਖੋ ਅੰਮ੍ਰਿਤ ਦਾ ਪ੍ਰਕਰਣ) ਇਸਦੇ ਅੰਦਰ ਅਤੀ ਰਸ ਭਰੀ ਮਸਤੀ ਹੈ, ਸ਼ਬਦ ਜਾਂ ਨਾਮ ਦੇ ਇਸ ਭਾਵ ਨੂੰ ਦੱਸਣ ਲਈ ਗੁਰਬਾਣੀ ਵਿਚ ਇਸਨੂੰ 'ਹਰਿ ਰਸ' ਕਰਕੇ ਬਿਆਨ ਕੀਤਾ ਹੈ। ਉੱਤੇ ਲਿਖੇ ਪ੍ਰਕਰਣਾਂ ਵਿਚ ਇਸ ਵਿਸ਼ੇ ਨੂੰ ਵਿਸਥਾਰ ਨਾਲ ਦੱਸਿਆ ਗਿਆ ਹੈ ਕਿ ਇਹ ਕੀ ਵਸਤੂ ਹੈ, ਉਹਨਾਂ ਦੇ ਦੋਹਰਾਣ ਦੀ ਲੋੜ ਨਹੀਂ।

ਨਾਮ ਜਾਂ ਅੰਮ੍ਰਿਤ ਵਿਚ 'ਹਰਿ ਰਸ' ਜੀਵਨ ਦਾ ਅੰਮ੍ਰਿਤ ਰਸ (Sweet Elixir of Life) ਇਸ ਭਾਵ ਨੂੰ ਗੁਰਬਾਣੀ ਵਿਚ ਅੱਛੀ ਤਰ੍ਹਾਂ ਵਰਣਨ ਕੀਤਾ ਹੈ ਤੇ ਇਸ ਨੂੰ ਮਹਾ ਰਸ ਕਰ ਕੇ ਕਿਹਾ ਹੈ ਅਤੇ ਇਸਨੂੰ ਪੀਣ ਦਾ ਉਪਦੇਸ਼ ਦਿੱਤਾ ਹੈ, ਕਿਉਂ ਜੋ ਵਿਸ਼ਿਆਂ ਦੇ ਰਸ ਫਿਕੇ ਹਨ, ਇਹਨਾਂ ਤੋਂ ਜੋ ਬੇਖੁਦੀ ਦੀ ਹਾਲਤ ਪੈਦਾ ਹੁੰਦੀ ਹੈ, ਉਹ ਹਕੀਕਤ ਨਹੀਂ। ਇਹਨਾਂ ਦਾ ਸੰਬੰਧ ਦਿਲ ਦੇ ਜਜ਼ਬਿਆਂ ਨਾਲ ਹੈ, ਜਿਸ ਕਰ ਕੇ ਸਾਨੂੰ ਹੇਠਾਂ ਉਤਰਨਾ ਪੈਂਦਾ ਹੈ, ਇਕ ਰਸ ਹਾਲਤ ਨਹੀਂ ਮਿਲ ਸਕਦੀ। ਨਾਮ ਦਾ ਰਸ ਮਹਾ ਰਸ ਹੈ, ਜਿਸ ਦੇ ਪੀਤੇ ਬਿਨਾਂ ਅਸੀਂ ਭਵ ਸਾਗਰ ਵਿਚ ਡੁੱਬ ਜਾਂਦੇ ਹਾਂ ਤੇ ਸਾਡੀ ਸੁਰਤ ਸੁਖੀ ਨਹੀਂ ਹੋ ਸਕਦੀ :

ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥
ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥ (ਬਿਲਾਵਲੁ ਮ: 5, 802)

ਨਾਨਕ ਨਾਮੁ ਮਹਾਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥ (ਗਉੜੀ ਮ: 1, 243)

ਨਾਮੁ ਮਹਾ ਰਸੁ ਦੀਜੈ ਰਾਮ ॥ (ਸੂਹੀ ਮ: 5, 784)

## ਹਰਿ ਰਸ ਕੀ ਹੈ ?

ਨਾਮ ਹੈ, ਅਨਹਤ ਬਾਣੀ ਹੈ, ਇਸਦਾ ਮਿਲਣਾ ਪ੍ਰਭੂ ਦਾ ਮਿਲਣਾ ਹੈ। ਗੁਰਬਾਣੀ ਅੰਦਰ ਦੱਸਿਆ ਗਿਆ ਹੈ ਕਿ ਹਰਿ ਰਸ, ਨਾਮ ਜਾਂ ਸ਼ਬਦ ਹੀ ਦਾ ਦੂਜਾ ਨਾਉਂ ਹੈ, ਜਿਨ੍ਹਾਂ ਨੂੰ ਇਹ ਰਸ ਨਹੀਂ ਮਿਲਿਆ ਹੈ, ਉਹ ਭਾਗ ਹੀਣ ਹਨ ਤੇ ਜਮਾਂ ਦੇ ਵਸ ਵਿਚ ਹਨ :

ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗ ਹੀਣ ਜਮ ਪਾਸਿ ॥
(ਗੂਜਰੀ ਮ: 4, 10)

ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਥਾ ॥
(ਜੈਤਸਰੀ ਮ: 4, 697)

ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥ (ਰਾਮਕਲੀ ਮ: 3, 921)

ਹਰਿ ਰਸੁ ਚਾਖੈ ਤਾਂ ਸੁਧਿ ਹੋਇ ॥ ਨਾਨਕ ਨਾਮਿ ਰਤੇ ਸਚੁ ਸੋਇ ॥ (ਬਸੰਤ ਮ: 3, 1174)

## ਅਕਥ ਕਥਾ ਜਾਂ ਅਕਥ ਕਹਾਨੀ ਹੈ

ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥ (ਗਉੜੀ ਮ:5, 13)

ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ ॥
ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥
(ਸਾਰੰਗ ਮ: 4, 1199)

## ਅੰਮ੍ਰਿਤ ਹੈ

ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥
(ਬਿਲਾਵਲੁ ਮ: 4, 800)

ਇਹੁ ਹਰਿ ਰਸੁ ਪਾਵੈ ਜਨੁ ਕੋਇ ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥'
(ਗਉੜੀ ਮ: 5, 287)

## ਹਰਿ ਰਸ ਕਿੱਥੇ ਹੈ ?

ਗ੍ਰੰਥਾਂ ਪੋਥੀਆਂ ਵੇਦਾਂ ਸ਼ਾਸਤ੍ਰਾਂ ਤੇ ਹੋਰ ਧਰਮ ਪੁਸਤਕਾਂ ਵਿਚ 'ਨਾਮ ਰਸ' ਜਾਂ 'ਹਰਿ ਰਸ' ਦੀ ਮਹਿਮਾਂ ਹੈ, ਹਰਿ ਰਸ ਨਹੀਂ। ਇਹ ਹਰਿ ਰਸ ਸਾਡੇ ਅੰਦਰ ਹੈ, ਅੰਦਰ ਵੜ ਕੇ ਹੀ ਅਸੀਂ ਇਸਨੂੰ ਪਾ ਸਕਦੇ ਹਾਂ। Emerson ਭੀ ਕਹਿੰਦਾ ਹੈ 'Tap in side' 'ਅੰਦਰ ਜਾਓ।' ਇਹ ਹਰਿ ਰਸ ਹੈ ਤਾਂ ਸਰਬ ਥਾਈਂ ਭਰਪੂਰ, ਪਰ ਸਰਬ ਥਾਈਂ ਦੇਖਣ ਵਾਲੀਆਂ ਅੱਖਾਂ ਆਪਣੇ ਅੰਦਰ ਵੜ ਕੇ ਹੀ ਬਣ ਸਕਦੀਆਂ ਹਨ, ਇਸ ਲਈ ਸੰਤ ਮਹਾਤਮਾਂ ਅੰਦਰ ਜਾਣ ਦਾ ਉਪਦੇਸ਼ ਦਿੰਦੇ ਰਹੇ। ਗ੍ਰੰਥਾਂ ਪੋਥੀਆਂ ਦੇ ਪੜ੍ਹਨ ਕਰ ਕੇ ਹਰਿ ਰਸ ਦੀ ਪ੍ਰਾਪਤੀ ਦੀ ਕੁਝ ਚਾਹ ਤਾਂ ਉਤਪੰਨ ਹੋ ਜਾਂਦੀ ਹੈ, ਪਰ ਇਸ ਰਸ ਦਾ ਮਿਲਣਾ ਅਸੰਭਵ ਹੈ :

ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣੇ ਮੋਹੇ ਮਾਇਆ ॥
ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥
(ਮਾਝ ਮ: 3, 128)

### *(1) ਹਰਿ ਰਸੁ ਸਭਨੀ ਥਾਈਂ ਹੈ।*

ਨਾਮ ਖੰਡਾਂ ਬ੍ਰਹਮੰਡਾਂ ਵਿਚ ਪਰੀ ਪੂਰਨ ਹੈ। ਉਸ ਦਾ ਰਸ ਵੀ ਸਰਬ ਥਾਈਂ ਪੂਰਨ ਹੈ, ਵਣਾਂ ਤਿਣਾਂ ਵਿਚ ਭਰਪੂਰ ਹੈ, ਭਾਗ ਤੋਂ ਹੀਣ ਪੁਰਸ਼ ਇਸ ਰਸ ਨੂੰ ਨਹੀਂ ਪਾ ਸਕਦੇ :

ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗ ਹੀਣ ਨਹੀ ਖਾਇ ॥ (ਸਿਰੀਰਾਗੁ ਮ: 4, 41)

### *(2) ਹਿਰਦੇ ਅੰਦਰ ਹੈ।*

ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥ (ਸੋਰਠਿ ਮ: 5, 616)

ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ॥ (ਮਾਰੂ ਮ: 1, 1041)

*(3) ਕਾਇਆ ਅੰਦਰ ਦਸਮ ਦੁਆਰ ਵਿਚ ਹੈ।*

ਜਦ ਸੁਰਤ ਸਰੀਰ ਦੇ ਨੌਂ ਦਰਾਂ ਤੋਂ ਸਿਮਟ ਕੇ ਦਸਵੇਂ ਦੁਆਰੇ ਜੋ ਅੱਖਾਂ ਦੇ ਪਿਛੇ ਹੈ ਆਂਵਦੀ ਹੈ ਤਾਂ ਇਸ ਰਸ ਨੂੰ ਚਖਦੀ ਹੈ :

ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥
(ਕਲਿਆਨ ਮ: 4, 1323)

ਨਉ ਦਰਵਾਜੇ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥
(ਕਲਿਆਨ ਮ: 4, 1323)

## ਹਰਿ ਰਸ ਕਿਸ ਤਰ੍ਹਾਂ ਮਿਲ ਸਕਦਾ ਹੈ

*(1) ਮਾਲਕ ਦੀ ਦਇਆ ਕਰ ਕੇ।*

ਮਾਲਕ ਆਪ ਹੀ ਅੰਮ੍ਰਿਤ ਹੈ ਤੇ ਰਸ ਵੀ ਉਹ ਆਪ ਹੀ ਹੈ ਤੇ ਆਪ ਹੀ ਹਰਿ ਰਸ ਵਿਚ ਮਗਨ ਕਰਦਾ ਹੈ ਤੇ ਜਿਸਨੂੰ ਆਪ ਦੇਵੇ, ਉਹੀ ਉਸਨੂੰ ਪਾਂਦਾ ਹੈ :

ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥
ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥ (ਸੋਰਠਿ ਮ:4, 605)

ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨਹੀ ਜਾਤਾ ॥ (ਸੋਰਠਿ ਮ: 5, 624)

ਜਿਸ ਪੁਰ ਨਦਰ ਕਰੇ, ਉਹ ਹਰਿ ਰਸ ਨੂੰ ਪਾਂਦਾ ਹੈ। ਕਿਸੀ ਦੇ ਵਸ ਦੀ ਚੀਜ਼ ਨਹੀਂ, ਜਿਸ ਨੂੰ ਭਾਵੇ ਦੇਵੇ।

ਨਦਰਿ ਕਰੇ ਤਾ ਹਰਿ ਰਸੁ ਪਾਵੈ ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥
(ਸੂਹੀ 4, 733)

ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥ (ਸੋਰਠਿ ਮ: 4, 607)

ਸਦਾ ਹਰਿ ਰਸੁ ਪਾਏ ਜਾ ਹਰਿ ਭਾਏ ਰਸਨਾ ਸਬਦਿ ਸੁਹਾਏ ॥
ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ ਰਹੈ ਲਿਵ ਲਾਏ ॥ (ਗਉੜੀ ਮ: 3, 246)

*(2) ਪੂਰੇ ਭਾਗਾਂ ਕਰਕੇ।*

ਗੁਰਮੁਖਿ ਹਰਿ ਰਸੁ ਚਾਖੈ ਕੋਇ ॥
ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ (ਧਨਾਸਰੀ ਮ: 3, 664)

ਹਰਿ ਰਸ ਭੋਗ ਮਹਾ ਨਿਰਜੋਗ ਵਡਭਾਗੀ ਹਰਿ ਰਸੁ ਪਾਇਆ ॥ (ਆਸਾ ਮ: 4, 445)

ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ
ਧੁਰਿ ਮਸਤਕਿ ਭਾਗ ਪੁਰਾਨ ਜੀਉ ॥ (ਆਸਾ ਮ: 4, 446)

*(3) ਸਤਿਗੁਰ ਤੋਂ।*

ਜਿਸ ਪੁਰ ਮਾਲਕ ਦਾ ਕਰਮ (ਮਿਹਰ) ਹੋਵੇ ਉਸ ਨੂੰ ਸਤਿਗੁਰ ਮਿਲਦਾ ਹੈ ਤੇ ਹਰਿ

ਰਸ ਦੀ ਪ੍ਰਾਪਤੀ ਹੁੰਦੀ ਹੈ। ਨਾਮ ਰਸ ਨਾਲ ਸਿਖ ਦੀ ਸੁਰਤ ਮਹਿਕਦੀ ਹੈ ਤੇ ਰੱਤੀ ਜਾਂਦੀ ਹੈ ਅਤੇ ਹੋਰ ਸਭ ਅਨਰਸ ਭੁੱਲ ਜਾਂਦੇ ਹਨ ।

ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥
ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥
(ਰਾਮਕਲੀ ਮ: 3, 921)

ਸਤਿਗੁਰੁ ਮਿਲੈ ਵਡਭਾਗਿ ਸੰਜੋਗ॥ ਹਿਰਦੈ ਨਾਮੁ ਨਿਤ ਹਰਿ ਰਸ ਭੋਗ॥
(ਗਉੜੀ ਮ: 3, 162)

ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ॥
ਨਾਮੈ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ॥ (ਨਟ ਮ: 4, 981)

ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ॥
ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ॥
(ਗਉੜੀ ਮ: 3, 163)

ਭਾਉ ਭੋਜਨੁ ਸਤਿਗੁਰਿ ਤੁਠੈ ਪਾਏ॥ ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਏ॥
(ਮਾਝ ਮ: 3, 115)

ਹਰਿ ਕਾ ਨਾਮੁ ਮੀਠਾ ਪਿਰਾ ਜੀਉ ਜਾ ਚਾਖਹਿ ਚਿਤੁ ਲਾਏ॥
ਰਸਨਾ ਹਰਿ ਰਸੁ ਚਾਖੁ ਮੁਯੇ ਜੀਉ ਅਨਰਸ ਸਾਦ ਗਵਾਏ॥ (ਗਉੜੀ ਮ: 3, 246)

### *(4) ਗੁਰੂ ਕੀ ਕਿਰਪਾ ਕਰਕੇ ।*

ਗੁਰ ਕਿਰਪਾ ਤੇ ਹਰਿ ਰਸੁ ਪਾਏ॥ ਨਾਨਕ ਨਾਮਿ ਰਤੇ ਗਤਿ ਪਾਏ॥
(ਆਸਾ ਮ: 3, 361)

ਜਿਸਨੋ ਕ੍ਰਿਪਾ ਕਰੇ ਸੋ ਧਿਆਵੈ॥ ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ॥
ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ॥
(ਮਾਰੂ ਮ: 4, 998)

### *(5) ਸਾਧ ਸੰਗ ਤੇ ਸਤਿ ਸੰਗਤਿ ਤੋਂ ।*

ਸਾਧ ਸੰਗਿ ਮਿਲਿ ਹਰਿ ਰਸੁ ਪਾਇਆ॥ ਕਹੁ ਨਾਨਕ ਸਫਲ ਓਹ ਕਾਇਆ॥
(ਆਸਾ ਮ: 5, 374)

ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ॥
(ਸੋਰਠਿ ਮ: 1, 598)

ਸਤ ਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ॥ (ਧਨਾਸਰੀ ਮ: 4, 690)

ਹਉ ਹਰਿਪ੍ਰਭੁ ਪਿਆਰਾ ਢੂਢਿ ਢੂਢਾਈ॥ ਸਤਸੰਗਤਿ ਮਿਲਿ ਹਰਿ ਰਸੁ ਪਾਈ॥
(ਸੂਹੀ ਮ: 4, 732)

### *(6) ਭਾਣਾ ਮੰਨਣ ਤੋਂ ।*

ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ॥ (ਸਾਰੰਗ ਵਾਰ ਮ: 3, 1246)

## ਹਰਿ ਰਸ ਕਿਸਨੂੰ ਮਿਲਦਾ ਹੈ

ਹਰਿ ਰਸ ਕਿਸੀ ਵਿਰਲੇ ਗੁਰਮੁਖ ਨੂੰ ਮਿਲਦਾ ਹੈ, ਜਿਸ ਦੇ ਦਿਲ ਨੂੰ ਗੁਰੂ ਨਾਲ ਲਗਨ ਹੋਵੇ (ਦੇਖੋ ਗੁਰਮੁਖ ਦਾ ਪ੍ਰਕਰਣ) ਸਾਕਤ ਤੇ ਮਨਮੁਖ ਇਸਤੋਂ ਖ਼ਾਲੀ ਰਹਿੰਦੇ ਹਨ।

ਐਸੋ ਰੇ ਹਰਿ ਰਸੁ ਮੀਠਾ ॥ ਗੁਰਮੁਖਿ ਕਿਨੈ ਵਿਰਲੈ ਡੀਠਾ ॥ (ਰਾਮਕਲੀ ਮ: 5, 886)

ਗੁਰਮੁਖਿ ਹਰਿ ਰਸੁ ਚਾਖੈ ਕੋਇ ॥
ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ (ਧਨਾਸਰੀ ਮ: 3, 664)

ਪੰਖੀ ਪੰਚ ਉਡਰਿ ਨਹੀ ਧਾਵਹਿ ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥ (ਮਾਰੂ ਮ: 1, 1033)

ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥ (ਗਉੜੀ ਮ: 4, 13)

ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਹਿ ॥
ਜਿਨੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨਿ ॥
(ਬਿਲਾਵਲੁ ਵਾਰ ਮ: 3, 854)

ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ ਬਹੁਤੀ ਮਿਲੈ ਸਜਾਇ ॥
(ਸੂਹੀ ਮ: 4, 733)

## ਹਰਿ ਰਸ ਦੇ ਲੱਛਣ

ਜਿਨ੍ਹਾਂ ਨੇ ਹਰਿ ਰਸ, ਜੋ ਸਭ ਤੋਂ ਮਿੱਠਾ ਹੈ, ਚਖਿਆ ਹੈ ਉਹਨਾਂ ਨੂੰ ਹੋਰ ਸਭ ਸਵਾਦ ਫਿੱਕੇ ਲਗਦੇ ਹਨ ਤੇ ਉਹ ਬਿਸਮਾਦ ਅਰਥਾਤ ਅਸਚਰਜ ਹੋ ਰਹਿੰਦੇ ਹਨ।

ਰੂਪ ਸੁੰਦਰੀਆ ਅਨਿਕ ਇਸਤਰੀਆ ॥
ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥ (ਆਸਾ ਮ: 5, 385)

ਹਰਿ ਰਸੁ ਜਨ ਚਾਖਹੁ ਜੇ ਭਾਈ ॥ ਤਉ ਕਤ ਅਨਤ ਸਾਦਿ ਲੋਭਾਈ ॥ (ਸੂਹੀ ਮ: 4, 733)

ਜਾਕਉ ਰਸੁ ਹਰਿ ਰਸੁ ਹੈ ਆਇਓ ॥ ਸੋ ਅਨਰਸ ਨਾਹੀ ਲਪਟਾਇਓ ॥
(ਗਉੜੀ ਮ: 5, 186)

ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਖਤ ਹੋਇ ਰਹਹਿ ਬਿਸਮਾਦੁ ॥ (ਗਉੜੀ ਮ: 5, 180)

ਹਰੀ ਜਨਾਂ ਨੂੰ ਸੰਸਾਰ ਦੇ ਸਭ ਪਦਾਰਥਾਂ ਦੇ ਮੁਕਾਬਲੇ ਵਿਚ ਹਰਿ ਰਸ ਅਤੀ ਉੱਤਮ ਤੇ ਨਿਰਮੋਲਕ ਹੈ।

ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥
ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥
(ਕਲਿਆਨ ਮ: 4, 1323)

ਰਿਸ਼ੀ, ਮੁਨੀ, ਸਨਕਾਦਿਕ, ਬ੍ਰਹਮਾਦਿਕ, ਸੁਕ ਤੇ ਪ੍ਰਹਲਾਦ ਆਦਿ ਹਰਿ ਰਸ ਨੂੰ ਪੀ ਕੇ ਬਿਸਮਾਦ ਨੂੰ ਪ੍ਰਾਪਤ ਹੋਏ।

ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ ॥
ਪੀਵਤ ਅਮਿਉ ਮਨੋਹਰ ਹਰਿ ਰਸੁ ਜਪਿ ਨਾਨਕ ਹਰਿ ਬਿਸਮਾਦ ॥ (ਸਾਰੰਗ ਮ: 5, 1224)

## ਹਰਿ ਰਸ ਦੇ ਫਲ

ਨਾਮ ਦੇ ਸਮੁੰਦਰ ਵਿਚ ਹਰਿ ਰਸ ਦੀਆਂ ਲਹਿਰਾਂ ਠਾਠਾਂ ਮਾਰ ਰਹੀਆਂ ਹਨ। ਜਦ ਨਾਮ ਦੀਆਂ ਧੁਨਾਂ ਅੰਦਰ ਪ੍ਰਗਟ ਹੁੰਦੀਆਂ ਹਨ, ਮਹਾ ਰਸ ਵਿਚ ਆਦਮੀ ਮਸਤ ਹੋ ਜਾਂਦਾ ਹੈ ਤੇ ਦਿਨ ਰਾਤ ਲਗਾਤਾਰ ਮਸਤੀ ਤੇ ਖ਼ੁਮਾਰ ਚੜ੍ਹਿਆ ਰਹਿੰਦਾ ਹੈ, ਜਿਸ ਕਰ ਕੇ ਸਭ ਸੰਸਾਰ ਦੇ ਪਦਾਰਥ ਤੁਛ ਮਲੂਮ ਹੁੰਦੇ ਹਨ। ਹਰਿ ਰਸ ਦੀ ਇਸ ਮਸਤੀ ਨੂੰ ਮੁਸਲਮਾਨ ਫ਼ਕੀਰਾਂ ਨੇ ਸ਼ਰਾਬ ਆਦਿ ਨਾਵਾਂ ਨਾਲ ਯਾਦ ਕੀਤਾ ਹੈ :

ਹਰਿ ਰਸੁ ਪੀਵਤ ਸਦ ਹੀ ਰਾਤਾ ॥ ਆਨ ਰਸਾ ਖਿਨ ਮਹਿ ਲਹਿ ਜਾਤਾ ॥
ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥
(ਆਸਾ ਮ: 5, 377)

ਮਾਈ ਰੀ ਮਨੁ ਮੇਰੋ ਮਤਵਾਰੋ ॥
ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖ਼ੁਮਾਰੋ ॥ (ਸਾਰੰਗ ਮ: 5, 1225)

ਸਤਿਗੁਰ ਇਸ ਨਸ਼ੇ ਦੇ ਦੇਣ ਵਾਲਾ ਹੈ, ਇਸ ਕਰ ਕੇ ਉਸਨੂੰ ਹਾਫਜ਼ ਸਾਹਿਬ ਆਦਿ ਨੇ ਸਾਕੀ ਕਰ ਕੇ ਵਰਣਨ ਕੀਤਾ ਹੈ। ਸਤਿਗੁਰ ਇਹ ਹਰਿ ਰਸ ਦਾ ਪਿਆਲਾ ਪਿਆ ਕੇ ਆਪਣੇ ਸਿਖਾਂ ਨੂੰ ਦੁਨੀਆਂ ਦੇ ਬੰਧਨਾਂ ਤੋਂ ਆਜ਼ਾਦ ਕਰ ਲੈਂਦਾ ਹੈ। ਇਸ ਸ਼ਰਾਬ ਜਾਂ ਹਰਿ ਰਸ ਦੇ ਪਿਆਲੇ ਲਈ ਹਾਫਜ਼ ਸਾਹਿਬ ਜੀ ਨੇ ਅਰਦਾਸ ਕੀਤੀ ਹੈ :

بده ساقی مے باقی    که در جنت نخواهی یافت    (حافظ)

ਅਰਥ—ਹੇ ਮੁਰਸ਼ਦ ! ਮੈਨੂੰ ਉਹ ਸ਼ਰਾਬ ਦੇਹ, ਜਿਹੜੀ ਜੰਨਤ ਵਿਚ ਵੀ ਨਹੀਂ ਮਿਲ ਸਕਦੀ।

ਭਾਈ ਨੰਦ ਲਾਲ ਜੀ ਨੇ ਇਹੁ ਚੀਜ਼ ਮੰਗੀ ਹੈ :

بده ساقی مرا یک جام ازاں رنگینئ دلہا
بجائے پاک بیں آساں کنم ایں جملہ مشکلہا    (نند لال گویا)

ਅਰਥ—ਹੇ ਸਤਿਗੁਰ ! ਮੈਨੂੰ ਇਕ ਪਿਆਲਾ ਦੇਹ, ਜਿਸ ਤੋਂ ਮੈਨੂੰ ਮਸਤੀ ਦਾ ਰੰਗ ਆ ਜਾਏ। ਅਜੇਹਾ ਪਿਆਲਾ ਜਿਸ ਦੇ ਪੀਂਦਿਆਂ ਸਭ ਮੁਸ਼ਕਲਾਂ ਆਸਾਨ ਹੋ ਜਾਣ।

ਹਰਿ ਰਸ ਦੇ ਅਨੇਕਾਂ ਹੀ ਫਲ ਗੁਰਬਾਣੀ ਅੰਦਰ ਆਏ ਹਨ। ਹਰਿ ਰਸ ਦੇ ਪੀਣ ਕਰ ਕੇ ਵਿਕਾਰਾਂ ਤੇ ਹਉਮੈ ਦਾ ਨਾਸ਼ ਹੁੰਦਾ ਹੈ। ਮਨ ਨਿਰਮਲ ਹੁੰਦਾ ਹੈ। ਸੁਖ ਤੇ ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ। ਬੁਧੀ ਤੀਖਨ ਹੋ ਜਾਂਦੀ ਹੈ ਤੇ ਹਿਰਦਾ ਕੰਵਲ ਉਲਟਦਾ ਹੈ। ਇਸ ਨਾਲ ਸੁੰਨ ਸਮਾਧ ਲਗਦੀ ਹੈ। ਜੀਵ ਭਵ ਸਾਗਰ ਤੋਂ ਪਾਰ ਹੋ ਕੇ ਮੁਕਤੀ ਦਾ ਭਾਗੀ ਬਣਦਾ ਹੈ ਤੇ ਸਹਜ ਦੀ ਰਸਾਈ ਹੋ ਜਾਂਦੀ ਹੈ। ਅਮਰ ਪਦ ਦੀ ਪ੍ਰਾਪਤੀ ਹੁੰਦੀ ਹੈ। ਦਰਗਾਹ ਮਾਨ ਮਿਲਦਾ ਹੈ ਤੇ ਨਿਜ ਘਰ ਵਾਸਾ ਮਿਲ ਜਾਂਦਾ ਹੈ, ਆਖਰ ਮਾਲਕ ਦੇ ਦਰਸ਼ਨ ਹੁੰਦੇ ਹਨ।

ਹਰਿ ਰਸ ਤੋਂ ਵਿਹੂਣੇ ਹੋਣ ਦੇ ਅਉਗਣਾਂ ਦਾ ਵੀ ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ।

ਇਹਨਾਂ ਫਲਾਂ ਤੇ ਹੋਰ ਹੋਰ ਵਿਸ਼ਿਆਂ ਪੁਰ ਗੁਰਬਾਣੀ ਦੇ ਪ੍ਰਮਾਣ ਹੇਠ ਦਿਤੇ ਗਏ ਹਨ। ਪਾਠਕ ਜਨ ਗਹੁ ਨਾਲ ਵਿਚਾਰਨ ਤੇ ਹਰਿ ਰਸ ਨੂੰ ਪਾ ਕੇ ਆਪਣਾ ਜਨਮ ਸਫਲ ਕਰਨ। ਗੁਰਬਾਣੀ ਐਸੇ ਹਰਿ ਰਸ ਦੇ ਪਾਵਣ ਦਾ ਉਪਦੇਸ਼ ਕਰਦੀ ਹੈ :

ਐਸਾ ਹਰਿ ਰਸੁ ਰਮਹੁ ਸਭੁ ਕੋਇ ॥ ਸਰਬ ਕਲਾ ਪੂਰਨ ਪ੍ਰਭੁ ਸੋਇ ॥ (ਗਉੜੀ ਮ: 5, 196)

# ਹਰਿਰਸ

## 1. ਹਰਿ ਰਸ ਕੀ ਹੈ ?

### *(1) ਨਾਮ ਹੈ।*

ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗ ਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੈ ਧ੍ਰਿਗੁ ਜੀਵਾਸਿ ॥
(ਗੂਜਰੀ ਮ: 4, 10)

ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ ॥
ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨ ਹਰਿ ਰਸਿ ਨਾਮਿ ਝਕੋਲੇ ਰਾਮ ॥
(ਬਿਹਾਗੜਾ ਮ: 4, 537)

ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥
ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥
(ਜੈਤਸਰੀ ਮ:4, 697)

ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥
(ਰਾਮਕਲੀ ਮ:3, 921)

ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥
ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥
ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥ (ਸਿਰੀ ਰਾਗੁ ਮ: 1, 60)

ਹਰਿ ਰਸੁ ਚਾਖੈ ਤਾਂ ਸੁਧਿ ਹੋਇ ॥ ਨਾਨਕ ਨਾਮਿ ਰਤੇ ਸਚੁ ਸੋਇ ॥
(ਬਸੰਤੁ ਮ: 3, 1174)

ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥
ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ ॥
(ਸਾਰੰਗ ਮ: 5, 1206)

### *(2) ਸ਼ਬਦ ਹੈ।*

ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ

ਹਰਿ ਹਰਿ ਲੋਗ ਜੀਉ ॥
ਹਰਿ ਨਾਮੁ ਵਡਾਈ ਹਰਿ ਨਾਮੁ ਸਖਾਈ ਗੁਰ ਸਬਦੀ ਹਰਿ ਰਸ ਭੋਗ ਜੀਉ ॥
(ਆਸਾ ਮ: 4, 445)

ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥
ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥ (ਸਿਰੀਰਾਗੁ ਮ: 3, 68)

*(3) ਅਰਥ ਕਥਾ ਹੈ।*

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਰਥ ਕਥਾ ਤਿਨਿ ਜਾਨੀ ॥
(ਗਉੜੀ ਮ: 5, 13)

ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ ॥
ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥
(ਸਾਰੰਗ ਮ: 4, 1199)

*(4) ਅੰਮ੍ਰਿਤ ਹੈ।*

ਤਾਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥
ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥
(ਸੋਰਠਿ ਮ: 5, 616)

ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥
(ਕੇਦਾਰਾ ਕਬੀਰ ਜੀ, 1123)

ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥
ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥
(ਬਿਲਾਵਲੁ ਮ: 4, 800)

ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਖਿਆ ਸਾਦੁ ਜਾਪੈ ॥
ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ ॥
ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ ॥
(ਮਾਰੂ ਮ: 3, 1092)

ਇਹੁ ਹਰਿ ਰਸੁ ਪਾਵੈ ਜਨੁ ਕੋਇ ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥
(ਗਉੜੀ ਮ: 5, 287)

ਗੁਰਿ ਰਾਖੇ ਸੇ ਉਬਰੇ ਭਾਈ ਹਰਿ ਰਸੁ ਅੰਮ੍ਰਿਤੁ ਪੀਆਇ ॥
ਵਿਚਹੁ ਹਉਮੈ ਦੁਖੁ ਉਠਿ ਗਇਆ ਭਾਈ ਸੁਖੁ ਵੁਠਾ ਮਨਿ ਆਇ ॥
(ਬਸੰਤੁ ਮ: 3, 1177)

## 2. ਹਰਿ ਰਸ ਕਿੱਥੇ ਹੈ

*(1) ਵਣਿ ਤਿਣਿ ਸਭ ਥਾਂਈ ਹੈ।*

ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥

ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥
ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥
(ਸਿਰੀ ਰਾਗੁ ਮ: 4, 41)

### *(2) ਹਿਰਦੇ ਵਿਚ ਹੈ।*

ਤਾਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥
ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥
(ਸੋਰਠਿ ਮ: 5, 616)

ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥
ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ॥
(ਮਾਰੂ ਮ: 1, 1041)

ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥
(ਵਡਹੰਸੁ ਮ: 3, 570)

ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥
(ਕੇਦਾਰਾ ਕਬੀਰ ਜੀ, 1123)

### *(3) ਕਾਇਆ ਦੇ ਅੰਦਰ ਹੈ।*

ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥
ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥ (ਕਲਿਆਣ ਮ: 4, 1323)

ਹਰਿ ਰਸੁ ਛੋਡਿ ਹੋਛੈ ਰਸਿ ਮਾਤਾ ॥ ਘਰ ਮਹਿ ਵਸਤੁ ਬਾਹਰਿ ਉਠਿ ਜਾਤਾ ॥
(ਆਸਾ ਮ: 5, 376)

### *(4) ਦਸਮ ਦਵਾਰੇ ਵਿਚ ਹੈ।*

ਨਉ ਦਰਵਾਜੇ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥
(ਕਲਿਆਨ ਮ: 4, 1323)

## 3. ਹਰਿ ਰਸ ਕਿਸ ਤਰ੍ਹਾਂ ਮਿਲਦਾ ਹੈ

### *(1) ਮਾਲਕ ਦੀ ਦਇਆ ਤੋਂ।*

ਅੰਮ੍ਰਿਤੁ ਹਰਿ ਰਸੁ ਹਰਿ ਆਪਿ ਪੀਆਇਆ ॥ ਗੁਰਿ ਪੂਰੈ ਨਾਨਕ ਹਰਿ ਪਾਇਆ ॥
(ਆਸਾ ਮ: 4, 366)

ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥
ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥
ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥
(ਸੋਰਠਿ ਮ: 4, 605)

ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ॥
ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ॥
(ਸੋਰਠਿ ਮ: 4, 607)

ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ॥ ਜਿਸਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ॥
(ਗਉੜੀ ਮ: 3, 232)

ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ॥
ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ ਘੂਟਾ॥
(ਸਾਰੰਗ ਮ: 5, 1210)

ਜਿਸੁ ਦੇਵੈ ਪੁਰਖੁ ਬਿਧਾਤਾ॥ ਹਰਿ ਰਸੁ ਤਿਨਹੀ ਜਾਤਾ॥
ਜਮ ਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਾਇਆ॥
(ਸੋਰਠਿ ਮ: 5, 624)

ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ॥
(ਧਨਾਸਰੀ ਮ: 1, 685)

ਨਦਰਿ ਕਰੇ ਤਾ ਹਰਿ ਰਸੁ ਪਾਵੈ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ॥
(ਸੂਹੀ ਮ: 4, 733)

ਮੇਰੇ ਹਰਿ ਪ੍ਰਭ ਭਾਵੈ ਸੋ ਕਰੈ ਹਰਿ ਰੰਗਿ ਹਰਿ ਰਾਪੈ ਰਾਮ॥
ਜਨੁ ਨਾਨਕੁ ਸਹਜਿ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ॥
(ਬਿਲਾਵਲ ਮ: 4, 844)

ਤੁਧੁਨੋ ਸੇਵਹਿ ਜੋ ਤੁਧੁ ਭਾਵਹਿ॥ ਗੁਰ ਕੈ ਸਬਦੇ ਸਚਿ ਸਮਾਵਹਿ॥
ਅਨਦਿਨੁ ਗੁਣ ਰਵਹਿ ਦਿਨੁ ਰਾਤੀ ਰਸਨਾ ਹਰਿ ਰਸੁ ਭਾਇਆ॥
(ਮਾਰੂ ਮ: 3, 1067)

ਸਦਾ ਹਰਿ ਰਸੁ ਪਾਏ ਜਾ ਹਰਿ ਭਾਏ ਰਸਨਾ ਸਬਦਿ ਸੁਹਾਏ॥
ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ ਰਹੈ ਲਿਵ ਲਾਏ॥
(ਗਉੜੀ ਮ: 3, 246)

ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ॥
(ਬਿਲਾਵਲੁ ਮ: 5, 846)

ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ॥
ਜਨ ਨਾਨਕ ਹਰਿ ਰਸੁ ਪਾਈ ਜੀਉ॥ (ਗਉੜੀ ਮਾਝ ਮ: 4, 175)

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥
(ਗਉੜੀ ਮ: 5, 13)

ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ॥
ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ॥
(ਸੋਰਠਿ ਮ: 1, 598)

ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥ ਹਰਿ ਰਸੁ ਪਾਵੈ ਬਿਰਲਾ ਕੋਇ ॥
(ਗਉੜੀ ਮ: 5, 289)

## (2) ਪੂਰੇ ਭਾਗਾਂ ਕਰਕੇ ।

ਗੁਰਮੁਖਿ ਹਰਿ ਰਸੁ ਚਾਖੈ ਕੋਇ ॥
ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥
(ਧਨਾਸਰੀ ਮ: 3, 664)

ਹਰਿ ਰਸ ਭੋਗ ਮਹਾ ਨਿਰਜੋਗ ਵਡਭਾਗੀ ਹਰਿ ਰਸੁ ਪਾਇਆ ॥
ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ ॥
(ਆਸਾ ਮ: 4, 445)

ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ
ਹਰਿ ਮਨਿ ਤਨਿ ਮੀਨ ਲਗਾਨ ਜੀਉ ॥ (ਆਸਾ ਮ: 4, 446)

ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ
ਧੁਰਿ ਮਸਤਕਿ ਭਾਗ ਪੁਰਾਨ ਜੀਉ ॥ (ਆਸਾ ਮ: 4, 446)

ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥
(ਰਾਮਕਲੀ ਮ: 3, 921)

ਗਾਵਤ ਸੁਨੰਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥
ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ ॥
(ਸਾਰੰਗ ਮ: 5, 1206)

ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ ॥
ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥
ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥
(ਸਿਰੀ ਰਾਗੁ ਮ: 4, 41)

ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥
ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥
ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥
(ਮਾਝ ਮ: 5, 101)

## (3) ਸਤਿਗੁਰ ਤੋਂ ਤੇ ਸਤਿਗੁਰ ਸੇਵਣ ਤੋਂ ।

ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥
(ਸੋਰਠਿ ਵਾਰ ਮ: 4, 652)

ਗੁਰਿ ਰਾਖੇ ਸੇ ਉਬਰੇ ਭਾਈ ਹਰਿ ਰਸੁ ਅੰਮ੍ਰਿਤੁ ਪੀਆਇ ॥
ਵਿਚਹੁ ਹਉਮੈ ਦੁਖੁ ਉਠਿ ਗਇਆ ਭਾਈ ਸੁਖੁ ਵੁਠਾ ਮਨਿ ਆਇ ॥
(ਬਸੰਤੁ ਮ: 3, 1177)

ਜਾਕਉ ਸਤਿਗੁਰੁ ਅਪਨਾ ਰਾਖੈ ॥ ਸੋ ਜਨੁ ਹਰਿ ਰਸੁ ਰਸਨਾ ਚਾਖੈ ॥
(ਕਾਨੜਾ ਮ: 5, 1298)

ਵਡਭਾਗੀ ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥
(ਮਾਝ ਮ: 4, 95)

ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥ ਹਿਰਦੈ ਨਾਮੁ ਨਿਤ ਹਰਿ ਰਸ ਭੋਗ ॥
(ਗਉੜੀ ਮ: 3, 162)

ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥
ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ ॥
(ਗਉੜੀ ਮ: 3, 163)

ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥
(ਕਾਨੜਾ ਵਾਰ ਮ: 4, 1318)

ਸੂਖ ਸਹਜ ਅਰੁ ਘਨੋ ਅਨੰਦਾ ਗੁਰ ਤੇ ਪਾਇਓ ਨਾਮੁ ਹਰੀ ॥
ਐਸੋ ਹਰਿ ਰਸੁ ਬਰਨਿ ਨ ਸਾਕਉ ਗੁਰਿ ਪੂਰੈ ਮੇਰੀ ਉਲਟਿ ਧਰੀ ॥
(ਬਿਲਾਵਲ ਮ: 5, 823)

ਅਖੀ ਪ੍ਰੇਮ ਕਸਾਈਆ ਜਿਉ ਬਿਲਕ ਮਸਾਈ ਰਾਮ ॥
ਗੁਰਿ ਪੂਰੈ ਹਰਿ ਮੇਲਿਆ ਹਰਿ ਰਸਿ ਆਘਾਈ ਰਾਮ ॥
(ਬਿਲਾਵਲ ਮ: 4, 845)

ਊਤਮ ਸਤਿਗੁਰ ਪੁਰਖ ਨਿਰਾਲੇ ॥ ਸਬਦਿ ਰਤੇ ਹਰਿ ਰਸਿ ਮਤਵਾਲੇ ॥
ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ ॥
(ਮਾਰੂ ਮ: 1, 1038)

ਨਿਹਚਲੁ ਏਕੁ ਸਦਾ ਸਚੁ ਸੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥
(ਮਾਰੂ ਮ: 3, 1057)

ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥
ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥
(ਸਿਰੀ ਰਾਗੁ ਮ: 3, 29)

ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ ॥
ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥
ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥
(ਸਿਰੀ ਰਾਗੁ ਮ: 4, 41)

ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥
ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥ (ਮਾਝ ਮ: 4, 95)

ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥
ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥
(ਮਾਝ ਮ: 4, 99)

ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ ਗਤਿ ਕੀਨੀ ॥
ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ ॥ (ਗਉੜੀ ਮ: 3, 163)

ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥ ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥ (ਮਾਝ ਮ: 3, 115)

ਗੁਰ ਤੇ ਸਮਝਿ ਰਹੈ ਮਿਹਮਾਣੁ ॥ ਹਰਿ ਰਸਿ ਰਾਤਾ ਜਨੁ ਪਰਵਾਣੁ ॥
(ਬਸੰਤੁ ਮ: 1, 1189)

ਮਨੂਆ ਮਾਰਿ ਨਿਰਮਲ ਪਦੁ ਚੀਨ੍ਹਿਆ ਹਰਿ ਰਸ ਰਤੇ ਅਧਿਕਾਈ ॥
ਏਕਸ ਬਿਨੁ ਮੈ ਅਵਰੁ ਨ ਜਾਨਾ ਸਤਿਗੁਰਿ ਬੂਝ ਬੁਝਾਈ ॥
(ਸਾਰੰਗ ਮ: 1, 1233)

ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ ॥
ਮੈਨ ਦੰਤ ਨਿਕਸੇ ਗੁਰ ਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥
(ਕਲਿਆਨ ਮ: 4, 1324)

ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥
ਹਰਿ ਕਾ ਨਾਮੁ ਸਦਾ ਸੁਖ ਦਾਤਾ ਸਹਜੇ ਹਰਿ ਰਸੁ ਪੀਜੈ ॥ (ਪ੍ਰਭਾਤੀ ਮ: 3, 1334)

ਹਰਿ ਰਸੁ ਪੀਵਹੁ ਭਾਈ ॥
ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ (ਸੋਰਠਿ ਮ: 5, 630)

ਸੰਤ ਰਸਨ ਵੂਠਾ ਆਪਿ ਤੂਠਾ ਹਰਿ ਰਸਹਿ ਸੇਈ ਮਾਤਿਆ ॥
ਗੁਰ ਚਰਨ ਲਾਗੇ ਮਹਾ ਭਾਗੇ ਸਦਾ ਅਨਦਿਨੁ ਜਾਗਿਆ ॥
(ਧਨਾਸਰੀ ਮ: 5, 691)

ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ ॥
ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ ॥ (ਰਾਮਕਲੀ ਵਾਰ ਮ: 5, 957)

ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥
ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥
(ਬਿਲਾਵਲੁ ਮ: 4, 800)

ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥
ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥
(ਮਾਝ ਮ: 3, 128)

## (4) ਗੁਰਮਤਿ ਦੁਆਰਾ ।

ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿ ਹਰਿ ਨਾਮੁ ਉਰਧਾਰਿ ਜੀਉ ॥
ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥
(ਆਸਾ ਮ: 1, 438)

ਹਰਿ ਕੀਰਤਿ ਮਨਿ ਭਾਈ ਪਰਮਗਤਿ ਪਾਈ
ਹਰਿ ਮਨਿ ਤਨਿ ਮੀਠ ਲਗਾਨ ਜੀਉ ॥

ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ
ਧੁਰਿ ਮਸਤਕਿ ਭਾਗ ਪੁਰਾਨ ਜੀਉ ॥ (ਆਸਾ ਮ: 4, 446)

ਮਨਿ ਹਰਿ ਹਰਿ ਵਸਿਆ ਗੁਰਮਤਿ ਹਰਿ ਰਸਿਆ
ਹਰਿ ਹਰਿ ਰਸ ਗਟਾਕ ਪੀਆਉ ਜੀਉ ॥
ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ
ਹਰਿ ਭਗਤ ਜਨਾ ਮਨਿ ਚਾਉ ਜੀਉ ॥ (ਆਸਾ ਮ: 4, 447)

ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥ ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥
ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ ॥
(ਮਾਝ ਮ: 3, 126)

ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ ॥
ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ ਹਰਿ ਰਸੁ ਸਾਰਿ ॥
(ਕਾਨੜਾ ਮ: 4, 1313)

ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਨਾਮੁ ਅਧਾਰੇ ॥
ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ॥
(ਗੂਜਰੀ ਮ: 4, 493)

ਵਾਹੁ ਵਾਹੁ ਸਹਜੇ ਗੁਣ ਰਵੀਜੈ ॥
ਰਾਮ ਨਾਮੁ ਇਸੁ ਜੁਗ ਦੂਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥
(ਵਡਹੰਸੁ ਮ: 3, 565)

ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ ॥
ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ ॥ (ਵਡਹੰਸੁ ਮ: 3, 570)

ਗੁਰਮਤਿ ਰਸੁ ਰਾਖਹੁ ਉਰਧਾਰਿ ॥ ਹਰਿ ਰਸਿ ਰਾਤੇ ਰੰਗਿ ਮੁਰਾਰਿ ॥
(ਸੂਹੀ ਮ: 4, 733)

ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ ॥
ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ ॥
(ਸਲੋਕ ਮ: 3, 1414)

ਗੁਰਮਤੀ ਹਰਿ ਰਸੁ ਚਾਖਿਆ ਸੇ ਪੂੰਨ ਪਰਾਣੀ ॥
ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ॥ (ਗੂਜਰੀ ਵਾਰ ਮ: 3, 515)

ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥
ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ ॥ (ਸਿਰੀ ਰਾਗ ਮ: 3, 66)

ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥
ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ ॥
(ਬਿਲਾਵਲੁ ਮ: 4, 799)

### (5) ਗੁਰੂ ਦੀ ਕਿਰਪਾ ਅਤੇ ਪ੍ਰਸੰਨਤਾ (ਪ੍ਰਸਾਦ) ਕਰ ਕੇ ।

ਗੁਰ ਕਿਰਪਾ ਤੇ ਹਰਿ ਰਸੁ ਪਾਏ ॥ ਨਾਨਕ ਨਾਮਿ ਰਤੇ ਗਤਿ ਪਾਏ ॥
(ਆਸਾ ਮ: 3, 361)

ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ ॥
ਗੁਰ ਕਿਰਪਾ ਤੇ ਸਚਿ ਸਮਾਇ ॥ (ਗਉੜੀ ਮ: 3, 158)

ਹਰਿ ਜੀਉ ਰਾਖਹੁ ਅਪਨੀ ਸਰਣਾਈ ॥
ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ ਨਉ ਨਿਧਿ ਪਾਈ ॥
(ਆਸਾ ਮ: 1, 352)

ਨਾਨਕ ਸੂਤਕਿ ਜਨਮਿ ਮਰੀਜੈ ॥ ਗੁਰ ਪਰਸਾਦੀ ਹਰਿ ਰਸੁ ਪੀਜੈ ॥
(ਆਸਾ ਮ: 1, 413)

ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥
ਗੁਰ ਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥
(ਗੂਜਰੀ ਮ: 3, 491)

ਸਬਦਿ ਮਰੈ ਸੋ ਮੁਆ ਜਾਪੈ ॥ ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥
(ਸਲੋਕ ਮ: 3, 1418)

ਜਿਸਨੋ ਕਿਰਪਾ ਕਰੇ ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥
ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥
(ਮਾਰੂ ਮ: 4, 998)

ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ ਕਲਖਾ ॥
ਗੁਰ ਪਰਸਾਦੀ ਉਬਰੇ ਜਿਨਿ ਹਰਿ ਰਸੁ ਚਖਾ ॥
ਆਪਿ ਕਰਾਏ ਕਰੇ ਆਪਿ ਆਪੇ ਹਰਿ ਰਖਾ ॥ (ਮਾਰੂ ਵਾਰ ਮ: 3, 1087)

ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥
ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥
(ਭੈਰਉ ਮ: 1, 1127)

### (6) ਸਾਧ ਸੰਗ ਜਾਂ ਸਤਿਸੰਗ ਤੋਂ ।

ਸਾਧ ਸੰਗਿ ਮਿਲਿ ਹਰਿ ਰਸੁ ਪਾਇਆ ॥ ਕਹੁ ਨਾਨਕ ਸਫਲ ਓਹ ਕਾਇਆ ॥
(ਆਸਾ ਮ: 5, 374)

ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ ਹਰਿ ਰਸੁ ਸਾਧੂ ਹਾਟਿ ਸਮਾਇ ॥
(ਆਸਾ ਮ: 5, 377)

ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ ॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ ॥ (ਦੇਵ ਗੰਧਾਰੀ ਮ: 5, 532)

ਅਨ ਤੇ ਟੂਟੀਐ ਰਿਖ ਤੇ ਛੂਟੀਐ ॥
ਮਨ ਹਰਿ ਰਸ ਘੂਟੀਐ ਸੰਗਿ ਸਾਧੂ ਉਲਟੀਐ ॥
ਅਨ ਨਾਹੀ ਨਾਹੀ ਰੇ ॥ ਨਾਨਕ ਪ੍ਰੀਤਿ ਚਰਨ ਚਰਨ ਹੇ ॥
(ਬਿਲਾਵਲੁ ਮ: 5, 830)

ਹਰਿ ਰਸੁ ਪੀਵਹੁ ਪੁਰਖ ਗਿਆਨੀ ॥
ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥
(ਸੋਰਠਿ ਮ: 5, 611)

ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥
ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥
(ਜੈਤਸਰੀ ਮ: 4, 697)

ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ ॥
ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥
(ਸਾਰੰਗ ਮ: 4, 1199)

ਸੰਗਤਿ ਸੰਤ ਮਿਲਹੁ ਸਤ ਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ ॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ ॥
(ਕਾਨੜਾ ਮ: 4, 1309)

ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ ॥
ਪਰ ਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ ਹਰਿ ਦੀਜੈ ॥
(ਕਲਿਆਨ ਮ: 4, 1326)

ਸਾਧ ਸੰਗਤਿ ਮਿਲਿ ਹਰਿ ਰਸੁ ਪਾਇਆ ॥
ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥ (ਪ੍ਰਭਾਤੀ ਮ: 5, 1348)

ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥
(ਸੋਰਠਿ ਮ: 1, 598)

ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ ॥
ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ ॥ (ਆਸਾ ਮ: 5, 405)

ਸਤ ਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥
(ਆਸਾ ਮ: 4, 446)

ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ ਬੀਜਾ ਅਵਰੁ ਨ ਕੋਇ ਜੀਉ ॥
(ਆਸਾ ਮ: 4, 446)

ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥
ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥
ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ ॥
(ਮਾਰੂ ਮ: 4, 997)

ਸਤ ਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥
ਅਨਦਿਨੁ ਰਹੈ ਲਿਵਲਾਇ ਤ ਸਹਜਿ ਸਮਾਵਏ ਜੀਉ ॥
(ਧਨਾਸਰੀ ਮ: 4, 690)

ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ ॥
ਸਤ ਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥
(ਧਨਾਸਰੀ ਮ: 4, 690)

ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥
ਸਤ ਸੰਗਤਿ ਮਿਲਿ ਹਰਿ ਰਸੁ ਪਾਈ ॥ (ਸੂਹੀ ਮ: 4, 732)

ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤ ਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥ (ਗੂਜਰੀ ਮ: 4, 10)

ਗੋਬਿੰਦ ਸਤ ਸੰਗਤਿ ਮੇਲਾਇ ॥ ਹਰਿ ਰਸੁ ਰਸਨਾ ਰਾਮ ਗੁਨ ਗਾਇ ॥
(ਗਉੜੀ ਮ: 4, 164)

*(7) ਭਾਣਾ ਮੰਨਣ ਤੋਂ।*

ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ ॥
ਨਾਨਕ ਸੁਖ ਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ ॥
(ਸਾਰੰਗ ਮ: 3, 1246)

## 4. ਬੇਦ ਕਤੇਬ ਵਿਚ ਹਰਿ ਰਸ ਨਹੀਂ, ਕੇਵਲ ਉਸ ਦੀ ਮਹਿਮਾ ਦਾ ਵਰਣਨ ਹੈ

ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣੇ ਮੋਹੇ ਮਾਇਆ ॥
ਅਗਿਆਨਮਤੀ ਸਦਾ ਅੰਧਿਆਰਾ ਗੁਰਮਖਿ ਬੂਝਿ ਹਰਿ ਗਾਵਣਿਆ ॥
(ਮਾਝ ਮ: 3, 128)

ਬੇਦ ਪੜਹਿ ਪੜਿ ਬਾਦੁ ਵਖਾਣਹਿ ॥
ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥
ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ ॥ (ਮਾਰੂ ਮ: 3, 1058)

## 5. ਹਰਿ ਰਸ ਗੁਰਮੁਖ ਨੂੰ ਮਿਲਦਾ ਹੈ, ਮਨਮੁਖ ਨੂੰ ਨਹੀਂ

ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ ਅਧਾਰੇ ॥
ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ॥
(ਗੂਜਰੀ ਮ: 4, 493)

ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥
ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ॥
(ਬਿਹਾਗੜਾ ਮ: 5, 542)

ਗੁਰਮੁਖਿ ਸਭੁ ਵਾਪਾਰ ਭਲਾ ਜੇ ਸਹਜੇ ਕੀਜੈ ਰਾਮ ॥
ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ ॥
ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ ਅਨਦਿਨੁ ਨਾਮੁ ਵਖਾਣੈ ॥
ਗੁਣ ਸੰਗ੍ਰਹਿ ਅਵਗਣ ਵਿਕਣਹਿ ਆਪੈ ਆਪੁ ਪਛਾਣੈ ॥
(ਵਡਹੰਸੁ ਮ: 3, 568)

ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ ਮੀਨੁ ਮਰਾਇ ॥
ਨਾਨਕ ਗੁਰਮੁਖਿ ਹਰਿ ਰਸਿ ਮਿਲੈ ਜੀਵਾ ਹਰਿ ਗੁਣ ਗਾਇ ॥
(ਸਿਰੀ ਰਾਗੁ ਮ: 1, 63)

ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ॥
ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ ॥ (ਵਡਹੰਸੁ ਮ: 4, 575)

ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ ॥
ਮੈਨ ਦੰਤ ਨਿਕਸੇ ਗੁਰਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥
(ਕਲਿਆਨ ਮ: 4, 1324)

ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ ॥
ਨਾਨਕ ਸੁਖ ਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ ॥
(ਸਾਰੰਗ ਵਾਰ ਮ: 3, 1246)

ਐਸੋ ਰੇ ਹਰਿ ਰਸੁ ਮੀਠਾ ॥ ਗੁਰਮੁਖਿ ਕਿਨੈ ਵਿਰਲੈ ਡੀਠਾ ॥
(ਰਾਮਕਲੀ ਮ: 5, 886)

ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥
ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥ (ਵਡਹੰਸ ਮ: 3, 571)

ਗੁਰਮੁਖਿ ਹਰਿ ਰਸੁ ਚਾਖੈ ਕੋਇ ॥
ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥
(ਧਨਾਸਰੀ ਮ: 3, 664)

ਧਧੈ ਧਾਵਤ ਵਰਜਿ ਰਖੁ ਮੂੜੇ ਅੰਤਰਿ ਤੇਰੈ ਨਿਧਾਨੁ ਪਇਆ ॥
ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ ਜੁਗਾ ਜੁਗੰਤਰਿ ਖਾਹਿ ਪਇਆ ॥
(ਆਸਾ ਮ: 3, 435)

ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ ਗਵਈਆ ॥
ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ ॥
(ਬਿਲਾਵਲੁ ਮ: 4, 833)

ਜਿਹਵਾ ਹਰਿ ਰਸਿ ਰਹੀ ਅਘਾਇ ॥ ਗੁਰਮੁਖਿ ਪੀਵੈ ਸਹਜਿ ਸਮਾਇ ॥
(ਸੂਹੀ ਮ: 4, 733)

ਪੰਖੀ ਪੰਚ ਉਡਰਿ ਨਹੀ ਧਾਵਹਿ ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥
(ਮਾਰੂ ਮ: 1, 1033)

ਬੇਦ ਪੜਹਿ ਪੜਿ ਬਾਦੁ ਵਖਾਣਹਿ ॥
ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥
ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ ॥ (ਮਾਰੂ ਮ: 3, 1058)

ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ ॥
ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ ॥

ਜਿਨ੍ਹਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ ॥
(ਗੂਜਰੀ ਵਾਰ ਮ: 3, 514)

ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ ਬਹੁਤੀ ਮਿਲੈ ਸਜਾਇ ॥
(ਸੂਹੀ ਮ: 4, 733)

ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ।
(ਗਉੜੀ ਮ: 4, 13)

ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥
ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ ॥
(ਸੋਰਠਿ ਮ: 1, 598)

ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਹਿ ॥
ਜਿਨੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨਿ ॥
(ਬਿਲਾਵਲ ਵਾਰ ਮ: 3, 854)

ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥
ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥
ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥
(ਸਿਰੀ ਰਾਗੁ ਮ: 4, 41)

## 6. ਹਰਿ ਰਸ ਦੇ ਲੱਛਣ

### *(1) ਹਰਿ ਰਸ ਸਭ ਤੋਂ ਮਿੱਠਾ ਹੈ, ਹੋਰ ਸਭ ਸਵਾਦ ਫਿੱਕੇ ਹਨ।*

ਰੂਪ ਸੁੰਦਰੀਆ ਅਨਿਕ ਇਸਤਰੀਆ ॥
ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥ (ਆਸਾ ਮ: 5, 385)

ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ ਦੂਖ ਬਿਡਾਰਨਹਰੀਆ ॥
ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥
(ਮਾਝ ਮ: 5, 100)

ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ ਪੰਚ ਦੁਸਟ ਓਇ ਭਾਗਿ ਗਇਆ ॥
(ਆਸਾ ਮ: 5, 452)

ਹਰਿ ਰਸੁ ਜਨ ਚਾਖਹੁ ਜੇ ਭਾਈ ॥ ਤਉ ਕਤ ਅਨਤ ਸਾਦਿ ਲੋਭਾਈ ॥
(ਸੂਹੀ ਮ: 4, 733)

ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ ॥
ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ ਸਭਿ ਬਿਖ ਰਸਹੁ ॥
(ਬਿਲਾਵਲੁ ਮ: 4, 800)

ਰਾਮ ਮੋਕਉ ਹਰਿ ਜਨ ਮੇਲਿ ਮਨਿ ਭਾਵੈ ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ ॥
(ਰਾਮਕਲੀ ਮ: 4, 881)

ਐਸੋ ਰੇ ਹਰਿ ਰਸੁ ਮੀਠਾ ॥ ਗੁਰਮੁਖਿ ਕਿਨੈ ਵਿਰਲੈ ਡੀਠਾ ॥
(ਰਾਮਕਲੀ ਮ: 5, 886)

ਜਲਉ ਇਹ ਜਿਹਵਾ ਦੂਜੈ ਭਾਇ ॥ ਹਰਿ ਰਸੁ ਨ ਚਾਖੈ ਫੀਕਾ ਆਲਾਇ ॥
(ਗਉੜੀ ਮ: 3, 158)

ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦੁ ॥
(ਗਉੜੀ ਮ: 5, 180)

ਜਾਕਉ ਰਸੁ ਹਰਿ ਰਸੁ ਹੈ ਆਇਓ ॥ ਸੋ ਅਨਰਸ ਨਾਹੀ ਲਪਟਾਇਓ ॥
(ਗਉੜੀ ਮ: 5, 186)

ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ ॥
ਖਿਨੁ ਖਿਨੁ ਨਾਮੁ ਦੇਇ ਵਡਿਆਈ ਸਤਿਗੁਰ ਉਪਦੇਸਿ ਸਮਾਵੈਗੋ ॥
(ਕਾਨੜਾ ਮ: 4, 1309)

### *(2) ਹਰਿ ਰਸ ਨੂੰ ਪੀ ਕੇ ਜੀਵ ਅਲਮਸਤ ਹੁੰਦਾ ਹੈ।*

ਹਰਿ ਰਸੁ ਪੀਵਤ ਸਦ ਹੀ ਰਾਤਾ ॥ ਆਨ ਰਸਾ ਖਿਨ ਮਹਿ ਲਹਿ ਜਾਤਾ ॥
(ਆਸਾ ਮ: 5, 377)

ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ ॥ ਆਨ ਰਸਾ ਮਹਿ ਵਿਆਪੈ ਚਿੰਦ ॥
(ਆਸਾ ਮ: 5, 377)

ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥
(ਆਸਾ ਮ: 5, 377)

ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥
ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥
(ਬਿਲਾਵਲੁ ਕਬੀਰ ਜੀ, 856)

ਮਾਈ ਰੀ ਮਨੁ ਮੇਰੋ ਮਤਵਾਰੋ ॥
ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ ॥
(ਸਾਰੰਗ ਮ: 5, 1225)

### *(3) ਹਰੀ ਜਨਾਂ ਨੂੰ ਸੰਸਾਰ ਦੇ ਸਭ ਪਦਾਰਥਾਂ ਤੋਂ ਹਰਿ ਰਸ ਉਤਮ ਤੇ ਅਮੋਲਕ ਹੈ।*

ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥
ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥
(ਕਲਿਆਨ ਮ: 4, 1323)

### *(4) ਰਿਸ਼ੀ ਮੁਨੀ ਤੇ ਭਗਤ ਜਨ ਹਰਿ ਰਸ ਨੂੰ ਪੀ ਕੇ ਬਿਸਮਾਦ ਨੂੰ ਪ੍ਰਾਪਤ ਹੋਏ।*

ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ ॥
ਪੀਵਤ ਅਮਿਉ ਮਨੋਹਰ ਹਰਿ ਰਸੁ ਜਪਿ ਨਾਨਕ ਹਰਿ ਬਿਸਮਾਦ ॥
(ਸਾਰੰਗ ਮ: 5, 1224)

### *(5) ਜਿਨ੍ਹਾਂ ਨੂੰ ਹਰਿ ਰਸ ਮਿਲੇ, ਉਹ ਸੱਚਾ ਹੈ।*

ਬਹੁਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ ॥
ਹਰਿ ਰਸਿ ਫਲ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ ॥
(ਬਿਹਾਗੜਾ ਵਾਰ ਮ: 4, 550)

ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ ॥
ਗੁਰਮੁਖਿ ਸਚਾ ਮਨਿ ਵਸੈ ਸਚੁ ਸਉਦਾ ਕੀਤਾ ॥
(ਰਾਮਕਲੀ ਵਾਰ ਮ: 1, 955)

ਨੇਤ੍ਰ ਸੰਤੋਖੇ ਏਕ ਲਿਵਤਾਰਾ ॥ ਜਿਹਵਾ ਸੂਚੀ ਹਰਿ ਰਸ ਸਾਰਾ ॥
(ਗਉੜੀ ਮ: 1, 224)

ਹਰਿ ਰਸੁ ਚਾਖੈ ਤਾਂ ਸੁਧਿ ਹੋਇ ॥ ਨਾਨਕ ਨਾਮਿ ਰਤੇ ਸਚੁ ਸੋਇ ॥
(ਬਸੰਤੁ ਮ: 3, 1174)

## 7. ਹਰਿ ਰਸ ਦੇ ਫਲ

### *(1) ਵਿਕਾਰਾਂ ਦਾ ਨਾਸ਼ ਹੁੰਦਾ ਹੈ।*

ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ ਪੰਚ ਦੁਸਟ ਓਇ ਭਾਗਿ ਗਇਆ ॥
(ਆਸਾ ਮ: 5, 452)

### *(2) ਹਉਮੈ ਦਾ ਨਾਸ਼ ਹੁੰਦਾ ਹੈ।*

ਸਤਿਗੁਰੁ ਸੇਵੇ ਸੋ ਵਡਭਾਗੀ ਜਿਸਨੋ ਆਪਿ ਮਿਲਾਏ ॥
ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥
(ਸੋਰਠਿ ਮ: 3, 603)

ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥
(ਸਿਰੀਰਾਗੁ ਮ: 3, 26)

ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥
(ਮਾਝ ਮ: 3, 128)

ਗੁਰਿ ਰਾਖੇ ਸੇ ਉਬਰੇ ਭਾਈ ਹਰਿ ਰਸੁ ਅੰਮ੍ਰਿਤੁ ਪੀਆਇ ॥
ਵਿਚਹੁ ਹਉਮੈ ਦੁਖੁ ਉਠਿ ਗਇਆ ਭਾਈ ਸੁਖੁ ਵੂਠਾ ਮਨਿ ਆਇ ॥
(ਬਸੰਤੁ ਮ: 3, 1177)

### *(3) ਤ੍ਰਿਸ਼ਨਾ ਦਾ ਨਾਸ ਹੁੰਦਾ ਹੈ ਤੇ ਤ੍ਰਿਪਤੀ ਹੁੰਦੀ ਹੈ।*

ਏ ਰਸਨਾ ਤੂ ਅਨਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥
(ਰਾਮਕਲੀ ਮ: 3, 921)

ਹਰਿ ਰਸੁ ਜਿਨਿ ਜਨਿ ਚਾਖਿਆ ॥ ਤਾਕੀ ਤ੍ਰਿਸਨਾ ਲਾਥੀਆ ॥
(ਗਉੜੀ ਮ: 5, 211)

ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵ ਲਾਗੀ॥
ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ॥
(ਸਾਰੰਗ ਮ: 1, 1232)

ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ॥
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ॥ (ਸਿਰੀਰਾਗੁ ਮ: 3, 26)

ਹਰਿ ਰਸੁ ਜਿਨ੍ਹੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ॥
ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ॥
(ਆਸਾ ਮ: 5, 431)

ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ॥
ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ॥
(ਸੋਰਠਿ ਮ: 1, 598)

ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ॥
ਹਰਿ ਰਸੁ ਜਿਨੀ ਚਾਖਿਆ ਅਨਰਸ ਠਾਕਿ ਰਹਾਇਆ॥
ਹਰਿ ਰਸੁ ਪੀ ਸਦਾ ਤ੍ਰਿਪਤਿ ਭਏ ਫਿਰਿ ਤ੍ਰਿਸਨਾ ਭੁਖ ਗਵਾਇਆ॥
(ਮਾਰੂ ਵਾਰ ਮ: 1, 1088)

ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ॥
ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ॥
(ਮਾਝ ਮ: 5, 100)

ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ॥
ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ॥
ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ॥
(ਮਾਝ ਮ: 5, 101)

ਊਤਮ ਜਨਮੁ ਸੁਥਾਨਿ ਹੈ ਵਾਸਾ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ॥
ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ॥
(ਮਾਝ ਮ: 3, 127)

ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ॥ ਜਿਉ ਮੀਨਾ ਜਲ ਮਾਹਿ ਉਲਾਸਾ॥
ਨਾਨਕ ਹਰਿ ਰਸੁ ਪੀ ਤ੍ਰਿਪਤਾਸਾ॥ (ਗਉੜੀ ਮ: 1, 226)

ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ॥
ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ॥
(ਸੋਰਠਿ ਮ: 1, 598)

ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ॥
ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ॥
(ਸੋਰਠਿ ਮ: 3, 602)

ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ॥
(ਗਉੜੀ ਵਾਰ ਮ: 4, 313)

ਹਰਿ ਰਸੁ ਚਾਖਿਆ ਤਉ ਮਨੁ ਭੀਜਾ ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ ॥
(ਪ੍ਰਭਾਤੀ ਮ: 1, 1345)

ਹਰਿ ਹਰਿ ਨਾਮੁ ਜਪਹੁ ਜਨ ਭਾਈ ॥
ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ ਅਨਦਿਨੁ ਹਰਿ ਰਸਿ ਰਹਿਆ ਅਘਾਈ ॥
(ਪ੍ਰਭਾਤੀ ਮ: 3, 1333)

## *(4) ਮਨ ਨਿਰਮਲ ਹੁੰਦਾ ਹੈ।*

ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥
ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ॥ (ਗੂਜਰੀ ਮ: 3, 492)

ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥
ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥
(ਸੋਰਠਿ ਮ: 3, 604)

ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥
ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥
(ਮਾਝ ਮ: 3, 128)

ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥
ਹਰਿ ਪਾਇਅੜਾ ਮਨਿ ਜੀਵਾ ਜੀਉ ॥ (ਗਉੜੀ ਮ: 4, 175)

## *(5) ਸੁਖ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ।*

ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥
ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥ (ਧਨਾਸਰੀ ਮ: 3, 664)

ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥
ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥
(ਮਾਰੂ ਮ: 5, 1019)

ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥ ਹਰਿ ਗੁਣ ਗਾਵਹਿ ਅਨਦਿਨੁ ਜਾਗੇ ॥
ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ ਹਰਿ ਰਸਿ ਰਾਸੀ ਹੇ ॥
(ਮਾਰੂ ਮ: 3, 1048)

ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥
ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥
(ਮਾਰੂ ਮ: 5, 1072)

ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥
ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥
(ਸਿਰੀ ਰਾਗੁ ਮ: 1, 21)

ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥
ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥

ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥
(ਮਾਝ ਮ: 4, 95)

ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ॥
ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ ॥
(ਮਾਰੂ ਮ: 1, 1013)

### *(6) ਬੁੱਧੀ ਦਾ ਪ੍ਰਗਾਸ ਹੁੰਦਾ ਹੈ ਅਤੇ ਹਿਰਦੇ ਕਮਲ ਉਲਟਦਾ ਹੈ।*

ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ ॥
ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ ॥
(ਬਿਲਾਵਲੁ ਮ: 5, 811)

ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ ॥
ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ ॥
(ਮਾਰੂ ਵਾਰ ਮ: 3, 1089)

### *(7) ਸੁੰਨ ਸਮਾਧ ਲਗਦੀ ਹੈ।*

ਓਤਿ ਪੋਤਿ ਜਨ ਹਰਿ ਰਸ ਰਾਤੇ ॥ ਸੁੰਨ ਸਮਾਧਿ ਨਾਮ ਰਸ ਮਾਤੇ ॥
(ਗਉੜੀ ਮ: 5, 265)

### *(8) ਭਵ ਸਾਗਰ ਤੋਂ ਜੀਵ ਪਾਰ ਹੁੰਦਾ ਹੈ।*

ਊਤਮ ਜਨ ਸੰਤ ਭਲੇ ਹਰਿ ਪਿਆਰੇ ॥ ਹਰਿ ਰਸ ਮਾਤੇ ਪਾਰਿ ਉਤਾਰੇ ॥
ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ ॥
(ਮਾਰੂ ਮ: 1, 1038)

### *(9) ਮੁਕਤੀ ਦੀ ਪ੍ਰਾਪਤੀ।*

ਮੁਕਤਿ ਪਦਾਰਥੁ ਹਰਿ ਰਸ ਚਾਖੇ ॥ ਆਵਣ ਜਾਣ ਰਹੇ ਗੁਰਿ ਰਾਖੇ ॥
(ਧਨਾਸਰੀ ਮ: 3, 685)

ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥
ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥
(ਮਾਰੂ ਮ: 1, 1028)

### *(10) ਸਹਿਜ ਦੀ ਪ੍ਰਾਪਤੀ।*

ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥
ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥
ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥
(ਸਿਰੀ ਰਾਗੁ ਮ: 1, 60)

ਵਾਹੁ ਵਾਹੁ ਸਹਜੇ ਗੁਣ ਰਵੀਜੈ ॥
ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥
(ਵਡਹੰਸੁ ਮ: 3, 565)

ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ॥ ਗੁਰ ਕਿਰਪਾ ਤੇ ਸਚਿ ਸਮਾਇ॥
(ਗਉੜੀ ਮ: 3, 158)

ਸਤ ਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ॥
ਅਨਦਿਨੁ ਰਹੈ ਲਿਵਲਾਇ ਤ ਸਹਜਿ ਸਮਾਵਏ ਜੀਉ॥
(ਧਨਾਸਰੀ ਮ: 4, 690)

ਜਿਹਵਾ ਹਰਿ ਰਸਿ ਰਹੀ ਅਘਾਇ॥ ਗੁਰਮੁਖਿ ਪੀਵੈ ਸਹਜਿ ਸਮਾਇ॥
(ਸੂਹੀ ਮ: 4, 733)

ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ॥
ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ॥
ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ॥
(ਸਿਰੀ ਰਾਗੁ ਮ: 3, 66)

ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ॥
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ॥ (ਸਿਰੀ ਰਾਗੁ ਮ: 3, 26)

ਨਿਜ ਘਰਿ ਬੈਸਿ ਸਹਜ ਘਰੁ ਲਹੀਐ॥ ਹਰਿ ਰਸਿ ਮਾਤੇ ਇਹੁ ਸੁਖੁ ਕਹੀਐ॥
(ਗਉੜੀ ਮ: 1, 227)

ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ॥
ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ॥
(ਮਾਰੂ ਵਾਰ ਮ: 3, 1089)

ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ ਪੰਚ ਦੁਸਟ ਓਇ ਭਾਗਿ ਗਇਆ॥
(ਆਸਾ ਮ: 5, 452)

ਰਸਨਾ ਹਰਿ ਰਸਿ ਰਾਤੀ ਰੰਗੁ ਲਾਏ॥ ਮਨੁ ਤਨੁ ਮੋਹਿਆ ਸਹਜਿ ਸੁਭਾਏ॥
ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ॥
(ਮਾਝ ਮ: 3, 114)

## *(11) ਅਮਰ ਪਦ ਦੀ ਪ੍ਰਾਪਤੀ।*

ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ॥
ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ॥
ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ॥
(ਮਾਰੂ ਵਾਰ ਮ: 3, 1092)

ਇਹੁ ਹਰਿ ਰਸੁ ਪਾਵੈ ਜਨੁ ਕੋਇ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥
(ਗਉੜੀ ਮ: 5, 287)

## *(12) ਦਰਗਹ ਮਾਨ ਮਿਲਦਾ ਹੈ।*

ਬਿਨੁ ਸਾਚੇ ਨਹੀ ਦਰਗਹ ਮਾਨੁ॥ ਹਰਿ ਰਸੁ ਪੀਵੈ ਛੂਟੈ ਨਿਦਾਨਿ॥
(ਰਾਮਕਲੀ ਮ: 1, 937)

ਮਨੁ ਚਲੈ ਨ ਜਾਈ ਠਾਕਿ ਰਾਖੁ॥ ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ॥
(ਬਸੰਤੁ ਮ: 1, 1188)

### *(13) ਨਿਜ ਘਰ ਵਾਸਾ।*

ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ॥
ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ॥
ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ॥ (ਸਿਰੀਰਾਗੁ ਮ: 3, 66)

ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ॥
ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ॥
(ਮਾਰੂ ਮ: 1, 1013)

ਨਿਜ ਘਰਿ ਬੈਸਿ ਸਹਜ ਘਰੁ ਲਹੀਐ॥ ਹਰਿ ਰਸਿ ਮਾਤੇ ਇਹੁ ਸੁਖੁ ਕਹੀਐ॥
(ਗਉੜੀ ਮ: 1, 227)

### *(14) ਮਾਲਕ ਦੇ ਦਰਸ਼ਨ ਹੁੰਦੇ ਹਨ।*

ਜਿਨਿ ਹਰਿ ਰਸੁ ਚਾਖਿਆ ਸਬਦਿ ਸੁ ਭਾਖਿਆ ਹਰਿ ਸਰਿ ਰਹੀ ਭਰਪੂਰੇ॥
ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ॥ (ਵਡਹੰਸ ਮ: 3, 568)

ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ॥
ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤ ਸੰਗਿ ਮਿਲਾਤ॥
(ਬਿਲਾਵਲੁ ਮ: 5, 821)

ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ॥
(ਰਾਮਕਲੀ ਮ: 3, 921)

## 8. ਹਰਿ ਰਸ ਵਿਹੂਣੇ ਦੇ ਦੋਸ਼

### *(1) ਦੁਖੀ ਹੁੰਦੇ ਹਨ ਤੇ ਬਿਖ ਖਾਂਦੇ ਹਨ।*

ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ॥
ਹਰਿ ਰਸੁ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ॥ (ਆਸਾ ਮ: 3, 429)

ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ॥
ਅਨਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ॥
(ਵਡਹੰਸ ਮ: 3, 558)

ਮਾਤ ਗਰਭ ਮਹਿ ਹਾਥ ਦੇ ਰਾਖਿਆ॥ ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ॥
ਭਜੁ ਗੋਬਿੰਦ ਸਭ ਛੋਡਿ ਜੰਜਾਲ॥
ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ॥
(ਬਿਲਾਵਲੁ ਮ: 5, 805)

ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ॥
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ॥
(ਸਾਰੰਗ ਮ: 1, 1197)

## (2) ਜਨਮ ਬਿਰਥਾ ਜਾਂਦਾ ਹੈ।

ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ॥
ਅਨਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ॥ (ਆਸਾ ਮ: 3, 430)

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ॥
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ॥
(ਸੋਰਠਿ ਮ: 3, 601)

## (3) ਜਮ ਦੇ ਵਸ ਹਨ।

ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥
(ਗੂਜਰੀ ਮ: 4, 10)

## (4) ਉਹਨਾਂ ਦੇ ਹਿਰਦੇ ਕਮਲ ਦਾ ਵਿਗਾਸ ਨਹੀਂ ਹੁੰਦਾ।

ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ॥
ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ॥
(ਰਾਮਕਲੀ ਵਾਰ ਮ: 3, 949)

## 9. ਉਪਦੇਸ਼

ਐਸਾ ਹਰਿ ਰਸੁ ਰਮਹੁ ਸਭੁ ਕੋਇ॥ ਸਰਬ ਕਲਾ ਪੂਰਨ ਪ੍ਰਭੁ ਸੋਇ॥
(ਗਉੜੀ ਮ: 5, 196)

# ਗੁਰਨਾਮ ਜਾਂ ਗੁਰਮੁਖਿ ਨਾਮ

ਨਾਮ ਦੀ ਵਿਆਖਿਆ ਵਿਸਤਾਰ ਸਹਿਤ ਨਾਮ ਪ੍ਰਕਰਣ ਵਿਚ ਦਿੱਤੀ ਗਈ ਹੈ। ਗੁਰਬਾਣੀ ਅੰਦਰ ਉਸੇ ਨਾਮ ਨੂੰ ਹੀ ਗੁਰਨਾਮ, ਗੁਰਮਤਿ ਨਾਮ ਜਾਂ ਗੁਰਮੁਖਿ ਨਾਮ ਕਰ ਕੇ ਕਿਹਾ ਹੈ। ਇਸ ਲਈ ਜੋ ਕੁਛ ਨਾਮ ਦੇ ਪ੍ਰਕਰਣ ਵਿਚ ਲਿਖਿਆ ਗਿਆ ਹੈ, ਉਹਨੂੰ ਇਥੇ ਦੁਹਰਾਨ ਦੀ ਲੋੜ ਨਹੀਂ। ਇਹ ਨਾਮ ਗੁਰੂ ਦੀ ਮਤ, ਗੁਰੂ ਦਵਾਰੇ ਤੇ ਗੁਰੂ ਦੇ ਰਾਹੀਂ ਪ੍ਰਾਪਤ ਹੁੰਦਾ ਹੈ ਤੇ ਕਿਸੇ ਗੁਰਮੁਖ ਨੂੰ ਹੀ ਇਸ ਦੀ ਪ੍ਰਾਪਤੀ ਹੁੰਦੀ ਹੈ, ਇਸ ਲਈ ਨਾਮ ਨੂੰ ਗੁਰਮਤ ਨਾਮ, ਗੁਰਨਾਮ ਜਾਂ ਗੁਰਮੁਖਿ ਨਾਮ ਕਰ ਕੇ ਵਰਣਨ ਕੀਤਾ ਹੈ। ਗੁਰਬਾਣੀ ਤੋਂ ਪਤਾ ਲਗਦਾ ਹੈ ਕਿ ਗੁਰਮਤਿ ਨਾਮ, ਗੁਰਨਾਮ ਤੇ ਗੁਰਮੁਖਿ ਨਾਮ ਗੁਪਤ ਜਾਂ ਧੁਨ ਆਤਮਕ ਨਾਮ ਨੂੰ ਹੀ ਕਿਹਾ ਹੈ।

## ਗੁਰਮਤਿ ਨਾਮ

ਗੁਰਮਤਿ ਨਾਮ ਦਾ ਭਾਵ ਹੈ ਸ਼ਬਦ ਜਾਂ ਅਨਹਦ ਧੁਨ (ਦੇਖੋ ਨਾਮ ਦਾ ਪ੍ਰਕਰਣ) ਤੇ ਸਚਾ ਨਾਮ ਏਹੋ ਹੈ।

ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ॥
ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ॥

(ਗਉੜੀ ਮ: 1, 228)

ਐਸੇ ਪ੍ਰੇਮ ਭਗਤਿ ਵੀਚਾਰੀ॥ ਗੁਰਮੁਖਿ ਸਾਚਾ ਨਾਮੁ ਮੁਰਾਰੀ॥

(ਆਸਾ ਮ: 1, 414)

ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋਕਉ ਗੁਰਮਤਿ ਨਾਮੁ ਦ੍ਰਿੜੀਜੈ॥

(ਕਲਿਆਨ ਮ: 4, 1325)

ਮਾਲਕ ਦੀ ਦਇਆ ਤੇ ਵਡਿਆਂ ਭਾਗਾਂ ਕਰ ਕੇ ਹੀ ਗੁਰਨਾਮ ਜਾਂ ਗੁਰਮਤਿ ਨਾਮ ਮਿਲਦਾ ਹੈ।

ਪ੍ਰਾਣੀ ਗੁਰਮੁਖਿ ਨਾਮੁ ਧਿਆਈ॥
ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ॥ (ਮਲਾਰ ਮ: 4, 1265)

ਜੇ ਵਡਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ॥
ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ॥

(ਕਲਿਆਨ ਮ: 4, 1326)

ਗੁਰਮੁਖਿ ਨਾਮ ਸਤਿਗੁਰ ਤੋਂ ਹੀ ਲੱਭ ਸਕਦਾ ਹੈ ਅਤੇ ਗੁਰਮੁਖ ਨੂੰ ਹੀ ਮਿਲਦਾ ਹੈ।

ਵਿਣੁ ਗੁਰ ਪੂਰੇ ਕੋਇ ਨ ਜਾਣੀ ॥ ਮਾਇਆ ਮੋਹਿ ਦੂਜੈ ਲੋਭਾਣੀ ॥
ਗੁਰਮੁਖਿ ਨਾਮੁ ਮਿਲੈ ਹਰਿ ਬਾਣੀ ॥ (ਆਸਾ ਮ: 3, 423)

ਪਾਪ ਪੁੰਨ ਵਰਤੈ ਸੰਸਾਰਾ ॥ ਹਰਖੁ ਸੋਗੁ ਦੂਖੁ ਹੈ ਭਾਰਾ ॥
ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥
(ਮਾਰੂ ਮ: 3, 1052)

## ਗੁਰਨਾਮ ਦੇ ਫਲ

## ਗੁਰਬਾਣੀ ਵਿਚ ਇਸਦੇ ਫਲ ਵਰਣਨ ਕੀਤੇ ਹਨ।

### *(1) ਸਭ ਕਾਰਜ ਸਿਧ ਹੁੰਦੇ ਹਨ ਤੇ ਸਰਬ ਸੁਖਾਂ ਦਾ ਦਾਤਾ ਹੈ।*

ਅਨਦਿਨੁ ਜਪਉ ਗੁਰੂ ਗੁਰ ਨਾਮ ॥ ਤਾਤੇ ਸਿਧਿ ਭਏ ਸਗਲ ਕਾਮ ॥
(ਗਉੜੀ ਮ:5, 202)

ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥ (ਬਿਲਾਬਲੁ ਕਬੀਰ, 856)

### *(2) ਪਾਪਾਂ, ਵਿਕਾਰਾਂ ਅਤੇ ਹਉਮੈ ਦਾ ਨਾਸ ਹੁੰਦਾ ਹੈ।*

ਸਭ ਕਿਲਵਿਖ ਪਾਪ ਦੂਖ ਕਟਿਆ ਮੇਰੀ ਜਿੰਦੁੜੀਏ ਮਲੁ
ਗੁਰਮੁਖਿ ਨਾਮਿ ਉਤਾਰੇ ਰਾਮ ॥ (ਬਿਹਾਗੜਾ ਮ: 4, 539)

ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥
ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥ (ਗਉੜੀ ਮ: 1, 228)

ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥
ਹਰਿ ਨਾਮੁ ਅਉਖਧੁ ਗੁਰਿਨਾਮੁ ਦੀਨੋ ਕਰਣ ਕਾਰਣ ਜੋਗੁ ॥ (ਗੂਜਰੀ ਮ: 5, 502)

ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ ॥
ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ॥
ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ॥
(ਗੂਜਰੀ ਵਾਰ ਮ: 3, 514)

### *(3) ਸਹਜ ਗਤਿ ਦੀ ਪ੍ਰਾਪਤੀ ਹੁੰਦੀ ਹੈ।*

ਗੁਰਮੁਖਿ ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ ਸਹਜੇ ਸੋਵੈ ॥
ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥
(ਮਾਰੂ ਮ: 4, 1069)

# ਗੁਰਨਾਮ ਜਾਂ ਗੁਰਮੁਖਿ ਨਾਮ

## 1. ਗੁਰ ਨਾਮ ਕੀ ਹੈ ?

### *ਗੁਰਮਤਿ ਜਾਂ ਗੁਰਮੁਖਿ ਨਾਮ ਗੁਰ ਸ਼ਬਦ, ਸੱਚਾ ਨਾਮ, ਸ਼ਬਦ ਤੇ ਬਾਣੀ ਹੈ।*

ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥
ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥ (ਗਉੜੀ ਮ: 1, 228)

ਮੈ ਆਇ ਮਿਲਹੁ ਜਗ ਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥
ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥
(ਮਾਝ ਮ: 4, 95)

ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ ॥
ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋਕਉ ਗੁਰਮਤਿ ਨਾਮੁ ਦ੍ਰਿੜੀਜੈ ॥
(ਕਲਿਆਨ ਮ: 4, 1325)

ਜਪਿ ਮਨ ਰਾਮ ਨਾਮੁ ਰਵਿ ਰਹੇ ॥
ਦੀਨ ਦਇਆਲੁ ਦੁਖ ਭੰਜਨੁ ਗਾਇਓ ਗੁਰਮਤਿ ਨਾਮੁ ਪਦਾਰਥੁ ਲਹੇ ॥
(ਪ੍ਰਭਾਤੀ ਮ: 4, 1336)

ਸਭੁ ਜਗੁ ਦੇਖਿਆ ਮਾਇਆ ਛਾਇਆ ॥ ਨਾਨਕ ਗੁਰਮਤਿ ਨਾਮੁ ਧਿਆਇਆ ॥
(ਆਸਾ ਮ: 1, 354)

ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ ॥ ਚਹੁ ਜੁਗਿ ਨਿਰਮਲੁ ਹਛਾ ਲੋਇ ॥
ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ ॥
(ਮਾਰੂ ਮ: 4, 1069)

ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥
(ਗਉੜੀ ਮ: 5, 265)

ਮਹਾ ਬਿਖਮੁ ਜਮ ਪੰਥੁ ਦੁਹੇਲਾ ਕਾਲੂਖਤ ਮੋਹ ਅੰਧਿਆਰਾ ॥
ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ ॥
(ਆਸਾ ਮ: 4, 443)

ਪਾਇ ਠਗਉਲੀ ਸਭੁ ਜਗੁ ਜੋਹਿਆ ॥ ਬ੍ਰਹਮਾ ਬਿਸਨੁ ਮਹਾ ਦੇਉ ਮੋਹਿਆ ॥
ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥ (ਆਸਾ ਮ: 5, 394)

ਐਸੋ ਪ੍ਰੇਮ ਭਗਤਿ ਵੀਚਾਰੀ ॥ ਗੁਰਮੁਖਿ ਸਾਚਾ ਨਾਮੁ ਮੁਰਾਰੀ ॥
(ਆਸਾ ਮ: 1, 414)

ਗੁਰਮੁਖਿ ਨਾਮਿ ਸਬਦਿ ਸਾਲਾਹੇ ॥ ਅਗਮ ਅਗੋਚਰ ਵੇ ਪਰਵਾਹੇ ॥
ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ ॥
(ਮਾਰੂ ਮ: 3, 1055)

ਕਰਣਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ॥
ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ ॥
(ਮਲਾਰ ਮ: 1, 1275)

ਵਿਣੁ ਗੁਰ ਪੂਰੇ ਕੋਇ ਨ ਜਾਣੀ ॥ ਮਾਇਆ ਮੋਹਿ ਦੂਜੈ ਲੋਭਾਣੀ ॥
ਗੁਰਮੁਖਿ ਨਾਮੁ ਮਿਲੈ ਹਰਿ ਬਾਣੀ ॥ (ਆਸਾ ਮ: 3, 423)

ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥
ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥
ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥
(ਰਾਮਕਲੀ ਮ: 3, 910)

ਸੇ ਗੁਰ ਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ ॥
ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ ॥
ਜਿਨਾ ਗੁਰ ਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ ॥
ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ ॥
(ਵਡਹੰਸ ਵਾਰ ਮ: 3, 590)

ਅਨਿਕ ਰੂਪ ਰੰਗ ਭੋਗ ਰਸੈ ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ ॥
(ਰਾਮਕਲੀ ਮ: 5, 890)

ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ ॥
ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥ (ਮਾਰੂ ਮ: 3, 994)

ਸਭ ਕਿਲਵਿਖ ਪਾਪ ਦੂਖ ਕਟਿਆ ਮੇਰੀ ਜਿੰਦੁੜੀਏ ਮਲੁ ਗੁਰਮੁਖਿ
ਨਾਮਿ ਉਤਾਰੇ ਰਾਮ ॥
ਵਡ ਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ ਨਿਸਤਾਰੇ ਰਾਮ ॥
(ਬਿਹਾਗੜਾ ਮ: 4, 539)

ਭਵ ਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥
ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥
(ਧਨਾਸਰੀ ਮ: 3, 670)

ਇਨ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥
(ਬਸੰਤੁ ਮ: 5, 1185)

ਹਰਿ ਕੈ ਰੰਗਿ ਰਤੇ ਬੈਰਾਗੀ ਜਿਨ ਗੁਰਮਤਿ ਨਾਮੁ ਪਛਾਨੀ ॥
ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥
(ਸਾਰੰਗ ਮ: 4, 1199)

ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥
(ਗਉੜੀ ਮ: 5, 264)

ਗੁਰਮੁਖਿ ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ ਸਹਜੇ ਸੋਵੈ ॥
ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥
(ਮਾਰੂ ਮ: 4, 1069)

ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥
ਸਦਾ ਹਰਿ ਚਰਣੀ ਲਾਗਿ ਰਹਾ ਇਕ ਮਨਿ ਏਕੈ ਭਾਇ ॥ (ਮਾਰੂ ਮ: 3, 994)

ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ ਲਾਵੈ ॥
ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ ॥
(ਗੂਜਰੀ ਮ: 4, 494)

ਮੈ ਆਇ ਮਿਲਹੁ ਜਗ ਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥
ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥
(ਮਾਝ ਮ: 4, 95)

## 2. ਗੁਰਮੁਖਿ ਨਾਮ ਧੁਨ ਆਤਮਕ ਹੈ, ਇਸ ਵਿਚ ਧੁਨ ਹੈ

ਗੁਰਮੁਖਿ ਨਾਮ ਸੁਨਹੁ ਮੇਰੀ ਭੈਨਾ ॥
ਏਕੋ ਰਵਿ ਰਹਿਆ ਘਟ ਅੰਤਰਿ ਮੁਖ ਬੋਲਹੁ ਗੁਰ ਅੰਮ੍ਰਿਤ ਬੈਨਾ ॥
(ਆਸਾ ਮ: 4, 366)

ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ ॥ ਚਹੁ ਜੁਗਿ ਨਿਰਮਲੁ ਹਛਾ ਲੋਇ ॥
ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ ॥
(ਮਾਰੂ ਮ: 4, 1069)

## 3. ਗੁਰਮੁਖਿ ਨਾਮ ਕਿੱਥੇ ਹੈ ?

***ਕਾਇਆ ਵਿਚ ਇਹ ਨਾਮ ਘਟ ਦੇ ਅੰਦਰ ਰਮ ਰਿਹਾ ਹੈ।***

ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮਾਲਾ ॥ (ਸੂਹੀ ਮ: 3, 754)

ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥
ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥
ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥
(ਰਾਮਕਲੀ ਮ: 3, 910)

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥
(ਸੂਹੀ ਮ: 5, 747)

ਅੰਤਰਿ ਰਤਨੁ ਬੀਚਾਰੇ ॥ ਗੁਰਮੁਖਿ ਨਾਮੁ ਪਿਆਰੇ ॥ (ਸੂਹੀ ਮ: 4, 774)

ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ ॥
ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥
(ਆਸਾ ਮ: 4, 366)

## 4. ਗੁਰਮੁਖ ਨਾਮ ਕਿਵੇਂ ਮਿਲਦਾ ਹੈ?

### *(1) ਜੀਵਦਿਆਂ ਮਰਣ ਤੋਂ।*

ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ॥
ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ॥
(ਸੂਹੀ ਮ: 4, 775)

### *(2) ਮਾਲਕ ਦੀ ਦਇਆ ਕਰ ਕੇ ਮਿਲਦਾ ਹੈ।*

ਪ੍ਰਾਣੀ ਗੁਰਮੁਖਿ ਨਾਮੁ ਧਿਆਈ॥
ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ॥
(ਮਲਾਰ ਮ: 4, 1265)

ਆਪਿ ਕਰੇ ਤੈ ਆਪਿ ਕਰਾਏ॥ ਆਪੇ ਗੁਰਮੁਖਿ ਨਾਮੁ ਵਸਾਏ॥
(ਆਸਾ ਮ: 3, 424)

ਜੋ ਧੁਰਿ ਰਖਿਅਨੁ ਮੇਲਿ ਮਿਲਾਇ॥ ਕਦੇ ਨ ਵਿਛੁੜਹਿ ਸਬਦਿ ਸਮਾਇ॥
ਆਪਣੀ ਕਲਾ ਆਪੇ ਪ੍ਰਭੁ ਜਾਣੈ॥ ਨਾਨਕ ਗੁਰਮੁਖਿ ਨਾਮੁ ਪਛਾਣੈ॥
(ਧਨਾਸਰੀ ਮ: 3, 665)

### *(3) ਵਡਿਆ ਭਾਗਾਂ ਕਰ ਕੇ।*

ਜੇ ਵਡ ਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ॥
ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ॥
(ਕਲਿਆਨ ਮ: 4, 1326)

### *(4) ਸਤਿਗੁਰ ਤੋਂ, ਸਤਸੰਗ ਤੋਂ॥*

ਸੇ ਗੁਰ ਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ॥
ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ॥
ਜਿਨਾ ਗੁਰ ਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ॥
ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ॥
(ਵਡਹੰਸ ਵਾਰ ਮ: 3, 590)

ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ ਸਤ ਸੰਗਤਿ ਮੇਲਾਈ॥
ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ॥
(ਰਾਮਕਲੀ ਮ: 3, 910)

## 5. ਗੁਰਮੁਖ ਹੀ ਨਾਮ ਨੂੰ ਪਛਾਣਦਾ ਹੈ

ਗੁਰਮੁਖਿ ਨਾਮੁ ਧਿਆਈਐ ਬੂਝੈ ਵੀਚਾਰਾ॥
ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ॥ (ਆਸਾ ਮ: 3, 424)

ਪਾਪ ਪੁੰਨ ਵਰਤੈ ਸੰਸਾਰਾ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ॥
ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ॥
(ਮਾਰੂ ਮ: 3, 1052)

## 6. ਗੁਰ ਨਾਮ ਦੇ ਫਲ

### *(1) ਸਭ ਕਾਰਜ ਸਿਧ ਹੁੰਦੇ ਹਨ ਅਤੇ ਸੁਖ ਮਿਲਦਾ ਹੈ।*

ਅਨਦਿਨੁ ਜਪਉ ਗੁਰੂ ਗੁਰ ਨਾਮ ॥ ਤਾਤੇ ਸਿਧਿ ਭਏ ਸਗਲ ਕਾਂਮ ॥

(ਗਉੜੀ ਮ: 5, 202)

ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥
ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥

(ਬਿਲਾਵਲੁ ਕਬੀਰ, 856)

### *(2) ਹਉਮੈ, ਪਾਪਾਂ, ਵਿਕਾਰਾਂ ਤੇ ਭਰਮਾਂ ਦਾ ਨਾਸ਼।*

ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥
ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥ (ਗਉੜੀ ਮ: 1, 228)

ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥
ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ ॥

(ਗੂਜਰੀ ਮ: 5, 502)

ਸਭ ਕਿਲਵਿਖ ਪਾਪ ਦੂਖ ਕਟਿਆ ਮੇਰੀ ਜਿੰਦੁੜੀਏ ਮਲੁ ਗੁਰਮੁਖਿ
ਨਾਮਿ ਉਤਾਰੇ ਰਾਮ ॥
ਵਡਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ ਨਿਸਤਾਰੇ ਰਾਮ ॥

(ਬਿਹਾਗੜਾ ਮ: 4, 539)

ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ ॥
ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ ਜਗਿ ਤਾਪਾ ਰਾਮ ॥
ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖ ਦਾਤੇ ਦੂਖ ਲਾਥੇ ਪਾਪ ਸੰਤਾਪਾ ॥
ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ॥

(ਵਡਹੰਸੁ ਮ: 4, 574)

ਭਵ ਖੰਡਨ ਦੂਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥
ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥

(ਧਨਾਸਰੀ ਮ: 5, 670)

### *(3) ਗੁਰਮੁਖਿ ਨਾਮ ਅੰਤ ਕਾਲ ਪੀੜਾ ਤੋਂ ਬਚਾਂਦਾ ਹੈ ਤੇ ਆਵਣਾ ਜਾਣਾ ਮੁਕ ਜਾਂਦਾ ਹੈ।*

ਇਨ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥

(ਬਸੰਤੁ ਮ: 5, 1185)

ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ਹ ਗੁਰਮਤਿ ਨਾਮੁ ਪਛਾਨੀ ॥
ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥

(ਸਾਰਗ ਮ: 4, 1199)

ਸੰਸਾਰੁ ਭਵਜਲੁ ਕਿਉ ਤਰੈ ॥
ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥
(ਮਾਰੂ ਮ: 1, 1013)

*(4) ਗੁਰਮੁਖਿ ਨਾਮ ਸੁਖਦਾਈ ਹੈ, ਅਲਿਪਤ ਤੇ ਅਤੀਤ ਰਖਦਾ ਹੈ।*

ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ ॥
ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ॥
ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ॥
(ਗੂਜਰੀ ਵਾਰ ਮ: 3, 514)

*(5) ਗੁਰਮੁਖਿ ਨਾਮ ਤੋਂ ਸਹਜ ਦੀ ਪ੍ਰਾਪਤੀ ਹੁੰਦੀ ਹੈ।*

ਗੁਰਮੁਖਿ ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ ਸਹਜੇ ਸੋਵੈ ॥
ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥
(ਮਾਰੂ ਮ: 4, 1069)

## 7. ਪ੍ਰਾਰਥਨਾ

ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ ॥
ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥ (ਤਿਲੰਗ ਮ: 4, 726)

# ਅੰਮ੍ਰਿਤ

ਅੰਮ੍ਰਿਤ ਜਾਂ ਆਬਿ ਹਯਾਤ ਜਾਂ ਮਹਾ ਰਸ ਉਸ ਵਸਤ ਨੂੰ ਕਹਿਆ ਜਾਂਦਾ ਹੈ, ਜੋ ਗ੍ਰਹਣ ਕਰਨ ਜਾਂ ਚੱਖਣ ਵਾਲੇ ਮਨੁਖ ਨੂੰ ਅਮਰ ਕਰ ਦੇਵੇ, ਭਾਵ ਜਨਮ ਮਰਨ ਤੋਂ ਰਹਿਤ ਕਰ ਦੇਵੇ।

ਅੰਮ੍ਰਿਤ ਦੀ ਪ੍ਰਾਪਤੀ ਲਈ ਕਈਆਂ ਤਪਸੀਆਂ ਨੇ ਤਪ ਕੀਤੇ ਤੇ ਅਕਹਿ ਕਸ਼ਟ ਸਹਾਰੇ। ਲੋਕਾਂ ਨੇ ਤੀਰਥ ਯਾਤਰਾ, ਪਹਾੜਾਂ, ਜੰਗਲਾਂ, ਨਦੀਆਂ, ਨਾਲਿਆਂ ਤੇ ਸਰੋਵਰਾਂ ਪੁਰ ਪੈਂਡੇ ਮਾਰ ਮਾਰ ਕੇ ਟੋਲਿਆ, ਪਰ ਕਿਧਰੇ ਅਜਿਹੀ ਜੀਆ ਦਾਨ ਦੇਣ ਵਾਲੀ ਵਸਤੂ ਨਾ ਮਿਲੀ। ਵਾਸਤਵ ਵਿਚ ਅਜਿਹਾ ਬਿਚਿਤ੍ਰ ਪਦਾਰਥ ਇਸ ਅਸਥੂਲ ਦੁਨੀਆਂ ਅੰਦਰ ਕਿਧਰੇ ਨਹੀਂ। ਬੂਟਿਆਂ ਦੇ ਵਿਦਵਾਨ (Botanist) ਤੇ ਹੋਰ ਹੋਰ ਵਿਦਵਾਨ ਵੀ ਹਾਰ ਲੱਥੇ, ਪਰ ਇਸ ਦਾ ਥਹੁ ਪਤਾ ਨਹੀਂ ਮਿਲਿਆ।

ਸਾਰੇ ਮਜ਼੍ਹਬਾਂ ਦੀਆਂ ਧਰਮ ਪੁਸਤਕਾਂ ਦੇ ਅੰਦਰ ਅੰਮ੍ਰਿਤ ਦਾ ਜ਼ਿਕਰ ਮਿਲਦਾ ਹੈ। ਮੁਸਲਮਾਨ ਫ਼ਕੀਰ ਇਸ ਨੂੰ ਆਬਿ ਹੈਵਾਂ ਜਾਂ ਆਬਿ ਹਯਾਤ ਕਰ ਕੇ ਵਰਣਨ ਕਰਦੇ ਹਨ ਤੇ ਇਸ ਦੇ ਪੀਵਣ ਬਾਬਤ ਕਹਿੰਦੇ ਰਹੇ। ਹਿੰਦੂ ਰਿਸ਼ੀ ਮੁਨੀ ਕਹਿੰਦੇ ਹਨ ਕਿ ਮਾਨ ਸਰੋਵਰ ਅੰਮ੍ਰਿਤ ਦਾ ਸਰੋਵਰ ਹੈ, ਜਿਸ ਨੂੰ ਪਾਨ ਕਰਨ ਕਰ ਕੇ ਆਦਮੀ ਅਮਰ ਪਦਵੀ ਨੂੰ ਪ੍ਰਾਪਤ ਹੁੰਦਾ ਹੈ। ਵੇਦਾਂ ਵਿਚ ਜਗ੍ਹਾ ਜਗ੍ਹਾ ਸੋਮ ਰਸ ਦਾ ਜ਼ਿਕਰ ਆਂਵਦਾ ਹੈ, ਜਿਸ ਦੇ ਪੀਵਣ ਕਰ ਕੇ ਰਿਸ਼ੀ ਮੁਨੀ ਸੁਰਜੀਤ ਹੋ ਜਾਂਦੇ ਹਨ। ਸੰਤ ਮਹਾਤਮਾਂ ਇਸ ਮਾਨ ਸਰੋਵਰ ਜਾਂ ਚਸ਼ਮਾਇ ਕੌਸਰ ਨੂੰ ਅੰਮ੍ਰਿਤਸਰ (ਦੇਖੋ ਅੰਮ੍ਰਿਤਸਰ ਦਾ ਪ੍ਰਕਰਣ) ਕਰ ਕੇ ਬਿਆਨ ਕਰਦੇ ਹਨ।

ਅੰਜੀਲ (Holy Bible) ਵਿਚ ਯਸੂਹ ਮਸੀਹ ਜੀ ਦੇ ਇਤਿਹਾਸਾਂ ਤੋਂ ਪਤਾ ਲੱਗਦਾ ਹੈ ਕਿ ਉਹ ਮੁਰਦਿਆਂ ਵਿਚੋਂ ਉਠੇ ਤੇ ਮੁਰਦਿਆਂ ਨੂੰ ਜ਼ਿੰਦਾ ਕਰਦੇ ਰਹੇ। ਜ਼ਿੰਦਗੀ ਦਾ ਪਾਣੀ (Water of Life) ਸਪਾਰਟਨ ਲੇਡੀ ਨੂੰ ਦੇਣ ਦਾ ਇਕਰਾਰ ਕੀਤਾ। ਇਹਨਾਂ ਗੱਲਾਂ ਤੋਂ ਪਤਾ ਲੱਗਦਾ ਹੈ ਕਿ ਅੰਮ੍ਰਿਤ ਦਾ ਵਰਤਾਉ ਉਹਨਾਂ ਦੇ ਪਾਸ ਵੀ ਸੀ। ਦਸੇ ਪਾਤਿਸ਼ਾਹੀਆਂ ਤੇ ਹੋਰ ਅਨੇਕਾਂ ਭਗਤ ਜਨਾਂ ਨੇ ਅੰਮ੍ਰਿਤ ਪੀਤਾ ਤੇ ਆਪਣੀਆਂ ਸੰਗਤਾਂ ਨੂੰ ਪਿਲਾਂਦੇ ਰਹੇ।

## ਅੰਮ੍ਰਿਤ ਕੀ ਹੈ ?

ਦੀਰਘ ਵਿਚਾਰ ਨਾਲ ਵੇਖਣਾ ਚਾਹੀਦਾ ਹੈ ਕਿ ਅੰਮ੍ਰਿਤ ਕੀ ਹੈ ? ਗੁਰੂ ਸਾਹਿਬ ਜੀ ਨੇ ਸਾਨੂੰ ਕਿਹੜਾ ਅੰਮ੍ਰਿਤ ਦਸਿਆ ਹੈ। ਗੁਰਬਾਣੀ ਵਿਚ ਅੰਮ੍ਰਿਤ ਦਾ ਵਰਣਨ ਕੀਤਾ

ਗਿਆ ਹੈ, ਉਸ ਦੇ ਵਿਚਾਰ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਂ ਨੇ ਅੰਮ੍ਰਿਤ ਨਾਮ ਜਾਂ ਸ਼ਬਦ ਨੂੰ ਕਹਿਆ ਹੈ ਤੇ ਇਸ ਦੇ ਪਾਨ ਕਰਨ ਦਾ ਉਪਦੇਸ਼ ਹੈ :

ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥ (ਸਿਰੀ ਰਾਗੁ ਮ: 3, 33)

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥ (ਬਿਹਾਗੜਾ ਮ: 4, 538)

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ (ਸੋਰਠਿ ਭੀਖਨ 659)

ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ (ਸੂਹੀ ਮ: 1, 729)

ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥ (ਮਲਾਰ ਵਾਰ ਮ: 3, 1283)

ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥ (ਰਾਮਕਲੀ ਮ: 5, 888)

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥ (ਗਉੜੀ ਵਾਰ ਮ: 5, 318)

ਗੁਰ ਕਾ ਸਬਦੁ ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥
ਜਿਨਿ ਚਾਖਿਆ ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ ਤਨਿ ਸੁਖੁ ਹੋਇ ॥ (ਪ੍ਰਭਾਤੀ ਮ: 1, 1331)

ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥ (ਸਿਰੀ ਰਾਗੁ ਮ: 3, 35)

ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥ (ਸੋਰਠਿ ਵਾਰ ਮ: 3, 644)

ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥ (ਰਾਮਕਲੀ ਮ: 1, 933)

ਅੰਮ੍ਰਿਤ 'ਸਚ' ਤੇ ਅਨਹਦ 'ਬਾਣੀ' ਨੂੰ ਵੀ ਕਹਿਆ ਹੈ :

ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥
ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥ (ਰਾਮਕਲੀ ਵਾਰ ਮ: 5, 961)

ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥ (ਮਾਝ ਮ: 5, 105)

ਅੰਮ੍ਰਿਤ ਨੂੰ ਹਰਿ ਤੇ ਹਰੀ ਕੀਰਤਨ ਤੇ ਮਹਾ ਰਸ ਕਰ ਕੇ ਵੀ ਵਰਣਨ ਕੀਤਾ ਹੈ :

ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥
ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥ (ਸਿਰੀ ਰਾਗੁ ਮ: 3, 66)

ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥ (ਮਾਝ ਮ: 5, 134)

ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸਕੇ ॥ (ਸੂਹੀ ਮ: 4, 731)

ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ॥
ਹਰਿ ਹਰਿ ਨਾਮੁ ਪਵਿਤੁ ਹੈ ਹਰਿ ਜਪਤ ਸੁਨਤ ਦੁਖੁ ਜਾਇ॥
(ਕਾਨੜਾ ਵਾਰ ਮ: 4, 1316)

ਅੰਮ੍ਰਿਤੁ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ॥ (ਆਸਾ ਮ: 5, 400)

ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ॥ (ਮਾਝ ਮ: 3, 124)

ਗੁਰਬਾਣੀ ਦਸਦੀ ਹੈ ਜੋ ਅੰਮ੍ਰਿਤ ਇਕੋ ਹੈ ਤੇ ਉਹ ਅੰਮ੍ਰਿਤ ਕੇਵਲ 'ਨਾਮ' ਹੈ, ਇਸਤੋਂ ਛੁਟ ਹੋਰ ਕੋਈ ਦੂਜਾ ਅੰਮ੍ਰਿਤ ਨਹੀਂ, ਇਸ ਦੇ ਪਾਨ ਕਰਦਿਆਂ ਅੰਦਰ ਰੰਗ ਆ ਜਾਂਦਾ ਹੈ :

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥ (ਸਾਰੰਗ ਵਾਰ ਮ: 4, 1238)

ਕਲਿਜੁਗ ਵਿਚ ਅੰਮ੍ਰਿਤ ਕੇਵਲ ਨਾਮ ਹੀ ਹੈ :

ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ॥ ਏਹੁ ਨਿਧਾਨਾ ਸਾਧੂ ਪਾਹਿ॥
(ਰਾਮਕਲੀ ਮ: 5, 888)

## ਅੰਮ੍ਰਿਤ ਵਿਚ ਧੁਨ (Sound Principle) ਹੈ।

ਅੰਮ੍ਰਿਤ ਵਿਚ ਰਸੀਲੀਆਂ ਧੁਨਾਂ ਤੇ ਅਨਹਦ ਹੈ ਜੋ ਸਭ ਜਗਤ ਨੂੰ ਲਈ ਖੜਾ ਹੈ। ਅੰਮ੍ਰਿਤ ਜ਼ਿੰਦਗੀ ਦੀ ਰੋਟੀ (Bread of Life) ਹੈ ਜੋ ਰੂਹ ਦੀ ਖ਼ੁਰਾਕ ਹੈ :

ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥
ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥
ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥
(ਆਸਾ ਮ: 3, 440)

ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ॥
ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ॥
ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ॥
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ॥ (ਸਿਰੀ ਰਾਗੁ ਮ: 1, 62)

## ਅੰਮ੍ਰਿਤ ਵਿਚ ਪ੍ਰਕਾਸ਼ (Light) ਹੈ।

ਜੋ ਨਿਗਾਹ ਦੋਵਾਂ ਅੱਖਾਂ ਦੇ ਪਿਛੇ ਦੇਖ ਰਹੀ ਹੈ ਉਸ ਨੂੰ ਉਲਟਾ ਕੇ ਗਗਨ ਵੱਲ ਦ੍ਰਿਸ਼ਟੀ ਜਮਾਣ ਨਾਲ ਪ੍ਰਗਾਸ ਹੋ ਆਂਵਦਾ ਹੈ। ਪਹਿਲਾਂ ਪਹਿਲਾਂ ਬਿਜਲੀ ਦੇ ਚਮਕਾਰੇ, ਤਾਰਾ ਮੰਡਲ, ਸੂਰਜ ਤੇ ਚੰਦ ਤੇ ਹੋਰ ਕਈ ਪ੍ਰਕਾਰ ਦੇ ਪ੍ਰਕਾਸ਼ ਦ੍ਰਿਸ਼ਟੀ ਵਿਚ ਆਂਵਦੇ ਹਨ। ਜਦ ਸੁਰਤ ਇਸ ਮੰਡਲ ਤੋਂ ਲੰਘ ਜਾਇ, ਉਪਰ ਤ੍ਰਿਕੁਟੀ ਦੇ ਦੇਸ ਵਿਚ ਬ੍ਰਹਮ ਦਾ

ਸੂਰਜ ਤੇ ਪਾਰਬ੍ਰਹਮ ਦੇਸ ਵਿਚ ਉਥੋਂ ਦਾ ਚੰਦਰਮਾ ਦਿਖਾਈ ਦੇਂਦਾ ਹੈ।

ਤੁਲਸੀ ਸਾਹਿਬ ਤੇ ਹੋਰ ਹੋਰ ਸੰਤਾਂ ਨੇ ਇਹਨਾਂ ਦਾ ਜ਼ਿਕਰ ਆਪਣੀਆਂ ਬਾਣੀਆਂ ਅੰਦਰ ਕੀਤਾ ਹੈ। (ਜ਼ਿਆਦਾ ਵਿਸਥਾਰ ਲਈ ਜੋਤ ਦਾ ਪ੍ਰਕਰਣ ਦੇਖੋ) ।

ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥

(ਸਿਰੀ ਰਾਗੁ ਵਾਰ ਮ: 3, 87)

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥

(ਮਾਝ ਮ: 3, 113)

ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥ ਪੀਵਤ ਅਮਰ ਭਏ ਨਿਹਕਾਮ ॥

(ਰਾਮਕਲੀ ਮ: 5, 886)

## ਅੰਮ੍ਰਿਤ ਕਿਥੇ ਹੈ ?

### *(1) ਸਰੀਰ ਦੇ ਅੰਦਰ ਪੀਤਾ ਜਾਂਦਾ ਹੈ*

ਅੰਮ੍ਰਿਤ ਜਾਂ ਆਬਿ ਹਯਾਤ ਬਾਹਰਲੇ ਜਗਤ ਵਿਚ ਨਹੀਂ, ਅਸਲ ਵਿਚ ਇਹ ਅੰਤਰੀਵ ਆਤਮਕ ਮੰਡਲਾਂ ਜਾਂ ਰੂਹਾਨੀ ਮੰਜ਼ਲਾਂ ਪੁਰ ਮਿਲਦਾ ਹੈ, ਜਿਸਨੂੰ ਪਾਨ ਕਰਨ ਕਰ ਕੇ ਜੀਵ ਅਮਰ ਹੋ ਜਾਂਦਾ ਹੈ।

ਅੰਮ੍ਰਿਤ ਦੇ ਪਾਣ ਲਈ ਸਰੀਰ ਰੂਪੀ ਘਰ ਦੇ ਅੰਦਰ ਵੜਨਾ ਪੈਂਦਾ ਹੈ। ਅੰਦਰ ਵੜਨ ਤੇ ਸੰਤਾਂ ਦੀ ਮੁਰਾਦ ਕੀ ਹੈ ਤੇ ਉਹ ਟਿਕਾਣਾ ਇਸ ਜਿਸਮ ਵਿਚ ਕਿਹੜਾ ਹੈ ਜਿਥੋਂ ਇਸ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ ?

ਇਹ ਸਰੀਰ ਸੁਰਤ ਜਾਂ ਰੂਹ ਦਾ ਘਰ ਹੈ, ਇਸ ਦੀਆਂ ਖਿੜਕੀਆਂ ਤੇ ਦਰਵਾਜ਼ੇ ਹਨ, ਜਿਨ੍ਹਾਂ ਵਿਚੋਂ ਰੂਹ ਬਾਹਰ ਦੁਨੀਆਂ ਅੰਦਰ ਵਿਚਰਦੀ ਹੈ, ਪਰ ਰੂਹ ਇਹਨਾਂ ਵਿਚ ਕੈਦ ਹੈ। ਸਰੀਰ ਦੇ ਨਉਂ ਦਰਵਾਜ਼ੇ ਤਾਂ ਪ੍ਰਗਟ ਹਨ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇਕ ਗੁਦਾ ਤੇ ਇਕ ਇੰਦ੍ਰੀ) ਜਦ ਤੀਕ ਸੁਰਤ ਇਹਨਾਂ ਨਵਾਂ ਦਰਵਾਜ਼ਿਆਂ ਵਿਚ ਫਸ ਰਹੀ ਹੈ, ਅੰਮ੍ਰਿਤ ਤੋਂ ਖ਼ਾਲੀ ਰਹਿੰਦੀ ਹੈ। ਇਹਨਾਂ ਦਰਵਾਜ਼ਿਆਂ ਤੋਂ ਛੁੱਟ ਇਕ ਹੋਰ ਗੁਪਤ ਦਰ ਹੈ ਜੋ ਅੱਖਾਂ ਦੇ ਪਿਛੇ ਹੈ। ਜਦ ਰੂਹ ਇਹਨਾਂ ਨਵਾਂ ਦਰਾਂ ਨੂੰ ਛੱਡ ਕੇ ਅਥਵਾ ਸਿਮਟ ਕੇ ਉੱਥੇ ਆਏ ਤਾਂ ਇਸ ਅਨੂਪ ਬਸਤ (ਅੰਮ੍ਰਿਤ) ਨੂੰ ਪੀਂਵਦੀ ਹੈ :

ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥
ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥ (ਗਉੜੀ ਕਬੀਰ ਜੀ 339)

ਨਉ ਦਰਵਾਜੇ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥ (ਕਲਿਆਨ ਮ: 4, 1323)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥

(ਮਾਰੂ ਮ: 4, 1069)

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥
ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ॥
(ਮਾਰੂ ਮ: 5, 1002)

ਅੰਮ੍ਰਿਤ ਇਸ ਜਿਸਮ ਦੇ ਅੰਦਰ ਵੜਣ ਕਰ ਕੇ ਮਿਲਦਾ ਹੈ, ਇਹ ਨਉ ਨਿਧੀਆਂ ਦੇ ਦੇਣ ਵਾਲਾ ਹੈ, ਬਾਹਰ ਮੁਖੀ ਕਿਸੇ ਸਾਧਨ ਨਾਲ ਇਸਦਾ ਮਿਲਣਾ ਅਸੰਭਵ ਹੈ :

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸਕਾ ਬਿਸ੍ਰਾਮੁ॥ (ਗਉੜੀ ਮ: 5, 293)

ਇਹ ਅੰਮ੍ਰਿਤ ਸਭਨਾਂ ਘਟਾਂ ਦੇ ਅੰਦਰ ਭਰਪੂਰ ਹੈ, ਕੋਈ ਘਟ ਇਸਤੋਂ ਖ਼ਾਲੀ ਨਹੀਂ :

ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ॥ (ਕੇਦਾਰਾ ਕਬੀਰ ਜੀ, 1123)

ਅੰਮ੍ਰਿਤ ਦਾ ਸਰੋਵਰ ਸਭ ਦੇ ਅੰਦਰ ਠਾਠਾਂ ਮਾਰ ਰਹਿਆ ਹੈ, ਕੇਵਲ ਸ਼ਬਦ ਦੁਆਰੇ ਪੀਤਾ ਜਾ ਸਕਦਾ ਹੈ :

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥ (ਵਡਹੰਸੁ ਮ: 3, 570)

ਇਹ ਅੰਮ੍ਰਿਤ ਇਸ ਦੇ ਆਪਣੇ ਅੰਦਰ ਹੈ, ਪਰ ਦੁਨੀਆਂ ਇਸਦੀ ਤਲਾਸ਼ ਵਿਚ ਬਾਹਰ ਭਟਕ ਰਹੀ ਹੈ ਜਿਸ ਤਰ੍ਹਾਂ ਕਸਤੂਰੀ ਦਾ ਨਾਫ਼ਾ ਹੁੰਦਾ ਤਾਂ ਹਰਨ ਦੇ ਪੇਟ ਵਿਚ ਹੈ, ਪਰ ਉਸ ਲਈ ਉਹ ਜੰਗਲਾਂ ਵਿਚ ਭਟਕਦਾ ਫਿਰਦਾ ਹੈ ਤੇ ਉਸਨੂੰ ਲੈ ਨਹੀਂ ਸਕਦਾ।

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥ (ਸੋਰਠਿ ਵਾਰ ਮ: 3, 644)

ਇਕ ਸੂਫੀ ਸਾਹਿਬ ਫੁਰਮਾਂਦੇ ਹਨ ਕਿ ਯਾਰ ਤਾਂ (ਸਰੀਰ ਰੂਪੀ) ਘਰ ਵਿਚ ਹੈ ਤੇ ਅਸੀਂ ਦੁਨੀਆਂ ਵਿਚ ਮਾਰੇ ਮਾਰੇ ਫਿਰਦੇ ਹਾਂ, ਅੰਮ੍ਰਿਤ ਜਲ ਕੁੱਜੇ ਕਿਆ ਗਗਨ ਮੰਡਲ ਵਿਚ ਭਰਿਆ ਹੋਇਆ ਹੈ ਤੇ ਅਸੀਂ ਪਿਆਸੇ ਫਿਰ ਰਹੇ ਹਾਂ :

یار درخانہ و من گرد جہاں میگردم آب در کوزہ و من تشنہ لباں میگردم

ਗਗਨ ਦੇ ਅੰਦਰ ਉਲਟਾ ਖੂਹ ਹੈ, ਜਿਸ ਦਾ ਮੂੰਹ ਨੇਤਰਾਂ ਦੇ ਪਿਛੇ ਕੰਜ ਕਵਲ ਵਿਚ ਖੁਲ੍ਹਦਾ ਹੈ। ਉਸ ਖੂਹ ਵਿਚੋਂ ਅੰਮ੍ਰਿਤ ਦੀ ਧਾਰ ਕਾਇਆ ਦੇ ਅੰਦਰ ਆ ਰਹੀ ਹੈ, ਸੁਰਤ ਉਸ ਧਾਰਾ ਨੂੰ ਭੁਲ ਕੇ, ਬਾਹਰਮੁਖੀ ਸੰਸਾਰ ਵਿਚ ਭਟਕ ਰਹੀ ਹੈ ਤੇ ਦੁਖੀ ਹੋ ਰਹੀ ਹੈ।

ਸਭ ਕੁਝ ਸਰੀਰ ਰੂਪੀ ਘਰ ਦੇ ਅੰਦਰ ਹੈ, ਬਾਹਰ ਕੁਛ ਨਹੀਂ। ਗੁਰ ਪ੍ਰਸਾਦੀ ਜਿਨ੍ਹਾਂ ਨੇ ਅੰਮ੍ਰਿਤ ਪਾਇਆ ਹੈ ਸੋ ਅੰਤਰ ਬਾਹਰ ਸਦਾ ਸੁਹੇਲੇ ਹਨ। ਅੰਮ੍ਰਿਤ ਧਾਰਾ ਝਿੰਮ ਝਿੰਮ ਵਰਸਦੀ ਹੈ। ਉਸਨੂੰ ਪੀ ਕਰਕੇ ਦਿਨ ਰਾਤ ਅਨੰਦ ਅੰਦਰ ਰਹਿੰਦੇ ਹਨ। ਜਨਮਾਂ ਜਨਮਾਂ ਦਾ ਵਿਛੁੜਿਆ ਹੋਇਆ ਜੀਵ ਸਾਧਾਂ ਤੋਂ ਸੁਮਤਿ ਪਾ ਕੇ ਗੁਰਮੁਖ ਹੋਣ ਕਰ ਕੇ ਇਸ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ। ਗੁਰੂ ਅਰਜਨ ਸਾਹਿਬ ਫੁਰਮਾਂਦੇ ਹਨ :

ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥1॥
ਝਿੰਮ ਝਿੰਮ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥

ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥2॥
ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥3॥ (ਮਾਝ ਮ: 5, 102)

### *ਮਨ ਦੇ ਪਰਦੇ ਦੇ ਅੰਦਰ।*

ਅੰਮ੍ਰਿਤ ਮਨ ਦੇ ਪਰਦੇ ਦੇ ਅੰਦਰ ਹੈ। ਜਦ ਮਨ ਖੜਾ ਹੋ ਜਾਏ, ਇਹ ਪ੍ਰਗਟ ਹੋ ਆਂਵਦਾ ਹੈ। ਇਹ ਪਾ ਕੇ ਆਦਮੀ ਹਮੇਸ਼ ਦੀ ਜ਼ਿੰਦਗੀ ਨੂੰ ਪਾਂਦਾ ਹੈ :

ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥
ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ (ਗਉੜੀ ਮ: 4, 175)

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥
ਤਿਨੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥ (ਸਾਰੰਗ ਵਾਰ ਮ: 2, 1238)

ਮਨ ਜਦ ਵਿਸ਼ੇ ਵਿਕਾਰਾਂ ਦੀਆਂ ਮੈਲਾਂ ਤੋਂ ਨਿਰਮਲ ਹੋਵੇ ਤਾਂ ਅੰਮ੍ਰਿਤ ਦੇ ਤਤ ਨੂੰ ਪਾਂਵਦਾ ਹੈ :

ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ ॥ (ਪ੍ਰਭਾਤੀ ਮ: 1, 1334)

### ਅੰਮ੍ਰਿਤ ਨੂੰ ਕੌਣ ਚੱਖ ਸਕਦਾ ਹੈ ?

ਗੁਰਬਾਣੀ ਦੇ ਵਿਚਾਰ ਤੋਂ ਪਤਾ ਲੱਗਦਾ ਹੈ ਕਿ ਇਸ ਅੰਮ੍ਰਿਤ ਨੂੰ ਉਹ ਪੀਂਵਦਾ ਹੈ ਜੋ ਮਰਕੇ ਜੀਵੇ, ਕਿਆ ਜੀਵਤ ਮ੍ਰਿਤਕ ਹੋਵੇ (ਵਿਸਥਾਰ ਲਈ ਦੇਖੋ ਜੀਵਤ ਮ੍ਰਿਤਕ ਦਾ ਪ੍ਰਕਰਣ)।

ਜੋ ਮਨ ਮਰਿ ਜੀਵੇ ਤਿਨ੍ ਅੰਮ੍ਰਿਤੁ ਪੀਵੈ ਮਨਿ ਲਾਗਾ ਗੁਰਮਤਿ ਭਾਉ ਜੀਉ ॥
(ਆਸਾ ਮ: 4, 447)

ਸਾਡੀ ਸਾਰੀ ਸਥੂਲ ਇੰਦਰਿਆਂ ਦੀ ਦੁਕਾਨ ਖੁਲ੍ਹੀ ਹੋਈ ਹੈ ਤੇ ਅੰਦਰਲੇ ਸੂਖਮ ਤੇ ਕਾਰਨ ਇੰਦਰੇ ਬੰਦ ਹਨ। ਜਦ ਰੂਹ ਬਾਹਰੀ ਸਥੂਲ ਇੰਦਰਿਆਂ ਦੀ ਦੁਕਾਨ ਨੂੰ ਅੱਛੀ ਤਰ੍ਹਾਂ ਬੰਦ ਕਰਕੇ ਅੰਦਰੂਨੀ ਸੂਖਸ਼ਮ ਮੰਡਲਾਂ ਪੁਰ ਸਫ਼ਰ ਕਰ ਸਕਦੀ ਹੈ ਤਾਂ ਇਸ ਅਵਸਥਾ ਨੂੰ 'ਮਰਿ ਜੀਵਾ ਹੋਣਾ' ਕਹਿੰਦੇ ਹਨ। ਜਦ ਰੂਹ ਨਉ ਦਰਾਂ ਨੂੰ ਛੱਡ ਕੇ ਅੱਖਾਂ ਦੇ ਪਿਛੇ ਦਸਵੀਂ ਗਲੀ ਵਿਚ ਆ ਜਾਏ, ਉਹ ਇਸ ਅੰਮ੍ਰਿਤ ਨੂੰ ਪੀ ਸਕਦੀ ਹੈ।

### ਅੰਮ੍ਰਿਤ ਕਿਵੇਂ ਮਿਲਦਾ ਹੈ

### *(1) ਮਾਲਕ ਦੀ ਦਇਆ ਕਰਕੇ।*

ਇਸ ਅੰਮ੍ਰਿਤ ਦੀ ਪ੍ਰਾਪਤੀ ਮਾਲਕ ਦੀ ਨਦਰ ਕਰਕੇ ਹੁੰਦੀ ਹੈ, ਜੀਵ ਦੇ ਹੱਥ ਵਿਚ ਕੁਛ ਨਹੀਂ। ਸਭ ਕੋਈ ਜਤਨ ਕਰਦਾ ਹੈ, ਪਰ ਜਦ ਹਰੀ ਨੂੰ ਭਾਵੇ ਤਦ ਹੀ ਹਿਰਦੇ ਰੂਪੀ ਧਰਤੀ ਵਿਚ ਇਹ ਫਲ ਲਗਦਾ ਹੈ :

ਹਰਿ ਹਰਿ ਨਾਮੁ ਅੰਮ੍ਰਿਤੁ ਹੈ ਨਦਰੀ ਪਾਇਆ ਜਾਇ ॥
ਅਨਦਿਨੁ ਹਰਿ ਹਰਿ ਉਚਰੈ ਗੁਰ ਕੈ ਸਹਜਿ ਸੁਭਾਇ ॥ (ਮਲਾਰ ਮ: 3, 1258)

ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ ॥
ਗੁਰ ਸਿਖੀ ਹਰਿ ਅੰਮ੍ਰਿਤੁ ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥
(ਗਉੜੀ ਵਾਰ ਮ: 4, 304)

## *(2) ਧੁਰ ਭਾਗਾਂ ਕਰਕੇ ।*

ਧੁਰ ਭਾਗਾਂ ਤੇ ਮਸਤਕ ਦੇ ਲੇਖਾਂ ਕਰ ਕੇ ਹਰਿ ਅੰਮ੍ਰਿਤ ਦੀ ਸ੍ਰੇਸ਼ਟ ਕਥਾ ਆਪਣੇ ਅੰਦਰ ਚਖ ਸਕੀਦੀ ਹੈ।

ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
(ਸਿਰੀ ਰਾਗੁ ਵਾਰ ਮ: 3, 87)

## *(3) ਸਤਿਗੁਰ ਤੇ ਉਸ ਦੀ ਸੇਵਾ ਤੋਂ ।*

ਅੰਮ੍ਰਿਤ ਹੈ ਤਾਂ ਸਭ ਥਾਂਈ ਭਰਪੂਰ, ਕੋਈ ਜਗਾ ਇਸ ਤੋਂ ਖਾਲੀ ਨਹੀਂ ਪਰ ਅਸੀਂ ਮਨਮੁਖਤਾ ਦੇ ਕਾਰਨ ਉਸ ਦੀ ਇਕ ਬੂੰਦ ਵੀ ਪਾਨ ਨਹੀਂ ਕਰ ਸਕਦੇ "Water ! water ! Everywhere, but not a drop to drink" ਅਰਥ-ਪਾਣੀ ਸਭ ਥਾਂਈਂ ਹੈ, ਪਰ ਪੀਵਣ ਨੂੰ ਇਕ ਬੂੰਦ ਤੀਕ ਨਹੀਂ।

ਇਹ ਅੰਮ੍ਰਿਤ ਜਿਸਨੂੰ ਦੇਵੀ ਦੇਵਤੇ ਤੇ ਰਿਸ਼ੀ ਮੁਨੀ ਖੋਜਦੇ ਹਨ, ਗੁਰੂ ਪਾਸੋਂ ਮਿਲ ਸਕਦਾ ਹੈ।

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
(ਰਾਮਕਲੀ ਮ: 3, 918)

ਅੰਮ੍ਰਿਤ ਦੀ ਪ੍ਰਾਪਤੀ ਆਪਣੇ ਆਪ ਨਹੀਂ ਹੋ ਸਕਦੀ। ਜਦ ਤੀਕ ਕਿਸੇ ਜ਼ਿੰਦਾ ਅੰਮ੍ਰਿਤ ਦਾਤਾ ਸਤਿਗੁਰ ਦੀ ਸ਼ਰਨ ਨਾ ਆਈਏ, ਇਹ ਦਾਤ ਉਸਦੀ ਸੇਵਾ ਤੋਂ ਮਿਲਦੀ ਹੈ।

ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ ॥
(ਸੋਰਠਿ ਮ: 5, 616)

ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥
ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥ (ਮਾਝ ਮ: 5, 99)

ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥
ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥ (ਸਿਰੀ ਰਾਗੁ ਮ: 5, 52)

ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥
ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥ (ਗਉੜੀ ਮ: 3, 163)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
(ਮਾਝ ਮ:3, 119)

### *(4) ਸਤਿਗੁਰ ਦੇ ਭਾਣੇ ਤੇ ਰਜ਼ਾ ਪੁਰ ਚੱਲਣ ਕਰਕੇ।*

ਸਤਿਗੁਰ ਦਾ ਭਾਣਾ ਮੰਨਣ ਤੇ ਰਜ਼ਾ ਪੁਰ ਚੱਲਣ ਤੇ ਸਾਧਾਂ ਸੰਤਾਂ ਦੇ ਸਤਿਸੰਗ ਕਰਨ ਤੋਂ ਇਹ ਅੰਮ੍ਰਿਤ ਮਿਲਦਾ ਹੈ :

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥ (ਸਿਰੀ ਰਾਗੁ ਮ: 3, 37)
ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥ (ਸਿਰੀ ਰਾਗੁ ਮ: 3, 31)
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥ (ਸਿਰੀ ਰਾਗੁ ਵਾਰ ਮ: 1, 91)
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥ (ਮਾਝ ਮ: 5, 134)
ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥ (ਗਉੜੀ ਮ: 5, 200)

ਇਹ ਅੰਮ੍ਰਿਤ ਸਤਿਗੁਰ ਵਿਚ ਭਰਪੂਰ ਹੈ। ਉਸਦੀ ਅੰਮ੍ਰਿਤ ਭਰੀ ਦ੍ਰਿਸ਼ਟੀ ਜੀਵ ਨੂੰ ਸੰਤ ਬਣਾ ਸਕਦੀ ਹੈ।

ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥
ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥ (ਗਉੜੀ ਵਾਰ ਮ: 4, 300)

ਸਤਿਗੁਰ ਅੰਮ੍ਰਿਤਸਰ ਹੈ, ਵਡਭਾਗਾਂ ਕਰਕੇ ਜੀਵ ਉਸ ਵਿਚ ਇਸ਼ਨਾਨ ਕਰਕੇ ਪਵਿਤਰ ਹੋ ਸਕਦਾ ਹੈ।

ਸਤਿਗੁਰੁ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥ (ਸਿਰੀ ਰਾਗੁ ਮ: 4, 40)

ਇਸਨਾਨ ਦਾ ਦੁਨੀਆਂ ਵਿਚ ਆਵਣ ਦਾ ਮੰਤਵ ਅੰਮ੍ਰਿਤ ਦਾ ਪਾਵਣਾ ਹੈ ਜੋ ਕੇਵਲ ਗੁਰੂ ਪਾਸੋਂ ਹੀ ਮਿਲਦਾ ਹੈ। ਅਨੇਕਾਂ ਵੇਸ ਤੇ ਭੇਖ ਤੇ ਚਤੁਰਾਈਆਂ ਦੁਬਿਧਾ ਦਾ ਕਾਰਨ ਹਨ, ਉਹਨਾਂ ਪਾਸੋਂ ਇਹ ਫਲ ਨਹੀਂ ਮਿਲ ਸਕਦਾ। ਨਾਮ ਅੰਮ੍ਰਿਤ ਤੋਂ ਬਿਨਾਂ ਇਹ ਦੁਬਿਧਾ ਦਾ ਕਾਰਨ ਹਨ, ਜੋ ਉਹਨਾਂ ਵਿਚ ਅੜਿਆ ਸੋ ਗਲਿਆ :

ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥ (ਸੋਰਠਿ ਮ: 1, 598)

### ਅੰਮ੍ਰਿਤ ਕਿਸਨੂੰ ਮਿਲਦਾ ਹੈ ?

ਕਰੋੜਾਂ ਵਿਚੋਂ ਕਿਸੀ ਵਿਰਲੇ ਗੁਰਮੁਖ ਨੂੰ ਇਹ ਅੰਮ੍ਰਿਤ ਦਾ ਭੋਜਨ ਮਿਲਦਾ ਹੈ :

ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥ ਕੋਟਿ ਮਧੇ ਕੋਈ ਵਿਰਲਾ ਲੇਇ ॥
(ਪ੍ਰਭਾਤੀ ਮ:3, 1335)

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
(ਮਾਝ ਮ: 3, 113)

ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥
ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥ (ਆਸਾ ਮ: 3, 428)

ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥ (ਮਲਾਰ ਮ: 1, 1254)
ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥
ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ ॥ (ਆਸਾ ਮ: 4, 442)
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥
(ਸਿਰੀ ਰਾਗੁ ਵਾਰ ਮ: 3, 87)

ਇਹ ਘਰ (ਸਰੀਰ) ਅੰਦਰ ਹੀ ਭਰਪੂਰ ਹੈ, ਪਰ ਮਨਮੁਖ ਤੇ ਸਾਕਤ ਲੋਕ ਇਸ ਤੋਂ ਕੋਰੇ ਰਹਿ ਜਾਂਦੇ ਹਨ :

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ (ਸੋਰਠਿ ਵਾਰ ਮ: 3, 644)
ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ॥
ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥ (ਮਲਾਰ ਵਾਰ ਮ: 3, 1282)

## ਅੰਮ੍ਰਿਤ ਦੇ ਫਲ

ਅੰਮ੍ਰਿਤ ਦੇ ਅਨੇਕਾਂ ਫਲ ਗੁਰਬਾਣੀ ਵਿਚ ਵਰਣਨ ਕੀਤੇ ਗਏ ਹਨ। ਅੰਮ੍ਰਿਤ ਦਾ ਰਸ ਪਾਣ ਕਰ ਕੇ ਸਾਰੇ ਰਸਾਂ ਵਲੋਂ ਜੀਵ ਹਟ ਜਾਂਦਾ ਹੈ ਤੇ ਸਚਾ ਬੈਰਾਗੀ ਬਣ ਜਾਂਦਾ ਹੈ :

ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥
ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥ (ਮਾਰੂ ਮ: 1, 1039)

ਅੰਮ੍ਰਿਤ ਸਭਨਾਂ ਦੇ ਅੰਦਰ ਭਰਪੂਰ ਹੈ। ਜੋ ਇਸ ਨੂੰ ਚਖਦਾ ਹੈ, ਉਹ ਇਸਦੇ ਮਹਾ ਰਸ ਨੂੰ ਜਾਣਦਾ ਹੈ। ਇਸ ਦੇ ਸਵਾਦ ਨੂੰ ਚਖ ਕੇ ਜੀਵ ਹਰੀ ਦੇ ਰਸ ਵਿਚ ਭਿੰਨੇ ਜਾਂਦੇ ਹਨ ਤੇ ਨਿਰਭਉ ਹੋ ਜਾਂਦੇ ਹਨ, ਕਾਲ ਨਹੀਂ ਵਿਆਪਦਾ, ਉਹ ਆਪ ਛੁਟ ਜਾਂਦੇ ਹਨ ਤੇ ਪਰਵਾਰ ਤੇ ਸਭ ਜਗਤ ਦਾ ਉਸਦੇ ਆਸਰੇ ਛੁਟਣ ਦਾ ਸਾਮਾਨ ਹੋ ਜਾਂਦਾ ਹੈ।

ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ ॥
ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ ॥
ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ ॥ (ਮਾਰੂ ਵਾਰ ਮ: 3, 1092)

ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥
ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥
ਤਿਨ ਜਮ ਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥
(ਸਿਰੀ ਰਾਗੁ ਮ: 2, 83)

ਅੰਮ੍ਰਿਤ ਨਉ-ਨਿਧੀਆਂ ਤੇ ਰਿਧ ਸਿਧ ਦੇ ਦੇਣ ਵਾਲਾ ਹੈ। ਸਰਬ ਪ੍ਰਕਾਰ ਸੁਖਾਂ ਦੀ ਪ੍ਰਾਪਤੀ ਤੇ ਸ਼ਾਂਤੀ ਮਿਲਦੀ ਹੈ। ਭੈ, ਭਰਮਾਂ, ਵਿਕਾਰਾਂ ਤੇ ਪਾਪਾਂ ਦਾ ਨਾਸ਼ ਹੁੰਦਾ ਹੈ। ਹਉਮੈ ਨਹੀਂ ਰਹਿੰਦੀ ਤੇ ਮਾਇਆ ਤ੍ਰਿਸ਼ਨਾ ਮਿਟ ਜਾਂਦੀ ਹੈ। ਮਨ ਅਸਥਿਰ ਤੇ ਨਿਰਮਲ ਹੋ ਜਾਂਦਾ ਹੈ। ਮੁਕਤੀ ਤੇ ਸਹਿਜ ਦੀ ਪ੍ਰਾਪਤੀ ਹੁੰਦੀ ਹੈ। ਮਾਲਕ ਦੀ ਦਰਗਾਹ ਵਿਚ ਜੀਵ ਅੰਮ੍ਰਿਤ ਪੀਵਣ ਕਰਕੇ ਪ੍ਰਵਾਨ ਹੋ ਜਾਂਦਾ ਹੈ।

ਇਹਨਾਂ ਪ੍ਰਮਾਣਾਂ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਂ ਨੇ ਜਿਸ ਅੰਮ੍ਰਿਤ ਦੀ ਇਤਨੀ ਮਹਿਮਾ ਗਾਈ ਹੈ ਤੇ ਜਿਸ ਦੇ ਪੀਵਣ ਲਈ ਉਪਦੇਸ਼ ਦਿਤਾ ਹੈ, ਉਹ ਨਾਮ ਜਾਂ ਸ਼ਬਦ ਦਾ ਅੰਮ੍ਰਿਤ ਹੈ ਜੋ ਸਭ ਘਟਾਂ ਅੰਦਰ ਭਰਪੂਰ ਹੈ। ਕਿਸੀ ਸਮਰਥ ਸਾਧਾਂ ਸੰਤਾਂ ਦੀ ਅੰਮ੍ਰਿਤ ਭਰੀ ਦ੍ਰਿਸ਼ਟੀ ਸਾਨੂੰ ਅੰਮ੍ਰਿਤ ਦੀ ਜਾਗ ਲਗਾ ਕੇ ਅੰਮ੍ਰਿਤ ਦੇ ਪੀਵਣ ਦੇ ਲਾਇਕ ਕਰ ਦਿੰਦੀ ਹੈ।

ਸਿੱਖਾਂ ਅੰਦਰ ਖੰਡੇ ਦੇ ਅੰਮ੍ਰਿਤ ਦਾ ਪ੍ਰਚਾਰ ਹੈ। ਵਿਚਾਰਨ ਤੋਂ ਪਤਾ ਲਗੇਗਾ ਕਿ ਇਹ ਅੰਮ੍ਰਿਤ ਵੀ ਬਾਣੀ ਜਾਂ ਨਾਮ ਜਪ ਕੇ ਤਿਆਰ ਕੀਤਾ ਜਾਂਦਾ ਹੈ ਤੇ ਨਾਮ ਜਪਦੇ ਹੋਏ ਜਿਸ ਚੀਜ਼ ਵਲ ਦ੍ਰਿਸ਼ਟੀ ਵਿਚੋਂ, ਉਸ ਵਿਚ ਨਾਮ ਦੀ ਤਾਸੀਰ ਹੋ ਜਾਂਦੀ ਹੈ। ਨਾਮ ਦੇ ਰਸੀਏ (ਸੰਤ ਜਨ) ਜਿਨ੍ਹਾਂ ਅੰਦਰ ਪੂਰਨ ਜੋਤਿ ਦਾ ਪ੍ਰਕਾਸ਼ ਹੋਵੇ "ਪੂਰਨ ਜੋਤ ਜਗੇ ਘਟ ਮਹਿ ਤਬ ਖਾਲਸ ਤਾਂਹਿ ਨਿਖਾਲਸ ਜਾਣੇ।" (ਪਾਤਸ਼ਾਹੀ 10) ਆਪਣੀ ਅੰਮ੍ਰਿਤ ਭਰੀ ਦ੍ਰਿਸ਼ਟੀ ਨਾਲ ਤਿਆਰ ਕਰਨ ਤਾਂ ਐਸੀ ਉੱਚੀ ਬਖ਼ਸ਼ਸ਼ ਨੂੰ ਪਾਨ ਕਰਨ ਨਾਲ ਮੁਰਦਾ ਰੂਹਾਂ ਸੁਰਜੀਤ ਕਰ ਦੇਵੇਗਾ ਤੇ ਨਾਮ ਤੋਂ ਖ਼ਾਲੀ ਹਿਰਦਿਆਂ ਵਿਚ ਨਾਮ ਦੀ ਦਾਤ ਬਖ਼ਸ਼ ਦੇਵੇਗਾ। ਸੰਤਾਂ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ। ਦੇਖਣ ਨਾਲ ਹੀ ਸੰਤ ਬਣਾ ਸਕਦੀ ਹੈ।

ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥ (ਸੁਖਮਨੀ ਮ: 5, 287)

ਇਹਨਾਂ ਵਿਸ਼ਿਆਂ ਦੇ ਪ੍ਰਥਾਇ ਅਨੇਕਾਂ ਪ੍ਰਮਾਣ ਗੁਰਬਾਣੀ ਦੇ ਦਿਤੇ ਗਏ ਹਨ, ਪਾਠਕ ਜਨ ਗਹੁ ਨਾਲ ਵਿਚਾਰਨ।

ਸਤਿਗੁਰ ਦੀ ਕਿਰਪਾ ਤੋਂ ਅੰਮ੍ਰਿਤ ਪੀਤਾ ਜਾ ਸਕਦਾ ਹੈ। ਉਹ ਸਜਣ ਭਾਗਾਂ ਵਾਲੇ ਹਨ ਜੋ ਅੰਮ੍ਰਿਤ ਨੂੰ ਪਾ ਕੇ ਅਮਰ ਹੋ ਜਾਂਦੇ ਹਨ ਤੇ ਮਾਲਕ ਦੇ ਚਰਨਾਂ ਦੇ ਭੌਰੇ ਬਣ ਕੇ ਉਸਦਾ ਆਨੰਦ ਲੈਂਦੇ ਹਨ।

ਅੰਮ੍ਰਿਤ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥
ਭਵਰੁ ਤੁਮਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥
(ਗੂਜਰੀ ਮ: 5, 496)

# ਅੰਮ੍ਰਿਤ

## 1. ਅੰਮ੍ਰਿਤ ਕੀ ਹੈ ?

### *(1) ਨਾਮ ਹੈ।*

ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥
ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ॥ (ਸਿਰੀ ਰਾਗੁ ਮ: 3, 28)

ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ॥
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ॥
(ਸਿਰੀ ਰਾਗੁ ਮ: 3, 33)

ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥
ਨਾਨਕ ਗੁਰਮੁਖਿ ਜਿਨ ਪੀਆ ਤਿਨ ਬਹੁੜਿ ਨ ਲਾਗੀ ਆਇ॥
(ਮਲਾਰ ਮ: 3, 1283)

ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ॥
ਏਕੋੁ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ॥
ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ॥
(ਮਲਾਰ ਮ: 3, 1259)

ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ॥
ਜਾਇ ਪੁਛਹੁ ਸੋਹਾਗਣੀ ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ॥
ਓਇ ਵੇ ਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ॥
(ਸਿਰੀ ਰਾਗੁ ਮ: 4, 41)

ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ॥
ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ॥
(ਸਿਰੀ ਰਾਗੁ ਮ: 5, 48)

ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ॥
ਗੁਰੁ ਪਰਮੇਸੁਰੁ ਸੇਵਿਆ ਭੈ ਭੰਜਨੁ ਦੁਖ ਲਥੁ॥ (ਸਿਰੀ ਰਾਗੁ ਮ: 5, 49)

ਜੀਅ ਪ੍ਰਾਨ ਪ੍ਰਭ ਮਨਹਿ ਅਧਾਰਾ॥ ਭਗਤ ਜੀਵਹਿ ਗੁਣ ਗਾਇ ਅਪਾਰਾ॥
ਗੁਣ ਨਿਧਾਨ ਅੰਮ੍ਰਿਤੁ ਹਰਿ ਨਾਮਾ ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ॥
(ਮਾਝ ਮ: 5, 103)

ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥ (ਮਾਝ ਵਾਰ ਮ: 1, 150)

ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ॥ ਨਰ ਹਰ ਨਾਮੁ ਨਰ ਹਰ ਨਿਹਕਾਮੁ॥
(ਗਉੜੀ ਮ: 1, 152)

ਕਿਸਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥
ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥
(ਗਉੜੀ ਮ: 1, 155)

ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ ॥
(ਗਉੜੀ ਮ: 5, 181)

ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥ ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥
(ਗਉੜੀ ਮ: 5, 191)

ਸਤਿਗੁਰੁ ਸੇਵੇ ਚੂਕੈ ਜੰਜਾਲਾ ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥
(ਗਉੜੀ ਮ: 1, 222)

ਅੰਮ੍ਰਿਤ ਨਾਮੁ ਰਸਨਾ ਨਿਤ ਗਾਵੈ ॥ ਜਿਸਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ ॥
(ਗਉੜੀ ਮ: 3, 232)

ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥
(ਗਉੜੀ ਮ: 5, 261)

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥
(ਗਉੜੀ ਵਾਰ ਮ: 5, 318)

ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥ ਅਮੋਲ ਦਾਸੁ ਕਰਿ ਲੀਨੋ ਅਪਨਾ ॥
(ਗਉੜੀ ਕਬੀਰ ਜੀ, 331)

ਅੰਮ੍ਰਿਤੁ ਨਾਮੁ ਤੁਮ੍ਹਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ ॥
ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ ॥
(ਆਸਾ ਮ: 5, 382)

ਏਕੁ ਬਗੀਚਾ ਪੇਡ ਘਨ ਕਰਿਆ ॥ ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥
(ਆਸਾ ਮ: 5, 385)

ਵਾਹੁ ਵਾਹੁ ਸਾਹਿਬੁ ਸਚੁ ਹੈ ਅੰਮ੍ਰਿਤੁ ਜਾਕਾ ਨਾਉ ॥
ਜਿਨਿ ਸੇਵਿਆ ਤਿਨਿ ਫਲੁ ਪਾਇਆ ਹਉ ਤਿਨ ਬਲਿਹਾਰੈ ਜਾਉ ॥
(ਗੂਜਰੀ ਵਾਰ ਮ: 3, 515)

ਅੰਮ੍ਰਿਤ ਸਾਚਾ ਨਾਉ ਓਥੈ ਜਾਪੀਐ ॥ ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ ॥
(ਗੂਜਰੀ ਵਾਰ ਮ: 5, 519)

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥
(ਬਿਹਾਗੜਾ ਵਾਰ ਮ: 4, 538)

ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾਕਾ ਨਾਉ ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥
(ਵਡਹੰਸ ਮ: 1, 557)

ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥
(ਵਡਹੰਸ ਮ: 3, 559)

ਤਾ ਮੈ ਕਹਿਆ ਕਹਣੁ ਤੁਝੈ ਕਹਾਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥ (ਵਡਹੰਸ ਮ: 1, 566)

ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ ॥
ਜਿਸਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥ (ਸੋਰਠਿ ਮ: 5, 616)

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥
(ਸੋਰਠਿ ਭੀਖਨ ਜੀ, 659)

ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ ॥
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥
(ਧਨਾਸਰੀ ਮ: 5, 671)

ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥
(ਧਨਾਸਰੀ ਮ: 5, 672)

ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥
ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥
(ਤਿਲੰਗ ਮ: 4, 726)

ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥
(ਸੂਹੀ ਮ: 1, 728)

ਅੰਮ੍ਰਿਤ ਹਰਿ ਕਾ ਨਾਉ ਆਪਿ ਵਰਤਾਇਸੀ ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥ (ਸੂਹੀ ਮ: 1, 730)

ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥ ਆਠ ਪਹਰ ਤੇਰੇ ਗੁਣ ਗਾਵਾ ॥
(ਸੂਹੀ ਮ: 5, 740)

ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥ ਰੋਗ ਰੂਪ ਮਾਇਆ ਨ ਬਿਆਪੈ ॥
(ਸੂਹੀ ਮ: 5, 760)

ਜਿਨ ਕਉ ਭਏ ਦਇਆਲਾ ਤਿਨ ਸਾਧੂ ਸੰਗੁ ਭਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਤਿਨੀ ਜਨੀ ਜਪਿ ਲਇਆ ॥ (ਸੂਹੀ ਮ: 5, 762)

ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥ ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ ॥
(ਬਿਲਾਵਲੁ ਮ: 5, 807)

ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥
(ਰਾਮਕਲੀ ਮ: 5, 888)

ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੂ ਨ ਧਾਈ॥
ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ॥
(ਰਾਮਕਲੀ ਮ: 5, 915)

ਅੰਮ੍ਰਿਤ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ॥
ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ॥
(ਰਾਮਕਲੀ ਮ: 5, 961)

ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ॥
ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ॥
(ਭੈਰਉ ਮ: 1, 1127)

ਪਾਰਬ੍ਰਹਮ ਪ੍ਰਭ ਸੂਖ ਨਿਧਾਨ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ॥
(ਭੈਰਉ ਮ: 5, 1146)

ਹਰਖ ਸੋਗ ਤੇ ਰਹਹਿ ਨਿਰਾਸਾ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ॥
(ਬਸੰਤ ਮ: 1, 1189)

ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ॥
ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ॥
(ਸਾਰੰਗ ਮ: 4, 1199)

ਅਬ ਪੂਛੇ ਕਿਆ ਕਹਾ॥
ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ ਗਹਿ ਰਹਾ॥
(ਸਾਰੰਗ ਮ: 5, 1203)

ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ॥
ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ॥
(ਸਾਰੰਗ ਮ: 5, 1205)

ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ॥
(ਸਾਰੰਗ ਮ: 5, 1208)

ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ॥
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ॥
(ਸਾਰੰਗ ਮ: 5, 1208)

ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ॥
ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ॥
(ਸਾਰੰਗ ਮ: 5, 1212)

ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ ਬੀਠਾ॥
ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਠਾ॥
(ਸਾਰੰਗ ਮ: 5, 1212)

ਹਰਿ ਹਰਿ ਸੰਤ ਜਨਾ ਕੀ ਜੀਵਨਿ॥

ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥
(ਸਾਰੰਗ ਮ: 5, 1222)

ਜਲਿ ਥਲਿ ਮਹੀਅਲਿ ਪੂਰਿ ਰਹਿਓ ਸਰਬ ਨਾਥ ਅਪਾਰ ॥
ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ ॥
(ਸਾਰੰਗ ਮ: 5, 1227)

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
(ਸਾਰੰਗ ਵਾਰ ਮ: 2, 1238)

ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ ॥
ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ ॥
(ਸਾਰੰਗ ਵਾਰ ਮ: 3, 1250)

ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥
ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥ (ਮਲਾਰ ਵਾਰ ਮ: 3, 1285)

ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨ ਮਨਿ ਨਾਮਿ ਲਗਾਨ ॥
ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥
(ਪ੍ਰਭਾਤੀ ਮ: 4, 1335)

ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥ ਗੁਰ ਕਹਿਆ ਇਹ ਝੂਠੀ ਧੋਹੀ ॥
ਮੁਖਿ ਮੀਠੀ ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥
(ਪ੍ਰਭਾਤੀ ਮ: 5, 1347)

ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥
ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਯ੍ਤੇ ॥
(ਸਹਸਕ੍ਰਿਤੀ ਮ: 5, 1356)

ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ ॥
ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ ॥ (ਫੁਨਹੇ ਮ: 5, 1363)

ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ ॥
ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ ॥
(ਸਵਈਏ ਮ: 4, 1397)

ਤਾਰਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥
ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ ॥
(ਸਵਈਏ ਮ: 4, 1404)

ਜਗ ਅਉਰੁ ਨ ਯਾਹਿ ਮਹਾਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥
ਤਿਨਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ ਅੰਮ੍ਰਿਤ ਨਾਮੁ ਪੀਅਉ ॥
(ਸਵਈਏ ਮ: 5, 1409)

ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥
ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥
(ਸਵਈਏ ਮ: 5, 1409)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖ ਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥
(ਮਾਝ ਮ: 3, 119)

## *(2) ਸ਼ਬਦ ਹੈ।*

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥ (ਜਪੁਜੀ 8)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖ ਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥
(ਮਾਝ ਮ: 3, 119)

ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥
(ਸਿਰੀ ਰਾਗੁ ਮ: 3, 35)

ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥ (ਸੋਰਠਿ ਵਾਰ ਮ: 3, 644)

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
(ਰਾਮਕਲੀ ਮ: 3, 918)

ਤਿਸਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤੁ ਰਸੁ ਚਾਖੁ ॥
(ਗਉੜੀ ਮ: 5, 177)

ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥ (ਰਾਮਕਲੀ ਮ: 1, 933)

ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ ॥
ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥
(ਬਿਲਾਵਲ ਵਾਰ ਮ: 3, 850)

## *(3) ਸੱਚ ਹੈ।*

ਅੰਮ੍ਰਿਤੁ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ॥
ਤਿਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ ॥ (ਆਸਾ ਮ: 1, 421)

ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥
ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥
(ਰਾਮਕਲੀ ਵਾਰ ਮ: 5, 961)

## *(4) ਅਨਹਦ ਬਾਣੀ ਹੈ।*

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖ ਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥
(ਮਾਝ ਮ: 3, 119)

ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥
(ਮਾਝ ਮ: 5, 105)

ਹਉ ਵਾਰੀ ਜੀਉ ਵਾਰੀ ਅੰਮ੍ਰਿਤੁ ਬਾਣੀ ਮੰਨਿ ਵਸਾਵਣਿਆ ॥
ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥
(ਮਾਝ ਮ: 3, 118)

ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥
ਅੰਮ੍ਰਿਤ ਬਾਣੀ ਸਿਉ ਜਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥
(ਮਾਝ ਮ: 3, 118)

ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥
(ਆਸਾ ਮ: 1, 360)

ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥
ਜਿਨਾ ਗੁਰ ਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥
(ਆਸਾ ਮ: 4, 449)

ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ
ਬੈਣ ਅਲਾਏ ਰਾਮ ॥
ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ
ਲਿਵ ਲਾਏ ਰਾਮ ॥ (ਬਿਹਾਗੜਾ ਮ: 4, 538)

ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥
ਆਵਣ ਜਾਣਾ ਤਿਸਕਾ ਕਟੀਐ ਸਦਾ ਸਦਾ ਸੁਖੁ ਹੋਹਾ ॥
(ਰਾਮਕਲੀ ਵਾਰ ਮ: 5, 960)

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥
(ਨਟ ਮ: 4, 982)

ਜਉ ਗੁਰ ਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰ ਦੇਉ ਤ ਅਕਥ ਕਹਾਨੀ ॥
(ਭੈਰਉ ਨਾਮਦੇਵ ਜੀ, 1166)

ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥
ਜਿਉ ਅੰਬਰੀਕਿ ਅਮਰਾਪਦ ਪਾਏ ਸਤਿਗੁਰ ਸੁਖ ਬਚਨ ਧਿਆਵੈਗੋ ॥
(ਕਾਨੜਾਂ ਮ: 4, 1311)

ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਓ ॥
ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥ (ਸਵਈਏ ਮ: 4, 1401)

## *(5) ਹਰਿ ਤੇ ਹਰੀ ਕੀਰਤਨ ਹੈ।*

ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥
ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥ (ਸਿਰੀ ਰਾਗੁ ਮ: 3, 66)

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥
ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥
(ਸਿਰੀ ਰਾਗੁ ਮ: 5, 80)

ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ ਪੀਐ ਜਿਸੁ ਰਾਮੁ ਪਿਆਸੀ ॥
ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ
ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ ॥ (ਸਾਰੰਗ ਮ: 4, 1202)

ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣ ਹਾਰੁ ॥ (ਮਾਝ ਮ: 5, 134)

ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥
(ਗਉੜੀ ਮ: 5, 200)

ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥ (ਆਸਾ ਮ: 5, 400)

### *(6) ਹਰਿ ਰਸ ਤੇ ਹਰੀ ਨਾਮ ਹੈ।*

ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸ ਕੇ ॥
ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ ॥
(ਸੂਹੀ ਮ: 4, 731)

ਫੀਕੇ ਹਰਿ ਕੇ ਨਾਮ ਬਿਨੁ ਸਾਦ ॥
ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ ॥
(ਸਾਰੰਗ ਮ: 5, 1219)

ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰਧਾਰਿ ॥
ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥
(ਕਾਨੜਾ ਵਾਰ ਮ: 4, 1314)

ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ ॥
ਹਰਿ ਹਰਿ ਨਾਮੁ ਪਵਿਤ੍ਰੁ ਹੈ ਹਰਿ ਜਪਤ ਸੁਨਤ ਦੁਖੁ ਜਾਇ ॥
(ਕਾਨੜਾ ਵਾਰ ਮ: 4, 1316)

ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਣ ਅੰਮ੍ਰਿਤ ਸਾਰੁ ॥
ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ ॥ (ਕੇਦਾਰਾ ਮ: 5, 1121)

### *(7) ਅਕਥ ਕਥਾ ਹੈ।*

ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥ ਕਹੁ ਨਾਨਕ ਜਪਿ ਜੀਵੇ ਗਿਆਨੀ ॥
(ਬਿਲਾਵਲੁ ਮ: 5, 806)

### *(8) ਤੱਤ ਗਿਆਨ ਹੈ।*

ਪਾਰਬ੍ਰਹਮ ਪ੍ਰਭ ਸੁਖ ਨਿਧਾਨ ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ ॥
(ਭੈਰਉ ਮ: 5, 1146)

### *(9) ਅੰਮ੍ਰਿਤ ਭਗਤੀ ਦਾ ਭੰਡਾਰ ਹੈ।*

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥ (ਆਸਾ ਮ: 4, 449)

### *(10) ਅੰਮ੍ਰਿਤ ਅਤੁਟ ਭੰਡਾਰ ਹੈ।*

ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰਿ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥
(ਸਵਈਏ ਮ: 5, 1385)

### *(11) ਅੰਮ੍ਰਿਤ ਮਹਾ ਰਸ ਮੀਠਾ ਹੈ।*

ਜਿਤਨੇ ਰਸ ਅਨਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥
ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥
(ਗਉੜੀ ਮ: 4, 169)

ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ ॥
ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ ॥ (ਪ੍ਰਭਾਤੀ ਮ: 1, 1333)

ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥
(ਮਾਝ ਮ: 3, 124)

ਨਿਤਪ੍ਰਤਿ ਨਾਵਣੁ ਰਾਮਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥
(ਗਉੜੀ ਮ: 5, 198)

### *(12) ਅੰਮ੍ਰਿਤ ਕੇਵਲ ਇਕੋ ਹੀ ਹੈ।*

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
(ਸਾਰੰਗ ਵਾਰ ਮ: 2, 1238)

### *(13) ਅੰਮ੍ਰਿਤ ਵਿਚ ਧੁਨ (Sound principle) ਹੈ, ਅਨਹਦ ਹੈ, ਜੋ ਸਾਰੇ ਜਗਤ ਨੂੰ ਲਈ ਖੜਾ ਹੈ।*

ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥
ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ ॥
ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ
ਨਿਜ ਘਰਿ ਵਸਿਆ ਆਏ ॥ (ਆਸਾ ਮ: 3, 440)

ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥
ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥
ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥

ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥ (ਸਿਰੀ ਰਾਗੁ ਮ: 1, 62)

### *(14) ਅੰਮ੍ਰਿਤ ਵਿਚ ਪ੍ਰਗਾਸ (Light) ਹੈ।*

ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥
(ਸਿਰੀ ਰਾਗੁ ਵਾਰ ਮ: 3, 87)

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥
(ਮਾਝ ਮ: 3, 113)

ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥ ਪੀਵਤ ਅਮਰ ਭਏ ਨਿਹਕਾਮ ॥
(ਰਾਮਕਲੀ ਮ: 5, 886)

## 2. ਅੰਮ੍ਰਿਤ ਕਿੱਥੇ ਹੈ ?

### *(1) ਗਗਨ ਤੇ ਦਸਵੇਂ ਦੁਆਰ ਵਿਚ ਨਉਂ ਦਰਾਂ ਤੋਂ ਉਪਰ ਹੈ ।*

ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥
(ਗਉੜੀ ਮ: 1, 1153)

ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣ ਹਾਰਾ ॥
ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥
(ਪ੍ਰਭਾਤੀ ਮ: 1, 1331)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥
(ਮਾਰੂ ਮ: 4, 1069)

ਨਉ ਦਰਵਾਜੇ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥
(ਕਲਿਆਨ ਮ: 4, 1323)

ਜਾਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ॥
ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥ (ਸਵਯੇ ਮ: 2, 1391)

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥
(ਮਾਰੂ ਮ: 5, 1002)

### *(2) ਮਨ ਦੇ ਅੰਦਰ ਹੈ ਤੇ ਮਨ ਦਾ ਆਧਾਰ ਹੈ*

ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥
ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ (ਗਉੜੀ ਮ: 4, 175)

ਤਿਸ ਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥
(ਗਉੜੀ ਮ: 5, 177)

ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥
ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥
(ਕੇਦਾਰਾ ਕਬੀਰ ਜੀ, 1123)

ਹਰਾਮ ਖੋਰ ਨਿਰਗੁਣ ਕਉ ਤੂਠਾ ॥ ਮਨੁ ਤਨੁ ਸੀਤਲੁ ਮਨਿ ਅੰਮ੍ਰਿਤੁ ਵੂਠਾ ॥
(ਭੈਰਉ ਮ: 5, 1142)

ਜਾਕੀ ਦ੍ਰਿਸਟਿ ਦੁਖ ਡੇਰਾ ਢਹੈ ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ ॥
(ਭੈਰਉ ਮ: 5, 1142)

ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥
ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥
(ਗਉੜੀ ਮ: 5, 186)

ਕਰ ਹਰਿ ਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥
ਅੰਮ੍ਰਿਤ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥
(ਬਸੰਤ ਮ: 1, 1171)

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥
ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ ॥
(ਸਾਰੰਗ ਵਾਰ ਮ: 2, 1238)

ਗੁਰਮਤੀ ਮਨੁ ਨਿਰਮਲੁ ਹੋਇਆ ਅੰਮ੍ਰਿਤੁ ਤਤੁ ਵਖਾਨੈ ॥
ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥
(ਪ੍ਰਭਾਤੀ ਮ: 1, 1334)

ਅੰਮ੍ਰਿਤ ਨਾਮੁ ਮਨਹਿ ਆਧਾਰੋ ॥
ਜਿਨਿ ਦੀਆ ਤਿਸਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥ (ਸਾਰੰਗ ਮ: 5, 1215)

### *(3) ਅੰਮ੍ਰਿਤ ਘਟ ਦੇ ਅੰਦਰ ਪ੍ਰਗਟ ਹੁੰਦਾ ਹੈ।*

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਦਾ ਬਿਸ੍ਰਾਮੁ ॥
(ਗਉੜੀ ਮ: 5, 293)

ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭਹੀ ਮਹਿ ਭਾਵੈ ਤਿਸਹਿ ਪਿਆਈ ॥
ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ ॥
(ਕੇਦਾਰਾ ਕਬੀਰ ਜੀ, 1123)

ਗੁਰਿ ਪੂਰੈ ਸਭੁ ਪੂਰਾ ਕੀਆ ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥
(ਬਸੰਤ ਮ: 5, 1184)

ਬਰਸੁ ਘਨਾ ਮੇਰਾ ਮਨੁ ਭੀਨਾ ॥
ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥
(ਮਲਾਰ ਮ: 1, 1254)

ਗੁਣ ਰਮੰਤ ਦੂਖ ਨਾਸਹਿ ਰਿਦ ਭਇਅੰਤ ਸਾਂਤਿ ॥
ਅੰਮ੍ਰਿਤਾ ਰਸੁ ਪੀਉ ਰਸਨਾ ਨਾਨਕ ਹਰਿ ਰੰਗਿ ਰਾਤ ॥ (ਕਾਨੜਾ ਮ: 5, 1301)

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥
(ਸੋਰਠਿ ਵਾਰ ਮ: 3, 644)

ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥
(ਵਡਹੰਸ ਮ: 3, 570)

## 3. ਅੰਮ੍ਰਿਤ ਕੌਣ ਚਖਦਾ ਹੈ ?

### *ਜੋ ਮਰ ਕੇ ਜੀਵੇ*

ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ
ਜਨਾ ਮਨਿ ਚਾਉ ਜੀਉ ॥
ਜੋ ਮਨ ਮਰਿ ਜੀਵੇ ਤਿਨ੍ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ ॥
(ਆਸਾ ਮ: 4, 447)

ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ ॥ ਸਹਜਿ ਮਰਉ ਜੀਵਤ ਹੀ ਜੀਵਉ ॥
(ਬਸੰਤੁ ਮ: 1, 1189)

## 4. ਅੰਮ੍ਰਿਤ ਕਿਵੇਂ ਮਿਲਦਾ ਹੈ ?

### *(1) ਮਾਲਕ ਦੀ ਦਇਆ ਕਰਕੇ।*

ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ ॥
ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ ॥
ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ ॥
(ਸਿਰੀ ਰਾਗੁ ਮ: 4, 41)

ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ ਪੀਐ ਜਿਸੁ ਰਾਮੁ ਪਿਆਸੀ ॥
ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ
ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ ॥ (ਸਾਰੰਗ ਮ: 4, 1202)

ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥
ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥ (ਸਿਰੀ ਰਾਗ ਮ: 3, 66)

ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ ॥ ਜਿਸਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ ॥
(ਗਉੜੀ ਮ: 3, 232)

ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥ (ਗਉੜੀ ਮ: 5, 261)

ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ ॥

ਨਵਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥
(ਧਨਾਸਰੀ ਮ: 5, 679)

ਨਾਨਕ ਜਿਸਨੋ ਨਦਰਿ ਕਰੇਇ ॥ ਅੰਮ੍ਰਿਤ ਨਾਮੁ ਆਪੇ ਦੇਇ ॥
(ਬਸੰਤੁ ਮ: 3, 1172)

ਹਰਿ ਹਰਿ ਨਾਮੁ ਅੰਮ੍ਰਿਤੁ ਹੈ ਨਦਰੀ ਪਾਇਆ ਜਾਇ ॥
ਅਨਦਿਨੁ ਹਰਿ ਹਰਿ ਉਚਰੈ ਗੁਰ ਕੈ ਸਹਜਿ ਸੁਭਾਇ ॥
ਨਾਨਕ ਨਾਮੁ ਨਿਧਾਨੁ ਹੈ ਨਾਮੇ ਹੀ ਚਿਤੁ ਲਾਇ ॥ (ਮਲਾਰ ਮ: 3, 1258)

ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ॥
ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ ॥ (ਮਲਾਰ ਵਾਰ ਮ: 1, 1290)

ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥ ਜੋ ਸਾਹਿਬ ਤੇਰੈ ਮਨਿ ਭਾਵੈ ॥
(ਮਾਝ ਮ: 5, 100)

ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ ॥
ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥
(ਗਉੜੀ ਵਾਰ ਮ: 4, 304)

ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ ॥
ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ ਸਾਬੀਸ ॥
(ਕਾਨੜਾ ਮ: 4, 1297)

ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥
ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥
(ਮਾਝ ਮ: 5, 104)

*(2) ਅੰਮ੍ਰਿਤ ਹੁਕਮ ਦੇ ਅੰਦਰ ਵਰਤਦਾ ਹੈ ਤੇ*
*ਹੁਕਮ ਕਰ ਕੇ ਅੰਮ੍ਰਿਤ ਪੀ ਸਕੀਦਾ ਹੈ।*

ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸਦਾ ਹੁਕਮ ਮੇਟਿ ਨ ਸਕੈ ਕੋਈ ॥
ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥ (ਮਾਝ ਮ: 3, 118)

*(3) ਵਡੇ ਭਾਗਾਂ ਤੇ ਧੁਰ ਲੇਖਾਂ ਕਰਕੇ।*

ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
(ਸਿਰੀ ਰਾਗ ਵਾਰ ਮ: 3, 87)

ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥
ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥ (ਗਉੜੀ ਮ: 3, 163)

ਪੀ ਅੰਮ੍ਰਿਤੁ ਸੰਤਨ ਪਰਸਾਦਿ ॥
ਵਡੇ ਭਾਗ ਹੋਵਹਿ ਤਉ ਪਾਈਐ ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥
(ਰਾਮਕਲੀ ਮ: 5, 892)

ਗੁਰਿ ਰਾਖੇ ਵਡਭਾਗੀ ਤਾਰੇ ॥ ਜਨ ਨਾਨਕ ਉਰਿ ਹਰਿ ਅੰਮ੍ਰਿਤੁ ਧਾਰੇ ॥
(ਬਸੰਤ ਮ: 3, 1172)

ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥
ਜਿਨ੍ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥ (ਬਿਹਾਗੜਾ ਮ: 5, 545)

ਅੰਮ੍ਰਿਤ ਨਾਮੁ ਪਰਮੇਸੁਰ ਤੇਰਾ ਜੋ ਸਿਮਰੈ ਸੋ ਜੀਵੈ ॥
ਜਿਸਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥ (ਸੋਰਠਿ, ਮ: 5, 616)

ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤ ਪਾਈਐ ਗੁਰੂ ਦੁਆਰੀ ॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ ॥
(ਸੋਰਠਿ ਮ: 5, 616)

ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ ॥
ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥
(ਰਾਮਕਲੀ ਵਾਰ ਮ: 5, 965)

ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥
ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾਕਾ ਸੋਹਾਗੁ ॥ (ਰਾਮਕਲੀ ਕਬੀਰ ਜੀ, 970)

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰਪਰਸਾਦਿ ॥
ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥
(ਸਾਰੰਗ ਵਾਰ ਮ: 2, 1238)

### *(4) ਸਤਿਗੁਰੂ ਤੋਂ*

ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥
ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤੁ ਨਦਰਿ ਨਿਹਾਲੁ ॥ (ਸਿਰੀ ਰਾਗ ਮ: 5, 48)

ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥
ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥
(ਸਿਰੀ ਰਾਗੁ ਮ: 5, 52)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
(ਮਾਰੂ ਮ: 4, 1069)

ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥
ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥
(ਮਾਝ ਮ: 4, 95)

ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥
(ਮਲਾਰ ਮ: 4, 1264)

ਪ੍ਰਗਟੀ ਜੋਤਿ ਚੂਕਾ ਅਭਿਮਾਨੁ ॥ ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥
(ਪ੍ਰਭਾਤੀ ਮ: 1, 1328)

ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥
ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ ॥
ਮਿਟਿਆ ਆਵਾਗਉਣੁ ਜਾਂ ਪੂਰਾ ਪਾਇਆ ॥
ਹਰਿ ਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰੁ ਤੇ ਪਾਇਆ ॥ (ਫੁਨਹੇ ਮ: 5, 1362)

ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥
ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ ॥ (ਸਲੋਕ ਮ: 4, 1423)

ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥
ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥ (ਗਉੜੀ ਮ: 3, 163)

ਸਤਿਗੁਰੁ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥
ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥
(ਗਉੜੀ ਵਾਰ ਮ: 4, 300)

ਜੋ ਤਿਨਿ ਕੀਆ ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥
(ਆਸਾ ਮ: 1, 352)

ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥
ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥
(ਆਸਾ ਮ: 5, 383)

ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ ॥
ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥
(ਰਾਮਕਲੀ ਵਾਰ ਮ: 5, 965)

ਅੰਮ੍ਰਿਤ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥
(ਮਾਰੂ ਮ: 1, 1034)

ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥
(ਭੈਰਉ ਮ: 1, 1126)

ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥
(ਮਾਝ ਮ: 4, 96)

ਅੰਮ੍ਰਿਤੁ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥
(ਮਾਝ ਮ: 5, 99)

ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥
ਵਿਚਹੁ ਆਪੁ ਮੁਆ ਤਿਥੈ ਮੋਹ ਨ ਮਾਇਆ ॥ (ਮਾਝ ਮ: 3, 121)

ਪੂਰਾ ਗੁਰੁ ਆਖੀਐ ਜਾਕਾ ਮੰਤ੍ਰੁ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥
(ਗਉੜੀ ਮ: 5, 287)

ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥
ਨਾਨਕ ਦਾਸ ਤਰੀ ਤਿਨਿ ਮਾਇਆ ॥ (ਆਸਾ ਮ: 5, 385)

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
(ਰਾਮਕਲੀ ਮ: 3, 918)

ਗੁਰਿ ਰਾਖੇ ਵਡਭਾਗੀ ਤਾਰੇ ॥ ਜਨ ਨਾਨਕ ਉਰਿ ਹਰਿ ਅੰਮ੍ਰਿਤੁ ਧਾਰੇ ॥
(ਬਸੰਤ ਮ: 3, 1172)

ਗੁਰਿ ਪੂਰੈ ਸਭੁ ਪੂਰਾ ਕੀਆ ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥
(ਬਸੰਤ ਮ: 5, 1184)

ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ ॥
ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ ॥
(ਸਾਰੰਗ ਮ: 5, 1214)

ਅੰਮ੍ਰਿਤ ਨਾਮੁ ਮਨਹਿ ਆਧਾਰੋ ॥
ਜਿਨਿ ਦੀਆ ਤਿਸਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥ (ਸਾਰੰਗ ਮ: 5, 1215)

ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ॥
ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥
(ਮਲਾਰ ਵਾਰ ਮ: 3, 1282)

ਅੰਮ੍ਰਿਤ ਨਾਮੁ ਸਦਾ ਸੁਖ ਦਾਤਾ ਅੰਤੇ ਹੋਇ ਸਖਾਈ ॥
ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ ॥
(ਮਲਾਰ ਵਾਰ ਮ: 1, 1287)

ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ ॥
ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ ॥
(ਕਲਿਆਨ ਮ: 4, 1326)

ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ ॥
(ਸੋਰਠਿ ਮ: 5, 616)

ਤਿਨ੍ਹਾ ਮਿਲਿਆ ਗੁਰ ਆਇਆ ਜਿਨ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ (ਸੂਹੀ ਮ: 1, 729)

ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥
ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰਮਤਿ ਸਹਜੇ ਪੀਜੈ ॥
(ਕਲਿਆਨ ਮ: 4, 1323)

ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ ॥
ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ ਧਨੁ ਧੰਨੁ ਧੰਨੁ ਧੰਨੁ ਧੰਨੁ ਗੁਰੂ ਸਾਬੀਸ ॥
(ਕਾਨੜਾ ਮ: 4, 1297)

ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ (ਮਾਝ ਵਾਰ ਮ: 1, 150)

ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ ॥
ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ ॥
(ਸਾਰੰਗ ਮ: 3, 1233)

ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ
ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥
ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ
ਮਨਿ ਸੁਣੀਐ ਹਰਿ ਲਿਵ ਲਾਏ ਰਾਮ । (ਬਿਹਾਗੜਾ ਮ: 4, 538)

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥
(ਬਿਹਾਗੜਾ ਮ: 4, 538)

ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥
(ਮਾਝ ਮ: 3, 124)

ਗੁਰ ਕੈ ਬਚਨਿ ਨਰਕਿ ਨ ਪਵੈ ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥
(ਗਉੜੀ ਮ: 5, 177)

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੋ ਖੋਜਿ ਲਹੈ ॥
(ਪ੍ਰਭਾਤੀ ਮ: 1, 1328)

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ।
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥
(ਪ੍ਰਭਾਤੀ ਮ: 1, 1329)

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥
(ਸੋਰਠਿ ਭੀਖਨ ਜੀ, 659)

ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰ ਪਰਸਾਦੀ ਪਾਏ ॥
ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥
(ਮਾਝ ਮ: 3, 118)

ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ ਰਸੁ ਗਾਵਹਿ ਰਸੁ ਬੀਚਾਰੇ ॥
ਗੁਰ ਪਰਸਾਦਿ ਅੰਮ੍ਰਿਤ ਰਸੁ ਚੀਨਿਆ ਓਇ ਪਾਵਹਿ ਮੋਖ ਦੁਆਰੇ ॥
(ਸਾਰੰਗ ਮ: 4, 1199)

## *(5) ਸਤਿਗੁਰ ਸੇਵਣ ਤੋਂ ।*

**ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥**
**ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥**
(ਮਾਝ ਮ: 3, 114)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖ ਦਾਤਾ ਪੀ ਅੰਮ੍ਰਿਤੁ ਭੁਖ ਲਹਿ ਜਾਵਣਿਆ ॥
ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥
ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥
(ਮਾਝ ਮ: 3, 119)

ਸਤਿਗੁਰੁ ਸੇਵੇ ਚੂਕੈ ਜੰਜਾਲਾ ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥
(ਗਉੜੀ ਮ: 1, 222)

ਸੇ ਜਨ ਬਾਂਚੇ ਜੋ ਪ੍ਰਭਿ ਰਾਖੇ ॥ ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ ॥
ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ ॥
(ਆਸਾ ਮ: 1, 352)

## *(6) ਭਾਣਾ ਮੰਨਣ, ਮਾਲਕ ਜਾਂ ਸਤਿਗੁਰ ਦੀ ਰਜ਼ਾ ਪੁਰ ਚੱਲਣ ਕਰਕੇ।*

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥
(ਸਿਰੀ ਰਾਗ ਮ: 3, 37)

ਗੁਰ ਕੇ ਭਾਣੇ ਵਿਚ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥ (ਸਿਰੀ ਰਾਗ ਮ: 3, 31)

ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥
(ਮਾਝ ਮ: 3, 119)

## *(7) ਸਾਧਾਂ, ਸੰਤਾਂ ਦੇ ਸਤਿਸੰਗਿ ਕਰਕੇ।*

ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥ (ਸਿਰੀ ਰਾਗ ਵਾਰ ਮ: 1, 91)

ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣ ਹਾਰੁ ॥ (ਮਾਝ ਮ: 5, 134)

ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥
ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥ (ਬਸੰਤ ਮ: 5, 1193)

ਹਰਿ ਕਾ ਨਾਮੁ ਅੰਮ੍ਰਿਤ ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥
(ਰਾਮਕਲੀ ਮ: 5, 888)

ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧ ਸੰਗਿ ਰਸੁ ਪਾਇਆ ॥
ਤ੍ਰਿਪਤਿ ਅਘਾਇ ਸੇਈ ਜਨ ਪੂਰੇ ਸੁਖ ਨਿਧਾਨੁ ਹਰਿ ਗਾਇਆ ॥
(ਆਸਾ ਮ: 5, 380)

ਨਾਨਕ ਨਾਮ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥
(ਗਉੜੀ ਮ: 5, 200)

ਹਰਿ ਅੰਮ੍ਰਿਤ ਪਾਨ ਕਰਹੁ ਸਾਧ ਸੰਗਿ ॥
ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ ॥
(ਗਉੜੀ ਮ: 5, 299)

ਸਾਧ ਸੰਗਿ ਜਨਮ ਮਰਣ ਨਿਵਾਰੀ ॥ ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ ॥
(ਸੂਹੀ ਮ: 5, 740)

ਸੂਖ ਸਹਜ ਆਨੰਦ ਘਨੇ ॥
ਸਾਧ ਸੰਗਿ ਮਿਟੇ ਭੈ ਭਰਮਾ ਅੰਮ੍ਰਿਤੁ ਹਰਿ ਹਰਿ ਰਸਨ ਭਨੇ ॥ (ਭੈਰਉ ਮ: 5, 1149)

ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥
ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥ (ਸਾਰੰਗ ਮ: 5, 1220)

ਰਮਣ ਕਉ ਰਾਮ ਕੇ ਗੁਣ ਬਾਦ ॥
ਸਾਧੂ ਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾਕੇ ਸੁਆਦ ॥ (ਸਾਰੰਗ ਮ: 5, 1224)

ਜਿਨ ਕਉ ਭਏ ਦਇਆਲ ਤਿਨ ਸਾਧੂ ਸੰਗਿ ਭਇਆ ॥
ਅੰਮ੍ਰਿਤੁ ਹਰਿ ਦਾ ਨਾਮੁ ਤਿਨੀ ਜਨੀ ਜਪਿ ਲਇਆ ॥ (ਸੂਹੀ ਮ: 5, 762)

ਅੰਮ੍ਰਿਤੁ ਨਾਮੁ ਪਦਾਰਥੁ ਸੰਗੇ ਤਿਲੁ ਮਰਮੁ ਨ ਲਹੇ ॥
ਕਰਿ ਕਿਰਪਾ ਰਾਖੇ ਸਤਿ ਸੰਗੇ ਨਾਨਕ ਸਰਣਿ ਆਹੇ ॥ (ਆਸਾ ਮ: 5, 406)

ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖ ਸਹਜੁ ਆਨੰਦੂ ਸੰਤਨ ਕੈ ਨਾਨਕ ਗੁਰ ਤੇ ਜਾਨਾ ॥
(ਧਨਾਸਰੀ ਮ: 5, 672)

## 5. ਅੰਮ੍ਰਿਤ ਕਿਸ ਨੂੰ ਮਿਲਦਾ ਹੈ

### *(1) ਗੁਰਮੁਖਾਂ ਨੂੰ।*

ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ ॥
ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ ॥
ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ ॥
(ਸਿਰੀ ਰਾਗੁ ਮ: 4, 41)

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
(ਮਾਝ ਮ: 3, 113)

ਡੋਲੈ ਨਾਹੀ ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ ॥
(ਗਉੜੀ ਮ: 5, 179)

ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥
ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥
(ਗਉੜੀ ਵਾਰ ਮ: 4, 300)

ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥
ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥ (ਆਸਾ ਮ: 3, 428)

ਮਨ ਰੇ ਹਰਿ ਕੀਰਤਿ ਤਰੁ ਤਾਰੀ ॥
ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥
(ਗੂਜਰੀ ਮ: 4, 506)

ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ ਗੁਰਮੁਖਿ ਪਾਵੈ ਪਾਰੁ ।
(ਰਾਮਕਲੀ ਮ: 1, 932)

ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥
ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥ (ਰਾਮਕਲੀ ਮ: 5, 961)

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
(ਸਾਰੰਗ ਵਾਰ ਮ: 2, 1243)

ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥ (ਮਲਾਰ ਮ: 1, 1254)

ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ ॥
ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ ॥
ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ ॥
(ਮਲਾਰ ਵਾਰ ਮ: 3, 1281)

ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣ ਹਾਰ ॥
ਗੁਰਮੁਖਿ ਜਿਨੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥
ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥
(ਮਲਾਰ ਵਾਰ ਮ: 3, 1281)

ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥
ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥ (ਸਲੋਕ ਮ: 4, 1423)

ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ ॥
ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨਕੇ ਕਾਜ ਸਵਾਰੇ ॥
(ਸਾਰੰਗ ਮ: 4, 1199)

ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥
ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥ (ਮਲਾਰ ਵਾਰ ਮ: 3, 1285)

### *(2) ਕਰੋੜਾਂ ਮਧੇ ਕਿਸੀ ਵਿਰਲੇ ਸਿਖ ਨੂੰ ਅੰਮ੍ਰਿਤ ਮਿਲਦਾ ਹੈ।*

ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥ ਕੋਟਿ ਮਧੇ ਕੋਈ ਵਿਰਲਾ ਲੇਇ ॥
(ਪ੍ਰਭਾਤੀ ਮ: 3, 1335)

ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥
(ਭੈਰਉ ਮ: 1, 1126)

ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ ॥
ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ ॥
ਨਾਨਕ ਅੰਮ੍ਰਿਤੁ ਸਦਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ ॥
(ਮਲਾਰ ਵਾਰ ਮ: 3, 1281)

## 6. ਅੰਮ੍ਰਿਤ ਬਾਣੀ ਸਿਖਾਂ ਨੂੰ ਪਿਆਰੀ ਲਗਦੀ ਹੈ

ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰ ਸਿਖਾਂ ਕੈ ਮਨਿ ਪਿਆਰੀ ਭਾਣੀ ॥
(ਮਾਝ ਮ: 4, 96)

## 7. ਅੰਮ੍ਰਿਤ ਭਗਤਾਂ ਦੇ ਹਿਰਦੇ ਵਿਚ ਸਮਾਂਦਾ ਹੈ

ਅੰਮ੍ਰਿਤੁ ਤੇਰੀ ਬਾਣੀਆ ॥ ਤੇਰੀਆ ਭਗਤਾ ਰਿਦੈ ਸਮਾਣੀਆ ॥
(ਸਿਰੀ ਰਾਗੁ ਮ: 1, 72)

ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥
ਜਿਨ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥ (ਬਿਹਾਗੜਾ ਮ: 5, 545)

ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥ ਨਰਹਰ ਨਾਮੁ ਨਰਹਰ ਨਿਹਕਾਮੁ ॥
(ਗਉੜੀ ਮ: 1, 152)

## 8. ਬਾਵਰੇ, ਮੂੜ੍ਹ ਤੇ ਅਹੰਕਾਰੀ ਮਨਮੁਖ ਅੰਮ੍ਰਿਤ ਤੋਂ ਕੋਰੇ ਰਹਿੰਦੇ ਹਨ

ਜੋ ਹਲਾਹਲ ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥
(ਗਉੜੀ ਮ: 5, 180)

ਰੇ ਮੂੜੇ ਆਨ ਕਾਹੇ ਕਤ ਜਾਈ ॥
ਸੰਗਿ ਮਨੋਹਰੁ ਅੰਮ੍ਰਿਤ ਹੈ ਰੇ ਭੂਲਿ ਭੂਲਿ ਬਿਖੁ ਖਾਈ ॥ (ਸਾਰੰਗ ਮ: 5, 1213)

ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ ॥
ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ ਅਹੰਕਾਰੀ ॥
(ਰਾਮਕਲੀ ਮ: 3, 911)

ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ ॥
ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ ॥
(ਸਾਰੰਗ ਮ: 3, 1233)

ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੂਖ ਨ ਜਾਈ ॥
ਮਨਮੁਖ ਮੂੜ੍ਹ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ ॥
(ਮਲਾਰ ਮ: 4, 1265)

ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ॥
ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥ (ਮਲਾਰ ਵਾਰ ਮ: 3, 1282)
ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ॥

ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ॥ (ਮਲਾਰ ਮ: 3, 1284)

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥
(ਸੋਰਠਿ ਵਾਰ ਮ: 3, 644)

ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥
ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥
(ਰਾਮਕਲੀ ਮ: 5, 892)

## 9. ਅੰਦਰੋਂ ਹੀ ਅੰਦਰ ਕਾਲ, ਮਾਇਆ, ਕਾਮ ਕ੍ਰੋਧ ਆਦਿ ਚੋਰ ਅੰਮ੍ਰਿਤ ਚੁਰਾ ਲੈਂਦੇ ਹਨ

ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥ ਨੰਨਾਕਾਰੁ ਨ ਕੋਇ ਕਰੇਈ ॥
(ਗਉੜੀ ਮ: 1, 221)

## 10. ਅੰਮ੍ਰਿਤ ਦੇ ਫਲ

### *(1) ਨਵ ਨਿਧ ਤੇ ਰਿਧ ਸਿਧ ਚਰਣੀ ਆਣ ਲਗਦੀਆਂ ਹਨ*

ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ ॥
ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥ (ਧਨਾਸਰੀ ਮ: 5, 679)

ਤਾਰ੍ਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥
ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ ॥
(ਸਵਈਏ ਮ: 4, 1404)

### *(2) ਸੁਖਾਂ ਦੀ ਪ੍ਰਾਪਤੀ ਹੁੰਦੀ ਹੈ।*

ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ ਦੂਖ ਬਿਡਾਰਨ ਹਰੀਆ ॥
(ਮਾਝ ਮ: 5, 100)

ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ ॥
(ਮਾਝ ਮ: 5, 107)

ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥
ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥
(ਮਾਝ ਮ: 1, 109)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥
(ਮਾਝ ਮ: 3, 119)

ਜਾਗਸਿ ਜੀਵਣ ਜਾਗਣਹਾਰਾ ॥ ਸੁਖ ਸਾਗਰ ਅੰਮ੍ਰਿਤ ਭੰਡਾਰਾ ॥
(ਪ੍ਰਭਾਤੀ ਮ: 1, 1330)

ਬਿਖਯਾ ਭਯੰਤਿ ਅੰਮ੍ਰਿਤੰ ਦ੍ਰਸਟਾਂ ਸਖਾ ਸ੍ਵਜਨਹ ॥
ਦੁਖੰ ਭਯੰਤਿ ਸੁਖੰ ਭੈ ਭੀਤੰਤ ਨਿਰ ਭਯਹ ॥

ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥
(ਸਹਸਕ੍ਰਿਤੀ ਮ: 5, 1357)

ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥
ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥
(ਸਿਰੀ ਰਾਗੁ ਮ: 5, 48)

ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ (ਮਾਝ ਵਾਰ ਮ: 1, 150)

ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥ (ਗਉੜੀ ਮ: 5, 261)

ਹਰਿ ਹਰਿ ਸੰਤ ਜਨਾ ਕੀ ਜੀਵਨਿ ॥
ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥
(ਸਾਰੰਗ ਮ: 5, 1222)

## *(3) ਤ੍ਰਿਪਤੀ ਹੋ ਜਾਂਦੀ ਹੈ।*

ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ ਤ੍ਰਿਪਤਾ ਰੀ ॥
(ਗਉੜੀ ਮ: 5, 180)

ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ ਜਿਨ ਜਪਿਓ ਸੇ ਤ੍ਰਿਪਤਾਨੀ ॥
ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ ਸਭ ਲਾਥੀ ਭੂਖ ਭੁਖਾਨੀ ॥
(ਧਨਾਸਰੀ ਮ: 4, 667)

ਸਦਾ ਅਨੰਦੁ ਰਾਮ ਰਸਿ ਰਾਤੇ ॥
ਹਿਰਦੈ ਨਾਮੁ ਦੁਬਿਧਾ ਮਨਿ ਭਾਗੀ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ ॥
(ਭੈਰਉ ਮ: 3, 1131)

ਅੰਮ੍ਰਿਤੁ ਹਰਿ ਕੌ ਨਾਮੁ ਲੈਤ ਮਨਿ ਸਭ ਸੁਖ ਪਾਏ ॥
ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥
(ਸਵਯੇ ਮ: 5, 1386)

ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ ॥
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ ॥
(ਸਲੋਕ ਮ: 3, 1420)

ਅੰਮ੍ਰਿਤੁ ਸਾਚਾ ਨਾਉ ਓਥੈ ਜਾਪੀਐ ॥ ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ ॥
(ਗੂਜਰੀ ਵਾਰ ਮ: 5, 519)

## *(4) ਅੰਮ੍ਰਿਤ ਸ਼ਾਂਤੀ ਦੇਣ ਵਾਲਾ ਹੈ।*

ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥
(ਮਾਝ ਮ: 5, 105)

### (5) ਪਾਪਾਂ ਤੇ ਭੈ ਦਾ ਨਾਸ਼ ਹੁੰਦਾ ਹੈ।

ਗੁਰ ਸਾਧੂ ਅੰਮ੍ਰਿਤੁ ਗਿਆਨ ਸਰਿ ਨਾਇਣੁ ॥
ਸਭਿ ਕਿਲਵਿਖ ਪਾਪ ਗਏ ਗਾਵਾਇਣੁ ॥ (ਭੈਰਉ ਮ: 4, 1134)

ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸਹੀ ਤ੍ਰਿਪਤਾਸ ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥
(ਸਾਰੰਗ ਮ: 5, 1208)

ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ ਏਹੁ ਮਹਾਰਸੁ ਜਨਹਿ ਪੀਓ ॥
ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ ॥
(ਆਸਾ ਮ: 5, 382)

### (6) ਹਉਮੈ ਦਾ ਨਾਸ਼।

ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤੁ ਅੰਮ੍ਰਿਤੁ ਪਾਵਣਿਆ ॥
(ਮਾਝ ਮ: 3, 118)

ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥
ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥ (ਮਾਝ ਮ: 3, 121)

ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥ (ਸੂਹੀ ਮ: 1, 729)

ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥
(ਮਲਾਰ ਵਾਰ ਮ: 3, 1281)

ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥
(ਸਿਰੀ ਰਾਗੁ ਮ: 3, 31)

### (7) ਮਾਇਆ ਤ੍ਰਿਸ਼ਨਾ ਦਾ ਨਾਸ਼।

ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥ (ਸਿਰੀ ਰਾਗੁ ਮ: 3, 35)

ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ ॥
ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸਕੇ ॥
(ਸੂਹੀ ਮ: 4, 731)

ਡੂਗਰਿ ਵਾਸੁ ਤਿਖਾ ਘਣਿ ਜਬ ਦੇਖਾ ਨਹੀ ਦੂਰਿ ॥
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥

(ਰਾਮਕਲੀ ਮ:1, 933)

ਅੰਮ੍ਰਿਤੁ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ ॥
ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ ॥
(ਸਾਰੰਗ ਮ: 5, 1212)

ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥ ਰੋਗ ਰੂਪ ਮਾਇਆ ਨ ਬਿਆਪੈ ॥
(ਸੂਹੀ ਮ: 5, 760)

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥
(ਬਿਹਾਗੜਾ ਮ: 4, 538)

### *(8) ਹਿਰਦੇ ਕੰਵਲ ਉਲਟ ਕੇ ਅੰਮ੍ਰਿਤ ਨਾਲ ਭਰ ਜਾਂਦਾ ਹੈ, ਮਨ ਅਸਥਿਰ ਤੇ ਨਿਰਮਲ ਹੋ ਜਾਂਦਾ ਹੈ।*

ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥ (ਮਲਾਰ ਵਾਰ ਮ: 1, 1291)

ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ ॥
ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥
(ਪ੍ਰਭਾਤੀ ਮ: 3, 1334)

### *(9) ਜੀਵ ਆਪਣੇ ਆਪ ਤੇ ਪਰਮਾਤਮਾ ਨੂੰ ਚੀਨਦਾ ਹੈ।*

ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥ (ਆਸਾ ਮ: 1, 421)

### *(10) ਅੰਮ੍ਰਿਤ ਮੁਕਤੀ ਦਾ ਦਾਤਾ ਹੈ।*

ਗਹਿਰ ਗੰਭੀਰ ਅੰਮ੍ਰਿਤੁ ਨਾਮੁ ਤੇਰਾ ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥
(ਮਾਝ ਮ: 5, 101)

ਅੰਮ੍ਰਿਤੁ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥
(ਮਾਝ ਮ: 5, 103)

ਅੰਮ੍ਰਿਤੁ ਬਚਨ ਸਾਧ ਕੀ ਬਾਣੀ ॥
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥
(ਸੂਹੀ ਮ: 5, 744)

### *(11) ਅੰਮ੍ਰਿਤ ਤੋਂ ਸਹਜ ਗਤੀ ਦੀ ਪ੍ਰਾਪਤੀ ਹੁੰਦੀ ਹੈ।*

ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥
ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥
(ਸਿਰੀ ਰਾਗੁ ਮ: 5, 48)

ਅੰਮ੍ਰਿਤੁ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ ॥
ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ ॥
(ਸਾਰੰਗ ਮ: 5, 1212)

## (12) ਅੰਮ੍ਰਿਤ ਤੋਂ ਦਰਗਹ ਮਾਨ ਮਿਲਦਾ ਹੈ।

ਤਿਨਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥
ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ॥
(ਸਿਰੀ ਰਾਗੁ ਮ: 3, 28)

ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥
(ਆਸਾ ਮ: 1, 360)

ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ॥ (ਸੂਹੀ ਮ: 1, 730)

ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸਹੀ ਤ੍ਰਿਪਤਾਸ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ॥
(ਸਾਰੰਗ ਮ: 5, 1208)

# ਕੀਰਤਨ

ਆਮ ਲੋਕ ਸੰਤਾਂ ਦੀਆਂ ਬਾਣੀਆਂ ਨੂੰ ਰਾਗ ਆਦਿਕ ਵਿਚ ਗਾਵਣ ਨੂੰ ਕੀਰਤਨ ਸਮਝਦੇ ਹਨ। ਬਾਹਰਲੀ ਆਵਾਜ਼ ਦੇ ਕੀਰਤਨ ਵਿਚ ਵੀ ਖਿੱਚਣ ਦੀ ਤਾਕਤ ਹੈ ਤੇ ਇਸ ਨਾਲ ਇਕਾਗਰਤਾ ਤੇ ਸੂਖਮ ਬ੍ਰਿਤੀ ਬਣਦੀ ਹੈ। ਜੀਅ ਜੰਤ ਨੂੰ ਖਿੱਚਣ ਲਈ ਦੋ ਤਾਕਤਾਂ ਹਨ, ਇਕ ਰੂਪ, ਦੂਸਰੀ ਆਵਾਜ਼। ਇਹਨਾਂ ਦੋਹਾਂ ਵਿਚੋਂ ਆਵਾਜ਼ ਵਿਚ ਖਿਚਣ ਦੀ ਤਾਕਤ ਜ਼ਬਰਦਸਤ ਹੈ, ਜਿਸਦਾ ਅਸਰ ਜਾਨਦਾਰਾਂ ਪੁਰ ਵਿਸ਼ੇਸ਼ ਕਰਕੇ ਪੈਂਦਾ ਹੈ। ਹਿਰਨ ਜੈਸਾ ਤੇਜ਼ ਰਫ਼ਤਾਰ ਜਾਨਵਰ, ਜਿਸਨੂੰ ਕੋਈ ਘੋੜਾ ਨਹੀਂ ਪਕੜ ਸਕਦਾ, ਇਸ ਆਵਾਜ਼ ਦੀ ਕਸ਼ਸ਼ ਕਰਕੇ ਪਕੜਿਆ ਜਾਂਦਾ ਹੈ। ਸ਼ਿਕਾਰੀ ਜੰਗਲ ਵਿਚ ਬਾਜਾ ਵਜਾਂਦੇ ਹਨ ਤੇ ਉਸਦੀ ਆਵਾਜ਼ ਪੁਰ ਮੋਹਤ ਹੋ ਕੇ ਹਿਰਨ ਆਪਣਾ ਸਿਰ ਬਾਜੇ ਪੁਰ ਜਾ ਰਖਦਾ ਹੈ ਤੇ ਇਸ ਤਰ੍ਹਾਂ ਪਕੜਿਆ ਜਾਂਦਾ ਹੈ। ਆਵਾਜ਼ ਦਾ ਅਸਰ ਸੱਪਾਂ ਤੇ ਪੰਖੀਆਂ ਆਦਿਕ ਪੁਰ ਵੀ ਦੇਖਿਆ ਗਿਆ ਹੈ। ਮਾਂਦਰੀ ਲੋਕ ਜਦ ਸੱਪ ਨੂੰ ਪਕੜਦੇ ਹਨ ਤਾਂ ਬੀਨ ਦਾ ਬਾਜਾ ਬਜਾਂਦੇ ਹਨ; ਉਸ ਆਵਾਜ਼ ਪੁਰ ਮੋਹਤ ਹੋ ਕੇ ਸੱਪ ਆਪਣਾ ਜ਼ਹਿਰੀ ਹੋਣਾ ਭੁਲ ਜਾਂਦਾ ਹੈ ਤੇ ਆ ਕੇ ਸਿਰ ਰਖ ਦਿੰਦਾ ਹੈ। ਇਸ ਆਵਾਜ਼ ਦਾ ਅਸਰ ਇਨਸਾਨਾਂ ਪੁਰ ਹੋਰ ਵਧੇਰੇ ਹੈ। ਬਾਹਰਲੀ ਆਵਾਜ਼ ਦਾ ਕੀਰਤਨ ਮਨ ਨੂੰ ਮਸਤ ਕਰਦਾ ਹੈ; ਪਰ ਤੱਤਾਂ ਦੀ ਹੱਦ ਤੋਂ ਪਰੇ ਨਹੀਂ ਲਿਜਾ ਸਕਦਾ।

ਗੁਰਬਾਣੀ ਦੇ ਵਿਚਾਰ ਤੋਂ ਪਤਾ ਲਗਦਾ ਹੈ ਜੋ ਸ਼ਬਦ-ਧੁਨ (ਦੇਖੋ ਸ਼ਬਦ ਅੰਕ) ਮਨੁਖ ਮਾਤਰ (ਕਿਆ ਹਿੰਦੂ ਕਿਆ ਮੁਸਲਮਾਨ) ਸਭ ਦੇ ਅੰਦਰ ਦਿਨ ਰਾਤ ਲਗਾਤਾਰ ਹੋ ਰਹੀ ਹੈ; ਇਸਦੀ ਛੋਹ ਪ੍ਰਾਪਤ ਹੋ ਜਾਣ ਨਾਲ ਜੀਵ ਦੀ ਕਲਿਆਣ ਹੋ ਜਾਂਦੀ ਹੈ। ਇਸ 'ਧੁਨ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ੇਸ਼ ਕਰਕੇ 'ਅਖੰਡ-ਕੀਰਤਨ' ਕਿਹਾ ਹੈ :

ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥

(ਆਸਾ ਮ: 3, 424)

ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ ॥

(ਕਾਨੜਾ ਵਾਰ ਸਲੋਕ ਮ: 4, 1314)

ਗੁਰਬਾਣੀ ਵਿਚ 'ਨਾਮ' ਜਾਂ 'ਸ਼ਬਦ' ਦੇ ਕੀਰਤਨ ਨੂੰ ਪਰਮਾਰਥ ਦੀ ਪ੍ਰਾਪਤੀ ਦਾ ਸਾਧਨ ਮੰਨਿਆ ਹੈ। ਇਹ 'ਨਾਮ' ਦਾ ਕੀਰਤਨ ਹਿਰਦੇ ਅੰਦਰ ਪ੍ਰਗਟ ਹੁੰਦਾ ਹੈ ਅਤੇ ਸਭ ਥਾਂਈਂ ਪੂਰਨ ਹੈ, ਇਸ ਵਿਚ ਧੁਨੀ ਹੈ ਜੋ ਮਥੇ ਉੱਤੇ ਪ੍ਰਗਟ ਹੁੰਦੀ ਹੈ।

ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥ (ਰਾਮਕਲੀ ਕਬੀਰ, 970)

ਕਲਜੁਗ ਵਿਚ ਹੋਰ ਕੋਈ ਸਾਧਨ ਪ੍ਰਵਾਨ ਨਹੀਂ, ਇਸ ਵਿਚ ਫਲਣ ਵਾਲਾ ਸਾਧਨ "ਕੀਰਤਿ" ਹੀ ਹੈ, ਇਸ ਵਿਚ "ਹਰਿ ਕੀਰਤ" ਦੀ ਰੁੱਤ ਹੈ, ਹੋਰ ਕੋਈ ਕਰਮ ਧਰਮ ਇਸ ਅੰਦਰ ਪ੍ਰਮਾਣੀਕ ਨਹੀਂ ਹਨ, ਇਹ "ਹਰਿ ਕੀਰਤ" ਸਾਰੇ ਕਰਮਾਂ ਦਾ ਸਿਰੋਮਣੀ ਕਰਮ ਹੈ।

ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
ਜਤੁ ਸੰਜਮ ਤੀਰਥ ਓਨ੍ਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿਨਾਮਾ ॥
(ਬਿਲਾਵਲ ਮ: 3, 797)

ਹਰਿ ਕੀਰਤਿ ਰੁਤਿ ਆਈ ਹਰਿਨਾਮੁ ਵਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ ॥
ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥ (ਆਸਾ ਮ: 4, 446)

ਇਹ "ਨਾਮ" ਦਾ "ਕੀਰਤਨ" ਸਾਧੂ ਸੰਤਾਂ ਪਾਸੋਂ ਹੀ ਪ੍ਰਾਪਤ ਹੁੰਦਾ ਹੈ ਤੇ ਜੀਵ ਉਹਨਾਂ ਦੀ ਕਿਰਪਾ ਨਾਲ ਇਸ ਕੀਰਤਨ ਨੂੰ ਸੁਣ ਸਕਦੇ ਹਨ।

ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥
(ਕਲਿਆਨ ਮ: 4, 1326)

ਗੁਰਬਾਣੀ ਦੱਸਦੀ ਹੈ ਕਿ ਜਿਨ੍ਹਾਂ ਨੂੰ ਸਤਿਗੁਰ ਮਿਲਦਾ ਹੈ, ਉਹ ਇਸ "ਹਰਿ ਕੀਰਤ" ਨੂੰ ਸਦਾ ਹੀ ਕਮਾਂਦੇ ਹਨ, ਇਸ ਕੀਰਤਨ ਨੂੰ ਗੁਰਮੁਖ ਬਣ ਕੇ ਹੀ ਪਾ ਸਕੀਦਾ ਹੈ।

ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥
(ਵਡਹੰਸ ਵਾਰ ਮ: 3, 592)

ਜਦ ਤਕ ਸਿੱਖ ਨੂੰ ਪੂਰਾ ਸਤਿਗੁਰ ਨਾ ਮਿਲੇ ਤੇ ਉਹ ਜੀਉਂਦਾ ਮਰ ਕੇ ਨੌ ਦਵਾਰਿਆਂ ਤੋਂ ਪਾਰ ਨਾ ਹੋਵੇ, ਮੁਕਤੀ ਦੇਣ ਵਾਲਾ "ਕੀਰਤਨ" ਪ੍ਰਗਟ ਨਹੀਂ ਹੁੰਦਾ।

ਗੁਰੂ ਸਾਹਿਬਾਨ ਉੱਪਰ ਲਿਖੇ ਸ਼ਬਦ ਦੇ ਕੀਰਤਨ ਨੂੰ ਹੀ ਕੀਰਤਨ ਆਖਦੇ ਹਨ, ਬਾਹਰ ਦੇ ਵਾਜਿਆਂ (ਵੇਖੋ ਬਾਹਰ ਦੇ ਵਾਜੇ ਦਾ ਪ੍ਰਕਰਣ) ਨੂੰ ਨਹੀਂ।

ਨਿਰਤਿ ਕਰੇ ਬਹੁ ਵਾਜੇ ਵਜਾਏ ॥ ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥
ਅੰਤਰਿ ਲੋਭੁ ਭਰਮੁ ਅਨਲਵਾਉ ॥ ਦੀਵਾ ਬਲੈ ਨ ਸੋਝਿ ਪਾਇ ॥ (ਆਸਾ ਮ: 3, 364)

ਗਾਵਹਿ ਗੀਤੇ ਚੀਤਿ ਅਨੀਤੇ ॥ ਰਾਗ ਸੁਣਾਇ ਕਹਾਵਹਿ ਬੀਤੇ ॥
ਬਿਨੁ ਨਾਵੈ ਮਨਿ ਝੂਠੁ ਅਨੀਤੇ ॥ (ਆਸਾ ਮ: 1, 414)

ਜਿਸ ਤਰ੍ਹਾਂ ਚੁੰਬਕ ਪੱਥਰ ਲੋਹੇ ਨੂੰ ਖਿੱਚਦਾ ਹੈ, ਉਸੇ ਤਰ੍ਹਾਂ ਨਾਮ ਦੀ 'ਧੁਨੀ' ਜੋ ਮਾਲਕ ਤੋਂ ਉਪਜਦੀ ਹੈ, ਆਤਮਾ ਨੂੰ ਮਾਲਕ ਦੇ ਚਰਨਾਂ ਵਿਚ ਪੁਚਾ ਦਿੰਦੀ ਹੈ। ਮਨ ਲੱਜ਼ਤ ਦਾ ਆਸ਼ਕ ਹੈ, ਦੁਨਿਆਵੀ ਕੋਈ ਲੱਜ਼ਤ ਇਸ ਨੂੰ ਖੜਾ ਨਹੀਂ ਕਰ ਸਕਦੀ, ਇਹ ਸਾਰੀ ਦੁਨੀਆਂ ਨੂੰ ਨਚਾ ਰਿਹਾ ਹੈ। ਮਨ ਦੇ ਕਾਬੂ ਕਰਨ ਦੀ ਇਕੋ ਦਵਾ ਹੈ, ਉਹ ਨਾਮ ਦਾ ਕੀਰਤਨ ਹੈ। ਜਿਸ ਮਹਾਤਮਾਂ ਨੇ ਮਨ ਨੂੰ ਕਾਬੂ ਕੀਤਾ ਹੈ, ਇਸ ਨਾਮ ਦੇ ਕੀਰਤਨ ਨਾਲ ਕੀਤਾ ਹੈ। ਨਾਮ ਦੇ ਕੀਰਤਨ ਦੇ ਅਨੇਕ ਫਲ ਗੁਰਬਾਣੀ ਵਿਚ ਦਿੱਤੇ ਹਨ, ਸਭ

ਇੰਦਰਿਆਂ ਦੇ ਵਿਕਾਰ ਦੂਰ ਹੋ ਜਾਂਦੇ ਹਨ, ਵੈਰ ਵਿਰੋਧ ਮਿਟ ਜਾਂਦੇ ਹਨ, ਕਾਮ ਕਰੋਧ ਲੋਭ ਮੋਹ ਅਹੰਕਾਰ ਦੂਰ ਹੋ ਜਾਂਦੇ ਹਨ, ਜਨਮਾਂ ਜਨਮਾਂ ਦੀ ਮੋਹ ਮਾਇਆ ਵਿਚ ਸੁੱਤੀ ਹੋਈ ਰੂਹ ਜਾਗ ਉਠਦੀ ਹੈ, ਜੀਵ ਜਮਕਾਲ ਤੋਂ ਬਚ ਜਾਂਦਾ ਹੈ ਤੇ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ, ਦੁਨੀਆਂ ਵਿਚ ਰਹਿੰਦੇ ਹੋਏ ਦੁਨੀਆਂ ਤੋਂ ਅੰਦਰੋਂ ਨਿਰਲੇਪ ਹੋ ਜਾਂਦਾ ਹੈ, ਮਨ ਜੋ ਕਿਸੀ ਉਪਾਉ ਨਾਲ ਕਾਬੂ ਨਹੀਂ ਆਂਵਦਾ, ਇਹ 'ਨਾਮ' ਦੇ 'ਕੀਰਤਨ' ਨਾਲ, ਜੋ ਘਟ ਘਟ ਵਿਚ ਹੋ ਰਿਹਾ ਹੈ, ਖੜ੍ਹਾ ਹੋ ਜਾਂਦਾ ਹੈ। ਇਹ ਫਲ ਬਾਹਰ ਦੇ ਕੀਰਤਨ ਨਾਲ ਪ੍ਰਾਪਤ ਨਹੀਂ ਹੋ ਸਕਦੇ। (ਦੇਖੋ ਪ੍ਰਕਰਣ ਅਨਹਦ ਸ਼ਬਦ ਤੇ ਪੰਚ ਸ਼ਬਦ)

ਇਹ ਅਮੋਲ ਖ਼ਜ਼ਾਨਾ ਸਭ ਦੇ ਅੰਦਰ ਮੌਜੂਦ ਹੈ। ਪਾਠਕ ਜਨ ਗੁਰਬਾਣੀ ਨੂੰ ਗਹੁ ਨਾਲ ਵਿਚਾਰਨ ਤੇ 'ਨਾਮ ਦੇ ਕੀਰਤਨ' ਦੀ ਖੋਜ ਸਾਧਾਂ ਸੰਤਾਂ ਦੀ ਸੰਗਤ ਵਿਚ ਕਰਕੇ ਆਪਣੇ ਜੀਵਨ ਨੂੰ ਸੁਫਲ ਕਰਨ।

# ਕੀਰਤਨ

## 1. ਕੀਰਤਨ ਕੀ ਹੈ ?

## ਨਾਮ ਤੇ ਸ਼ਬਦ ਦੀ ਧੁਨਿ ਹੈ।

ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥
ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥
(ਜੈਤਸਰੀ ਵਾਰ ਮ: 5, 709)

ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ ॥
ਸਤਿਗੁਰਿ ਮੋਕਉ ਹਰਿ ਨਾਮੁ ਬਤਾਇਆ
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥
ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ ਹਉ ਹਰਿ ਬਿਨੁ
ਰਹਿ ਨ ਸਕਉ ਹਉ ਇਕੁ ਖਿਨੁ ॥
ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ
ਹਰਿ ਸੇਵਾ ਬਿਨੁ ॥ (ਆਸਾ ਮ: 4, 369)

ਵਰਤਣਿ ਜਾਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥
(ਆਸਾ ਮ: 5, 392)

ਕਰਣੀ ਕੀਰਤਿ ਨਾਮੁ ਵਸਾਈ ॥ ਆਪੇ ਦੇਵੈ ਢਿਲ ਨ ਪਾਈ ॥
(ਆਸਾ ਮ: 3, 363)

ਮਨ ਰੇ ਹਰਿ ਕੀਰਤਿ ਤਰੁ ਤਾਰੀ ॥
ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥
(ਗੂਜਰੀ ਮ: 4, 506)

ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥
ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥
(ਬਿਹਾਗੜਾ ਮ: 5, 543)

ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥ ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥
(ਬਿਲਾਵਲੁ ਮ: 5, 807)

ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣ ਤਾਸੁ ॥
ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥ (ਬਿਲਾਬਲੁ ਮ: 5, 818)

ਗੁਰਿ ਉਪਦੇਸੁ ਕਹਿਓ ਇਹੁ ਸਾਰੁ ॥ ਹਰਿ ਕੀਰਤਿ ਮਨ ਨਾਮੁ ਅਧਾਰੁ ॥
(ਭੈਰਉ ਮ: 5, 1142)

ਚੀਤਿ ਆਵੈ ਸਦ ਕੀਰਤਨੁ ਕਰਤਾ ॥ ਮਨੁ ਮਾਨਿਆ ਨਾਨਕ ਭਗਵੰਤਾ ॥
(ਭੈਰਉ ਮ: 5, 1141)

ਸਾਚੀ ਕੀਰਤਿ ਸਚੁ ਸੁਖੁ ਹੁਈ ॥ ਗੁਰਮੁਖਿ ਨਾਮੁ ਵਖਾਣੈ ਕੋਈ ॥
(ਰਾਮਕਲੀ ਮ: 3, 880)

ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ
ਕੀਰਤਿ ਹਰਿ ਮਨਿ ਧਾਰੇ ਰਾਮ ॥
ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ ਜਪਿ ਹਰਿ
ਹਰਿ ਨਾਮੁ ਉਧਾਰੇ ਰਾਮ ॥ (ਬਿਹਾਗੜਾ ਮ: 4, 539)

ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ ॥
(ਕਾਨੜਾ ਵਾਰ ਮ: 4, 1314)

ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥
(ਆਸਾ ਮ: 3, 424)

ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ॥
ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣ ਹਾਰਾ ॥
ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥
(ਵਡਹੰਸ ਵਾਰ ਮ: 3, 593)

ਸੇ ਭਗਤ ਸਚੇ ਤੇਰੈ ਮਨਿ ਭਾਏ ॥
ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥ (ਮਾਰੂ ਮ: 3, 1056)

ਮਾਖੀ ਰਾਮ ਕੀ ਤੂ ਮਾਖੀ ॥
ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥1॥ ਰਹਾਉ ॥
ਕਿਤਹੀ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ ॥
ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ ॥
ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥
(ਸਾਰੰਗ ਮ: 5, 1227)

ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥
ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥ (ਸੋਰਠਿ ਮ:5, 616)

ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਪਸਹਿ ਕੀਰਤਨ ਆਧਾਰੇ ॥
(ਗਉੜੀ ਮ: 5, 237)

ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥
ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥
(ਮਾਝ ਵਾਰ ਮ: 3, 145)

ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥
ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥
(ਬਿਲਾਵਲੁ ਮ: 5, 820)

ਗ੍ਰਿਹਿ ਤਾਕੇ ਬਸੰਤੁ ਗਨੀ ॥ ਜਾਕੈ ਕੀਰਤਨੁ ਹਰਿ ਧੁਨਿ ॥ (ਬਸੰਤੁ ਮ: 5, 1180)

ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥ ਆਗੈ ਮਿਲੀ ਨਿਥਾਵੇ ਥਾਉ ॥
(ਰਾਮਕਲੀ ਮ: 5, 891)

ਹਰਿ ਕੀਰਤਨ ਮਹਿ ਊਤਮ ਧੁਨਾ ॥ ਨਾਨਕ ਗੁਰ ਮਿਲਿ ਗਾਏ ਗੁਨਾ ॥
(ਬਸੰਤੁ ਮ: 5, 1182)

### *ਕੀਰਤਨ ਨਿਰਬਾਣ ਹੈ*

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥
(ਸੂਹੀ ਮ: 5, 747)

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
(ਰਾਮਕਲੀ ਸਦ, 923)

### 2. ਕੀਰਤਨ ਕਿੱਥੇ ਹੋਂਦਾ ਹੈ ? ਇਸ ਸਰੀਰ ਦੇ ਅੰਦਰ

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥
ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ॥
(ਗਉੜੀ ਮ: 5, 208)

ਉਸਤਤਿ ਨਿੰਦਾ ਦੋਊ ਪਰਹਰ ਹਰਿ ਕੀਰਤਿ ਉਰ ਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥ (ਬਸੰਤੁ ਮ: 9, 1186)

ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥ (ਰਾਮਕਲੀ ਕਬੀਰ, 969)

ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ ॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ ॥
(ਸਾਰੰਗ ਮ: 4, 1200)

ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥
(ਰਾਮਕਲੀ ਮ: 5, 884)

ਕਹੁ ਨਾਨਕ ਕੀਰਤਿ ਹਰਿ ਸਾਚੀ ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥
(ਭੈਰਉ ਮ: 5, 1157)

## 3. ਕਲਜੁਗ ਵਿਚ ਹਰਿ ਕੀਰਤਿ ਦੀ ਰੁਤ ਹੈ

ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
ਜਤੁ ਸੰਜਮ ਤੀਰਥ ਓਨ੍ਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥
(ਬਿਲਾਵਲੁ ਮ: 3, 797)

ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥
ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨੰਤੀ ॥
(ਨਟ ਮ: 4, 977)

ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ
ਹਰਿ ਹਰਿ ਨਾਮੁ ਖੇਤੁ ਜਮਾਇਆ ॥
ਕਲਿ ਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥
(ਆਸਾ ਮ: 4, 446)

## 4. ਇਹ ਕੀਰਤਨ ਸਾਧਾਂ ਤੇ ਸਤਿਗੁਰ ਪਾਸੋਂ ਮਿਲਦਾ ਹੈ

ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥
ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ ਬਿਧਾਤਾ ਪਾਏ ॥
(ਧਨਾਸਰੀ ਮ: 5, 671)

ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥
(ਜੈਤਸਰੀ ਮ: 4, 697)

ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥
(ਗੂਜਰੀ ਮ: 5, 498)

ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥
(ਗਉੜੀ ਮ: 5, 236)

ਸਾਧ ਸੇਵਾ ਵਡਭਾਗੀ ਪਾਈਐ ॥ ਸਾਧ ਸੰਗਿ ਹਰਿ ਕੀਰਤਨੁ ਗਾਈਐ ॥
(ਗਉੜੀ ਸੁਖਮਨੀ ਮ: 5, 283)

ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥
(ਗਉੜੀ ਮ: 5, 183)

ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥
(ਗਉੜੀ ਮ: 5, 179)

ਸੁਣਿ ਕੀਰਤਨੁ ਸਾਧ ਪਹਿ ਜਾਇ ॥ ਜਨਮ ਮਰਣ ਕੀ ਤ੍ਰਾਸ ਮਿਟਾਈ ॥
(ਗਉੜੀ ਮ: 5, 190)

ਸਾਧ ਸੰਗਿ ਕੀਰਤਨੁ ਫਲੁ ਪਾਇਆ ॥ ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥
(ਗਉੜੀ ਮ: 5, 197)

ਚਰਨ ਕਮਲ ਗੋਬਿੰਦ ਰੰਗੁ ਲਾਗਾ ॥
ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥
(ਗਉੜੀ ਕਬੀਰ, 343)

ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥ ਸੰਤ ਸੰਗਿ ਨਾਨਕ ਪ੍ਰਭੁ ਪਾਇਆ ॥
(ਬਿਲਾਵਲੁ ਮ: 5, 805)

ਸਾਧੂ ਸੰਗੁ ਪਰਾਪਤਿ ਜਾਕਉ ਤਿਨਹੀ ਪਾਇਆ ਏਹੁ ਨਿਧਾਨੁ ॥
ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ ॥
(ਬਿਲਾਵਲੁ ਮ: 5, 827)

ਸਾਧ ਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥
(ਰਾਮਕਲੀ ਮ: 5, 885)

ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ ॥
ਸੰਤ ਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ ॥
(ਰਾਮਕਲੀ ਮ: 5, 915)

ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥
(ਕਲਿਆਨ ਮ: 4, 1326)

ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ ॥
ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ ॥ (ਪ੍ਰਭਾਤੀ ਮ: 1, 1332)

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥
ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥
(ਸਿਰੀ ਰਾਗ ਵਾਰ ਮ: 3, 86)

ਸਾਧ ਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇਤੋ ਬਹੁਰਿ ਨ ਆਇਆ ॥
(ਗਉੜੀ ਮ: 5, 253)

ਗੁਨ ਗੋਬਿਦ ਕੀਰਤਨੁ ਜਨੁ ਗਾਵੈ ॥ ਗੁਰ ਪ੍ਰਸਾਦਿ ਨਾਨਕ ਫਲੁ ਪਾਵੈ ॥
(ਗਉੜੀ ਮ: 5, 285)

ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ ਹਰਿ ਕੀਰਤਿ
ਭਗਤਿ ਨਿਤ ਆਪਿ ਕਰਾਏ ॥
ਅਨਦਿਨੁ ਨਾਮੁ ਜਪਹੁ ਗੁਰ ਸਿਖਹੁ ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥
(ਗਉੜੀ ਵਾਰ ਮ: 4, 308)

ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤਿ ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥ (ਗੂਜਰੀ ਮ: 5, 496)

ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥
ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥
(ਵਡਹੰਸ ਵਾਰ ਮ: 3, 592)

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥

ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥
(ਸੋਰਠਿ ਮ: 5, 642)

ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ ॥
ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥
(ਧਨਾਸਰੀ ਮ: 5, 687)

ਸਾਧ ਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇਤੇ ਬਹੁਰਿ ਨ ਆਇਆ ॥
(ਗਉੜੀ ਬਾਵਨ ਆਖਰੀ ਮ: 5, 253)

## 5. ਇਹ ਕੀਰਤਨ ਉੱਚੇ ਭਾਗਾਂ ਨਾਲ ਮਿਲਦਾ ਹੈ

ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥
ਜਨ ਨਾਨਕਿ ਬ੍ਰਹਮ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥
(ਸਿਰੀ ਰਾਗੁ ਮ: 4, 82)

ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ
ਤਨਿ ਮੀਠ ਲਗਾਨ ਜੀਉ ॥
ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ ਧੁਰਿ
ਮਸਤਕਿ ਭਾਗ ਪੁਰਾਨ ਜੀਉ ॥ (ਆਸਾ ਮ: 4, 446)

ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥
ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥
(ਸੋਰਠਿ ਵਾਰ ਮ: 3, 651)

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥
(ਸੋਰਠਿ ਮ: 5, 642)

ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥
ਜਿਸਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥
(ਧਨਾਸਰੀ ਮ: 5, 683)

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥ (ਮਾਰੂ ਮ: 5, 1000)

## 6. ਕੀਰਤਨ ਦੇ ਫਲ

### *(1) ਕੀਰਤਨ ਦੋਹਾਂ ਜਹਾਨਾਂ ਵਿਚ ਕੰਮ ਆਉਂਦਾ ਹੈ।*

ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥
(ਗਉੜੀ ਮ: 5, 236)

### *(2) ਕੀਰਤਨ ਵੈਰ ਵਿਰੋਧ ਮਿਟਾ ਦੇਂਦਾ ਹੈ।*

ਵੈਰ ਵਿਰੋਧ ਮਿਟੇ ਤਿਹ ਮਨ ਤੇ ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥
(ਗਉੜੀ ਮ: 5, 259)

### *(3) ਕੀਰਤਨ ਸਭ ਰੋਗ ਸੋਗ ਕਲ ਕਲੇਸ਼ ਦੂਰ ਕਰਦਾ ਹੈ।*

ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ॥
ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ॥
(ਗਉੜੀ ਮ: 5, 213)

ਰੋਗ ਸੋਗ ਦੂਖ ਤਿਸੁ ਨਾਹੀ॥ ਸਾਧ ਸੰਗਿ ਹਰਿ ਕੀਰਤਨੁ ਗਾਹੀ॥
(ਮਾਰੂ ਮ: 5, 1085)

ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ॥
ਤਿਸੁ ਜਨ ਦੂਖੁ ਨਿਕਟਿ ਨਹੀ ਆਵੈ॥ (ਗਉੜੀ ਮ: 5, 190)

ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ॥
ਕਹੁ ਨਾਨਕ ਛੰਤ ਗੋਵਿੰਦ ਹਰਿ ਕੇ
ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ॥ (ਆਸਾ ਮ: 5, 454)

### *(4) ਕੀਰਤਨ ਨਾਲ ਕਾਮ ਕ੍ਰੋਧ ਲੋਭ ਮੋਹ ਹੰਕਾਰ ਮਿਟ ਜਾਂਦੇ ਹਨ।*

ਸੁਖਦਾਤਾ ਦੁਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ॥
ਕਾਮ ਕ੍ਰੋਧ ਲੋਭੁ ਖੰਡ ਖੰਡ ਕੀਨ੍ਹੇ ਬਿਨਸਿਓ ਮੂੜ ਅਭਿਮਾਨੁ॥
(ਨਟ ਮ: 5, 979)

### *(5) ਕੀਰਤਨ ਨਾਲ ਜਨਮ ਜਨਮ ਦਾ ਸੁੱਤਾ ਜੀਵ ਜਾਗਦਾ ਹੈ।*

ਭਾਇ ਭਗਤਿ ਪ੍ਰਭ ਕੀਰਤਨਿ ਲਾਗੈ॥ ਜਨਮ ਜਨਮ ਕਾ ਸੋਇਆ ਜਾਗੈ॥
(ਗੋਂਡ ਮ: 5, 869)

ਪਰਧਨ ਪਰਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ॥
ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ॥
(ਧਨਾਸਰੀ ਮ: 5, 674)

ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ॥ ਹਰਿ ਕੀਰਤਨ ਮਹਿ ਏਹੁ ਮਨੁ ਜਾਗੈ॥
(ਗਉੜੀ ਮ: 5, 199)

### *(6) ਤ੍ਰਿਕੁਟੀ ਫੁਟ ਜਾਂਦੀ ਹੈ ਅਤੇ ਕਪਾਟ ਖੁਲ੍ਹ ਜਾਂਦੇ ਹਨ।*

ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ॥
ਤ੍ਰਿਕੁਟੀ ਫੋਰਿ ਭਰਮ ਭਉ ਭਾਗਾ ਲਜ ਭਾਨੀ ਮਟੁਕੀ ਮਾਟ॥
(ਮਾਲੀ ਗਉੜਾ ਮ: 4, 986)

### *(7) ਕੀਰਤਨ ਨਾਲ ਜਮ ਕਾਲ ਤੋਂ ਪ੍ਰਾਣੀ ਬਚ ਜਾਂਦਾ ਹੈ।*

ਜਹ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥
(ਗਉੜੀ ਮ: 5, 256)

ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ॥
ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ॥ (ਗਉੜੀ ਮ: 5, 297)

ਜੋ ਜਨੁ ਕਰੈ ਕੀਰਤਨੁ ਗੋਪਾਲ ॥ ਤਿਸ ਕਉ ਪੋਹਿ ਨ ਸਕੈ ਜਮ ਕਾਲੁ ॥

(ਗੋਂਡ ਮ: 5, 867)

ਜਮਦੂਤੁ ਤਿਸੁ ਨਿਕਟਿ ਨ ਆਵੈ ॥ ਸਾਧ ਸੰਗਿ ਹਰਿ ਕੀਰਤਨੁ ਗਾਵੈ ॥

(ਮਾਰੂ ਮ: 5, 1079)

## *(8) ਕੀਰਤਨ ਨਾਲ ਮਨੁੱਖ ਅਤੁੱਲ ਸੁਖ ਪਾਉਂਦਾ ਹੈ ਤੇ ਮਨ ਸੀਤਲ ਹੁੰਦਾ ਹੈ।*

ਕਰਿ ਕੀਰਤਨੁ ਮਨੁ ਸੀਤਲ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥

(ਗਉੜੀ ਮ: 5, 178)

ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥
ਗੁਣ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥

(ਟੋਡੀ ਮ: 5, 718)

ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ ਜੀਉ ॥
ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ ॥

(ਆਸਾ ਮ: 4, 446)

ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥

(ਸੋਰਠਿ ਮ: 5, 642)

ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥

(ਮਾਝ ਮ: 5, 106)

ਸਤ ਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ ॥
ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ ਤਿਨ ਹਮ ਸ੍ਰੇਵਹ ਨਿਤ ਚਰਣੇ ॥

(ਭੈਰਉ ਮ: 4, 1135)

## *(9) ਕੀਰਤਨ ਨਾਲ ਪ੍ਰਭੂ ਪ੍ਰਸੰਨ ਹੁੰਦਾ ਹੈ ਅਤੇ ਮਨੁਖ ਮਨ ਬਾਂਛਤ ਫਲ ਪਾਂਦਾ ਹੈ।*

ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥
ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ ॥

(ਬਿਲਾਵਲੁ ਮ: 5, 818)

ਜੰਮਣੁ ਮਰਣੁ ਨ ਤਿੰਨ੍ਹ ਕਉ ਜੋ ਹਰਿ ਲੜਿ ਲਾਗੇ ॥
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥

(ਗਉੜੀ ਵਾਰ ਮ: 5, 322)

## *(10) ਕੀਰਤਨ ਸਭਨਾਂ ਧਰਮਾਂ ਤੋਂ ਸ੍ਰੇਸ਼ਟ ਹੈ।*

ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥
ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥ (ਗਉੜੀ ਮ: 5, 299)

ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥
ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥

(ਮਾਰੂ ਵਾਰ ਮ: 5, 1101)

ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥

(ਰਾਮਕਲੀ ਮ: 9, 902)

### *(11) ਕੀਰਤਨ ਨਾਲ ਘਰ ਵਿਚ ਰਹਿ ਕੇ ਮਨੁਖ ਤਿਆਗੀ ਦੀ ਨਿਆਈਂ ਹੁੰਦਾ ਹੈ।*

ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ॥ ਦੁਰਮਤਿ ਗਤੁ ਭਈ ਕੀਰਤਿ ਠਾਇ ॥

(ਆਸਾ ਮ: 1, 351)

### *(12) ਕੀਰਤਨ ਅਸਲੀ ਜੋਗ ਸਾਧਨ ਹੈ।*

ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥

(ਆਸਾ ਮ: 5, 385)

### *(13) ਕੀਰਤਨ ਸਾਰਿਆਂ ਦਾ ਉਧਾਰ ਕਰਦਾ ਹੈ।*

ਮਨ ਹਰਿ ਕੀਰਤਿ ਕਰਿ ਸਦਹੂੰ ॥
ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ ॥ (ਦੇਵਗੰਧਾਰੀ ਮ: 5, 529)
ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥
ਨਾਨਕ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥

(ਗਉੜੀ ਮ:5, 214)

### *(14) ਕੀਰਤਨ ਨਾਲ ਮਨ ਖੜਾ ਹੁੰਦਾ ਹੈ।*

ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥
ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥
ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ
ਕਿਨਿ ਬਿਧਿ ਕੀਰਤਨੁ ਗਾਏ ਜੀਉ ॥
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥

(ਮਾਝ ਮ: 5, 131)

ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥
ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ ॥

(ਮਾਰੂ ਮ: 5, 1076)

## 7. ਕੋਈ ਗੁਰਮੁਖ ਇਹ ਕੀਰਤਨ ਗਾਉਂਦਾ ਹੈ।

ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥

(ਮਾਝ ਵਾਰ ਮ: 3, 145)

ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥ (ਆਸਾ ਮ: 1, 360)

ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥
ਗੁਰਮੁਖੀ ਹਰਿ ਕੀਰਤਿ ਫਲੁ ਪਾਈਐ ਜਿਨ੍ ਕਉ ਹਰਿ ਲਿਖਿ ਪਾਹਿ ॥
(ਸੋਰਠਿ ਵਾਰ ਮ: 3, 651)

ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ ॥
ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥
(ਮਾਰੂ ਮ: 4, 997)

ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥
ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ੀ ਧਾਵਦੇ ॥
(ਆਸਾ ਵਾਰ ਮ: 1, 468)

ਕਾਹੂ ਪਵਨਧਾਰ ਜਾਤ ਬਿਹਾਏ ॥ ਸੰਤ ਬਿਹਾਵੈ ਕੀਰਤਨੁ ਗਾਏ ॥
(ਰਾਮਕਲੀ ਮ: 5, 914)

# ਬਾਣੀ

ਬਾਣੀ ਇਕ ਗੂੜ੍ਹ ਅਤੇ ਗੰਭੀਰ ਵਿਸ਼ਯ ਹੈ। ਆਮ ਲੋਕੀ ਤਾਂ ਬਾਣੀ ਉਹਨਾਂ ਬਚਨਾਂ ਨੂੰ ਕਹਿੰਦੇ ਹਨ ਜੋ ਪੜ੍ਹਨ ਲਿਖਣ ਤੇ ਬੋਲਣ ਵਿਚ ਆਂਵਦੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਬਾਣੀ' ਪਦ ਇਸ ਥੀਂ ਹੋਰ ਗੂੜ੍ਹ ਅਰਥਾਂ ਵਿਚ ਵਰਤਿਆ ਗਿਆ ਹੈ। ਸਾਧਾਰਨ ਤੌਰ ਤੇ 'ਬਾਣੀ' 'ਸ਼ਬਦ' ਅਤੇ 'ਨਾਮ' ਇਨ੍ਹਾਂ ਤਿੰਨਾਂ ਅੰਦਰ ਕੋਈ ਲੰਮਾ ਚੌੜਾ ਫ਼ਰਕ ਨਹੀਂ ਅਤੇ ਇਹ ਰਲੇ ਮਿਲੇ ਅਕਸਰ ਇਕੱਠੇ ਹੀ ਇੱਕੋ ਜਿਹੇ ਅਰਥਾਂ ਵਿਚ ਵਰਤੇ ਜਾਂਦੇ ਹਨ ਜੈਸਾ ਕਿ ਅੱਗੇ ਦਿੱਤੇ ਉਦਾਹਰਣਾਂ ਵਿਚ ਦਿੱਸ ਪਵੇਗਾ। ਇਸ ਲਈ ਪਾਠਕ ਸੱਜਣਾਂ ਨੂੰ ਚਾਹੀਦਾ ਹੈ ਕਿ ਜਿੱਥੇ ਬਾਣੀ ਦਾ ਪ੍ਰਕਰਣ ਦੇਖਣ ਲੱਗਣ, ਨਾਲ ਹੀ 'ਸ਼ਬਦ' ਅਤੇ 'ਨਾਮ' ਦੇ ਪ੍ਰਕਰਣਾਂ ਤੇ ਵੀ ਨਜ਼ਰ ਮਾਰ ਲੈਣ। ਭਾਵੇਂ ਅਨੁਭਵ ਤਾਂ ਸਤਿਗੁਰੂ ਦੀ ਸ਼ਰਨ ਲਏ ਅਤੇ ਕਰਨੀ ਕੀਤੇ ਬਿਨਾਂ ਅਸੰਭਵ ਹੈ, ਫੇਰ ਵੀ ਲਿਖਣ ਪੜ੍ਹਣ ਨਾਲ ਸਮਝ ਬੂਝ ਤਾਂ ਆ ਜਾਂਦੀ ਹੈ।

'ਨਾਮ' ਜਾਂ 'ਬਾਣੀ' ਚਾਹੇ ਕਿਸੀ ਮੁਲਕ ਦੀ ਭਾਸ਼ਾ ਵਿਚ ਕਿਉਂ ਨਾ ਹੋਵੇ, ਦੋ ਪ੍ਰਕਾਰ ਦੀ ਕਹੀ ਗਈ ਹੈ :

ਵਰਣਾਤਮਕ ਅਤੇ ਧੁਨਾਤਮਕ ਅੱਗੋਂ ਵਰਣਾਤਮਕ (ਜੋ ਬੋਲਣ ਜਾਂ ਲਿਖਣ ਵਿਚ ਆ ਸਕੇ) ਚਾਰ ਪ੍ਰਕਾਰ ਦੀ ਹੁੰਦੀ ਹੈ, ਬੈਖਰੀ, ਮਧਮਾ, ਪਸ਼ੰਤੀ ਤੇ ਪਰਾ। ਇਕ ਤਾਂ ਜੋ ਮੁਖ ਦੁਆਰਾ ਕਥਨ ਕੀਤੀ ਜਾਵੇ, ਦੂਜੀ ਜੋ ਕੰਠ ਥੀਂ ਬੋਲੀ ਜਾਵੇ, ਤੀਜੀ ਹਿਰਦੇ ਥੀਂ ਅਤੇ ਚੌਥੀ ਉਹ ਹੈ ਜੋ ਜੋਗੀ ਜਨ ਨਾਭੀ ਥੀਂ ਹਿਲੋਰ ਉਠਾਂਦੇ ਹਨ। ਇਹ ਚਾਰੇ ਛਿਆਂ ਚੱਕਰਾਂ ਅੰਦਰ ਹਨ ਅਤੇ 'ਨਾਮ' ਤੋਂ ਖ਼ਾਲੀ ਹਨ ਤੇ ਮੁਕਤੀ ਦਾਇਕ ਨਹੀਂ। ਤੀਸਰੀ ਪਾਤਿਸ਼ਾਹੀ ਜੀ ਦਾ ਬਚਨ ਹੈ :

ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥

(ਮਾਝ ਮ: 3, 116)

ਇਸ ਵਰਣਾਤਮਕ ਅਰਥਾਤ ਤੱਤਾਂ ਦੀ ਬਾਣੀ ਥੀਂ, ਜਿਸ ਨੂੰ ਗੁਰਬਾਣੀ ਵਿਚ 'ਪਉਣ ਦੀ ਬਾਣੀ' ਕਰਕੇ ਵਰਣਨ ਕੀਤਾ ਹੈ, ਮਨੁੱਖ ਮਨ ਮਾਇਆ ਵਿਚ ਵਧੇਰਾ ਰਤ ਜਾਂਦਾ ਹੈ। 'ਪਉਣ ਦੀ' ਇਸ ਲਈ ਆਖਿਆ ਹੈ ਕਿ ਹਵਾ ਦੀ ਰਾਹੀਂ ਹੀ ਅਵਾਜ਼ ਸੁਣੀਂਦੀ ਹੈ।

ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥

(ਸਿਰੀ ਰਾਗੁ ਮ: 1, 24)

ਜਿਹੜੀ ਧੁਨਾਤਮਕ ਬਾਣੀ (ਜਾਂ ਸ਼ਬਦ) ਹੈ ਇਹ ਲਿਖਣ ਅਤੇ ਬੋਲਣ ਅੰਦਰ ਨਹੀਂ ਆ ਸਕਦੀ ਅਤੇ ਪਉਣ ਜਾਂ ਤੱਤਾਂ ਦੀ ਹੱਦ ਥੀਂ ਉੱਪਰ ਹੈ ਅਤੇ ਛੇ ਚੱਕਰਾਂ ਦੀ ਹੱਦ ਤੋਂ ਵੀ ਪਾਰ ਹੈ। ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ 'ਨਾਮ' ਕਰਕੇ ਵੀ ਕਿਹਾ ਹੈ। ਪਰ ਜੇ ਸੱਚ ਪੁੱਛੋ ਤਾਂ ਛੇ ਚੱਕਰ ਲੰਘ ਕੇ ਵੀ ਤ੍ਰੈ ਗੁਣਾਂ ਦੀ ਰਚਨਾ ਜਿਥੋਂ ਤੀਕਣ ਹੈ ਅਰਥਾਤ ਤ੍ਰਿਕੁਟੀ ਦੀ ਹੱਦ ਅੰਦਰ ਬਲਕਿ ਦਸਮ ਦੁਆਰ ਤਾਣੀ ਜੋ ਤ੍ਰੈ ਗੁਣਾਂ ਵਾਲੀ ਬਾਣੀ ਹੈ ਉਸ ਨੂੰ ਗੁਰਬਾਣੀ ਵਿਚ—ਤ੍ਰੈ ਗੁਣ ਬਾਣੀ 'ਬ੍ਰਹਮ ਜੰਜਾਲਾ'—ਬ੍ਰਹਮ ਦਾ ਜਾਲ ਕਰਕੇ ਵਰਣਨ ਕੀਤਾ ਹੈ।

ਇਹ ਤ੍ਰੈਗੁਣ ਬਾਣੀ ਕਾਲ ਦੀ ਹੱਦ ਥੀਂ ਬਾਹਰ ਨਹੀਂ। ਇਸ ਕਰਕੇ ਨਾਸ ਹੋ ਜਾਣ ਵਾਲੀ ਹੈ। ਕਬੀਰ ਸਾਹਿਬ ਆਖਦੇ ਹਨ :

ਜਾਪ ਮਰੇ ਅਜਪਾ ਮਰੇ ਅਨਹਦ ਭੀ ਮਰ ਜਾਇ॥
ਸੁਰਤ ਸਮਾਨੀ ਸਬਦ ਮੇ ਤਾਕੋ ਕਾਲ ਨ ਖਾਇ॥

ਗੁਰੂ ਅਮਰਦਾਸ ਜੀ ਵੀ ਗਉੜੀ ਰਾਗ ਅੰਦਰ ਫ਼ੁਰਮਾਂਦੇ ਹਨ :

ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ॥
ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ॥ (ਗਉੜੀ ਮ: 3, 230)

ਤਾਂਤੇ ਕਾਲ ਦੀ ਹੱਦ ਤੋਂ ਪਾਰ ਤਾਂ ਕੇਵਲ ਸਾਰ ਸ਼ਬਦ ਹੀ ਹੈ, ਜਿਸਨੂੰ 'ਸੱਚ ਬਾਣੀ' ਸੱਚ ਜਾਂ ਸਾਰ ਸ਼ਬਦ ਕਰਕੇ ਵੀ ਕਿਹਾ ਹੈ, ਅਤੇ ਜਿਹੜੀ ਅਸਲ ਜ਼ਿੰਦਗੀ ਦੇਣ ਵਾਲੀ ਅਤੇ ਮਾਲਕ ਨਾਲ ਮਿਲਾ ਦੇਣ ਵਾਲੀ ਬਾਣੀ ਹੈ :

ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ॥ ਨਾਨਕ ਗੁਰਮੁਖਿ ਪਾਵੈ ਪਾਰੁ॥
(ਰਾਮਕਲੀ ਮ: 1, 932)

ਤ੍ਰੈਗੁਣ ਮੇਟੇ ਖਾਈਐ ਸਾਰੁ॥ ਨਾਨਕ ਤਾਰੇ ਤਾਰਣਹਾਰੁ॥
(ਰਾਮਕਲੀ ਮ: 1, 940)

ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ॥
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ॥
(ਗੂਜਰੀ ਵਾਰ ਮ: 3, 514)

ਸੇ ਜਨ ਮਿਲੇ ਧੁਰਿ ਆਪਿ ਮਿਲਾਏ॥ ਸਾਚੀ ਬਾਣੀ ਸਬਦਿ ਸੁਹਾਏ॥
ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ ਗੁਣੀ ਸਮਾਹਾ ਹੇ॥
(ਮਾਰੂ ਮ: 3, 1057)

ਆਪੇ ਆਪੁ ਮਿਲਾਏ ਬੂਝੇ ਤਾ ਨਿਰਮਲੁ ਹੋਵੈ ਸੋਈ॥
ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ॥
(ਸਿਰੀ ਰਾਗੁ ਮ: 3, 32)

ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ॥
(ਆਸਾ ਮ: 3, 424)

ਪਰ ਇਸ ਦਾ ਇਹ ਮਤਲਬ ਨਹੀਂ ਕਿ ਗੁਰੂਆਂ ਦੀ ਬਾਹਰਲੀ ਬਾਣੀ ਕਿਸੇ ਕੰਮ ਦੀ ਨਹੀਂ। ਨਹੀਂ ਨਹੀਂ, ਕਦਾਚਿਤ ਨਹੀਂ। ਬਾਹਰਲੀਆਂ ਬਾਣੀਆਂ ਵਿੱਚੋਂ ਉਹ ਬਾਣੀ ਅਤਿ

ਉੱਤਮ ਹੈ ਜੋ ਮਾਲਕ ਆਪ ਧੁਰ ਪਹੁੰਚੇ ਪਰੋਪਕਾਰੀ ਸੰਤ ਅਵਤਾਰ ਕਾਮਲ ਫ਼ਕੀਰਾਂ ਦੇ ਮੁਖਾਰਬਿੰਦ ਥੀਂ ਕਢਾਂਦਾ ਹੈ। ਉਹ ਉਹਨਾਂ ਦੇ ਅਨੁਭਵੀ ਬਚਨ ਹਨ, ਜੋ ਪਰਮਾਰਥੀ ਜੀਵਾਂ ਲਈ ਹੀਰਿਆਂ ਜਵਾਹਰਾਂ ਤੋਂ ਵੀ ਵਡਮੁੱਲੇ ਹਨ। ਸੰਤਾਂ ਮਹਾਤਮਾਂ ਦੇ ਇਹ ਬਚਨ 'ਅਮੁਲੀਕ ਲਾਲ ਏਹਿ ਰਤਨ' ਹੁੰਦੇ ਹਨ। ਉਹ ਮਨ ਬੁੱਧੀ ਦੇ ਘਾਟ ਤੇ ਬੈਠ ਕੇ ਨਹੀਂ ਆਖਦੇ, ਸਗੋਂ ਅਨਭਵ (Inspiration) ਤੋਂ ਉਚਾਰਣ ਕਰਦੇ ਜਾਂਦੇ ਹਨ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

(ਤਿਲੰਗ ਮ: 1, 722)

ਉਹ ਜਦ ਅਨਭਵ ਦੁਆਰਾ ਬੋਲਦੇ ਹਨ ਮਾਨੋ ਇਕ ਅੰਮ੍ਰਿਤ ਦਾ ਝਰਨਾ ਚਲ ਪੈਂਦਾ ਹੈ।

ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥

(ਗਉੜੀ ਵਾਰ ਮ: 5, 320)

ਸੰਤਾਂ ਦੀਆਂ ਬਾਣੀਆਂ ਉਹਨਾਂ ਦੇ ਰੂਹਾਨੀ ਮੰਡਲਾਂ ਦੇ ਤਜਰਬਿਆਂ ਦੀਆਂ ਸਚੀਆਂ ਸ਼ਹਾਦਤਾਂ ਹਨ, ਜਿਹੜੀਆਂ ਇਸ ਰਾਹ ਜਾਂਦੇ ਪਰਮਾਰਥੀ ਲਈ ਰਾਹ ਦੀਆਂ ਨਿਸ਼ਾਨੀਆਂ ਤੇ ਹਦਾਇਤਾਂ ਹਨ, ਜੋ ਉਹ ਪਰਉਪਕਾਰ ਕਰਕੇ ਉਚਾਰਣ ਕਰਦੇ ਹਨ।

ਸਤਿਗੁਰ ਦੀ ਬਾਣੀ ਤੋਂ ਛੁੱਟ ਹੋਰ ਸਭ ਬਾਣੀਆਂ ਕੱਚੀਆਂ ਹਨ, ਉਨ੍ਹਾਂ ਬਾਣੀਆਂ ਦੇ ਕਹਿਣ ਸੁਨਣ ਵਾਲੇ ਤੇ ਉਹਨਾਂ ਦੇ ਬਿਆਨ ਕਰਨ ਵਾਲੇ ਸਭ ਕਚੇ ਹੀ ਹੁੰਦੇ ਹਨ :

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥ (ਰਾਮਕਲੀ ਮ: 3, 920)

ਸੰਤਾਂ ਦੀਆਂ ਬਾਣੀਆਂ ਸਾਨੂੰ ਇਕ ਹੋਰ 'ਬਾਣੀ' ਦਾ ਪਤਾ ਦੇਂਦੀਆਂ ਹਨ ਜੋ ਸਾਰੇ ਜਹਾਨ ਦਾ ਗੁਰੂ ਹੈ, ਜਿਸ ਨਾਲ ਜੀਵ ਦੀ ਕਲਿਆਣ ਹੈ। ਉਹ ਬਾਣੀ 'ਸਚ' ਹੈ 'ਨਿਰੰਕਾਰ' ਹੈ, 'ਸਹਜ ਕਥਾ' ਜਾਂ 'ਅਕਥ ਕਥਾ' ਹੈ, ਜਿਸ ਨੂੰ ਮਾਲਕ ਕਥਦਾ ਹੈ ਜੋ ਮਾਲਕ ਦਾ ਸਚਾ ਸੋਹਿਲਾ ਹੈ, ਉਹ ਅੰਮ੍ਰਿਤ ਹੈ, 'ਨਾਮ' ਤੇ 'ਸ਼ਬਦ' ਹੈ। ਇਹ ਧੁਨਾਤਮਕ ਬਾਣੀ ਹੈ, ਜਿਸ ਦੀ ਬਾਬਤ ਪ੍ਰਮਾਣ ਉਪਰੋਕਤ ਸਿਰ ਲੇਖਾਂ ਹੇਠ ਦਿਤੇ ਗਏ ਹਨ। ਇਸੇ ਨੂੰ ਈਸਾਈਆਂ ਦੀ ਅੰਜੀਲ ਵਿਚ 'ਕਲਾਮ' (ਸ਼ਬਦ ਜਾਂ word) ਅਤੇ ਮੁਸਲਮਾਨਾਂ ਨੇ 'ਕਲਮਾ' ਜਾਂ 'ਬਾਂਗ ਇਲਾਹੀ' ਕਿਹਾ ਹੈ। ਯੂਹੰਨਾ ਦੀ ਅੰਜੀਲ ਦੇ ਸ਼ੁਰੂ ਵਿਚ ਹੀ ਆਉਂਦਾ ਹੈ ਕਿ 'ਆਦਿ ਵਿਚ ਸ਼ਬਦ ਸੀ, ਸ਼ਬਦ ਪਰਮੇਸ਼ਰ ਦੇ ਨਾਲ ਸੀ, ਸ਼ਬਦ ਪਰਮੇਸ਼ਰ ਸੀ।' ਇਸੇ ਤਰ੍ਹਾਂ ਮੁਸਲਮਾਨਾਂ ਦਾ ਕਥਨ ਹੈ ਕਿ 'ਕਲਮੇ' ਥੀਂ ਚੌਦਾਂ ਤਬਕਾਂ ਅਰਥਾਤ ਚੌਦਾਂ ਭਵਨਾਂ ਅਥਵਾ ਬ੍ਰਹਿਮੰਡਾਂ ਦੀ ਰਚਨਾ ਹੋਈ। ਉਹ ਬਾਣੀ ਸ਼ਾਸਤਰਾਂ, ਵੇਦਾਂ, ਤਿੰਨਾਂ ਲੋਕਾਂ ਦੇ ਬਨਾਣ ਵਾਲੀ ਹੈ ਤੇ ਸਭ ਤੋਂ ਵਿਡਾਣੀ (ਅਚਰਜ) ਹੈ :

ਸਾਸਤ੍ਰੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥
ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥
ਤਾਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥ (ਆਸਾ ਮ: 3, 422)

ਰਿਗ ਵੇਦ ਦੇ ਵਾਕ ਅੰਬਰਨੀ ਸੂਕਤ ਵਿਚ ਇਸੀ ਬਾਣੀ ਦੀ ਕਿਆ ਸੁੰਦਰ ਮਹਿਮਾ ਗਾਈ ਹੈ :

"ਮੁਝ ਮੇਂ ਹੀ ਸਭ ਦੇਵਤਾਓਂ ਕਾ ਬਾਸ ਹੈ, ਮੈਂ ਸਭ ਕਾ ਪਾਲਨ ਪੋਸਨ ਕਰਤੀ ਹੂੰ, ਮੈਂ ਹੀ ਸਭ ਜਗਤ ਕੋ ਹਿਲਾਤੀ ਹੂੰ, ਮੇਰੇ ਹੀ ਆਸਰੇ ਸੇ ਸਭ ਕੁਛ ਚਲ ਰਹਾ ਹੈ, ਸਭ ਗਿਆਨ, ਸਭ ਕਰਮ ਕੋ ਮੈਂ ਹੀ ਪੂਰਤ ਕਰਤੀ ਹੂੰ।" ਫਿਰ ਜ਼ਿਕਰ ਆਇਆ ਹੈ ਕਿ ਬਾਣੀ ਕਹਿੰਦੀ ਹੈ:—"ਮੈਂ ਹੀ ਸਮਸਤ (ਸਾਰੇ) ਲੋਕੋਂ ਅਉਰ ਦੈਤੋਂ ਕੋ ਨਿਰਮਾਨ ਕਰਤੀ (ਰਚਤੀ) ਹੂੰ, ਦੇਹੋਂ ਮੇਂ ਪ੍ਰਾਣ ਕੇ ਸਮਾਨ, ਅਉਰ ਸੰਸਾਰ ਮੇਂ ਵਾਯੂ ਕੇ ਸਮਾਨ, ਸਰੋਤਰ ਵਿਸ਼ੇਸ਼ ਰੂਪ ਸੇ, ਉਤਕ੍ਰਿਸ਼ਟ (ਪੂਰਨ) ਰੂਪ ਸੇ ਵਿਆਪਕ ਹੋ ਕਰ ਰਹਿਤੀ ਹੂੰ, ਅਉਰ ਮੈਂ ਹੀ ਸੂਰਜ ਆਦਿ ਲੋਕੋਂ ਸੇ ਪਰੇ, ਅਉਰ ਇਸ ਪ੍ਰਿਥਵੀ ਸੇ ਭੀ ਪਰੇ, ਅਰਥਾਤ ਇਨ ਵਿਕ੍ਰਤ ਪਦਾਰਥੋਂ ਸੇ ਪੂਰਬ ਕਾਲ ਮੈਂ ਵਿਦਯਮਾਨ ਰਹਿ ਕਰ ਅਪਨੀ ਮਹਿਮਾਂ ਅਰਥਾਤ ਮਹਤ ਸ਼ਕਤੀ ਸੇ ਇਤਨੇ ਵਿਸ਼ਾਲ ਸਰੂਪ ਮੇਂ ਜਗਤ ਕਾ ਰੂਪ ਬਨਾ ਕਰ ਪੂਰਨ ਰੀਤਿ ਸੇ ਪ੍ਰਗਟ ਹੋ ਰਹੀ ਹੂੰ।" (ਰਿਗ ਵੇਦ ਮੰਡਲ 10, ਸੂਕਤ 125, ਤੇ ਅਥਰਵ ਵੇਦ ਕਾਂਡ 4, ਸੂਕਤ 30)

ਇਸ ਬਾਣੀ ਦੇ ਅੰਦਰ ਧੁਨ (Sound principle) ਹੈ ਜੋ ਮਾਲਕ ਦੇ ਦਰ ਪੁਰ ਹੋ ਰਹੀ ਹੈ :

ਅਨਹਤ ਬਾਣੀ ਥਾਨੁ ਨਿਰਾਲਾ ॥ ਤਾਕੀ ਧੁਨਿ ਮੋਹੇ ਗੋਪਾਲਾ ॥

(ਗਉੜੀ ਮ: 5, 186)

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥

(ਗਉੜੀ ਮ: 5, 296)

ਦੇਵਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥

(ਰਾਮਕਲੀ ਬੇਣੀ ਜੀ, 974)

ਇਹ ਬਾਣੀ ਅਨੰਤ ਕਾਲ ਥੀਂ ਚਲੀ ਆਈ ਹੈ ਅਤੇ ਸਦੈਵ ਰਹੇਗੀ :

ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥
ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ (ਸਿਰੀ ਰਾਗੁ ਮ: 3, 35)

ਇਹ ਬਾਣੀ ਮਾਲਕ ਤੋਂ ਉਪਜਦੀ ਹੈ ਤੇ ਉਸਦਾ ਰੂਪ 'ਸਚੁ' ਹੈ, ਸਦਾ ਸੱਤ ਹੈ ਅਤੇ ਅਮਰ ਕਰ ਦੇਣ ਵਾਲੀ ਹੈ :

ਕਰਤੂਤਿ ਸਤਿ ਸਤਿ ਜਾਕੀ ਬਾਣੀ ॥ ਸਤਿ ਪੁਰਖ ਸਭ ਮਾਹਿ ਸਮਾਣੀ ॥

(ਗਉੜੀ ਮ: 5, 284)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥

(ਆਸਾ ਮ: 3, 424)

ਇਹਦਾ ਗੂੜ੍ਹਾ ਰੰਗ ਕਦੇ ਨਹੀਂ ਉਤਰਦਾ :

ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥

(ਆਸਾ ਮ: 3, 427)

ਇਹ ਚਾਰੇ ਜੁਗਾਂ ਅੰਦਰ ਵੱਜਣ ਵਾਲੀ ਬਾਣੀ ਹੈ। ਕਿੱਥੇ ? ਸੋ ਸ੍ਰੀ ਗੁਰੂ ਨਾਨਕ

ਦੇਵ ਇਸ ਦਾ ਉੱਤਰ ਦੇਂਦੇ ਹਨ ਕਿ ਇਹ ਬਾਣੀ ਸਾਡੇ ਅੰਤਰ ਹੈ ਤੇ ਭਗਤਾਂ ਦੇ ਰਿਦੇ ਅੰਦਰ ਪ੍ਰਗਟ ਹੈ :

ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥

(ਸੂਹੀ ਮ: 3, 769)

ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥

(ਸਿਰੀ ਰਾਗੁ ਮ: 1, 72)

ਉਹ ਅੰਦਰ ਬਾਹਰ ਸਰਬ ਥਾਈਂ ਹੈ :

ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥

(ਮਾਝ ਮ: 5, 99)

ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥
ਜਿਨਿ ਜਨਿ ਜਪੀ ਤੇਈ ਸਭਿ ਨਿਸਤ੍ਰੇ ॥ ਤਿਨ ਪਾਇਆ ਨਿਹਚਲ ਥਾਨਾਂ ਹੇ ॥

(ਮਾਰੂ ਸੋਲਹੇ ਮ: 5, 1075)

ਅੰਦਰਲੀ ਜੋਤ ਦਾ ਪਰਦਾ ਫਾੜ ਕੇ ਇਹ ਬਾਣੀ ਨਿਕਲਦੀ ਹੈ। ਇਸਦੀ ਕਮਾਈ ਸੱਚੀ ਭਗਤੀ ਹੈ, ਜਿਸ ਕਰਕੇ ਸਚੇ ਮਾਲਕ ਨਾਲ ਲਿਵ ਲਗਦੀ ਹੈ :

ਮਨੁ ਬੈਰਾਗਿ ਰਤਉ ਬੈਰਾਗੀ ॥ ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ ॥ ਸਾਚੇ ਸਾਹਿਬ ਸਿਉ ਲਿਵ ਲਾਈ ॥

(ਸੋਰਠਿ ਮ: 1, 634)

ਪਲਟੂ ਸਾਹਿਬ ਜੀ ਵੀ ਇਸ ਬਾਣੀ ਵੱਲ ਇਉਂ ਇਸ਼ਾਰਾ ਕਰਦੇ ਹਨ :

ਉਲਟਾ ਕੂਆਂ ਗਗਨ ਮੇਂ ਤਿਸ ਮੇਂ ਜਰੇ ਚਰਾਗ ॥
ਤਿਸ ਮੇਂ ਜਰੇ ਚਰਾਗ ਬਿਨਾਂ ਰੋਗਨ ਬਿਨ ਬਾਤੀ ॥
ਛੇ ਰੁਤ ਬਾਰਾਂ ਮਾਸ ਰਹਤ ਜਲਤਾ ਦਿਨ ਰਾਤੀ ॥
ਸਤਿਗੁਰ ਮਿਲਾ ਜੋ ਹੋਇ ਤਾਂਹਿ ਕੀ ਨਜ਼ਰ ਮੇਂ ਆਵੇ ॥
ਬਿਨ ਸਤਿਗੁਰ ਕੋਊ ਹੋਇ ਨਹੀਂ ਵਾਕੋ ਦਰਸਾਵੇ ॥
ਨਿਕਸੇ ਏਕ ਆਵਾਜ਼ ਚਰਾਗ ਕੀ ਜੋਤਿਹਿੰ ਮਾਹੀਂ ॥
ਗਿਆਨ ਸਮਾਧੀ ਸੁਨੇ ਔਰ ਕੋਊ ਸੁਨਤਾ ਨਾਹੀਂ ॥
ਪਲਟੂ ਜੋ ਕੋਈ ਸੁਨੇ ਤਾਕੇ ਪੂਰੇ ਭਾਗ ॥
ਉਲਟਾ ਕੂਆਂ ਗਗਨ ਮੇਂ ਤਿਸ ਮੇਂ ਜਰੇ ਚਿਰਾਗ ॥

(ਪਲਟੂ ਭਾਗ 1, ਕੁੰਡਲੀ-169)

ਇਹ ਪੂਰੇ ਗੁਰਾਂ ਦੀ 'ਸਾਚੀ ਬਾਣੀ' ਹੈ ਜਿਸ ਦਾ ਉਹ ਉਪਦੇਸ਼ ਕਰਦੇ ਹਨ, ਜੋ ਸੁਖਮਨ ਦੇ ਅੰਦਰ ਹੋ ਰਹੀ ਹੈ।

ਪੂਰੇ ਗੁਰ ਕੀ ਸਾਚੀ ਬਾਣੀ ॥ ਸੁਖਮਨ ਅੰਤਰਿ ਸਹਜਿ ਸਮਾਣੀ ॥

(ਧਨਾਸਰੀ ਮ: 3, 663)

ਇਸ ਬਾਣੀ ਦੀ ਪ੍ਰਾਪਤੀ ਪੂਰੇ ਗੁਰੂ ਤੋਂ ਹੁੰਦੀ ਹੈ।

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥

(ਸੂਹੀ ਮ: 3, 754)

ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥ (ਰਾਮਕਲੀ ਮ: 3, 922)

ਇਹ ਬਾਣੀ ਗੁਰੂ ਦੀ ਮਤ ਲੈ ਕੇ ਗੁਰੂ ਦੀ ਕ੍ਰਿਪਾ ਕਰਕੇ ਜਾਣੀ ਜਾ ਸਕਦੀ ਹੈ :

ਗੁਰਮਤੀ ਨਾਮੁ ਰਿਦੈ ਵਸਾਏ ॥ ਸਾਚੀ ਬਾਣੀ ਹਰਿ ਗੁਣ ਗਾਏ ॥
(ਗਉੜੀ ਮ: 1, 222)

ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥
ਆਵਣ ਜਾਣਾ ਤਿਸਕਾ ਕਟੀਐ ਸਦਾ ਸਦਾ ਸੁਖੁ ਹੋਹਾ ॥ (ਰਾਮਕਲੀ ਵਾਰ ਮ: 5, 960)

ਇਹ ਕੇਵਲ ਗੁਰੂ ਦੀ ਦਾਤ ਹੈ :

ਆਪੇ ਆਪਿ ਮਿਲੈ ਤਾ ਬੂਝੈ ॥ ਗਿਆਨ ਵਿਹੂਣਾ ਕਿਛੂ ਨ ਸੂਝੈ ॥
ਗੁਰ ਕੀ ਦਾਤਿ ਸਦਾ ਮਨਿ ਅੰਤਰਿ ਬਾਣੀ ਸਬਦਿ ਵਜਾਈ ਹੇ ॥
(ਮਾਰੂ ਮ: 3, 1044)

ਸੱਚ ਪੁਛੋ ਤਾਂ ਗੁਰੂ ਹੀ ਬਾਣੀ ਰੂਪ ਹੈ :

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ (ਨਟ ਮ: 4, 982)

ਗੁਰੂ ਅਰਜਨ ਦੇਵ ਜੀ ਨੇ ਵੀ ਸਤਿਗੁਰਾਂ ਨੂੰ ਲਿਖਿਆ ਹੀ ਸੀ ਕਿ 'ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥'

ਇਸ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ 'ਅਨਹਦ ਬਾਣੀ', 'ਅਘੜ ਬਾਣੀ' ਅਤੇ 'ਗੁਪਤੀ ਬਾਣੀ' ਕਰਕੇ ਵੀ ਵਰਣਨ ਕੀਤਾ ਗਿਆ ਹੈ :

ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥(ਰਾਮਕਲੀ ਮ: 5, 893)

ਗੁਰਮੁਖਿ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾਵੈ ॥
(ਰਾਮਕਲੀ ਮ: 1, 941)

ਗੁਪਤੀ ਬਾਣੀ ਪਰਗਟੁ ਹੋਇ ॥ ਨਾਨਕ ਪਰਖਿ ਲਏ ਸਚੁ ਸੋਇ ॥
(ਰਾਮਕਲੀ ਮ: 1, 944)

ਬਾਣੀ ਦੇ ਫਲ ਭੀ ਅਤਿ ਉੱਤਮ ਵਰਣਨ ਕੀਤੇ ਹਨ (1) ਪਰਮ ਗਤਿ ਦਾਇਕ ਹੈ, ਭਉ ਸਾਗਰ ਥੀਂ ਪਾਰ ਕਰਦੀ ਹੈ। (2) ਹਉਮੈ ਦਾ ਨਾਸ ਕਰਦੀ ਹੈ। (3) ਆਪਣੇ ਆਪ ਨੂੰ ਪਛਾਨਣ ਦੀ ਤੇ ਤਿੰਨਾਂ ਲੋਕਾਂ ਤੋਂ ਪਾਰ ਜਾਣ ਦੀ ਸੋਝੀ ਦੇਂਦੀ ਹੈ। (4) ਸਭ ਪਾਪਾਂ ਦੀ ਮੈਲ ਧੋਂਦੀ ਹੈ। (5) ਪੰਜੇ ਵੈਰੀ (ਕਾਮ ਕ੍ਰੋਧ ਆਦਿਕ) ਜਿੱਤਦੀ ਹੈ। (6) ਸਭ ਕੰਮ ਰਾਸ ਕਰਦੀ ਹੈ ਤੇ ਕਠਨਤਾਈਆਂ ਦੂਰ ਕਰ ਕੇ ਮਾਲਕ ਨਾਲ ਮਿਲਾਪ ਕਰਾਉਂਦੀ ਹੈ। ਇਨ੍ਹਾਂ ਬਾਤਾਂ ਦੇ ਪ੍ਰਮਾਣ ਨਾਲ ਦੀ ਬਾਣੀ ਵਿਚ ਵਿਸਥਾਰ ਨਾਲ ਦਿੱਤੇ ਹੋਏ ਹਨ, ਜੋ ਪਾਠਕ ਜਨ ਪੜ੍ਹ ਲੈਣ। ਇਹ ਫਲ ਬਾਹਰਲੀਆਂ ਬਾਣੀਆਂ ਤੋਂ ਪ੍ਰਾਪਤ ਨਹੀਂ ਹੋ ਸਕਦੇ। ਐਸੀ ਉਤਮ ਫਲਦਾਇਕ ਬਾਣੀ ਨੂੰ ਕੋਈ ਵਿਰਲਾ ਗੁਰਮੁਖਿ ਹੀ ਚੱਖਦਾ ਹੈ।

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
(ਮਾਝ ਮ: 3, 113)

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥

(ਰਾਮਕਲੀ ਮ: 1, 935)

ਜਦ ਬਾਣੀ ਵਿਚ ਸੁਖ ਅਤੇ ਅਨੰਦ ਹੈ, ਤਾਂ ਜਿੱਥੇ ਬਾਣੀ ਪ੍ਰਗਟ ਨਹੀਂ ਓਥੇ ਜ਼ਰੂਰ ਦੁਖ ਹੀ ਦੁਖ ਹੈ :

ਨ ਸਬਦੁ ਬੂਝੈ ਨ ਜਾਣੈ ਬਾਣੀ॥ ਮਨਮੁਖਿ ਅੰਧੇ ਦੁਖਿ ਵਿਹਾਣੀ॥

(ਧਨਾਸਰੀ ਮ: 3, 665)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦਾ ਜ਼ੋਰਦਾਰ ਉਪਦੇਸ਼ ਹੈ :

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥

(ਰਾਮਕਲੀ ਮ: 3, 920)

# ਬਾਣੀ

## 1. ਪਉਣ ਦੀ ਬਾਣੀ

### *(1) ਪਉਣ ਦੀ ਬਾਣੀ ਨਾਲ ਮਨ ਮਾਇਆ ਵਿਚ ਰੱਤਾ ਜਾਂਦਾ ਹੈ।*

ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ॥

(ਸਿਰੀ ਰਾਗੁ ਮ: 1, 24)

### *(2) ਕਈ ਕਿਸਮ ਦੀਆਂ ਬਾਣੀਆਂ ਹਨ, ਨਾਮ ਤੋਂ ਬਿਨਾਂ ਭਰਮ ਅੰਦਰ ਭੁਲਾਂਦੀਆਂ ਹਨ।*

ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥ (ਜਪੁਜੀ, 7)

ਤੇਰੀਆ ਖਾਣੀ ਤੇਰੀਆ ਬਾਣੀ॥ ਬਿਨੁ ਨਾਵੈ ਸਭ ਭਰਮਿ ਭੁਲਾਣੀ॥

(ਮਾਝ ਮ: 3, 116)

### *(3) ਤ੍ਰੈ ਗੁਣ ਬਾਣੀ-ਬ੍ਰਹਮ ਜੰਜਾਲਾ*

ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ॥ ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ॥
ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ॥ (ਗਉੜੀ ਮ: 3, 230)

ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ॥

(ਵਡਹੰਸ ਮ: 3, 559)

## 2. ਸਤਿਗੁਰ ਦੀ ਬਾਣੀ

### *(1) ਸਤਿਗੁਰ ਦੀ ਬਾਣੀ ਸਤਿ ਹੈ ਅਤੇ ਮੇਟੀ ਨਹੀਂ ਜਾ ਸਕਦੀ, ਸਾਰੀਆਂ ਬਾਣੀਆਂ ਵਿਚੋਂ ਓਹ ਉਤਮ ਬਾਣੀ ਹੈ, ਜੋ ਮਾਲਕ ਗੁਰੂ ਦੇ ਮੂੰਹੋਂ ਕਢਾਂਦਾ ਹੈ ਇਹ (First hand knowledge) ਹੈ।*

ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥
ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥
(ਗਉੜੀ ਵਾਰ ਮ: 4, 304)

ਵੇਦ ਪੜਹਿ ਤੇ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥
(ਸੋਰਠਿ ਮ: 3, 638)

ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥
(ਸਿਰੀ ਰਾਗ ਮ:3, 67)

ਅਨਦਿਨੁ ਨਾਮੁ ਜਪਹੁ ਗੁਰ ਸਿਖਹੁ ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥
ਸਤਿਗੁਰੁ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ
ਕਰਤਾ ਆਪਿ ਮੁਹਹੁ ਕਢਾਏ ॥ (ਗਉੜੀ ਵਾਰ ਮ: 4, 308)

ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ ਸਾ ਧਨ ਮਹਲਿ ਸਮਾਣੀ ॥
ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ ਬੋਲੇ ਅੰਮ੍ਰਿਤ ਬਾਣੀ ॥
(ਵਡਹੰਸ ਮ: 3, 582)

### *(2) ਸਤਿਗੁਰ ਉਹ ਬਾਣੀ ਹੈ, ਜੋ ਮਾਲਕ ਵਲੋਂ ਆਂਵਦੀ ਹੈ, ਉਹ ਕੁਦਰਤ (Natural how) ਹੈ, ਉਸ ਵਿਚ ਮਨ ਬੁਧੀ ਦੀ ਘਾੜਤ ਨਹੀਂ।*

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
(ਤਿਲੰਗ ਮ: 1, 722)

ਜਿਸਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥
ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥
ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ ॥
(ਗਉੜੀ ਵਾਰ ਮ:5, 320)

### *(3) ਸਤਿਗੁਰੂ ਉਪਕਾਰ ਦੀ ਖਾਤਰ ਬੋਲਦਾ ਹੈ।*

ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰ ਉਪਕਾਰੇ ॥
ਜੋ ਮਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ ॥
(ਗੂਜਰੀ ਮ: 4, 493)

### *(4) ਸਤਿਗੁਰ ਦਾ ਬਚਨ ਜੀਵ ਦੇ ਨਾਲ ਰਹਿੰਦਾ ਹੈ ਅਤੇ ਨਸ਼ਟ ਨਹੀਂ ਹੁੰਦਾ।*

ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥
(ਧਨਾਸਰੀ ਮ: 5, 679)

### *(5) ਸਤਿਗੁਰੂ ਦੀ ਬਾਣੀ ਅੰਮ੍ਰਿਤ ਹੈ, ਨਿਰਮਲ ਹੈ ਅਤੇ ਆਧਾਰ ਹੈ।*

ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ॥
ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥
(ਗੂਜਰੀ ਮ: 4, 494)

ਅੰਮ੍ਰਿਤ ਬਚਨ ਸਾਧ ਕੀ ਬਾਣੀ ॥
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥
(ਸੂਹੀ ਮ: 5, 744)

ਮੀਠਾ ਬੋਲੈ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ ॥
ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ ॥
(ਬਿਲਾਵਲ ਵਾਰ ਮ: 3, 853)

ਭਗਤਾ ਮੁਖਿ ਅੰਮ੍ਰਿਤ ਹੈ ਬਾਣੀ ॥ ਗੁਰਮੁਖਿ ਹਰਿ ਨਾਮੁ ਆਖਿ ਵਖਾਣੀ ॥
ਹਰਿ ਹਰਿ ਕਰਤ ਸਦਾ ਮਨੁ ਬਿਗਸੈ ਹਰਿ ਚਰਣੀ ਮਨੁ ਲਾਈ ਹੇ ॥
(ਮਾਰੂ ਮ: 4, 1069)

ਸੰਤ ਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥
(ਭੈਰਉ ਮ: 5, 1146)

ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥
ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥
(ਸਿਰੀ ਰਾਗ ਛੰਤ ਮ: 5, 80)

ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥
(ਗਉੜੀ ਮ: 5, 266)

### *(6) ਸਤਿਗੁਰ ਦੀ ਬਾਣੀ ਨਿਤ ਨਵੀਂ ਹੈ।*

ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ ॥
ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ ॥
(ਗੂਜਰੀ ਮ: 4, 507)

### *(7) ਸਤਿਗੁਰ ਦੀ ਬਾਣੀ ਤੋਂ ਬਿਨਾਂ ਹੋਰ ਸਭ ਬਾਣੀਆਂ ਕੱਚੀਆਂ ਹਨ।*

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥ (ਰਾਮਕਲੀ ਮ: 3, 920)

### *(8) ਸਤਿਗੁਰ ਦੀ ਬਾਣੀ ਨੂੰ ਸਤ ਸਤ ਕਰ ਮੰਨੋ।*

ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥
(ਮਾਰੂ ਮ: 1, 1028)

ਅਨਦਿਨੁ ਨਾਮੁ ਜਪਹੁ ਗੁਰ ਸਿਖਹੁ ਹਰਿ ਕਰਤਾ ਸਤਿਗੁਰੁ ਘਰੀ ਵਸਾਏ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ
ਕਰਤਾ ਆਪਿ ਮੁਹਹੁ ਕਢਾਏ॥ (ਗਉੜੀ ਵਾਰ ਮ: 4, 308)

### *(9) ਜਿਨ੍ਹਾਂ ਨੂੰ ਸਤਿਗੁਰ ਦੇ ਬਚਨ ਨਹੀਂ ਭਾਉਂਦੇ, ਉਨ੍ਹਾਂ ਦਾ ਸ਼ਿੰਗਾਰ ਫ਼ਜ਼ੂਲ ਹੈ।*

ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ॥
ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ॥
(ਨਟ ਮ: 4, 983)

### *(10) ਗੁਰਬਾਣੀ ਦੇ ਉਚਾਰਨ ਦਾ ਵਕਤ ਦਿਨ ਚੜ੍ਹੇ ਹੈ।*

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
(ਗਉੜੀ ਵਾਰ ਮ: 4, 305)

## 3. ਗੁਰਬਾਣੀ ਇਕ ਹੋਰ ਬਾਣੀ ਵੱਲ ਇਸ਼ਾਰਾ ਕਰਦੀ ਹੈ

### *(1) ਉਹ ਬਾਣੀ ਵੇਦ ਸ਼ਾਸਤ੍ਰ ਤਿੰਨਾਂ ਲੋਕਾਂ ਨੂੰ ਬਨਾਣ ਵਾਲੀ ਹੈ ਅਤੇ ਅਸਚਰਜ ਹੈ।*

ਆਖਣੁ ਸੁਨਣਾ ਤੇਰੀ ਬਾਣੀ॥ ਤੂ ਆਪੇ ਜਾਣਹਿ ਸਰਬ ਵਿਡਾਣੀ॥
(ਭੈਰਉ ਮ: 1, 1125)

ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ॥
ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ॥
ਤਾਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ॥
(ਆਸਾ ਮ: 3, 422)

### *(2) ਉਹ ਬਾਣੀ ਸਚ ਹੈ*

ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ॥
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ॥
(ਗੂਜਰੀ ਵਾਰ ਮ: 3, 514)

ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ॥
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ॥
(ਸੋਰਠਿ ਮ: 3, 638)

ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ॥
ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ॥ (ਰਾਮਕਲੀ ਵਾਰ ਮ: 2, 954)

ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰ ਸੇਵਿਆ ਚਿਤੁ ਲਾਗਾ॥
ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ॥
(ਸੋਰਠਿ ਮ: 3, 600)

ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ॥
ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵਲਾਇ॥
(ਸਿਰੀ ਰਾਗੁ ਮ: 3, 28)

ਆਪੇ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ॥
ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ॥
(ਸਿਰੀ ਰਾਗੁ ਮ: 3, 32)

ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ॥
ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥
(ਗੂਜਰੀ ਵਾਰ ਮ: 3, 514)

ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ॥
ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ॥ (ਮਾਰੂ ਮ: 1, 1009)

ਸੇ ਜਨ ਮਿਲੇ ਧੁਰਿ ਆਪਿ ਮਿਲਾਏ॥ ਸਾਚੀ ਬਾਣੀ ਸਬਦਿ ਸੁਹਾਏ॥
ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ ਗੁਣੀ ਸਮਾਹਾ ਹੇ॥
(ਮਾਰੂ ਮ: 3, 1057)

## *(3) ਉਚ ਬਾਣੀ ਨਿਰੰਕਾਰ ਹੈ।*

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥
ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥ (ਗੂਜਰੀ ਵਾਰ ਮ: 3, 515)

## *(4) ਉਹ ਬਾਣੀ ਸਹਜ ਕਥਾ ਅਤੇ ਅਕਥ ਕਥਾ ਹੈ।*

ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ॥
(ਸੂਹੀ ਮ: 5, 781)

ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ॥ ਕਹੁ ਨਾਨਕ ਜਪਿ ਜੀਵੇ ਗਿਆਨੀ॥
(ਬਿਲਾਵਲੁ ਮ: 5, 806)

ਗੁਰ ਪੂਰੇ ਕੀ ਬਾਣੀ॥ ਪਾਰਬ੍ਰਹਮ ਮਨਿ ਭਾਣੀ॥
ਨਾਨਕ ਦਾਸਿ ਵਖਾਣੀ॥ ਨਿਮਰਲ ਅਕਥ ਕਹਾਣੀ॥ (ਸੋਰਠਿ ਮ: 5, 629)

ਏਕੋ ਗਿਆਨੁ ਧਿਆਨੁ ਧੁਨਿ ਬਾਣੀ॥ ਏਕੁ ਨਿਰਾਲਮੁ ਅਕਥ ਕਹਾਣੀ॥
ਏਕੋ ਸਬਦੁ ਸਚਾ ਨੀਸਾਣੁ॥ ਪੂਰੇ ਗੁਰ ਤੇ ਜਾਣੈ ਜਾਣੁ॥ (ਬਸੰਤੁ ਮ: 1, 1188)

ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ॥
ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ॥ (ਗਉੜੀ ਗੁਆਰੇਰੀ ਮ: 3, 160)

## 4. ਬਾਣੀ ਕੀ ਹੈ ?

### *(1) ਬਾਣੀ ਅੰਮ੍ਰਿਤ ਹੈ।*

ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥ ਅਨਦਿਨੁ ਹਰਿ ਕਾ ਨਾਮੁ ਵਖਾਣੀ ॥
ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ ॥
(ਮਾਰੂ ਮ: 3, 1057)

ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥ ਕਹੁ ਨਾਨਕ ਜਪਿ ਜੀਵੇ ਗਿਆਨੀ ॥
(ਬਿਲਾਵਲੁ ਮ: 5, 806)

ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥
ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥ (ਸੋਰਠਿ ਮ: 5, 626)

### *(2) ਬਾਣੀ ਬ੍ਰਹਮ ਹੈ।*

ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥
ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥ (ਸਿਰੀ ਰਾਗੁ ਮ: 3, 39)

### *(3) ਬਾਣੀ ਮਧੁਰ ਤੇ ਉਤਮ ਹੈ।*

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥
(ਵਡਹੰਸ ਮ: 1, 567)

ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥ (ਸੂਹੀ ਮ: 5, 781)

### *(4) ਬਾਣੀ 'ਨਾਮ' ਅਤੇ 'ਸ਼ਬਦ' ਹੈ।*

ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥
ਹਰਿ ਦਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥ (ਸਿਰੀ ਰਾਗੁ ਮ: 3, 33)

ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥
ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਨਾਤੇ ਰੰਗਿ ਰੰਗਾਵਣਿਆ ॥
(ਮਾਝ ਮ: 3, 114)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
(ਮਾਝ ਮ: 3, 119)

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥
(ਮਾਝ ਮ: 3, 115)

ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਾਚੀ ਬਾਣੀ ਸਬਦ ਬੀਚਾਰੁ ॥
(ਗਉੜੀ ਗੁਆਰੇਰੀ ਮ: 3, 158)

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
(ਗਉੜੀ ਮ: 5, 296)

ਅੰਤਰਿ ਹਰਿ ਨਾਮੁ ਬਾਸਨਾ ਸਮਾਣੀ ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ ॥
(ਗਉੜੀ ਵਾਰ ਮ: 3, 317)

ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥ (ਵਡਹੰਸ ਮ: 3, 564)

ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ॥
ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥
(ਸੋਰਠਿ ਮ: 3, 600)

ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ ॥
ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥
(ਆਸਾ ਮ: 4, 443)

ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥
(ਮਾਰੂ ਮ: 1, 1013)

ਅਨਹਦ ਬਾਣੀ ਸਬਦੁ ਸੁਣਾਇਆ ॥ ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥
(ਭੈਰਉ ਮ: 3, 1154)

ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥
(ਸੋਰਠਿ ਮ: 3, 638)

### *(5) ਸਚੀ ਬਾਣੀ ਸਚਾ ਸੋਹਲਾ ਹੈ।*

ਸਾਚੀ ਭਗਤਿ ਕਰਹਿ ਦਰਿ ਜਾਪਹਿ ਘਰਿ ਦਰਿ ਸਚਾ ਸੋਈ ॥
ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥ (ਸੂਹੀ ਮ:3, 881)

### *(6) ਬਾਣੀ ਵਜਦੀ ਹੈ। (Sound principle)*

ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥
(ਮਾਝ ਮ:3, 121)

ਅਨਹਤ ਬਾਣੀ ਥਾਨੁ ਨਿਰਾਲਾ ॥ ਤਾਕੀ ਧੁਨਿ ਮੋਹੇ ਗੋਪਾਲਾ ॥
(ਗਉੜੀ ਮ:5, 186)

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
(ਗਉੜੀ ਮ:5, 296)

ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ ॥
ਰੋਮੇ ਰੋਮਿ ਰੋਮਿ ਰੋਮੇ ਮੈਂ ਗੁਰਮੁਖਿ ਰਾਮੁ ਧਿਆਏ ਰਾਮ ॥ (ਆਸਾ ਮ:4, 443)

ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥ (ਵਡਹੰਸੁ ਮ:3, 564)

ਏਕੋ ਗਿਆਨ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥
ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥ (ਬਸੰਤੁ ਮ:1, 1188)

ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥ (ਆਸਾ ਮ:4, 442)

ਤਨੁ ਮਨੁ ਰਾਤਾ ਸਹਜਿ ਸੁਭਾਏ ॥ ਬਾਣੀ ਵਜੈ ਸਬਦਿ ਵਜਾਏ ॥
ਗੁਰਮੁਖਿ ਭਗਤਿ ਥਾਇ ਪਾਵਣਿਆ ॥ (ਮਾਝ ਮ:3, 122)

ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥
ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ (ਸਿਰੀ ਰਾਗੁ ਮ:3, 35)

ਸਤਿਗੁਰੁ ਸੇਵੇ ਸੋ ਫਲੁ ਪਾਏ। ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥
ਅਨਹਦ ਬਾਣੀ ਸਬਦੁ ਵਜਾਏ ॥ (ਗਉੜੀ ਮ:3, 231)

ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥
ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ ॥
(ਬਿਲਾਵਲੁ ਮ:4, 833)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਨ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥
(ਮਾਰੂ ਮ:4, 1069)

ਜੋ ਦੀਸੈ ਸੋ ਏਕੋ ਤੂ ਹੈ ॥ ਬਾਣੀ ਤੇਰੀ ਸ੍ਰਵਣਿ ਸੁਣੀਐ ॥ (ਮਾਰੂ ਮ:5, 1076)

ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥
ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸ ਚਿਤਾਰਣਾ ॥
(ਮਾਰੂ ਸੋਲਹੇ ਮ:5, 1077)

ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥
ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ ॥
(ਮਾਰੂ ਸੋਲਹੇ ਮ:5, 1079)

ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥
(ਮਾਰੂ ਮ:1, 1013)

ਪੰਜ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥
(ਆਸਾ ਮ:5, 375)

ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥
ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥ (ਵਡਹੰਸੁ ਮ:1, 580)

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥
(ਮਾਝ ਮ: 3, 115)

ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥ ਅਨਹਦ ਬਾਣੀ ਸਬਦੁ ਵਜਾਏ ॥
(ਗਉੜੀ ਮ: 3., 231)

ਅਨਹਦ ਬਾਣੀ ਸਬਦੁ ਸੁਣਾਇਆ ॥ ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥
(ਭੈਰਉ ਮ:3, 1154)

### (7) ਬਾਣੀ ਤੋਂ ਸੱਚੀ ਭਗਤੀ ਹੁੰਦੀ ਹੈ, ਜੋ ਮਾਲਕ ਦੇ ਦਰ ਪੁਰ ਸੋਭਾ ਪਾਂਦੀ ਹੈ।

ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸਦੀ ਸਾਚੀ ਬਾਣੀ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥
(ਸੂਹੀ ਮ:3, 768)

ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪ ਲਾਏ ॥
ਸਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥ (ਮਾਰੂ ਮ:3, 1053)

ਸਭੁ ਕੋ ਤੇਰਾ ਭਗਤੁ ਕਹਾਏ ॥ ਸੇਈ ਭਗਤ ਤੇਰੈ ਮਨਿ ਭਾਏ ॥
ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥
(ਮਾਝ ਮ:3, 122)

ਅੰਤਰਿ ਹਰਿ ਨਾਮੁ ਬਾਸਨਾ ਸਮਾਣੀ ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ ॥
(ਗਉੜੀ ਵਾਰ ਮ:3, 317)

### (8) ਬਾਣੀ ਜ਼ਿੰਦਗੀ ਦੇ ਦੇਣ ਵਾਲੀ ਹੈ।

ਕਰਿ ਕਿਰਪਾ ਅਪੁਨਾ ਦਾਸੁ ਕੀਨੋ੍ ਬੰਧਨ ਤੋਰਿ ਨਿਰਾਰੇ ॥
ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ॥
(ਦੇਵਗੰਧਾਰੀ ਮ:5, 531)

ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥ ਕਹੁ ਨਾਨਕ ਜਪਿ ਜੀਵੇ ਗਿਆਨੀ ॥
(ਬਿਲਾਵਲੁ ਮ: 5, 806)

### (9) ਬਾਣੀ ਮਾਲਕ ਵਿਚ ਸਮਾ ਰਹੀ ਹੈ।

ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥
ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥ (ਗਉੜੀ ਗੁਆਰੇਰੀ ਮ:3, 160)

ਪੂਰੇ ਗੁਰ ਕੀ ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥
ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ ॥
(ਮਾਰੂ ਸੋਲਹੇ ਮ:5, 1074)

ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥
(ਸੋਰਠਿ ਮ:3, 602)

ਵਾਹੁ ਵਾਹੁ ਪੂਰੇ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥
(ਸੂਹੀ ਮ:3, 754)

### (10) ਬਾਣੀ ਸਤਿ ਅਤੇ ਅਡੋਲ ਹੈ।

ਕਰਤੂਤਿ ਸਤਿ ਸਤਿ ਜਾਕੀ ਬਾਣੀ ॥ ਸਤਿ ਪੁਰਖ ਸਭ ਮਾਹਿ ਸਮਾਣੀ ॥
(ਗਉੜੀ ਮ:5, 284)

ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥ ਆਪਿ ਅਡੋਲੁ ਨ ਕਬਹੂ ਡੋਲੈ ॥

(ਗਉੜੀ ਮ:5, 284)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥

(ਆਸਾ ਮ:3, 424)

ਆਪੇ ਆਪਿ ਆਪਿ ਸਾਲਾਹੇ ॥ ਤੇਰੇ ਗੁਣ ਪ੍ਰਭ ਤੁਝਹੀ ਮਾਰੇ ॥
ਤੂੰ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥

(ਮਾਰੂ ਮ:3, 1057)

### *(11) ਬਾਣੀ ਅੰਮ੍ਰਿਤ ਹੈ, ਅਮਰ ਕਰ ਦੇਣ ਵਾਲੀ ਹੈ।*

ਨਿਰਮਲ ਸੋਭਾ ਅੰਮ੍ਰਿਤ ਤਾਕੀ ਬਾਨੀ ॥ ਏਕੁ ਨਾਮੁ ਮਨ ਮਾਹਿ ਸਮਾਨੀ ॥

(ਗਉੜੀ ਮ:5, 296)

ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥
ਜਿਨ੍ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥ (ਬਿਹਾਗੜਾ ਮ:5, 545)

ਹਰਿ ਸਰਣਿ ਪਾਈ ਤਜਿ ਨ ਜਾਈ ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥
ਬਿਨਵੰਤਿ ਨਾਨਕ ਸਦਾ ਗਾਈਐ ਪਵਿਤ੍ਰ ਅੰਮ੍ਰਿਤ ਬਾਣੀ ॥

(ਬਿਹਾਗੜਾ ਮ:5, 545)

ਸਚੁ ਮੰਤ੍ਰ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥

(ਵਡਹੰਸੁ ਮ:5, 562)

ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥
ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥ (ਵਡਹੰਸੁ ਮ:1, 566)

### *(12) ਬਾਣੀ ਦਾ ਰੰਗ ਕਦੀ ਉਤਰਨ ਵਾਲਾ ਨਹੀਂ।*

ਏ ਮਨ ਰੂੜ੍ਹੇ ਰੰਗੁਲੇ ਤੂ ਸਚਾ ਰੰਗ ਚੜਾਇ ॥
ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥ (ਆਸਾ ਮ:3, 427)

### *(13) ਹਰਿ ਦੀ ਪ੍ਰੇਮ ਵਾਲੀ ਬਾਣੀ ਅਣਿਆਲਾ ਤੀਰ ਹੈ।*

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ (ਆਸਾ ਮ:4, 449)

ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥
ਮੇਰੇ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ ॥

(ਸੂਹੀ ਮ:4, 776)

## 5. ਬਾਣੀ ਕਿੱਥੇ ਹੈ ?

### *(1) ਬਾਣੀ ਭਗਤਾਂ ਦੇ ਹਿਰਦੇ ਵਿਚ ਹੈ।*

ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥

(ਸਿਰੀ ਰਾਗੁ ਮ:1, 72)

### *(2) ਬਾਣੀ ਘਟਿ ਘਟਿ ਅੰਤਰ ਹੈ।*

ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥ ਘਟਿ ਘਟਿ ਸੁਨੀ ਸ੍ਰਵਨ ਬਖ੍ਯ਼ਾਣੀ ॥
(ਗਉੜੀ ਮ:5, 279)

ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ ॥
ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥ (ਸੂਹੀ ਮ :3, 769)

ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥
(ਧਨਾਸਰੀ ਨਾਮ ਦੇਵ ਜੀ, 693)

ਆਪੇ ਆਪਿ ਮਿਲੈ ਤਾ ਬੂਝੈ ॥ ਗਿਆਨ ਵਿਹੂਣਾ ਕਿਛੂ ਨ ਸੂਝੈ ॥
ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ।
(ਮਾਰੂ ਮ:3, 1044)

ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥ ਗੁਰ ਪਰਸਾਦਿ ਪਰਮਪਦੁ ਪਾਇਆ ॥
ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥
(ਮਾਝ ਮ:3, 114)

### *(3) ਸਭ ਦੇ ਅੰਤਰਿ ਬਾਹਰਿ ਬਾਣੀ ਸਮਾ ਰਹੀ ਹੈ।*

ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥
(ਮਾਝ ਮ:5, 99)

ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥
(ਸਿਰੀ ਰਾਗੁ ਭਗਤ ਬੇਣੀ ਜੀ, 93)

ਨਿਰਮਲ ਸਬਦੁ ਨਿਰਮਲ ਹੈ ਬਾਣੀ ॥ ਨਿਰਮਲ ਜੋਤਿ ਸਭ ਮਾਹਿ ਸਮਾਣੀ ॥
ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥
(ਮਾਝ ਮ:3, 121)

ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥
ਜਿਨਿ ਜਿਨ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ।
(ਮਾਰੂ ਸੋਲਹੇ ਮ:5, 1075)

### *(4) ਅੰਦਰ ਜੋਤਿ ਦੇ ਨਿਰੰਤਰ ਬਾਣੀ ਹੈ।*

ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥
(ਸੋਰਠਿ ਮ:1, 634)

### *(5) ਬਾਣੀ ਸੁਖਮਨ ਦੇ ਅੰਦਰ ਹੈ।*

ਪੂਰੇ ਗੁਰ ਕੀ ਸਾਚੀ ਬਾਣੀ ॥ ਸੁਖਮਨ ਅੰਤਰਿ ਸਹਜਿ ਸਮਾਣੀ ॥
(ਧਨਾਸਰੀ ਮ:3, 663)

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥
(ਸੂਹੀ ਮ:3, 754)

### *(6) ਬਾਣੀ ਦਸਵੇਂ ਦੁਆਰ ਵਿਚ ਹੈ।*

ਅੰਮ੍ਰਿਤ ਰਸ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥
(ਮਾਰੂ ਮ:4, 1069)

ਵਾਹੁ ਵਾਹੁ ਪੂਰੇ ਗੁਰੁ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥
(ਸੂਹੀ ਮ:3, 754)

### *(7) ਬਾਣੀ ਸਹਜ ਵਿਚ ਸਮਾ ਰਹੀ ਹੈ।*

ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰਸਬਦੀ ਸਾਦੁ ਆਇਆ ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥
(ਵਡਹੰਸੁ ਮ:3, 559)

## 6. ਬਾਣੀ ਚਾਰੇ ਜੁਗਾਂ ਵਿਚ ਹੈ।

ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥
ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ (ਸਿਰੀ ਰਾਗ ਮ:3, 34)

ਸਚੀ ਬਾਣੀ ਜੁਗ ਚਾਰੇ ਜਾਪੈ ॥ ਸਭੁ ਕਿਛੁ ਸਾਚਾ ਆਪੇ ਆਪੈ ॥
(ਗਉੜੀ ਗੁਆਰੇਰੀ ਮ:3, 158)

ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥
(ਧਨਾਸਰੀ ਮ:3, 665)

ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸਕੀ ਬਲਿਰਾਮ ਜੀਉ ॥
ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸਕੀ ਬਲਿਰਾਮ ਜੀਉ ॥
(ਸੂਹੀ ਛੰਤ ਮ:1, 763)

ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥
ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥ (ਰਾਮਕਲੀ ਮ:1, 908)

ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ ॥
ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥ (ਰਾਮਕਲੀ ਮ:3, 909)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥
(ਆਸਾ ਮ:3, 424)

ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥
ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥
(ਸੋਰਠਿ ਮ:3, 602)

## 7. ਬਾਣੀ ਕਿਸ ਤਰ੍ਹਾਂ ਮਿਲਦੀ ਹੈ ?

### *(1) ਗੁਰੂ ਦੇ ਮਿਲਣ ਤੋਂ ।*

ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥ ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥ (ਮਾਝ ਮ:3, 115)

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥
(ਸੂਹੀ ਮ:3, 754)

ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥
ਨਾਨਕ ਸਾ ਧਨ ਤਾ ਪਿਰੁ ਰਾਵੈ ਜਾ ਤਿਸ ਕੈ ਮਨਿ ਭਾਣੀ ॥
(ਗਉੜੀ ਮ:1, 243)

ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥
ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥ (ਸੋਰਠਿ ਮ:5, 626)

ਗੁਰ ਤੇ ਸਾਂਤਿ ਸਹਜ ਸੁਖੁ ਬਾਣੀ ॥ ਸੇਵਾ ਸਾਚੀ ਨਾਮਿ ਸਮਾਣੀ ॥
(ਧਨਾਸਰੀ ਮ:3, 664)

ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥ (ਰਾਮਕਲੀ ਮ:3, 922)

ਵਿਣੁ ਗੁਰ ਪੂਰੇ ਕੋਇ ਨ ਜਾਣੀ ॥ ਮਾਇਆ ਮੋਹਿ ਦੂਜੈ ਲੋਭਾਣੀ ॥
ਗੁਰਮੁਖਿ ਨਾਮੁ ਮਿਲੈ ਹਰਿ ਬਾਣੀ ॥ (ਆਸਾ ਮ:3, 423)

ਸਾਧ ਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ ॥
ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥
(ਸੋਰਠਿ ਮ:5, 614)

ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ ਨਾਵੈ ॥ (ਸੋਰਠਿ ਮ:5, 623)

### *(2) ਗੁਰੂ ਦੀ ਸੇਵਾ ਤੋਂ ।*

ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ ॥
ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥ (ਸਿਰੀ ਰਾਗੁ ਮ:3, 67)

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
(ਮਾਝ ਮ:3, 119)

ਸਤਿਗੁਰੁ ਸੇਵਹਿ ਤਿਨਕੀ ਸਚੀ ਬਾਣੀ ॥
ਜੁਗੁ ਜੁਗੁ ਭਗਤੀ ਆਖਿ ਵਖਾਣੀ ॥ (ਗਉੜੀ ਗੁਆਰੇਰੀ ਮ:3, 161)

ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥ (ਸੋਰਠਿ ਮ:3, 602)

ਸਤਿਗੁਰੁ ਸੇਵੇ ਸੋ ਫਲੁ ਪਾਏ ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥
ਅਨਹਦ ਬਾਣੀ ਸਬਦੁ ਵਜਾਏ ॥ (ਗਉੜੀ ਮ:3, 231)

### *(3) ਗੁਰੂ ਦੀ ਮਤ ਤੇ ਚੱਲਣ ਨਾਲ।*

ਗੁਰਮਤੀ ਨਾਮੁ ਰਿਦੈ ਵਸਾਏ ॥ ਸਾਚੀ ਬਾਣੀ ਹਰਿ ਗੁਣ ਗਾਏ ॥
(ਗਉੜੀ ਮ:1, 222)

ਮਨਮੁਖਿ ਅੰਤਰਿ ਭਗਤਿ ਨ ਹੋਈ ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥
ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥ (ਮਾਰੂ ਮ:3, 1049)

### *(4) ਗੁਰੂ ਦੀ ਆਗਿਆ ਸੱਤ ਕਰਕੇ ਮੰਨਣ ਨਾਲ।*

ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥
(ਧਨਾਸਰੀ ਮ:4, 669)

### *(5) ਗੁਰੂ ਦੀ ਕਿਰਪਾ ਨਾਲ।*

ਸਫਲੁ ਸੁ ਬਾਣੀ ਜਿਤੁ ਨਾਮੁ ਵਖਾਣੀ ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥
(ਮਾਝ ਮ:5, 103)

ਗੁਰਮੁਖਿ ਬਾਣੀ ਮੀਠੀ ਲਾਗੀ ॥ ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ ॥
ਸਹਜੇ ਸਚੁ ਮਿਲਿਆ ਪਰਸਾਦੀ ॥ ਸਤਿਗੁਰੁ ਪਾਇਆ ਪੂਰੈ ਵਡਭਾਗੀ ॥
(ਗਉੜੀ ਮ:3, 103)

ਬੰਧਨ ਕਾਟਿ ਸੇਵਕ ਕਰਿ ਰਾਖੇ ॥ ਅੰਮ੍ਰਿਤ ਬਾਨੀ ਰਸਨਾ ਚਾਖੇ ॥
(ਆਸਾ ਮ:5, 395)

ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥
ਆਵਣ ਜਾਣਾ ਤਿਸਕਾ ਕਟੀਐ ਸਦਾ ਸਦਾ ਸੁਖੁ ਹੋਹਾ ॥
(ਰਾਮਕਲੀ ਵਾਰ ਮ:5, 960)

### *(6) ਇਹ ਗੁਰੂ ਦੀ ਦਾਤ ਹੈ।*

ਆਪੇ ਆਪਿ ਮਿਲੈ ਤਾ ਬੂਝੈ ॥ ਗਿਆਨ ਵਿਹੂਣਾ ਕਿਛੂ ਨ ਸੂਝੈ ॥
ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ।
(ਮਾਰੂ ਮ:3, 1044)

### *(7) ਗੁਹਜ ਕਥਾ ਜਾਂ ਬਾਣੀ ਗੁਰੂ ਤੋਂ ਮਿਲਦੀ ਹੈ।*

ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥
(ਸੂਹੀ ਮ:5, 739)

## 8. ਗੁਰੂ ਬਾਣੀ ਰੂਪ ਹੈ।

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥ (ਮਾਝ ਮ:5, 96)

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ (ਨਟ ਮ:4, 982)

## 9. ਹੁਕਮ ਨਾਲ ਬਾਣੀ ਵਰਤਦੀ ਹੈ, ਮਾਲਕ ਦੀ ਮੇਹਰ ਨਾਲ ਉਹ ਧਿਆਈ ਜਾ ਸਕਦੀ ਹੈ।

ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸਦਾ ਹੁਕਮੁ ਮੇਟਿ ਨ ਸਕੈ ਕੋਈ ॥
ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥ (ਮਾਝ ਮ:3, 118)

ਤੁਧੁ ਭਾਵੈ ਤਾ ਗਾਵਾ ਬਾਣੀ ॥ ਤੁਧੁ ਭਾਵੈ ਤਾ ਸਚੁ ਵਖਾਣੀ ॥
(ਗਉੜੀ ਗੁਆਰੇਰੀ ਮ:5, 180)

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
(ਸਾਰੰਗ ਵਾਰ ਮ:2, 1243)

## 10. ਗੁਰਮੁਖਿ ਬਾਣੀ।

ਸੰਤਹੁ ਐਸੀ ਕਥਹੁ ਕਹਾਣੀ ॥
ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ ॥
(ਰਾਮਕਲੀ ਮ:5, 883)

## 11. ਅਨਹਤ ਜਾਂ ਅਨਹਦ ਬਾਣੀ।

### *(1) ਅਨਹਦ ਬਾਣੀ ਗੁਰੂ ਸ਼ਬਦ ਜਾਂ ਨਾਮ ਹੈ।*

ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥
(ਰਾਮਕਲੀ ਮ:3, 921)

ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥ ਅਨਹਦ ਬਾਣੀ ਸਬਦੁ ਵਜਾਏ ॥
(ਗਉੜੀ ਮ:3, 231)

ਅਨਹਦ ਬਾਣੀ ਸਬਦੁ ਸੁਣਾਇਆ ॥ ਮਨਮੁਖਿ ਭੂਲੇ ਗੁਰਮੁਖਿ ਬੁਝਾਇਆ।
(ਭੈਰਉ ਮ:3, 1154)

### *(2) ਅਨਹਦ ਬਾਣੀ ਵਿਚ ਧੁਨ ਹੈ।*

ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥
ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥
(ਮਾਰੂ ਸੋਲਹੇ ਮ: 5, 1077)

ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥ (ਆਸਾ ਮ: 4, 442)

ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾਂ ॥
(ਮਾਰੂ ਸੋਲਹੇ ਮ:5, 1079)

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥

ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥
(ਮਾਝ ਮ: 3, 115)

ਅਨਹਤ ਬਾਣੀ ਥਾਨੁ ਨਿਰਾਲਾ ॥ ਤਾਕੀ ਧੁਨਿ ਮੋਹੇ ਗੋਪਾਲਾ ॥
(ਗਉੜੀ ਮ: 5, 186)

ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥
(ਆਸਾ ਮ: 5, 375)

ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥
(ਗਉੜੀ ਮ: 5, 208)

### *(3) ਅਨਹਦ ਬਾਣੀ ਦੀ ਕੁੰਜੀ ਸੰਤ ਯਾ ਗੁਰੂ ਪਾਸ ਹੈ।*

ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ (ਰਾਮਕਲੀ ਮ: 5, 893)

### *(4) ਅਨਹਦ ਬਾਣੀ ਗੁਰਮੁਖ ਬੁਝਦਾ ਹੈ।*

ਅਨਹਦ ਬਾਣੀ ਸਬਦੁ ਸੁਣਾਇਆ ॥ ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥
(ਭੈਰਉ ਮ: 3, 1154)

ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥
ਨਾਨਕੁ ਆਖੈ ਸਚੁ ਸੁ ਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥
(ਰਾਮਕਲੀ ਮ: 1, 945)

### *(5) ਅਨਹਦ ਬਾਣੀ ਮਾਲਕ ਦੇ ਦਰ ਪੁਰ ਹੋਂਦੀ ਹੈ।*

ਦੇਵਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
(ਰਾਮਕਲੀ ਬੇਣੀ ਜੀ, 974)

### *(6) ਮਾਲਕ ਆਪ ਸੱਚੀ ਬਾਣੀ ਨਾਲ ਸੱਚ ਦ੍ਰਿੜ੍ਹਾਂਦਾ ਹੈ।*

ਆਪੇ ਕਰਤਾ ਕਰੇ ਕਰਾਏ ॥ ਸਚੀ ਬਾਣੀ ਸਚੁ ਦ੍ਰਿੜਾਏ ॥
ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ ॥
(ਮਾਰੂ ਮ: 3, 1053)

ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥ ਅੰਤਰਿ ਭਰਮੁ ਗਇਆ ਭਉ ਭਾਗਾ ॥
ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ ॥ (ਮਾਰੂ ਮ: 3, 1061)

## 12. ਰੂੜੀ ਬਾਣੀ

ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥
ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥
(ਰਾਮਕਲੀ ਮ: 1, 936)

ਏ ਮਨ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥
ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥ (ਆਸਾ ਮ: 3, 427)

## 13. ਅਘੜ ਬਾਣੀ

ਗੁਰਮੁਖਿ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾਵੈ ॥
(ਰਾਮਕਲੀ ਮ: 1, 941)

## 14. ਗੁਪਤੀ ਬਾਣੀ

ਗੁਪਤੀ ਬਾਣੀ ਪਰਗਟੁ ਹੋਇ ॥ ਨਾਨਕ ਪਰਖਿ ਲਏ ਸਚੁ ਸੋਇ ॥
(ਰਾਮਕਲੀ ਮ: 1, 944)

## 15. ਬਾਣੀ ਦਾ ਫਲ

### *(1) ਹਰਿ ਦੀ ਬਾਣੀ ਸੁਨਣ ਨਾਲ ਕਰੋੜਾਂ ਪੁੰਨ ਅਤੇ ਕਰੋੜਾਂ ਹੀ ਫਲ ਹੁੰਦੇ ਹਨ।*

ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥
(ਗਉੜੀ ਮ: 5, 238)

### *(2) ਬਾਣੀ ਪਵਿਤ੍ਰ ਪਾਵਨ ਹੈ।*

ਮਨਮੁਖਿ ਅੰਤਰਿ ਭਗਤਿ ਨ ਹੋਈ ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥
ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥ (ਮਾਰੂ ਮ: 3, 1049)

### *(3) ਪਰਮ ਗਤਿ ਹੋਂਦੀ ਹੈ, ਸ਼ਾਂਤੀ ਆਉਂਦੀ ਹੈ, ਭਉ ਅਤੇ ਭਰਮ ਦਾ ਨਾਸ਼ ਹੁੰਦਾ ਹੈ।*

ਅੰਮ੍ਰਿਤੁ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮਗਤਿ ਮੇਰੀ ॥
(ਮਾਝ ਮ: 5, 103)

ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥
(ਮਾਝ ਮ: 5, 105)

ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥ ਅੰਤਰਿ ਭਰਮੁ ਗਇਆ ਭਉ ਭਾਗਾ ॥
ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ ॥ (ਮਾਰੂ ਮ: 3, 1061)

ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥ ਨਿਰਮਲ ਬਾਣੀ ਭਰਮੁ ਚੁਕਾਇਆ ॥
(ਗਉੜੀ ਮ: 1, 221)

ਨਿਰਮਲ ਬਾਣੀ ਕੋ ਮੰਨਿ ਵਸਾਏ ॥ ਗੁਰਪਰਸਾਦੀ ਸਹਸਾ ਜਾਏ ॥
ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ ਸੁਖੁ ਪਾਇਦਾ ॥
(ਮਾਰੂ ਮ: 3, 1062)

### *(4) ਸਭ ਚਿੰਤਾ ਦੂਰ ਹੋਂਦੀ ਹੈ ਅਤੇ ਹਿਰਦੇ ਦਾ ਕੌਲ ਖਿਲਦਾ ਹੈ।*

ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥
ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥
(ਸੋਰਠਿ ਮ: 5, 628)

ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥
ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥ (ਸਲੋਕ ਮ: 4, 1423)

*(5) ਜੀਵ ਜਾਗ ਉਠਦਾ ਹੈ ਤੇ ਸਦਾ ਜਾਗਦਾ ਹੈ ਤੇ ਉਸ ਦੀ ਲਿਵ ਲੱਗੀ ਰਹਿੰਦੀ ਹੈ।*

ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ
ਬੋਲਹਿ ਅੰਮ੍ਰਿਤ ਬਾਣੀ ॥
ਕਹੈ ਨਾਨਕੁ ਸੋ ਤਤੁ ਪਾਏ ਜਿਸਨੋ ਅਨਦਿਨੁ
ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥ (ਰਾਮਕਲੀ ਮ: 3, 920)

*(6) ਹਉਮੈ ਦਾ ਨਾਸ਼ ਹੁੰਦਾ ਹੈ।*

ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥ (ਸਿਰੀ ਰਾਗੁ ਮ: 1, 21)

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥
(ਮਾਝ ਮ: 3, 115)

ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤੁ ਅੰਮ੍ਰਿਤੁ ਪਾਵਣਿਆ ॥ (ਮਾਝ ਮ: 3, 118)

ਨਿਰਮਲ ਬਾਣੀ ਨਿਜ ਘਰਿ ਵਾਸਾ ॥ ਨਾਨਕ ਹਉਮੈ ਮਾਰੇ ਸਦਾ ਉਦਾਸਾ ॥
(ਆਸਾ ਮ: 3, 362)

*(7) ਸਭ ਮੈਲ ਤੇ ਪਾਪ ਦੂਰ ਹੋਂਦਾ ਹੈ ਤੇ ਜੀਵ ਸੁੱਚਾ ਹੁੰਦਾ ਹੈ।*

ਨਿਰਮਲ ਸਬਦੁ ਨਿਰਮਲ ਹੈ ਬਾਣੀ ॥ ਨਿਰਮਲ ਜੋਤਿ ਸਭ ਮਾਹਿ ਸਮਾਣੀ ॥
ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥
(ਮਾਝ ਮ: 3, 121)

ਗੋਵਿੰਦੁ ਊਜਲੁ ਊਜਲ ਹੰਸਾ ॥ ਮਨੁ ਬਾਣੀ ਨਿਰਮਲ ਮੇਰੀ ਮਨਸਾ ॥
(ਮਾਝ ਮ: 3, 121)

ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥ (ਆਸਾ ਮ: 3, 361)

ਹਰਿ ਕੈ ਭਾਣੈ ਹਰਿ ਗੁਣ ਗਾਏ ॥ ਸਭਿ ਕਿਲਬਿਖ ਕਾਟੇ ਦੂਖ ਸਬਾਏ ॥
ਹਰਿ ਨਿਰਮਲ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥
(ਮਾਰੂ ਮ: 3, 1052)

ਅੰਮ੍ਰਿਤ ਬਾਣੀ ਸੁਣਤ ਨਿਹਾਲ ॥ ਬਿਨਸਿ ਗਏ ਬਿਖਿਆ ਜੰਜਾਲ ॥
(ਪ੍ਰਭਾਤੀ ਮ: 5, 1340)

*(8) ਹਰਿ ਦੀ ਪ੍ਰੇਮ ਬਾਣੀ ਨਾਲ ਮਨ ਮਰਦਾ ਹੈ।*

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ (ਆਸਾ ਮ: 4, 449)

ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥
ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ ॥
(ਸੂਹੀ ਮ: 4, 776)

ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ ॥
ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ ॥
ਆਪੇ ਦਇਆ ਕਰੇ ਸੁਖਦਾਤਾ ਜਪੀਐ ਸਾਰਿੰਗਪਾਣੀ ॥ (ਮਲਾਰ ਮ: 3, 1259)

### *(9) ਬਾਣੀ ਨਾਲ ਜੀਵ ਪੰਜਾਂ (ਕਾਮ ਕ੍ਰੋਧ ਆਦਿਕ) ਨੂੰ ਜਿੱਤ ਲੈਂਦਾ ਹੈ।*

ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥
ਕਹੁ ਨਾਨਕ ਮਨ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥
(ਗਉੜੀ ਮ: 5, 206)

ਕੋਮਲ ਬਾਣੀ ਸਭ ਕਉ ਸੰਤੋਖੈ ॥ ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ ॥
(ਗਉੜੀ ਵਾਰ ਮ: 5, 299)

### *(10) ਸਭ ਕਾਰਜ ਰਾਸ ਹੋ ਜਾਂਦੇ ਹਨ ਤੇ ਮਨ ਤਨ ਹਰਿਆ ਹੋ ਜਾਂਦਾ ਹੈ।*

ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ ॥
ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥
(ਆਸਾ ਮ: 4, 443)

ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥
ਸਰਬ ਸੁਖਾ ਤਿਸਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥ (ਸੂਹੀ ਮ: 5, 781)

### *(11) ਤਿੰਨ ਲੋਕਾਂ ਦੀ ਸੋਝੀ ਹੋਂਦੀ ਹੈ।*

ਤ੍ਰਿਭਵਣ ਸੂਝੈ ਆਪੁ ਗਵਾਵੈ ॥ ਬਾਣੀ ਬੂਝੈ ਸਚਿ ਸਮਾਵੈ ॥੫॥ (ਆਸਾ ਮ: 1, 412)

### *(12) ਬਾਣੀ ਨਾਲ ਮੁਸ਼ਕਲ ਰਸਤਾ ਲੰਘ ਜਾਈਦਾ ਹੈ।*

ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ ॥
ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ ॥
(ਵਡਹੰਸ ਮ: 4, 575)

### *(13) ਜੀਵ ਆਪਣੇ ਆਪ ਨੂੰ ਪਛਾਣਦਾ ਹੈ।*

ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥
ਨਿਰਮਲ ਬਾਣੀ ਸਬਦਿ ਵਖਾਣਹਿ ॥ (ਮਾਝ ਮ: 3, 115)

ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ ॥ ਆਪੁ ਪਛਾਣਿ ਹਰਿ ਪਾਵੈ ਸੋਇ ॥
ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥ (ਆਸਾ ਮ: 3, 423)

ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥
ਆਪੁ ਪਛਾਣੈ ਸੋਈ ਜਨੁ ਨਿਰਮਲੁ ਬਾਣੀ ਸਬਦੁ ਸੁਣਾਇਦਾ ॥
(ਮਾਰੂ ਮ: 3, 1065)

### *(14) ਹਰਿ ਦੇ ਦਰ ਪੁਰ ਜੀਵ ਪ੍ਰਵਾਨ ਹੋਂਦਾ ਹੈ, ਆਪਣੇ ਘਰ ਸਚ ਖੰਡ ਪਹੁੰਚਦਾ ਹੈ ਤੇ ਹਰਿ ਨੂੰ ਪਾਂਦਾ ਹੈ ਅਤੇ ਮੁਕਤ ਹੋ ਜਾਂਦਾ ਹੈ।*

ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥
(ਆਸਾ ਮ:1, 360)

ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ ॥
ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮਿ ਲਿਵ ਲਾਈ ॥
(ਰਾਮਕਲੀ ਮ: 3, 910)

ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥
ਨਾਨਕ ਨਾਮੁ ਤਿਨਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ ॥
(ਆਸਾ ਮ: 3, 429)

ਗੁਰਮੁਖਿ ਭਗਤ ਸੋਹਹਿ ਦਰਬਾਰੇ ॥ ਸਚੀ ਬਾਣੀ ਸਬਦਿ ਸਵਾਰੇ ॥
ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ ॥
(ਮਾਰੂ ਮ: 3, 1055)

ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥
ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥ (ਸੋਰਠਿ ਮ: 3, 600)

ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥
ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥
(ਰਾਮਕਲੀ ਮ: 1, 936)

ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ ॥ ਆਪੁ ਪਛਾਣਿ ਹਰਿ ਪਾਵੈ ਸੋਇ ॥
ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥ (ਆਸਾ ਮ: 3, 423)

ਜਿਸਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥
ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥ (ਸਿਰੀ ਰਾਗੁ ਮ: 3, 39)

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮ: 1, 935)

ਮਨ ਰੇ ਸਦਾ ਅਨੰਦੁ ਗੁਣ ਗਾਇ ॥
ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥ (ਸਿਰੀ ਰਾਗ ਮ: 3, 36)

ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ ॥
ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ ॥
ਆਪੇ ਮੇਲਿ ਲਏ ਅਕਥੁ ਕਥੀਐ ਸਚੁ ਸਬਦੁ ਸਚੁ ਬਾਣੀ ॥ (ਸਾਰੰਗ ਮ: 3, 1233)

ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ ॥ (ਧਨਾਸਰੀ ਮ: 4, 667)

### *(15) ਜੀਵ ਭਉ ਸਾਗਰ ਤੋਂ ਪਾਰ ਹੋ ਜਾਂਦਾ ਹੈ, ਆਵਣ ਜਾਣਾ ਮੁਕ ਜਾਂਦਾ ਹੈ।*

ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥
ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥
(ਸਿਰੀ ਰਾਗੁ ਕਬੀਰ ਜੀ, 92)

ਅੰਮ੍ਰਿਤ ਬਾਣੀ ਸਤਿਗੁਰ ਪੂਰੇ ਦੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥
ਆਵਣ ਜਾਣਾ ਤਿਸਕਾ ਕਟੀਐ ਸਦਾ ਸਦਾ ਸੁਖੁ ਹੋਹਾ ॥
(ਰਾਮਕਲੀ ਵਾਰ ਮ: 5, 960)

ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ ॥
ਆਵਣ ਜਾਣ ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ ॥
(ਸੂਹੀ ਮ: 3, 772)

### 16. ਸੱਚੀ ਬਾਣੀ ਭਾਗਾਂ ਨਾਲ ਮਿਲਦੀ ਹੈ

ਨਿਰਭਉ ਦਾਤਾ ਸਦਾ ਮਨਿ ਹੋਇ ॥ ਸਚੀ ਬਾਣੀ ਪਾਏ ਭਾਗਿ ਕੋਇ ॥
(ਆਸਾ ਮ: 3, 361)

ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ ॥ ਸਚੁ ਬਾਣੀ ਗੁਰੁ ਸਬਦੁ ਸੁਣਾਏ ॥
(ਆਸਾ ਮ: 3, 364)

### 17. ਗੁਰੂ ਦੀ ਬਾਣੀ ਕੋਈ ਗੁਰਮੁਖ ਚਖਦਾ ਹੈ, ਇਹ ਬਾਣੀ ਗੁਰ ਸਿਖਾਂ ਨੂੰ ਭਾਂਵਦੀ ਹੈ

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
(ਮਾਝ ਮ: 3, 113)

ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥
ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥ (ਸੂਹੀ ਮ: 5, 781)

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥ (ਰਾਮਕਲੀ ਮ: 1, 935)

ਗੁਰਮੁਖਿ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾਵੈ ॥
(ਰਾਮਕਲੀ ਮ: 1, 941)

ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥
ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥
(ਰਾਮਕਲੀ ਮ: 1, 945)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਵਿਰਲੈ ਕਿਨੈ ਪਛਾਣੀ ॥
(ਮਾਰੂ ਮ: 3, 1044)

ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ ॥
(ਮਾਰੂ ਮ: 3, 1044)

ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥ (ਮਾਰੂ ਮ: 3, 1058)

ਅਨਹਦ ਬਾਣੀ ਸਬਦੁ ਸੁਣਾਇਆ ॥ ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥
(ਭੈਰਉ ਮ: 3, 1154)

ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥
(ਆਸਾ ਮ: 3, 361)

ਗੁਣ ਗਾਵਾ ਗੁਣ ਬੋਲੀ ਬਾਣੀ ॥ ਗੁਰਮੁਖਿ ਹਰਿ ਗੁਣ ਆਖਿ ਵਖਾਣੀ ॥
(ਆਸਾ ਮ: 4, 367)

ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ ॥
ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ ॥ (ਸੂਹੀ ਮ: 3, 753)

ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥
(ਰਾਮਕਲੀ ਮ: 1, 946)

ਸਦਾ ਹਦੂਰਿ ਗੁਰਮੁਖਿ ਜਾਪੈ ॥ ਸਬਦੇ ਸੇਵੈ ਸੋ ਜਨੁ ਧ੍ਰਾਪੈ ॥
ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ ॥
(ਮਾਰੂ ਮ: 3, 1055)

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
(ਸਾਰੰਗ ਵਾਰ ਸਲੋਕ ਮ: 2, 1243)

ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥
ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥
ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ ॥
ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ ॥ (ਸਲੋਕ ਮ: 3, 1414)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥
(ਆਸਾ ਮ: 3, 424)

ਮਿਲਿ ਸਤ ਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥
ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰ ਸਿਖਾਂ ਕੈ ਮਨਿ ਪਿਆਰੀ ਭਾਣੀ ॥
(ਮਾਝ ਮ: 4, 96)

## 18. ਸੱਚਾ ਸੌਦਾ ਬਾਣੀ ਤੇ ਸ਼ਬਦ ਹੈ

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥ (ਸੋਰਠਿ ਵਾਰ ਮ: 3, 646)

# ਗੁਰਬਾਣੀ

ਇਹ ਬਾਣੀ ਦੇ ਪ੍ਰਕਰਣ ਵਿਚ ਹੀ ਇਕ ਛੋਟੇ ਜਿਹੇ ਸਿਰ ਲੇਖ (Sub head) ਹੇਠ ਆ ਗਈ ਹੈ । ਬਾਣੀ ਦਾ ਵਿਸਥਾਰ ਨਾਲ ਵਰਣਨ ਉੱਪਰ ਹੋ ਚੁੱਕਾ ਹੈ। 'ਗੁਰਬਾਣੀ' ਤੇ 'ਬਾਣੀ' ਪਦ ਇੱਕ ਹੀ ਅਰਥਾਂ ਵਿਚ ਵਰਤੇ ਗਏ ਹਨ। ਇਸ ਕਰਕੇ 'ਬਾਣੀ' ਦਾ ਨੋਟ ਸੱਜਣ ਜਨ ਪੜ੍ਹ ਲੈਣ।

ਗੁਰਬਾਣੀ ਜਹਾਨ ਲਈ ਸੱਚੀ ਰੋਸ਼ਨੀ ਹੈ ਅਤੇ ਮਾਲਕ ਦੀ ਮਿਹਰ ਹੀ ਹੋਵੇ ਤਾਂ ਮਨ ਵਿਚ ਵਸਦੀ ਹੈ :

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥

(ਸਿਰੀ ਰਾਗੁ ਮ: 3, 67)

ਇਸ ਦਾ ਫਲ ਵੀ ਇਹੀ ਹੈ ਕਿ ਸਾਰੀਆਂ ਮੈਲਾਂ ਦੂਰ ਹੋ ਕੇ ਸਿਖ ਦੀ ਜੋਤੀ ਜੋਤ ਵਿਚ ਮਿਲ ਜਾਂਦੀ ਹੈ।

ਭਗਤੀ ਦੇ ਭੰਡਾਰ ਵਿਚ ਗੁਰਬਾਣੀ ਲਾਲ ਹੈ। ਜੋ ਇਸ ਦੀ ਕਮਾਈ ਕਰਦੇ ਹਨ ਉਹਨਾਂ ਦਾ ਉਧਾਰ ਹੋ ਜਾਂਦਾ ਹੈ।

ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥

(ਆਸਾ ਮ: 5, 376)

# ਗੁਰਬਾਣੀ

## 1. ਗੁਰਬਾਣੀ ਕੀ ਹੈ ?

### *(1) ਪ੍ਰਕਾਸ਼ ਹੈ*

ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਇ॥
ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥

(ਸਿਰੀ ਰਾਗੁ ਮ: 3, 67)

ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥
ਗੁਰਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥

(ਧਨਾਸਰੀ ਮ: 1, 687)

### *(2) ਸਤਿ ਸਰੂਪ ਹੈ।*

ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ ॥
ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥
ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥
(ਗਉੜੀ ਵਾਰ ਮ: 4, 304)

ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ॥
ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ ॥ (ਗੂਜਰੀ ਵਾਰ ਮ: 3, 515)

### *(3) ਨਾਮ ਦੀ ਪ੍ਰਾਪਤੀ ਦਾ ਸਾਧਨ ਹੈ।*

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥
ਤਿਨਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥
ਤਿਨ੍ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ ॥
ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ ॥
(ਸਲੋਕ ਮ: 4, 1422)

ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥
ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥ (ਮਾਰੂ ਮ: 3, 1065)

ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿ ਧਾਰ ॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਆ ॥
(ਮਾਰੂ ਮ: 3, 1066)

### *(4) ਸ਼ਬਦ ਹੈ।*

ਗੁਰ ਕੀ ਬਾਣੀ ਨਾਮਿ ਵਜਾਏ ॥ ਨਾਨਕ ਮਹਲੁ ਸਬਦਿ ਘਰੁ ਪਾਏ ॥
(ਆਸਾ ਮ: 3, 362)

ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥ (ਸੂਹੀ ਮ: 1, 752)

ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥
(ਪ੍ਰਭਾਤੀ ਮ: 3, 1346)

### *(5) ਗੁਰਬਾਣੀ ਨਾਦ ਤੇ ਅਨਹਦ ਧੁਨਿ (Sound principle) ਹੈ।*

ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿੰਗ ਪਾਣੀ ॥
(ਰਾਮਕਲੀ ਮ: 1, 879)

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥

ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥
(ਕਾਨੜਾ ਮ: 4, 1308)

ਗੁਰ ਕੀ ਬਾਣੀ ਨਾਮਿ ਵਜਾਏ ॥ ਨਾਨਕ ਮਹਲੁ ਸਬਦਿ ਘਰੁ ਪਾਏ ॥
(ਆਸਾ ਮ: 3, 362)

ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥ ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥ (ਮਾਰੂ ਮ: 3, 1065)

*(6) ਗੁਰਬਾਣੀ ਆਧਾਰ ਹੈ ।*

ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥ ਐਥੈ ਓਥੈ ਏਹੁ ਅਧਾਰੁ ॥
ਆਪੇ ਦੇਵੈ ਸਿਰਜਨਹਾਰੁ ॥ (ਪ੍ਰਭਾਤੀ ਮ: 3, 1335)

ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥
ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥ (ਸੂਹੀ ਮ: 4, 759)

*(7) ਗੁਰਬਾਣੀ ਅਕਥ ਕਥਾ ਹੈ।*

ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥ ਅਕਥ ਕਥਾ ਗੁਰ ਬਚਨੀ ਆਦਰੁ ॥
(ਧਨਾਸਰੀ ਮ: 1, 685)

ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥
ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥
ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥
ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ॥ (ਬਿਲਾਵਲੁ ਮ: 1, 844)

*(8) ਗੁਰਬਾਣੀ ਹਰਿ ਗੁਣ ਹੈ।*

ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥
ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ ॥ (ਮਾਰੂ ਮ: 4, 997)

## 2. ਗੁਰਬਾਣੀ ਕੈਸੀ ਹੈ

*(1) ਨਿਰਮਲ ਹੈ।*

ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥
ਗੁਰਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥
(ਧਨਾਸਰੀ ਮ: 1, 687)

ਕਿਰਪਾ ਕਰਿਕੈ ਆਪਣੀ ਗੁਰ ਸਬਦਿ ਮਿਲਾਇਆ ॥
ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ ॥
(ਮਾਰੂ ਵਾਰ ਮ:1,. 1088)

*(2) ਨਿਰਬਾਣ ਹੈ ਅਰਥਾਤ ਤ੍ਰਿਸ਼ਨਾ ਦੀ ਅੱਗ ਬੁਝਾਉਣ ਵਾਲੀ ਹੈ।*

ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥ (ਸੂਹੀ ਮ: 1, 752)

### (3) ਰੂੜੀ ਹੈ।

ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ ॥
ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ॥ (ਆਸਾ ਮ: 1, 421)

### (4) ਮਿੱਠੀ ਹੈ।

ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥
ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥
(ਸੂਹੀ ਮ: 4, 773)

## 3. ਭਗਤੀ ਦੇ ਭੰਡਾਰ ਵਿਚ ਗੁਰਬਾਣੀ ਅਮੋਲਕ ਰਤਨ ਹੈ

ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥
(ਆਸਾ ਮ: 5, 376)

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥
(ਆਸਾ ਮ: 4, 442)

## 4. ਗੁਰਬਾਣੀ ਕਿੱਥੇ ਹੈ ?

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥ (ਸਲੋਕ ਮ: 4, 1422)

ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥
ਗੁਰਬਾਣੀ ਹਰਿ ਅਲਖੁ ਲਖਾਇਆ ॥ (ਆਸਾ ਮ: 4, 366)

ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥
(ਮਾਰੂ ਮ: 1, 1025)

ਗੁਰਬਾਣੀ ਸੁਣਿ ਮੈਲੁ ਗਵਾਏ ॥ ਸਹਜੇ ਹਰਿ ਨਾਮੁ ਮੰਨਿ ਵਸਾਏ ॥
(ਧਨਾਸਰੀ ਮ: 3, 665)

ਗੁਰਬਾਣੀ ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥
(ਧਨਾਸਰੀ ਮ: 3, 664)

### (2) ਗੁਰਬਾਣੀ ਹਰ ਥਾਂ ਵਿਆਪਕ ਹੈ।

ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥ ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥ (ਮਾਰੂ ਮ: 3, 1065)

ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿ ਧਾਰ ॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥
(ਮਾਰੂ ਮ: 3, 1066)

ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੈ ਆਪਿ ਵਖਾਣੀ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥
(ਮਾਰੂ ਮ: 5, 1075)

## 5. ਗੁਰਬਾਣੀ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਂਦੀ ਹੈ

### *(1) ਮਾਲਕ ਦੀ ਦਇਆ ਨਾਲ।*

ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥
ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥
(ਸਿਰੀ ਰਾਗੁ ਮ: 3, 67)

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥
ਤਿਨਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥
ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ॥
ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ॥
(ਸਲੋਕ ਮ: 4, 1422)

ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ॥
ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ॥
(ਮਾਰੂ ਵਾਰ ਮ: 1, 1088)

ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥
ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥
(ਸੋਰਠਿ ਮ: 5, 608)

### *(2) ਗੁਰੂ ਦੁਆਰਾ।*

ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ॥
ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ॥
ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
(ਗਉੜੀ ਵਾਰ ਮ: 4, 304)

ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ॥
ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ॥ (ਆਸਾ ਮ: 1, 421)

ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ॥
ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ॥ (ਗੂਜਰੀ ਵਾਰ ਮ: 3, 515)

ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ॥
(ਪ੍ਰਭਾਤੀ ਮ: 3, 1346)

ਸਚੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿਰਾਮ ਜੀਉ॥
(ਸੂਹੀ ਮ: 4, 773)

### *(3) ਗੁਰਬਾਣੀ ਦੀ ਅਕਥ ਕਥਾ ਦੀ ਪ੍ਰਾਪਤੀ ਕਿਸੀ ਗੁਰਮੁਖ ਨੂੰ ਹੁੰਦੀ ਹੈ।*

ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥
ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥
ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥
ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ॥ (ਬਿਲਾਵਲੁ ਮ: 1, 844)

### *(4) ਗੁਰਬਾਣੀ ਵਡੇ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ।*

ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥
ਨਾਨਕ ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ ॥ (ਸੋਰਠਿ ਮ: 5, 629)

ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥
(ਵਡਹੰਸੁ ਮ: 3, 560)

ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥ (ਭੈਰਉ ਮ: 3, 1130)

## 6. ਗੁਰਬਾਣੀ ਦੇ ਲਾਭ

### *(1) ਗੁਰਬਾਣੀ ਸੁਖ ਤੇ ਸੰਤੋਖ ਦੇਣ ਵਾਲੀ ਹੈ।*

ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥ (ਭੈਰਉ ਮ: 3, 1130)

ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥ (ਸੋਰਠਿ ਮ: 5, 629)

ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥
(ਆਸਾ ਮ: 5, 376)

ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥
ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥
(ਧਨਾਸਰੀ ਮ:5, 682)

### *(2) ਗੁਰਬਾਣੀ ਨਾਲ ਹਉਮੈ ਰੋਗ, ਭਉ ਮਮਤਾ ਕ੍ਰੋਧ ਤੇ ਭਰਮ ਦਾ ਨਾਸ਼ ਹੁੰਦਾ ਹੈ।*

ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥
ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥
(ਸੂਹੀ ਮ: 4, 773)

ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ ॥
ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥
(ਸੂਹੀ ਮ: 4, 773)

### *(3) ਗੁਰਬਾਣੀ ਥੀਂ ਹਰੀ ਰਸ ਨੂੰ ਸਿਖ ਪਾਂਦਾ ਹੈ ਤੇ ਉਸ ਦਾ ਮਨ ਤਨ ਹਰਿਆ ਹੁੰਦਾ ਹੈ।*

ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ ॥
ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ ॥ (ਮਾਰੂ ਵਾਰ ਮ: 1, 1088)

ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥
ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ ॥
(ਮਾਰੂ ਮ: 4, 997)

### *(4) ਗੁਰਬਾਣੀ ਨਾਲ ਮਨ ਖੜਾ ਹੋਂਦਾ ਹੈ।*

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥
(ਕਾਨੜਾ ਮ: 4, 1308)

### *(5) ਗੁਰਬਾਣੀ ਨਾਲ ਮਾਲਕ ਦਾ ਮੇਲ, ਜੋਤੀ ਵਿਚ ਜੋਤ ਸਮਾਣਾ, ਨਾਮ ਦੀ ਪ੍ਰਾਪਤੀ ਅਤੇ ਮਨੋ ਕਾਮਨਾ ਪੂਰਨ ਹੋਂਦੀ ਹੈ।*

ਗੁਰਬਾਣੀ ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥
(ਧਨਾਸਰੀ ਮ: 3, 664)

ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥
ਗੁਰਬਾਣੀ ਹਰਿ ਅਲਖੁ ਲਖਾਇਆ ॥ (ਆਸਾ ਮ: 4, 366)

ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥ ਸਚਾ ਸਾਹਿਬੁ ਠਾਕੁਰੁ ਮੇਰਾ ॥
ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥
(ਮਾਰੂ ਮ: 3, 1058)

ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥
ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥
(ਮਾਝ ਮ: 3, 112)

ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿ ਧਾਰ ॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥
(ਮਾਰੂ ਮ: 3, 1066)

ਗੁਰ ਕੀ ਬਾਣੀ ਨਾਮਿ ਵਜਾਏ ॥ ਨਾਨਕ ਮਹਲੁ ਸਬਦਿ ਘਰੁ ਪਾਏ ॥
(ਆਸਾ ਮ: 3, 362)

ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥ (ਭੈਰਉ ਮ: 3, 1130)

### *(6) ਗੁਰਬਾਣੀ ਨਾਲ ਮੈਲਾਂ ਦੂਰ, ਸਹਜ ਗਤੀ ਜਾਂ ਪਰਮ ਗਤੀ ਦੀ ਪ੍ਰਾਪਤੀ ਅਤੇ ਮਾਲਕ ਦੇ ਦਰਬਾਰ ਮੁਖ ਉਜਲਾ ਤੇ ਨਿਜ ਘਰ ਵਾਸਾ ਹੁੰਦਾ ਹੈ।*

ਗੁਰ ਬਾਣੀ ਸੁਣਿ ਮੈਲੁ ਗਵਾਏ ॥ ਸਹਜੇ ਹਰਿ ਨਾਮੁ ਮੰਨਿ ਵਸਾਏ ॥
(ਧਨਾਸਰੀ ਮ: 3, 665)

ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥
ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥
(ਸੂਹੀ ਮ: 4, 773)

ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ ॥
ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥
(ਸੂਹੀ ਮ: 4, 773)

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥ (ਸਲੋਕ ਮ: 4, 1422)

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਮ ਨੀਝਰ ਧਾਰ ਚੁਆਵੈਗੋ ॥
(ਕਾਨੜਾ ਮ: 4, 1308)

## 7. ਉਪਦੇਸ਼

ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥
(ਮਾਰੂ ਮ: 1, 1025)

# ਗੁਰਮੰਤ੍ਰ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ, ਬਾਣੀ, ਸ਼ਬਦ, ਨਾਮ, ਇਹ ਸਾਰੇ ਪਦ ਲਗ ਪਗ ਇਕੋ ਅਰਥ ਦੇ ਆਏ ਹਨ, ਇਨ੍ਹਾਂ ਅੰਦਰ ਕੋਈ ਏਡਾ ਅੰਤਰ ਭੇਦ ਨਹੀਂ (ਦੇਖੋ ਇਹਨਾਂ ਦੇ ਪ੍ਰਕਰਣ)। ਗੁਰ ਮੰਤ੍ਰ ਉਹ ਮੂਲ ਸਿਖਿਆ ਹੈ ਜੋ ਗੁਰੂ ਆਪਣੇ ਸਿੱਖ ਨੂੰ ਧੁਰਧਾਮ ਪਹੁੰਚਣ ਲਈ ਦੇਂਦਾ ਹੈ। ਉੱਚ ਕੋਟਿ ਦੇ ਜੋ ਸ਼ਬਦ ਪਾਰਖੀ ਸੰਤ ਮਹਾਤਮਾ ਹੁੰਦੇ ਹਨ ਉਨ੍ਹਾਂ ਦਾ 'ਗੁਰ ਮੰਤ੍ਰ' ਨਾਮ ਅਥਵਾ ਸ਼ਬਦ ਹੀ ਹੁੰਦਾ ਹੈ, ਇਸ ਲਈ ਗੁਰਬਾਣੀ ਵਿਚ ਗੁਰਮੰਤ੍ਰ ਸ਼ਬਦ ਜਾਂ ਨਾਮ ਨਈ ਵਰਤਿਆ ਹੈ।

ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥
ਗੁਰਿ ਮੰਤ੍ਰੁ ਸਬਦੁ 'ਸਚੁ' ਦੀਤਾ ਰਾਮ ॥ (ਵਡਹੰਸੁ ਮ: 5, 576)

ਅਤੇ ਏਸੇ ਗੁਰਮੰਤ੍ਰ ਵਿਚ ਪ੍ਰਕਾਸ਼ ਹੈ :

ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥
(ਗੋਂਡ ਮ: 5, 864)

ਏਹਦਾ ਥਾਨ ਰਿਦੇ ਅੰਦਰ ਹੈ :

ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤ੍ਰੁ ਦੀਓ ਹਰਿ ਕਾਨ ॥
(ਪ੍ਰਭਾਤੀ ਮ: 4, 1335)

ਜੈਸਾ ਬਾਣੀ ਦੇ ਪ੍ਰਸੰਗ ਅੰਦਰ ਕਿਹਾ ਹੈ, ਇਹ ਗੁਰਮੰਤ੍ਰ ਜਦ ਮਿਲੇਗਾ ਗੁਰੂ ਥੀਂ ਹੀ ਮਿਲੇਗਾ :

ਆਠ ਪਹਰ ਗਾਵਤ ਭਗਵੰਤੁ ॥ ਸਤਿਗੁਰਿ ਦੀਨੋ ਪੂਰਾ ਮੰਤੁ ॥
(ਭੈਰਉ ਮਹਲਾ 5, 1150)

ਗੁਰਮੰਤ੍ਰ ਦੇ ਫਲ ਦੀ ਮਹਿਮਾ ਵਰਨਣ ਨਹੀਂ ਕੀਤੀ ਜਾ ਸਕਦੀ। ਇਸ ਥੀਂ ਜੀਵ ਦੇ ਸਾਰੇ ਬੰਧਨ ਛੁਟ ਜਾਂਦੇ ਹਨ, ਹਰਿ ਭਜਨ ਵਿਚ ਪ੍ਰੀਤ ਤੇ ਪ੍ਰਤੀਤ ਜੰਮਦੀ ਹੈ, ਮਾਇਆ ਕਾਲ ਥੀਂ ਮੁਕਤ ਹੋ ਜਾਂਦਾ ਹੈ ਸਭ ਕਾਰਜ ਰਾਸ ਹੁੰਦੇ ਹਨ, ਆਪਣਾ ਆਪ ਪਛਾਣ ਲੈਂਦਾ ਹੈ ਅਤੇ ਜਨਮ ਮਰਨ ਥੀਂ ਸਦਾ ਲਈ ਛੁਟਕਾਰਾ ਪਾ ਜਾਂਦਾ ਹੈ। ਐਸੇ ਮਨੁੱਖ ਨੂੰ ਦੁਖ ਕਲੇਸ਼ ਫੇਰ ਕਦੇ ਨਹੀਂ ਸਤਾਉਂਦੇ।

ਇਹ ਗੁਰਮੰਤ੍ਰ ਬੜੇ ਉੱਚੇ ਭਾਗਾਂ ਨਾਲ ਮਿਲਦਾ ਹੈ :

ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥
(ਗਉੜੀ ਮ: 5, 260)

ਹੁਣ ਇਹ ਜਾਣ ਲੈਣਾ ਮੁਸ਼ਕਲ ਨਹੀਂ ਕਿ ਗੁਰਮੰਤ੍ਰ ਥੀਂ ਹੀਨ ਪ੍ਰਾਣੀ ਦੀ ਕੀ ਦਸ਼ਾ ਹੋਵੇਗੀ। ਗੁਰੂ ਅਰਜਨ ਦੇਵ ਜੀ ਦੇ ਬਚਨ ਹਨ :

ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥
(ਸਲੋਕ ਸਹਸਕ੍ਰਿਤੀ ਮ: 5, 1356)

# ਗੁਰਮੰਤ੍ਰ

## 1. ਗੁਰਮੰਤ੍ਰ ਕੀ ਹੈ ?

### *(1) ਗੁਰ ਮੰਤ੍ਰ ਨਾਮ ਹੈ—ਸ਼ਬਦ ਹੈ।*

ਸਚ ਬਿਨੁ ਸਤੁ ਸੰਤੋਖੁ ਨ ਪਾਵੈ ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ ॥
ਮੂਲ ਮੰਤ੍ਰ 'ਹਰਿ ਨਾਮੁ' ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥
(ਮਾਰੂ ਮ: 1, 1040)

ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥ ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥
(ਵਡਹੰਸੁ ਮ: 5, 576)

ਮਨ ਮਹਿ ਸਤਿਗੁਰ ਧਿਆਨੁ ਧਰਾ ॥
ਦ੍ਰਿੜ੍ਹਿਓ ਗਿਆਨ ਮੰਤ੍ਰੁ ਹਰਿ ਨਾਮਾ' ਪ੍ਰਭ ਜੀਉ ਮਇਆ ਕਰਾ ॥
(ਜੈਤਸਰੀ ਮ: 5, 701)

ਸਤਿਗੁਰਿ ਮੰਤ੍ਰੁ ਦੀਓ 'ਹਰਿ ਨਾਮ' ॥ ਇਹ ਆਸਰ ਪੂਰਨ ਭਏ ਕਾਮ ॥
(ਗਉੜੀ ਮ: 5, 196)

ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ 'ਨਾਮ' ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥
(ਕਾਨੜਾ ਮ: 5, 1300)

ਸਰਬ ਕਲਾ ਸੋਈ ਪਰਬੀਨ ॥ 'ਨਾਮ' ਮੰਤ੍ਰੁ ਜਾਕਉ ਗੁਰਿ ਦੀਨ ॥
(ਕਾਨੜਾ ਮ: 5, 1298)

ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ 'ਨਾਮੁ' ਦੀਓ ਗੁਰਿ ਮੰਤੁ ॥
(ਗਉੜੀ ਮ: 5, 183)

ਨੰਨਾਕਾਰੁ ਨ ਹੋਤਾ ਤਾਕਹੁ ॥ 'ਨਾਮੁ' ਮੰਤ੍ਰੁ ਗੁਰਿ ਦੀਨੋ ਜਾਕਹੁ ॥
(ਗਉੜੀ ਮ: 5, 257)

### *(2) ਗੁਰ ਮੰਤ੍ਰ ਵਿਚ ਪ੍ਰਕਾਸ਼ ਹੈ।*

ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥
(ਗੋਂਡ ਮ: 5, 834)

## 2. ਗੁਰ ਮੰਤ੍ਰ ਕਿੱਥੇ ਹੈ

ਹਮਰੇ ਜਗ ਜੀਵਨ ਹਰਿ ਪ੍ਰਾਨ ॥

ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤ੍ਰੁ ਦੀਓ ਹਰਿ ਕਾਨ ॥
(ਪ੍ਰਭਾਤੀ ਮ: 4, 1335)

## 3. ਗੁਰ ਮੰਤ੍ਰ ਕਿਥੋਂ ਮਿਲਦਾ ਹੈ—ਗੁਰੂ ਪਾਸੋਂ

ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥
(ਗਉੜੀ ਮ: 5, 183)

ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ ॥ ਇਹ ਆਸਰ ਪੂਰਨ ਭਏ ਕਾਮ ॥
(ਗਉੜੀ ਮ: 5, 196)

ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥
(ਕਾਨੜਾ ਮ: 5, 1300)

ਆਠ ਪਹਰ ਗਾਵਤ ਭਗਵੰਤੁ ॥ ਸਤਿਗੁਰਿ ਦੀਨੋ ਪੂਰਾ ਮੰਤੁ ॥
(ਭੈਰਉ ਮ: 5, 1150)

ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
(ਗਉੜੀ ਮ: 5, 262)

ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ ॥
ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰ ਮੰਤੁ ॥ (ਗਉੜੀ ਮ: 5, 321)

ਨੰਨਾਕਾਰੁ ਨ ਹੋਤਾ ਤਾ ਕਹੁ ॥ ਨਾਮ ਮੰਤ੍ਰੁ ਗੁਰਿ ਦੀਨੋ ਜਾਕਹੁ ॥
(ਗਉੜੀ ਮ: 5, 257)

ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ
ਜਿਨ੍ ਹਰਿ ਪ੍ਰੀਤਿ ਚਿਤਾਸਾ ॥
ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ
ਇਹੁ ਛੂਟਣ ਕਾ ਸਾਚਾ ਭਰਵਾਸਾ ॥ (ਗੋਂਡ ਮ: 4, 860)

ਸਰਬ ਕਲਾ ਸੋਈ ਪਰਬੀਨ ॥ ਨਾਮ ਮੰਤ੍ਰੁ ਜਾਕਉ ਗੁਰਿ ਦੀਨ ॥
(ਕਾਨੜਾ ਮ: 5, 1298)

## 4. ਗੁਰ ਮੰਤ੍ਰ ਦਾ ਫਲ

*ਅੰਤ ਸਮੇਂ ਛੁਟਕਾਰਾ ਦੁਖ ਕਲੇਸ਼, ਭਉ ਤੇ ਮਾਇਆ ਦਾ ਨਾਸ਼ ਤੋਂ ਅੱਟਲ ਪਦਵੀ ਮਿਲਦੀ ਹੈ।*

ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ
ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥
ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ
ਇਹੁ ਛੂਟਣ ਕਾ ਸਾਚਾ ਭਰਵਾਸਾ ॥ (ਗੋਂਡ ਮ: 4, 860)

ਨੰਨਾਕਾਰੁ ਨ ਹੋਤਾ ਤਾਕਹੁ ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾਕਹੁ ॥
(ਗਉੜੀ ਮ: 5, 257)

ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥
ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥
(ਸੂਹੀ ਮ: 5, 782)

ਦੂਖੁ ਦਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥
ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥
(ਸਿਰੀ ਰਾਗੁ ਮ: 5, 51)

ਸਰਬ ਕਲਾ ਸੋਈ ਪਰਬੀਨ ॥ ਨਾਮ ਮੰਤ੍ਰੁ ਜਾਕਉ ਗੁਰਿ ਦੀਨ ॥
(ਕਾਨੜਾ ਮ: 5, 1298)

ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥ ਸੋ ਉਬਰਿਆ ਮਾਇਆ ਅਗਨਿ ਤੇ ॥
(ਗਉੜੀ ਮ: 5, 211)

ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥ (ਭੈਰਉ ਮ: 5, 1136)

ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿਕੈ ॥
ਗੁਰਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥ (ਗੂਜਰੀ ਵਾਰ ਮ: 5, 521)

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤ੍ਰੁ ॥
(ਸਲੋਕ ਮ: 9, 1429)

## 5. ਗੁਰ ਮੰਤ੍ਰ ਹੀਨ ਪ੍ਰਾਣੀਆਂ ਦੀ ਦਸ਼ਾ

ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥
(ਸਲੋਕ ਸਹਸਕ੍ਰਿਤੀ ਮ: 5, 1356)

# ਦੀਖਿਆ

ਦੀਖਿਆ ਦਾ ਪਦ ਗੁਰਬਾਣੀ ਵਿਚ ਕਈ ਥਾਂ ਵਰਤਿਆ ਗਿਆ ਹੈ। ਦੀਖਿਆ ਦਾ ਮਿਲਣ ਜਾਂ ਦੀਖਸ਼ਤ ਹੋਣਾ ਇਕੋ ਗੱਲ ਹੈ। ਇਸ ਨੂੰ ਮੁਸਲਮਾਨ ਫ਼ਕੀਰਾਂ ਵਿਚ ਬੈਅਤ ਹੋਣਾ ਆਖਦੇ ਹਨ। ਮੁਰਸ਼ਦ ਮੁਰੀਦ ਨੂੰ ਆਪਣੀ ਜੀਂਵਦੀ ਰੌ ਬਖਸ਼ਦਾ ਹੈ ਤੇ ਉਸਨੂੰ ਜ਼ਿੰਦਾ ਹੋਣ ਦੇ ਲਾਇਕ ਕਰਦਾ ਹੈ। ਇਸ ਨੂੰ ਗੁਰਬਾਣੀ ਵਿਚ 'ਜੀਆ ਦਾਨ' ਦਾ ਦੇਣਾ ਕਰਕੇ ਵੀ ਕਹਿਆ ਹੈ।

ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

(ਸੂਹੀ ਮ: 5, 749)

ਦੀਖਿਆ ਕੇਵਲ ਸਤਿਗੁਰ ਤੋਂ ਹੀ ਮਿਲ ਸਕਦੀ ਹੈ, ਇਹ ਕੰਮ ਕੰਨ ਫੂਕੇ ਗੁਰੂਆਂ ਪਾਸੋਂ ਨਹੀਂ ਹੋ ਸਕਦਾ। ਜੀਅ ਦਾਨ ਜਾਂ ਜੀਵਨ ਕਣੀ ਜ਼ਿੰਦਾ ਗੁਰੂ ਦੇ ਮਿਲਣ ਕਰਕੇ ਹੀ ਮਿਲ ਸਕਦੀ ਹੈ, ਜ਼ਿੰਦਗੀ ਦੀ ਰੌ ਜ਼ਿੰਦਗੀ ਤੋਂ ਹੀ ਆ ਸਕਦੀ ਹੈ, ਗ੍ਰੰਥਾਂ ਪੋਥੀਆਂ ਤੋਂ ਇਸਦਾ ਮਿਲਣਾ ਅਸੰਭਵ ਹੈ।

ਸਤਿਗੁਰੁ ਦੇਖਿਆ ਦੀਖਿਆ ਲੀਨੀ ॥
ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ ॥ (ਗਉੜੀ ਮ: 1, 227)

ਦੀਖਸ਼ਤ ਹੋਣ (Initiation) ਦੇ ਸਮੇਂ ਦੇ ਸਮੇਂ ਗੁਰੂ ਸਿਖ ਨੂੰ ਇਲਮਿ ਸੀਨਾ ਦਾ ਉਪਦੇਸ਼ ਦੇਂਦਾ ਹੈ, ਜਿਸ ਦੀ ਕਮਾਈ ਕਰਨ ਨਾਲ ਰੂਹਾਨੀ ਚੜ੍ਹਾਈ ਮੁਮਕਨ ਹੋ ਜਾਂਦੀ ਹੈ। ਉਹਨਾਂ ਸਭ ਗੱਲਾਂ ਦਾ ਨਿਰਨਾ ਕਰਕੇ ਉਪਦੇਸ਼ ਦਿਤਾ ਜਾਂਦਾ ਹੈ ਜੋ ਸਿਮਰਨ, ਧਿਆਨ ਤੇ ਅੰਦਰੂਨੀ ਸ਼ਬਦ ਦੇ ਖੁੱਲ੍ਹਣ ਵਿਚ ਮਦਦ ਦੇਂਦੀਆਂ ਹਨ ਤੇ ਅੰਤਰੀ ਚੜ੍ਹਾਈ ਬਣਦੀ ਹੈ। ਦੀਖਸ਼ਤ ਹੋਣ ਦੇ ਸਮੇਂ ਸਤਿਗੁਰ ਸਿਖ ਨੂੰ ਜੀਵਣ ਕਣੀ ਬਖਸ਼ਦਾ ਹੈ ਤੇ ਸ਼ਬਦ ਧੁਨ ਨਾਲ ਜੋੜਦਾ ਹੈ ਤੇ ਫੇਰ ਸਿਖ ਦੇ ਨਾਲ ਅੰਗ ਸੰਗ ਹੋ ਜਾਂਦਾ ਹੈ ਤੇ ਦਰਜੇ ਬਦਰਜੇ ਉੱਨਤੀ ਕਰਾਂਦਾ ਹੋਇਆ ਸਿਖ ਨੂੰ ਨਿਜ ਘਰ ਪੁਚਾ ਦੇਂਦਾ ਹੈ। ਇਕ ਇਨਸਾਨ ਕਿਤਨਾ ਵੀ ਆਲਮ ਫ਼ਾਜ਼ਲ ਹੋਵੇ, ਸੱਚ ਧਰਮੀ ਤੇ ਸੰਜਮੀ ਹੋਵੇ ਤੇ ਜ਼ਮਾਨੇ ਵਿਚ ਮੰਨਿਆਂ ਪਰਮੰਨਿਆਂ ਹੋਵੇ, ਉਹ ਮਨ ਮਾਇਆ (Matter) ਦੇ ਫੰਦੇ ਵਿਚ ਫਸਿਆ ਹੋਇਆ ਹੈ। ਅਜੇਹੀ ਹਾਲਤ ਵਿਚ ਕੇਵਲ ਸਤਿਗੁਰੂ ਹੀ ਉਸਨੂੰ ਅੰਤਰਮੁਖ ਸ਼ਬਦ ਨਾਲ ਜੋੜ ਸਕਦਾ ਹੈ। ਕੋਈ ਇਨਸਾਨ ਭਾਵੇਂ ਕਿਤਨਾਂ ਵੀ ਗੁਣੀ ਹੋਵੇ, ਆਪਣੇ ਆਪ ਸ਼ਬਦ ਧੁਨ ਨੂੰ ਨਹੀਂ ਪਕੜ ਸਕਦਾ, ਜਦ ਤੀਕ ਸਤਿਗੁਰੂ ਉਸਨੂੰ ਜੀਅ ਦਾਨ ਦੇਕੇ ਦੀਖਸ਼ਤ ਨਾ ਕਰੇ।

ਸਤਿਗੁਰ ਤੋਂ ਦੀਖਸ਼ਤ ਹੋਣ ਦੇ ਸਮੇਂ ਆਤਮਾ ਸ਼ਬਦ ਧੁਨ ਨਾਲ ਜੁੜਣ ਦੇ ਕਾਬਲ

ਹੁੰਦੀ ਹੈ, ਇਹ ਸਮਾਂ ਸਤਿਗੁਰ ਦੇ ਘਰ ਜਨਮ ਲੈਣ ਦਾ ਹੁੰਦਾ ਹੈ। ਜਦ ਸਿਖ ਨੂੰ ਇਹ ਨਾਮ ਦੀ ਸੰਧੀ (Connection) ਸਤਿਗੁਰ ਤੋਂ ਮਿਲਦੀ ਹੈ ਉਹ ਆਤਮਕ ਮਾਰਗ ਵਿਚ ਉੱਨਤੀ ਕਰਨ ਲਗ ਜਾਂਦਾ ਹੈ ਤੇ ਆਪਣੀਆਂ ਕਮਜ਼ੋਰੀਆਂ ਪੁਰ ਗਾਲਬ ਆਉਂਦਾ ਜਾਂਦਾ ਹੈ ਤੇ ਜਦ ਅਭਿਆਸੀ ਇਸ ਰਸਤੇ ਵਿਚ ਬਖ਼ਸ਼ਿਸ਼ ਸਹਿਤ ਕਮਾਈ ਨਾਲ ਉੱਨਤੀ ਕਰ ਜਾਇ, ਫੇਰ ਉਹ ਜਿਸਮਾਨੀਅਤ ਵਿਚ ਆਸਕਤ ਨਹੀਂ ਹੁੰਦਾ, ਸਗੋਂ ਉਸਦੀ ਰੂਹ ਅਸਮਾਨੀ ਮੰਡਲਾਂ ਉਤੇ ਚੜ੍ਹਾਈ ਕਰਦੀ ਹੈ। ਉਹ ਜ਼ਮੀਨੀ ਨਹੀਂ ਰਹਿੰਦ, ਅਸਮਾਨੀ ਬਣ ਜਾਂਦੀ ਹੈ। ਇਹ ਨਾਮ ਦਾ ਦਾਨ ਚੇਤਨ ਪੁਰਸ਼ ਨੂੰ ਦਿੱਤਾ ਜਾਂਦਾ ਹੈ ਤੇ ਉਸਨੂੰ ਜੀਵਨ ਰੌ ਬਖਸ਼ ਕੇ ਜ਼ਿੰਦਾ ਕਰਨ ਦਾ ਜਤਨ ਹੈ। ਇਸ ਜੀਆ ਦਾਨ ਜਾਂ ਦੀਖਸ਼ਤ ਹੋਣ ਦਾ ਜਲਦੀ ਜਾਂ ਦੇਰ ਨਾਲ ਫਲੀਭੂਤ ਹੋਣ ਦਾ ਅਸਰ ਲੈਣ ਵਾਲੀ ਰੂਹ ਪੁਰ ਹੈ, ਹਰ ਇਕ ਦੀ ਅੰਦਰੂਨੀ ਜ਼ਮੀਨ ਪੁਰ ਮੁਨਹਸਰ ਹੈ। ਹਰ ਇਕ ਦਾ ਅੰਦਰਲਾ ਵਖੋ ਵਖ ਹੈ, ਕੋਈ ਜ਼ਮੀਨ ਬਿਲਕੁਲ ਤਿਆਰ ਹੈ ਤੇ ਕੋਈ ਹਾਲਾਂ ਘਟ ਤਿਆਰ ਹੈ। ਸਤਿਗੁਰ ਗੁਰ ਦੀਖਸ਼ਾ ਦੇ ਸਮੇਂ ਆਪਣੀ ਚੇਤਨਤਾ ਤੇ ਜੋਤ (Consciousness & light) ਦਾ ਸਿਖ ਦੀ ਆਤਮਾਂ ਵਿਚ ਇੰਜੈਕਸ਼ਨ (injection) ਕਰਦਾ ਹੈ, ਜਿਸ ਕਰਕੇ ਰੂਹਾਨੀ ਚੇਤਨਤਾ ਤੇ ਜੋਤ ਪ੍ਰਗਟ ਹੋਣ ਦਾ ਖਮੀਰ ਮਿਲ ਜਾਂਦਾ ਹੈ, ਜੋ ਕਮਾਈ ਕਰਕੇ ਆਪਣੇ ਆਪ ਉਭਰ ਆਂਵਦੀ ਹੈ। ਸਤਿਗੁਰ ਦੀ ਜੀਵਨ ਰੌ ਸਿਖ ਦੀ ਰੂਹ ਨੂੰ (Vivify) ਜੀਵਤ ਕਰਕੇ ਉਸ ਦੇ ਉਭਾਰਨ ਦਾ ਕਾਰਨ ਬਣਦੀ ਹੈ, ਜਿਸ ਕਾਰਨ ਕਰਕੇ ਸਿਖ ਦੀ ਅੰਦਰੂਨੀ ਚੜ੍ਹਾਈ ਹੋਣ ਲਗ ਜਾਂਦੀ ਹੈ ਤੇ ਸਿਖ ਆਪਣੇ ਅੰਦਰ ਇਕ ਬਰਕਤ (Fullness) ਮਹਸੂਸ ਕਰਦਾ ਹੈ। ਸਤਿਗੁਰ ਦੀ ਇਹ ਬਖ਼ਸ਼ਿਸ਼ ਕਦੇ ਮਿਟ ਨਹੀਂ ਸਕਦੀ। ਕਾਲ ਤੇ ਮਾਇਆ ਇਸ ਜੀਵਨ ਕਣੀ ਦੇ ਬੀਜ ਨੂੰ ਫ਼ਨਾ ਨਹੀਂ ਕਰ ਸਕਦੇ। ਜੋ ਸਿਖ ਦੀਖਸ਼ਤ ਹੋ ਗਿਆ, ਉਸ ਦੀ ਰੂਹਾਨੀਅਤ ਜਲਦੀ ਜਾਂ ਦੇਰ ਨਾਲ ਉਭਰੇਗੀ ਤੇ ਜ਼ਰੂਰ ਉਭਰੇਗੀ ਤੇ ਇਕ ਦਿਨ ਜ਼ਰੂਰ ਉਹ ਆਪਣੇ ਨਿਜ ਘਰ (ਸਚ ਖੰਡ) ਨੂੰ ਪ੍ਰਾਪਤ ਹੋਵੇਗਾ।

ਜਦ ਤੀਕ ਦੀਖਿਆ ਨਾ ਮਿਲੇ, ਗਿਆਨ ਨਹੀਂ ਹੁੰਦਾ ਤੇ 'ਸਚ' ਦੀ ਪਰਖ ਨਹੀਂ ਹੋ ਸਕਦੀ। ਗੁਰਬਾਣੀ ਦਸਦੀ ਹੈ :

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ (ਭੈਰਉ ਮ: 5, 1140)

ਇਹ ਦੀਖਿਆ ਕੀ ਹੈ—ਨਾਮ ਦੀ ਕਣੀ ਹੈ ਜੋ ਗੁਰੂ ਪਾਸੋਂ ਮਿਲਦੀ ਹੈ :

ਤਿਨ੍ਹਾ ਮਿਲਿਆ ਗੁਰੁ ਆਇ ਜਿਨ੍ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ (ਸੂਹੀ ਮ: 1, 729)

ਧੁਰ ਭਾਗ ਹੋਣ ਤਾਂ ਇਹ ਦੀਖਿਆ ਮਿਲਦੀ ਹੈ। ਜਦ ਇਹ ਮਿਲ ਜਾਵੇ ਤਾਂ ਮਨ ਭਿਜਦਾ ਹੈ ਤੇ ਮਰਦਾ ਹੈ, ਅਸੀਂ ਆਪਣੇ ਆਪ ਨੂੰ ਪਛਾਣਦੇ ਹਾਂ ਤੇ ਜਨਮ ਮਰਨ ਤੋਂ ਰਹਿਤ ਹੁੰਦੇ ਹਾਂ।

ਬਾਹਿਰਮੁਖੀ ਗੁਰੂਆਂ ਦੀ ਗੁਰ ਦੀਖਿਆ ਤੋਂ ਕੰਮ ਨਹੀਂ ਸਰਦਾ :

ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣਿ ਜਾਹਿ ॥
ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥

ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥ (ਰਾਮਕਲੀ ਵਾਰ ਮ: 1, 951)

ਮੋਹ ਮਾਇਆ ਦਾ ਸਮੁੰਦਰ ਬੜਾ ਭਿਆਨਕ ਹੈ, ਇਸ ਵਿਚ ਸਭ ਕੋਈ ਰੁੜ੍ਹਦਾ ਪਿਆ ਹੈ, ਕੋਈ ਗੁਰਮੁਖ (ਦੇਖੋ ਗੁਰਮੁਖ ਦਾ ਪ੍ਰਕਰਣ) ਇਸ ਭਉ ਸਾਗਰ ਤੋਂ ਪਾਰ ਹੋਂਦਾ ਹੈ। ਜੇਕਰ ਗੁਰ ਦੀਖਿਆ ਲੈਕੇ ਸਿਖ ਹੋਰ ਹੋਰ ਜਪਾਂ ਤਪਾਂ ਵਿਚ ਲਗਾ ਰਹੇ ਤਾਂ ਉਸਦਾ ਮੋਹ ਨਹੀਂ ਟੁਟਦਾ ਤੇ ਨਾ ਹੀ ਜਨਮ ਮਰਨ ਮੁਕਦਾਂ ਹੈ, ਉਸਦੇ ਆਪਣੇ ਨਿਜ ਘਰ ਜਾਣ ਵਿਚ ਦੇਰੀ ਹੁੰਦੀ ਹੈ।

ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ ॥
ਏਤੁ ਮੋਹਿ ਫਿਰਿ ਜੂਨੀ ਪਾਹਿ ॥ ਮੋਹੇ ਲਾਗਾ ਜਮ ਪੁਰਿ ਜਾਹਿ ॥
ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥ ਨਾ ਮੋਹ ਤੂਟੈ ਨਾ ਥਾਇ ਪਾਹਿ ॥
ਨਦਰਿ ਕਰੇ ਤਾ ਏਹੁ ਮੋਹੁ ਜਾਇ ॥ ਨਾਨਕ ਹਰਿ ਸਿਉ ਰਹੈ ਸਮਾਇ ॥
(ਆਸਾ ਮ: 1, 356)

# ਦੀਖਿਆ

## 1. ਦੀਖਿਆ ਕੀ ਹੈ ?

### *ਦੀਖਿਆ ਨਾਮ ਹੈ, ਜਿਸ ਵਿਚ ਧੁਨ ਹੈ, ਜੋ ਸੁਣੀ ਜਾ ਸਕਦੀ ਹੈ (Sound Principle)*

ਤਿਨ੍ਹਾ ਮਿਲਿਆ ਗੁਰੁ ਆਇ ਜਿਨ੍ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ (ਸੂਹੀ ਮ: 1, 729)

ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥
(ਆਸਾ ਮ: 1, 350)

ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥
(ਗਾਉੜੀ ਮ: 5, 208)

## 2. ਦੀਖਿਆ ਤੋਂ ਬਿਨਾਂ ਗਿਆਨ ਜਾਂ ਸਚ ਦੀ ਪ੍ਰਾਪਤੀ ਨਹੀਂ ਹੁੰਦੀ

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਬਿਨੁ ਪੇਖੇ ਕਹੁ ਕੈਸੋ ਧਿਆਨੁ ॥
(ਭੈਰਉ ਮ: 5, 1140)

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥
(ਮਾਝ ਵਾਰ ਮ: 1, ਸਲੋਕ ਮ: 2, 150)

ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥
(ਗਉੜੀ ਮ: 5, 293)

## 3. ਦੀਖਿਆ ਸਤਿਗੁਰੂ ਤੋਂ ਹੀ ਮਿਲਦੀ ਹੈ

ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥
(ਸੂਹੀ ਮ: 1, 730)

ਸਤਿਗੁਰ ਦੇਖਿਆ ਦੀਖਿਆ ਲੀਨੀ ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ ॥
(ਗਉੜੀ ਮ: 1, 227)

## 4. ਮਸਤਕ ਭਾਗ ਹੋਣ ਤਾਂ ਗੁਰ ਦੀਖਿਆ ਮਨ ਵਿਚ ਵਸਦੀ ਹੈ

ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ ॥
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥
(ਗਉੜੀ ਮ: 5,260)

## 5. ਦੀਖਿਆ ਨਾਲ ਮਨ ਭਿਜਦਾ ਹੈ ਤੇ ਮਰਦਾ ਹੈ, ਜੀਵ ਆਪਣੇ ਆਪ ਨੂੰ ਪਛਾਣਦਾ ਹੈ ਤੇ ਜਨਮ ਮਰਣ ਤੋਂ ਰਹਿਤ ਹੁੰਦਾ ਹੈ

ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥
(ਗਉੜੀ ਵਾਰ ਮ: 3, 314)

ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥
ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ॥ (ਸਲੋਕ ਮ: 1, 1410)

# ਵੱਖਰ (ਸੌਦਾ)

ਗੁਰਬਾਣੀ ਵਿਚ ਦਸਿਆ ਹੈ ਕਿ ਜੀਵ ਦਾ ਸੰਸਾਰ ਵਿਚ ਆਵਣ ਦਾ ਮੰਤਵ ਕੇਵਲ 'ਵੱਖਰ' ਦਾ ਇਕੱਠਾ ਕਰਨਾ ਹੈ ਜਿਸ ਨਾਲ ਇਹ ਮਾਲਕ ਦੇ ਦਰ ਤੇ ਪਰਵਾਨ ਹੁੰਦਾ ਹੈ। ਇਹ ਵੱਖਰ ਕਿਆ ਪਦਾਰਥ ਹੈ ? ਸੋ ਦਸਿਆ ਹੈ ਕਿ ਇਹ ਨਾਮ ਜਾਂ ਸ਼ਬਦ ਦੀ ਕਮਾਈ ਹੈ।

ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥
(ਜੈਤਸਰੀ ਵਾਰ ਮ: 5, 710)

ਸਚੁ ਸਉਦਾ ਲੈ ਗੁਰ ਵੀਚਾਰੀ ॥
ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ ॥ (ਮਾਰੂ ਮ: 1, 1032)

ਇਹ 'ਵਖਰ' 'ਨਾਮ' ਹੈ ਜਿਸ ਦਾ ਭੰਡਾਰ ਸੰਤਾਂ ਪਾਸ ਹੈ ਅਤੇ ਉਹਨਾਂ ਪਾਸੋਂ ਮਿਲਦਾ ਹੈ।

ਜਿਸੁ ਵਖਰ ਕਉ ਲੈਨਿ ਤੂ ਆਇਆ ॥ ਰਾਮ ਨਾਮੁ ਸੰਤਨ ਘਰਿ ਪਾਇਆ ॥
(ਗਉੜੀ ਸੁਖਮਨੀ ਮ: 5, 283)

ਜਿਵੇਂ ਮਾਲ ਸੌਦਾ ਮੰਡੀ ਅਤੇ ਬਜਾਰਾਂ ਅੰਦਰ ਵਿਕਦਾ ਹੈ ਏਸੇ ਪ੍ਰਕਾਰ ਇਸ ਵੱਖਰ ਦਾ ਬਪਾਰ ਸਾਡੀ ਕਾਇਆਂ ਅੰਦਰ ਹੀ ਹੈ

ਇਹ 'ਵੱਖਰ' ਇਸ ਤਨ ਰੂਪੀ ਦੁਕਾਨ ਵਿਚ ਹੈ ਤੇ ਗੁਰੂ ਦੁਆਰਾ ਖੋਜਣ ਕਰਕੇ ਉਸ ਦੀ ਪ੍ਰਾਪਤੀ ਹੋ ਸਕਦੀ ਹੈ।

ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥ (ਸੋਰਠਿ ਮ: 1, 636)



# ਵੱਖਰ (ਸੌਦਾ)


## 1. ਵੱਖਰ ਨਾਮ ਹੈ

ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥
ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥ (ਜੈਤਸਰੀ ਵਾਰ ਮ: 5, 710)

ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ ਗੁਰਮੁਖਿ ਉਤਰਸਿ ਪਾਰੇ ॥
(ਰਾਮਕਲੀ ਮ: 1, 939)

ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥
ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥ (ਰਾਮਕਲੀ ਵਾਰ ਮ: 2, 954)

ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ ॥
ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ ॥ (ਮਾਰੂ ਵਾਰ ਮ: 1, 1090)

## 2. ਵੱਖਰ ਕਾਇਆਂ ਵਿਚ ਹੈ

ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ ॥
ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ ॥ (ਰਾਮਕਲੀ ਵਾਰ ਮ: 5, 965)

ਇਹ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥
(ਸੋਰਠਿ ਮ: 1, 636)

## 3. ਵੱਖਰ ਸੰਤਾਂ ਪਾਸੋਂ ਮਿਲਦਾ ਹੈ

ਜਿਸੁ ਵਖਰ ਕਉ ਲੈਨਿ ਤੂ ਆਇਆ ॥ ਰਾਮ ਨਾਮੁ ਸੰਤਨ ਘਰਿ ਪਾਇਆ ॥
(ਗਉੜੀ ਮ: 5, 283)

ਨੀਕੇ ਸਾਚੇ ਕੇ ਵਾਪਾਰੀ ॥ ਸਚੁ ਸਉਦਾ ਲੈ ਗੁਰ ਵੀਚਾਰੀ ॥
ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ ॥
(ਮਾਰੂ ਮ: 1, 1032)

ਧਨ ਅੰਧੀ ਪਿਰੁ ਚਪਲੁ ਸਿਆਨਾ ॥ ਪੰਚ ਤਤੁ ਕਾ ਰਚਨ ਰਚਾਨਾ ॥
ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥
(ਮਾਰੂ ਮ: 5, 1072)

ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥
(ਸੋਰਠਿ ਮ: 1, 636)

ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥
ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ ॥ (ਆਸਾਵਾਰੀ ਮ: 5, 431)

# ਗਿਆਨ

ਗਿਆਨ 'ਯ਼' (Gna) ਧਾਤੂ ਥੀਂ ਨਿਕਲਿਆ ਹੈ ਜਿਸ ਦਾ ਅਰਥ ਜਾਨਣਾ ਹੈ। ਅੰਗ੍ਰੇਜ਼ੀ (Know) ਵੀ 'ਯ਼' ਦਾ ਹੀ ਇਕ ਰੂਪ ਹੈ। ਆਮ ਲੋਕਾਂ ਨੇ ਛੜੇ ਵਾਚਕ ਗਿਆਨ ਨੂੰ ਹੀ ਕਾਫ਼ੀ ਸਮਝ ਲਿਆ ਹੈ ਤੇ ਇਸੀ ਪੁਰ ਹੀ ਜ਼ੋਰ ਦੇਂਦੇ ਨਜ਼ਰ ਆਂਵਦੇ ਹਨ। ਅਸਲ ਵਿਚ ਗਿਆਨ ਧਿਆਨ ਕੇਵਲ ਬੁੱਧਿ ਦੇ ਫੈਲਾਉ ਦਾ ਨਾਮ ਨਹੀਂ। ਗੀਤਾ ਵਿਚ 'ਗਿਆਨ' ਅਤੇ 'ਵਿਗਿਆਨ' ਦਾ ਜ਼ਿਕਰ ਆਇਆ ਹੈ। ਸ੍ਰਿਸ਼ਟੀ ਦੇ ਸਾਰੇ ਨਾਸ਼ਮਾਨ ਪਦਾਰਥਾਂ ਵਿਚ ਇੱਕੋ ਅਬਿਨਾਸ਼ੀ ਪਰਮ ਪਿਤਾ ਵਰਤ ਰਿਹਾ ਹੈ, ਇਸ ਅਨੁਭਵ ਨੂੰ ਗਿਆਨ ਮੰਨਿਆ ਹੈ। ਉਸੇ ਨਿੱਤ ਪਰਮੇਸ਼ਰ ਥੀਂ ਇਹ ਸਭੋ ਨਾਸ਼ਮਾਨ ਪਦਾਰਥਾਂ ਦੀ ਉਤਪੱਤੀ ਦੇ ਗਿਆਨ ਨੂੰ ਵਿਗਿਆਨ ਕਹਿਆ ਹੈ। ਗੀਤਾ (6—8) ਵਿਚ ਦਸਿਆ ਹੈ ਕਿ ਗਿਆਨ ਵਿਗਿਆਨ ਥੀਂ ਤ੍ਰਿਪਤ ਯੋਗ ਯੁਕਤ ਮਨੁੱਖ ਸਮਸਤ ਜੀਵਾਂ ਵਿਚ ਪਰਮੇਸ਼ਰ ਨੂੰ ਅਤੇ ਪਰਮੇਸ਼ਰ ਵਿਚ ਸਾਰੇ ਪ੍ਰਾਣੀਆਂ ਨੂੰ ਵੇਖਦਾ ਹੈ।

ਵਾਚਕ ਗਿਆਨ ਧਿਆਨ ਅਰਥਾਤ ਵਿਚਾਰ ਆਦਿਕ (ਜੋ ਮਨ ਬੁੱਧੀ ਦਾ ਫੈਲਾਉ ਹੈ) ਦੀ ਲੋੜ ਹੈ ਤਾਂ ਜੋ ਆਦਰਸ਼ ਨੂੰ ਸਮਝ ਸਕੇ, ਪਰ ਸਮਝ ਕੇ ਉਸ ਆਦਰਸ਼ ਨੂੰ ਪਾਣ ਲਈ ਜਤਨ ਕਰਨਾ ਪੈਂਦਾ ਹੈ, ਜੋ ਮਨ ਬੁੱਧੀ ਨੂੰ ਖੜਾ ਕਰਨ ਕਰਕੇ ਹੀ ਹੋ ਸਕਦਾ ਹੈ।

ਗੁਰਬਾਣੀ ਵਿਚ ਲਿਖਣ ਪੜ੍ਹਣ ਜਾਂ ਬੁੱਧੀ ਦੇ ਵਿਚਾਰ ਨੂੰ 'ਗਿਆਨ' ਨਹੀਂ ਮੰਨਿਆ, ਸਗੋਂ 'ਸ਼ਬਦ' ਤੇ 'ਨਾਮ' 'ਸਚ' ਤੇ 'ਕੀਰਤਨ' ਨੂੰ 'ਗਿਆਨ' ਦਸਿਆ ਹੈ। ਅੰਤਰ ਸਹਿਜ ਦੀ 'ਧੁਨੀ' ਅਤੇ 'ਬਾਣੀ' ਜੋ ਹਰਦਮ ਘਟ ਘਟ ਵਿਚ ਹੋ ਰਹੀ ਹੈ ਤੇ ਸਭਨੀਂ ਥਾਈਂ ਪੂਰ ਰਹੀ ਹੈ ਉਸਨੂੰ 'ਗਿਆਨ' ਆਖਿਆ ਹੈ।

ਗਿਆਨੁ ਧਿਆਨੁ ਗੁਰ ਸਬਦ ਹੈ ਮੀਠਾ ॥
ਗੁਰ ਕਿਰਪਾ ਤੇ ਕਿਨੈ ਵਿਰਲੈ ਹੈ ਮੀਠਾ ॥
ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥ (ਗਉੜੀ ਮ: 3, 162)

ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ ॥
ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥ (ਸੂਹੀ ਮ: 4, 759)

ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ ਚੀਰਾ ॥
(ਮਾਰੂ ਮ: 1, 1034)

ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥
(ਬਸੰਤੁ ਮ: 1, 1188)

ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥ (ਸਿਰੀਰਾਗੁ ਮ: 1, 59)

ਬਾਣੀ ਦਸਦੀ ਹੈ ਕਿ ਇਸ 'ਗਿਆਨ' ਵਿਚ ਪ੍ਰਕਾਸ਼ ਹੈ। ਗੁਰੂ ਅਮਰਦਾਸ ਜੀ ਫੁਰਮਾਂਦੇ ਹਨ ਕਿ ਸਤਿਗੁਰ ਦਾ ਗਿਆਨ ਕੀ ਹੈ, ਇਹ "ਸਦਾ ਘਟਿ ਚਾਨਣਾ" ਹੈ ਜੋ ਅਮਰ ਹੈ ਇਸ ਨਾਲ ਦਿਨ ਰਾਤ ਲਗਾਤਾਰ ਭਗਤੀ ਹੁੰਦੀ ਹੈ ਜੋ ਪਰਿਪੂਰਨ ਨਾਮ (ਦੇਖੋ ਨਾਮ ਦਾ ਪ੍ਰਕਰਣ) ਦਾ ਸਚਾ ਲਾਹਾ ਹੈ।

ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥ (ਸੋਰਠਿ ਮ: 3, 600)

ਫਿਰ ਗੁਰੂ ਅਰਜਨ ਸਾਹਿਬ ਇਸਦੀ ਬਾਬਤ ਦਸਦੇ ਹਨ ਕਿ ਜਦ ਗੁਰੂ ਦਾ ਗਿਆਨ ਮਨ ਅੰਦਰ ਪ੍ਰਗਟ ਹੋਇਆ, ਪਰਗਾਸ ਹੋ ਗਿਆ ਤੇ ਸਰਬ ਚਾਨਣ ਹੋ ਗਿਆ, ਅੰਮ੍ਰਿਤ ਨਾਮ ਨੂੰ ਪੀ ਕੇ ਮਨ ਤ੍ਰਿਪਤ ਹੋ ਗਿਆ ਤੇ ਅਸੀਂ ਭੈ ਤੋਂ ਰਹਿਤ ਹੋ ਗਏ।

ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥
ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥ (ਗਉੜੀ ਮ: 5,209)

ਰੂਹਾਨੀ ਚੜ੍ਹਾਈ ਵਿਚ 'ਚੰਦ' ਤੇ 'ਸੂਰਜ' ਦੇ ਪ੍ਰਕਾਸ਼ ਨੂੰ ਪਾਨਾ 'ਗਿਆਨ' ਦਾ ਰਾਹ ਹੈ।

ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥ (ਬਸੰਤੁ ਮ: 1, 1171)

ਇਹ ਗ਼ਿਆਨ ਅੰਤਰਿ ਤੇ ਬਾਹਰ ਸਰਬ ਥਾਈਂ ਤੇ ਸਦਾ ਸਹਾਈ ਹੈ, ਇਹ ਮਨ ਦੇ ਪਰਦੇ ਦੇ ਅੰਦਰ ਹੈ ਤੇ ਇਸ ਦੀ ਪ੍ਰਾਪਤੀ ਅੰਤਰ ਮੁਖ ਸੁਖਮਨ ਨਾੜੀ ਵਿਚ ਹੁੰਦੀ ਹੈ ਜੋ ਘਟ ਘਟ ਵਿਚ ਹੈ।

ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥
ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥ (ਆਸਾ ਮ: 5, 398)

ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥
ਨਾਨਕ ਜਿਸਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥
(ਵਡਹੰਸ ਵਾਰ ਮ: 3, 593)

ਗਿਆਨ ਰਤਨੁ ਮਨਿ ਪਰਗਟੁ ਭਇਆ ॥ ਨਾਮ ਪਦਾਰਥੁ ਸਹਜੇ ਲਇਆ ॥
(ਮਾਰੂ ਮ: 4, 1069)

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥ (ਰਾਮਕਲੀ ਕਬੀਰ, 969)

ਗੁਰੂ ਜੋ ਗਿਆਨ ਦਾ ਸਾਖਯਾਤ ਰੂਪ ਹੈ ਉਸਤੋਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਤੇ ਗੁਰਮੁਖ ਹੋ ਕੇ ਮਿਲ ਸਕਦੀ ਹੈ। ਗੁਰਬਾਣੀ ਵਿਚ ਖੋਲ੍ਹ ਖੋਲ੍ਹ ਕੇ ਵਰਣਨ ਕੀਤਾ ਹੈ ਕਿ ਸਤਿਗੁਰ ਤੋਂ ਗਿਆਨ ਉਪਜਦਾ ਹੈ। ਇਹ ਗਿਆਨ ਨਿਰਬਾਨ ਹੈ ਤੇ ਬਿਨਾਂ ਸਤਿਗੁਰ ਕਿਸੀ ਨੂੰ ਇਸਦੀ ਸੂਝ ਨਹੀਂ ਹੁੰਦੀ। ਅੱਜ ਤੱਕ ਬਿਨਾਂ ਗੁਰੂ ਕਿਸੀ ਨੂੰ ਨਾ ਮਿਲਿਆ ਹੈ ਤੇ

ਨਾ ਮਿਲ ਸਕਦਾ ਹੈ, ਇਉਂ ਜੋ ਇਹ ਕਮਾਈ ਦਾ ਭੇਦ ਹੈ ਤੇ ਕਮਾਈ ਵਾਲਿਆਂ ਦੁਆਰਾ ਹੀ ਮਿਲ ਸਕਦਾ ਹੈ।

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ (ਸਿਰੀਰਾਗੁ ਮ: 1, 59)

ਕੁੰਭੇ ਬਧਾ ਜਲੁ ਰਹੈ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥ (ਆਸਾ ਵਾਰ ਮ: 1, 469)

ਮਾਈ ਗੁਰ ਬਿਨੁ ਗਿਆਨੁ ਨ ਪਾਈਐ ॥
ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ॥
(ਦੇਵ ਗੰਧਾਰੀ ਮ: 5, 532)

ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ ॥
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ ॥ (ਮਾਰੂ ਵਾਰ ਮ: 3, 1093)

ਇਹ 'ਮਹਾ ਦਾਨ' ਹੈ ਜੋ ਸਤਿਗੁਰ ਬਖ਼ਸ਼ਦਾ ਹੈ। ਸਿਮਰਨ ਤੇ ਧਿਆਨ ਦੁਆਰਾ ਜਦ ਮਨ ਖੜਾ ਹੋ ਜਾਵੇ ਤਦ ਇਹ ਗਿਆਨ ਪ੍ਰਗਟ ਹੁੰਦਾ ਹੈ, ਅਜਿਹੇ ਗਿਆਨੀ ਸੰਸਾਰ ਵਿਚ ਵਿਰਲੇ ਹੀ ਹਨ। ਕਾਮੀ ਕ੍ਰੋਧੀ ਅਹੰਕਾਰੀ ਇਸ ਗਿਆਨ ਤੋਂ ਖ਼ਾਲੀ ਰਹਿੰਦੇ ਹਨ। ਗਿਆਨ ਦੀ ਪ੍ਰਾਪਤੀ ਹੋਣ ਪੁਰ ਸਭ ਭੁੱਖਾਂ ਮਿਟ ਜਾਂਦੀਆਂ ਹਨ। ਜੀਵ ਗੁਪਤ ਪ੍ਰਗਟ ਸਭ ਦਾ ਜਾਨਣ ਵਾਲਾ ਹੋ ਜਾਂਦਾ ਹੈ ਤੇ ਤ੍ਰੈ ਭਵਨਾਂ ਦੀ ਸੋਝੀ ਹੋ ਜਾਂਦੀ ਹੈ, ਸਭ ਦੁਖਾਂ ਪਾਪਾਂ ਦਾ ਨਾਸ ਹੋ ਜਾਂਦਾ ਹੈ ਤੇ ਜੀਵ ਮੁਕਤ ਹੋ ਕੇ ਜਮ ਨੂੰ ਜਿਤ ਲੈਂਦਾ ਹੈ, ਉਹ ਕਾਮ ਕ੍ਰੋਧ ਆਦਿਕ ਦੀ ਮਾਰ ਤੋਂ ਪਰੇ ਹੋ ਜਾਂਦਾ ਹੈ। ਇਹ ਸਭ ਕੁਝ ਬਾਹਰਲੇ ਗਿਆਨ ਧਿਆਨ ਦੁਆਰਾ ਨਹੀਂ ਪ੍ਰਾਪਤ ਹੋ ਸਕਦਾ।

ਗਿਆਨ ਰੂਹ ਜਾਂ ਸੁਰਤ ਰੂਪੀ ਇਸਤਰੀ ਦਾ ਸ਼ਿੰਗਾਰ ਹੈ, ਜਿਸ ਕਰਕੇ ਉਹ ਮਾਲਕ ਦੇ ਦਰ ਪੁਰ ਪਰਵਾਨ ਹੋ ਸਕਦੀ ਹੈ। ਮਨ ਹਾਥੀ ਹੈ, ਗੁਰੂ ਹਾਥੀਵਾਨ ਹੈ, ਜਿਸ ਪਾਸ ਗਿਆਨ ਦਾ ਕੁੰਡਾ ਹੈ ਜਿਸ ਕਰਕੇ ਮਨ ਰੂਪੀ ਹਾਥੀ ਔਜੜ ਨਹੀਂ ਜਾਂਦਾ ਤੇ ਵਸ ਵਿਚ ਆ ਜਾਂਦਾ ਹੈ। ਇਹ 'ਗੁਰ ਗਿਆਨ' ਜੋ 'ਸ਼ਬਦ' 'ਨਾਮ' 'ਧੁਨ' ਤੇ 'ਬਾਣੀ' ਹੈ, ਆਤਮ ਤਤ ਨੂੰ ਪਰਮ ਤਤ ਨਾਲ ਮਿਲਾਂਦਾ ਹੈ। ਉਸਦੇ ਪਾਣ ਕਰਕੇ ਜੀਵ ਦਾ ਆਣਾ ਜਾਣਾ ਮੁਕ ਜਾਂਦਾ ਹੈ। ਗੁਰਬਾਣੀ ਵਿਚੋਂ ਅਨੇਕਾਂ ਪ੍ਰਮਾਣ ਇਹਨਾਂ ਦੀ ਪ੍ਰੋੜ੍ਹਤਾ ਵਿਚ ਅਗੇ ਦਿੱਤੇ ਗਏ ਹਨ। ਪਾਠਕ ਜਨ ਗਹੁ ਨਾਲ ਵਿਚਾਰਨ।

ਜਦ ਉਹ ਹਿਰਦੇ ਵਿਚ ਪ੍ਰਗਟ ਹੋ ਗਿਆ ਤਾਂ ਸਭ ਗਿਆਨ ਧਿਆਨ ਤੇ ਜਪ ਤਪ ਆ ਜਾਂਦੇ ਹਨ।

**ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ ॥**
**ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥** (ਆਸਾ ਮ: 1, 356)

# ਗਿਆਨ

## 1. ਗਿਆਨ ਕੀ ਹੈ

### *(1) ਗਿਆਨ ਪਰਮੇਸ਼ਰ ਹੈ, ਗਿਆਨ ਸ਼ਬਦ ਤੇ ਨਾਮ, ਬਾਣੀ, ਧੁਨ, ਹਰਿ ਕਥਾ, ਕੀਰਤਨ ਤੇ ਸੱਚ ਹੈ।*

ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥
(ਸੂਹੀ ਮ: 5, 713)

ਗਿਆਨੁ ਧਿਆਨੁ ਨਰ ਹਰਿ ਨਿਰਬਾਣੀ ॥ ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥
(ਪ੍ਰਭਾਤੀ ਮ: 1, 1342)

ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥
(ਮਾਝ ਮ: 3, 128)

ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥
ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥ (ਗਉੜੀ ਮ: 3, 162)

ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥
ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥
(ਪ੍ਰਭਾਤੀ ਮ: 1, 1332)

ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ ਮਾਰਿ ॥
ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥
ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥ (ਗਉੜੀ ਮ: 1, 220)

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ (ਧਨਾਸਰੀ ਮ: 1, 687)

ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ ॥
ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ ॥ (ਬਿਲਾਵਲੁ ਮ: 3, 798)

ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥
(ਰਾਮਕਲੀ ਬੇਣੀ, 978)

ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ ਚੀਰਾ ॥
(ਮਾਰੂ ਮ: 1, 1034)

ਗੁਰ ਗਿਆਨੁ ਅੰਜਨੁ ਸਚੁ ਨੇਤ੍ਰੀ ਪਾਇਆ ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ (ਮਾਝ ਮ: 3, 124)

ਹਰਿ ਜਸੁ ਕੀਰਤਨੁ ਸੰਗਿ ਧਨ ਤਾਹਾ ॥

ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥
(ਮਾਰੂ ਮ: 5, 1072)

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
(ਸਾਰੰਗ ਵਾਰ ਮ: 2, 1243)

ਮੁਹ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥
ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥
(ਮਾਰੂ ਵਾਰ ਮ: 5, 1101)

ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥
(ਆਸਾ ਮ: 1, 360)

ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ ॥
ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥ (ਸੂਹੀ ਮ: ਮ: 4, 759)

ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥
ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥
(ਸਿਰੀ ਰਾਗੁ ਮ: 3, 29)

ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥
(ਬਸੰਤੁ ਮ: 1, 1188)

ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥ (ਸਿਰੀ ਰਾਗੁ ਮ: 1, 59)

### *(2) ਗਿਆਨ ਵਿਚ ਪ੍ਰਕਾਸ਼ ਹੈ ।*

ਸਤ ਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥
ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨ ਅੰਧੇਰਾ ਜਾਇ ॥
(ਆਸਾ ਮ: 4, 368)

ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ ਹਰਿ ਨਾਮੁ ਪਰਮ ਸੁਖੁ ਪਾਇਆ ॥
ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥
(ਆਸਾ ਮ: 4, 444)

ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰ ਮਿਲਿਆ ਰਾਮ ਰਾਜੇ ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥
(ਆਸਾ ਮ: 4, 450)

ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥
(ਸੋਰਠਿ ਮ: 3, 600)

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥

ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥
ਹਉਮੈ ਰੋਗੁ ਗਇਆ ਦੂਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥
(ਸਿਰੀ ਰਾਗੁ ਮ: 4, 78)

ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥
ਅੰਮ੍ਰਿਤ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥
(ਗਉੜੀ ਮ: 5, 209)

ਉਪਜਿਓ ਗਿਆਨੁ ਹੂਆ ਪਰਗਾਸ ॥ ਕਰਿ ਕਿਰਪਾ ਲੀਨੇ ਕੀਟ ਦਾਸ ॥
(ਗੋਂਡ ਰਵਿਦਾਸ ਜੀ, 875)

### *(3) ਚੰਦ ਸੂਰਜ ਦਾ ਘਟ ਵਿਚ ਪਾਣਾ ਗਿਆਨ ਹੈ।*

ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥
(ਬਸੰਤ ਮ: 1, 1171)

ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥ ਕਰਣੀ ਕੀਰਤਿ ਕਰਮ ਸਮਾਨੈ ॥
ਏਕ ਸਬਦ ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥
(ਗਉੜੀ ਮ: 1, 223)

### *(4) ਗੁਰੂ ਦਾ ਗਿਆਨ ਤੀਰਥ ਹੈ, ਅਪਾਰ ਹੈ ਤੇ ਮਨ ਨੂੰ ਕਾਬੂ ਕਰਨ ਵਾਲਾ ਹੈ।*

ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
(ਗਉੜੀ ਮ: 5, 262)

ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀ ਧਰਾ ॥
(ਧਨਾਸਰੀ ਮ: 1, 687)

ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ ॥
ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥
(ਧਨਾਸਰੀ ਮ: 1, 688)

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥
(ਗੂਜਰੀ ਵਾਰ ਮ: 3, 516)

### *(5) ਗਿਆਨ ਸੁਰਤ ਯਾ ਰੂਹ ਰੂਪੀ ਇਸਤ੍ਰੀ ਦਾ ਸ਼ਿੰਗਾਰ ਹੈ।*

ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥ (ਆਸਾ ਮ: 3, 426)

## 2. ਗਿਆਨ ਕਿਥੇ ਹੈ ?

### *(1) ਗਿਆਨ ਖੰਡ ਵਿਚ ਇਹ ਪਰਚੰਡ ਹੈ।*

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥
(ਜਪੁਜੀ, 7)

### *(2) ਅੰਦਰ ਬਾਹਰ ਸਭ ਥਾਂਈਂ ਹੈ।*

ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥
ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥ (ਆਸਾ ਮ: 5, 398)

### *(3) ਅੰਤਰ ਵਿਚ ਹੈ।*

ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ (ਮਾਝ ਮ: 3, 124)

ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣ ਹਾਰਾ ॥
ਨਾਨਕ ਜਿਸਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥
(ਵਡਹੰਸ ਵਾਰ ਮ: 3, 593)

ਅੰਤਰਿ ਗਿਆਨੁ ਮਹਾ ਰਸੁ ਸਾਰਾ ॥ ਤੀਰਥ ਮਜਨੁ ਗੁਰ ਵੀਚਾਰਾ ॥
(ਆਸਾ ਮ: 1, 411)

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨ ਬਿਰਥਾ ਜਨਮੁ ਗਵਾਇਓ ॥
(ਜੈਤਸਰੀ ਮ: 9, 702)

### *(4) ਮਨ ਵਿਚ ਹੈ।*

ਗਿਆਨ ਅੰਜਨੁ ਗੁਰ ਦੀਆ ਅਗਿਆਨ ਅੰਧੇਰ ਬਿਨਾਸੁ ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥
(ਗਉੜੀ ਸੁਖਮਨੀ ਮ: 5, 293)

ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ॥ ਗੁਰਮੁਖਿ ਮਹਲੀ ਮਹਲੁ ਪਛਾਨੁ ॥
(ਆਸਾ ਮ: 1, 414)

ਗਿਆਨ ਰਤਨੁ ਮਨਿ ਪਰਗਟੁ ਭਇਆ ॥ ਨਾਮੁ ਪਦਾਰਥੁ ਸਹਜੇ ਲਹਿਆ ॥
(ਮਾਰੂ ਮ: 4, 1069)

### *(5) ਸੁਖਮਨ ਅੰਦਰ ਜਾਣ ਕਰਕੇ ਇਹ ਪ੍ਰਗਟ ਹੁੰਦਾ ਹੈ।*

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥ (ਰਾਮਕਲੀ ਕਬੀਰ, 969)

## 3. ਗਿਆਨ ਕਿਵੇਂ ਪ੍ਰਗਟ ਹੁੰਦਾ ਹੈ ?

### *ਵਾਹਿਗੁਰੂ ਦੀ ਦਇਆ ਕਰਕੇ।*

ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ ॥ ਗਿਆਨ ਰਤਨੁ ਮਨਿ ਵਸੈ ਆਇ ॥
(ਆਸਾ ਮ: 1, 354)

ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥
(ਆਸਾ ਵਾਰ ਮ: 1, 465)

ਮੁਹ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥
ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥
(ਮਾਰੂ ਵਾਰ ਮ: 5, 1101)

ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥
ਨਾਨਕ ਜਿਸਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥
(ਵਡਹੰਸ ਵਾਰ ਮ: 3, 593)

ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ ॥
ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ ॥
(ਸਿਰੀ ਰਾਗੁ ਮ: 5, 45)

## 4. ਗਿਆਨ ਕਿੱਥੋਂ ਮਿਲਦਾ ਹੈ ?

### *(1) ਗੁਰੂ ਤੋਂ ।*

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ (ਸਿਰੀ ਰਾਗ ਮ: 1, 59)

ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ ॥
ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ ॥ (ਮਾਰੂ ਵਾਰ ਮ: 4, 1087)

ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥ (ਸਿਰੀ ਰਾਗ ਮ: 1, 60)

ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥
ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥ (ਗਉੜੀ ਮ: 3, 163)

ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥
ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥ (ਆਸਾ ਮ: 3, 428)

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥
(ਆਸਾ ਵਾਰ ਮ: 1, 469)

ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥
(ਸੋਰਠਿ ਵਾਰ ਮ: 3, 650)

ਮਨ ਮਹਿ ਸਤਿਗੁਰ ਧਿਆਨੁ ਧਰਾ ॥
ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥
(ਜੈਤਸਰੀ ਮ: 5, 701)

ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ ॥
ਜਪੀਐ ਅੰਮ੍ਰਿਤ ਨਾਮੁ ਬਿਘਨੁ ਨ ਲਗੈ ਕੋਇ ॥ (ਗੂਜਰੀ ਵਾਰ ਮ:5, 521)

ਮਾਈ ਗੁਰ ਬਿਨੁ ਗਿਆਨੁ ਨ ਪਾਈਐ ॥
ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ॥
(ਦੇਵਗੰਧਾਰੀ ਮ: 5, 532)

ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥
ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰ ਪਾਇਆ ਰਾਮ ॥
ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ ॥
ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ ॥
(ਵਡਹੰਸੁ ਮ:4, 573)

ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥
ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥ (ਸੂਹੀ ਮ: 1, 751)

ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ ॥
ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥ (ਮਾਰੂ ਮ: 4, 1070)

ਗੁਰ ਤੇ ਗਿਆਨੁ ਪਾਏ ਜਨੁ ਕੋਇ ॥ ਗੁਰ ਤੇ ਬੂਝੈ ਸੀਝੈ ਸੋਇ ॥
(ਗਉੜੀ ਮ: 3, 158)

ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ ॥
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ ॥ (ਮਾਰੂ ਵਾਰ ਮ: 3, 1093)

ਸਤਿਗੁਰ ਤੇ ਗਿਆਨੁ ਊਪਜੈ ਤਾ ਇਹ ਸੰਸਾ ਜਾਇ ॥
ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥ (ਮਲਾਰ ਮ: 3, 1276)

ਗਿਆਨੁ ਧਿਆਨੁ ਨਰਹਰਿ ਨਿਰਬਾਣੀ ॥ ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥
(ਪ੍ਰਭਾਤੀ ਮ: 1, 1342)

ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ ॥
ਮੈ ਪ੍ਰਭੁ ਸਜਣੁ ਪਾਇਆ ਜਨ ਨਾਨਕ ਸਹਜਿ ਮਿਲੇਇ ॥
(ਕਾਨੜਾ ਵਾਰ ਮ: 4, 1317)

## *(2) ਗੁਰਮਤਿ ਯਾ ਗੁਰ ਉਪਦੇਸ਼ ਧਾਰਨ ਕਰਕੇ।*

ਰਾਮਾ ਰਮ ਰਾਮੋ ਪੂਜ ਕਰੀਜੈ ॥
ਮਨੁ ਤਨੁ ਅਰਪਿ ਧਰਉ ਸਭੁ ਆਗੈ ਰਸੁ ਗੁਰਮਤਿ ਗਿਆਨੁ ਦ੍ਰਿੜੀਜੈ ॥
(ਕਲਿਆਨ ਮ: 4, 1325)

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥
(ਪ੍ਰਭਾਤੀ ਮ: 1, 1328)

ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭ ਦੇਖਿਆ ਬ੍ਰਹਮੁ ਸੁਭਾਇ ॥

ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ ॥
(ਸਲੋਕ ਮ: 3, 1417)

### *(3) ਗੁਰੂ ਗਿਆਨ ਦਾ ਸੁਰਮਾ ਬਖ਼ਸ਼ਦਾ ਹੈ।*

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ
ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥ (ਆਸਾ ਵਾਰ ਮ: 1, 470)

ਗਿਆਨ ਅੰਜਨੁ ਸਤਿਗੁਰ ਤੇ ਹੋਇ ॥ ਰਾਮ ਨਾਮੁ ਰਵਿ ਰਹਿਆ ਤਿਹੁ ਲੋਇ ॥
(ਭੈਰਉ ਮ: 3, 1130)

ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ (ਮਾਝ ਮ: 3, 124)

ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥
(ਗਉੜੀ ਸੁਖਮਨੀ ਮ: 5, 293)

ਜਨਮ ਜਨਮ ਕੇ ਕਿਲਵਿਖ ਦੁਖ ਭਾਗੇ ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥
ਸਾਧ ਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥
(ਧਨਾਸਰੀ ਮ: 5 673)

### *(4) ਗਿਆਨ ਸਤਿਗੁਰ ਦਾ ਮਹਾਂ ਦਾਨ ਹੈ।*

ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥
ਸਤਿ ਵੰਤੁ ਹਰਿ ਨਾਮੁ ਮੰਤ੍ਰੁ ਨਵਨਿਧਿ ਨ ਨਿਖੁਟੈ ॥ (ਸਵਯੇ ਮ: 5, 1407)

### *(5) ਸਿਮਰਨ ਧਿਆਨ ਤੇ ਮਨ ਦੇ ਖੜਾ ਕਰਨ ਕਰਕੇ।*

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥ (ਗਉੜੀ ਸੁਖਮਨੀ ਮ: 5, 262)

ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ।
ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥
ਪਤਿਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥ (ਮਾਝ ਵਾਰ ਮ: 1, 147)

ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥ (ਸਿਰੀਰਾਗ ਮ: 1, 57)

ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥ (ਆਸਾ ਮ: 1, 359)

### 5: ਗਿਆਨ ਕਿਸੀ ਵਿਰਲੇ ਨੂੰ ਮਿਲਦਾ ਹੈ

ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ ॥
ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨ ਮੁਰਾਰਿ ॥
(ਪ੍ਰਭਾਤੀ ਮ: 1, 1331)

## 6. ਗਿਆਨ ਕਿਸ ਤਰ੍ਹਾਂ ਗੁੰਮ ਹੋ ਜਾਂਦਾ ਹੈ

ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ ॥
ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥
(ਬਿਹਾਗੜਾ ਮ: 5, 546)

## 7. ਗਿਆਨ ਦੇ ਫਲ

### *(1) ਭੁਖ ਅਰਥਾਤ ਤ੍ਰਿਸ਼ਨਾ ਨਹੀਂ ਰਹਿੰਦੀ।*

ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥
ਗਿਆਨ ਮਹਾ ਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥ (ਸਿਰੀ ਰਾਗ ਮ: 1, 21)

### *(2) ਜੀਵ ਪਵਿਤ੍ਰ ਹੁੰਦਾ ਹੈ।*

ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥
ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥ (ਸਿਰੀ ਰਾਗ ਮ: 1, 55)

ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥
ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥ (ਆਸਾ ਮ: 5, 456)

ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥
ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥
(ਸੋਰਠਿ ਮ: 1, 637)

### *(3) ਦਿੱਬ ਦ੍ਰਿਸ਼ਟਿ ਹੋ ਜਾਂਦੀ ਹੈ।*

ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥ (ਸਿਰੀ ਰਾਗੁ ਮ: 1, 57)

ਸਚਾ ਨੇਹੁ ਨ ਤੁਟਈ ਜੇ ਸਤਿਗੁਰ ਭੇਟੈ ਸੋਇ ॥
ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥ (ਸਿਰੀ ਰਾਗੁ ਮ: 1, 60)

### *(4) ਗਿਆਨ ਨਾਲ ਮਨ ਰੱਤ ਜਾਂਦਾ ਹੈ।*

ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ ॥
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥
(ਸਿਰੀ ਰਾਗੁ ਕਬੀਰ, 92)

### *(5) ਸਭ ਕਰਮਾਂ ਦਾ ਨਾਸ਼ ਹੁੰਦਾ ਹੈ।*

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨ ਭਇਆ ਤਹ ਕਰਮਹ ਨਾਸੁ ॥
(ਭੈਰਉ ਰਵਿਦਾਸ ਜੀ, 1167)

### *(6) ਜਿਥੇ ਗਿਆਨ ਹੈ, ਉਥੇ ਧਰਮ ਹੈ।*

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥

ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥ (ਸਲੋਕ ਕਬੀਰ ਜੀ, 1372)

### *(7) ਗਿਆਨ ਕਰਕੇ ਮਨ ਵੱਸ ਆਉਂਦਾ ਹੈ।*

ਇਹੁ ਮਨੂਆ ਕਿਉ ਕਰਿ ਵਸਿ ਆਵੈ ॥
ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥ (ਆਸਾ ਮ: 3, 426)

### *(8) ਮਨ ਸੀਤਲ ਹੁੰਦਾ ਹੈ।*

ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥
(ਸਲੋਕ ਕਬੀਰ, 1373)

### *(9) ਗਿਆਨ ਨਾਲ ਹਉਮੈ ਦਾ ਨਾਸ਼ ਹੁੰਦਾ ਹੈ।*

ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ ॥
ਛੇਦਿ ਅਹੰਬੁਧਿ ਕਰੁਣਾਮੈ ਚਿੰਤ ਮੇਟਿ ਪੁਰਖ ਅਨੰਤ ॥ (ਗੂਜਰੀ ਮ: 5, 508)

ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥ (ਬਸੰਤ ਮ: 1, 1168)

ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥
(ਪ੍ਰਭਾਤੀ ਮ: 1, 1329)

### *(10) ਸਭ ਦੁਖਾਂ ਤੇ ਪਾਪਾਂ ਦਾ ਨਾਸ਼ ਹੁੰਦਾ ਹੈ।*

ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥
ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥ (ਆਸਾ ਮ: 5, 398)

ਜਨਮ ਜਨਮ ਕੇ ਕਿਲਵਿਖ ਦੁਖ ਭਾਗੇ ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥
ਸਾਧ ਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥
(ਧਨਾਸਰੀ ਮ: 5, 673)

ਗੁਰਮੁਖਿ ਵੇਖਣੁ ਬੋਲਣਾ ਨਾਮੁ ਜਪਤ ਸੁਖੁ ਪਾਇਆ ॥
ਨਾਨਕ ਗੁਰਮੁਖਿ ਗਿਆਨੁ ਪ੍ਰਗਾਸਿਆ ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥
(ਬਿਲਾਵਲ ਵਾਰ ਮ: 3, 851)

ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥
ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥
(ਰਾਮਕਲੀ ਮ: 3, 917)

ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥
ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥
(ਰਾਮਕਲੀ ਮ: 1, 934)

ਗਾਰੜੂ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ ॥

ਮਨ ਤਨ ਹੋਂਵ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ॥
(ਮਲਾਰ ਮ: 1, 1274)

ਗਿਆਨ ਧਿਆਨ ਮਾਨ ਦਾਨ ਮਨ ਰਸਿਕ
ਰਸਨ ਨਾਮੁ ਜਪਤ ਤਹ ਪਾਪ ਖੰਡਲੀ॥ (ਕਲਿਆਨ ਮ: 5, 1322)

### *(11) ਗਿਆਨੀ ਮਹਾਂਰਸ ਭੋਗਦਾ ਹੈ।*

ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥
(ਆਸਾ ਮ: 1, 411)

ਅੰਮ੍ਰਿਤ ਗਿਆਨੁ ਮਹਾ ਰਸੁ ਭੋਗੁ॥ ਪੰਚ ਸਮਾਈ ਸੁਖੀ ਸਭੁ ਲੋਗੁ॥
(ਆਸਾ ਮ: 1, 414)

ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ॥
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ॥
(ਕਲਿਆਣ ਮ: 4, 1324)

### *(12) ਘਰ ਵਿਚ ਉਦਾਸ ਰਹਿੰਦਾ ਹੈ।*

ਜਾਗਤ ਰਹੇ ਤਿਨਿ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ॥
ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ॥
(ਸੋਰਠਿ ਮ: 3, 599)

### *(13) ਗਿਆਨ ਪਾ ਕੇ ਮਨੁਖ ਮੁਕਤ ਤੇ ਨਿਰਭਉ ਹੁੰਦਾ ਹੈ।*

ਬੰਧਨ ਤੋਰੇ ਸਹਜਿ ਧਿਆਨੁ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ॥
(ਆਸਾ ਮ: 1, 416)

ਗਿਆਨ ਪ੍ਰਵੇਸ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥
(ਆਸਾ ਬਾਣੀ ਭਗਤ ਧੰਨੇ ਜੀ ਕੀ, 487)

ਜਤ ਕਤਾ ਤਤ ਪੇਖੀਐ ਹਰਿ ਪੁਰਖ ਪਤਿ ਪਰਧਾਨ॥
ਸਾਧ ਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ॥
(ਕਲਿਆਨ ਮ: 5, 1322)

### *(14) ਜਮ ਨੂੰ ਜਿੱਤ ਲੈਂਦਾ ਹੈ।*

ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ॥
ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯ੍ਯਾਨਿ ਰਤੇ॥
(ਸਵਈਏ ਮ: 4, 1401)

### *(15) ਜੋਤ ਪ੍ਰਗਟ ਹੁੰਦੀ ਹੈ।*

ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ॥
ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ॥
(ਸਾਰੰਗ ਮ: 4, 1199).

### (16) ਜਨਮ ਜਨਮ ਦਾ ਸੁਤਾ ਜੀਵ ਜਾਗ ਉਠਦਾ ਹੈ।

ਕਹਤ ਨਾਨਕ ਜਨੁ ਜਾਗੈ ਸੋਇ ॥ ਗਿਆਨ ਅੰਜਨੁ ਜਾਕੀ ਨੇਤ੍ਰੀ ਹੋਇ ॥
(ਭੈਰਉ ਮ: 3, 1128)

### (17) ਗਿਆਨ ਨਾਲ ਮਾਲਕ ਮਿਲਦਾ ਹੈ ਤੇ ਸਹਜਿ ਅਵਸਥਾ ਪ੍ਰਾਪਤ ਹੁੰਦੀ ਹੈ।

ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ॥
ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ ॥
(ਸੋਰਠਿ ਮ: 1, 637)

ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥
(ਸੂਹੀ ਮ: 5, 781)

ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥
(ਰਾਮਕਲੀ ਵਾਰ ਮ: 3, 947)

ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥
(ਸਵਈਏ ਮ: 3, 1395)

## 8. ਗਿਆਨ ਤੋਂ ਹੀਨ ਹੋਣ ਦੀ ਦਸ਼ਾ

ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ ॥
ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥
(ਮਾਰੂ ਮ: 3, 1093)

ਆਪੇ ਆਪਿ ਮਿਲੈ ਤਾ ਬੂਝੈ ॥ ਗਿਆਨ ਵਿਹੂਣਾ ਕਿਛੂ ਨ ਸੂਝੈ ॥
(ਮਾਰੂ ਮ: 3, 1044)

ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ॥
ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥
(ਸੋਰਠਿ ਵਾਰ ਮ: 3, 646)

ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥
ਹਉਮੈ ਕਰਿ ਕਰਿ ਜੰਤ ਉਪਾਇਆ ॥
ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥
ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥
(ਆਸਾ ਵਾਰ ਮ: 1, 466)

## 9. ਫੁਟਕਲ

ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥
(ਭੈਰਉ ਕਬੀਰ, 1161)

# ਅੱਖਰ

ਗੁਰਬਾਣੀ ਵਿਚ ਅੱਖਰ ਦੀ ਬੜੀ ਮਹਿਮਾ ਦੱਸੀ ਹੈ। ਇਹ ਅੱਖਰ 'ਇਕ ਅੱਖਰ' ਤੇ 'ਦੋ ਅੱਖਰ' ਕਰਕੇ ਵੀ ਵਰਣਨ ਕੀਤਾ ਗਿਆ ਹੈ ਜੋ ਸਾਰੇ ਜਗਤ ਦੇ ਬਨਾਣ ਵਾਲਾ ਹੈ। ਮਹਾਤਮਾ ਮਦਨ ਸਾਹਿਬ (ਦੇਖੋ ਨਾਮ ਪ੍ਰਕਾਸ਼ 134) ਦੇ ਅੱਖਰ ਦੀ ਬਾਬਤ ਫੁਰਮਾਂਦੇ ਹਨ :

ਸੋਈ ਗੁਰੂਪੂਰਾ ਕਹਾਵੇ ॥ ਦੋ ਅਖਸ਼ਰ ਕਾ ਭੇਦ ਬਤਾਵੇ ॥
ਏਕ ਛੁਡਾਵੈ ਏਕ ਮਿਲਾਵੇ ॥ ਤਬ ਨਿਸ਼ੰਕ ਨਿਜ ਘਰ ਪਹੁੰਚਾਵੇ ॥

ਬੇਦ ਪੁਰਾਣ ਤੇ ਸਭ ਪੁਸਤਕਾਂ 52* ਅੱਖਰਾਂ ਦਾ ਪਸਾਰਾ ਹੈ ਤੇ ਇਕ 'ਅੱਖਰ' ਦੇ ਅੰਦਰ ਹਨ, ਉਹਨਾਂ ਦੇ ਪੜ੍ਹਣ ਨਾਲ ਜੀਵ ਦੀ ਮੁਕਤੀ ਨਹੀਂ, ਇਸ 'ਇੱਕ ਅੱਖਰ'— 'ਸੱਚੇ ਅੱਖਰ' ਜਾਂ 'ਸੁਧਾਖਰ' ਦੇ ਜਾਨਣ ਤੋਂ ਬਿਨਾਂ ਜੀਵ ਸੰਸਾਰ ਚੱਕਰ ਵਿਚ ਰਹਿੰਦਾ ਹੈ। ਇਸ 'ਅੱਖਰ' ਨੂੰ ਜਿਸ ਨੇ ਜਾਣ ਲਿਆ ਉਹ ਮਾਲਕ ਦੇ ਚਰਨਾਂ ਵਿਚ ਪੁੱਜਣ ਦੇ ਕਾਬਲ ਹੋ ਜਾਂਦਾ ਹੈ। ਇਹ 'ਅੱਖਰ' ਪੁਰਸ਼ 'ਅਨਹਦ ਸ਼ਬਦ' ਦੁਆਰਾ ਤ੍ਰਿਲੋਕੀ ਨੂੰ ਬਨਾਣ

---

* ਦੇਵ ਨਾਗਰੀ ਦੇ 52 ਅੱਖਰ ਹਨ ਜੋ ਛੇ ਚੱਕਰਾਂ ਦੇ ਕਵਲਾਂ ਪੁਰ ਲਿਖੇ ਹੋਏ ਹਨ, ਇਸ ਕਰਕੇ ਇਸ ਨੂੰ ਦੇਵ ਬਾਣੀ ਕਰਕੇ ਕਹਿਆ ਗਿਆ ਹੈ।

ਇਹਨਾਂ ਦਾ ਵੇਰਵਾ ਇਸ ਤਰ੍ਹਾਂ ਹੈ :

| ਨਾਮ ਚਕਰ | ਕਵਲ ਦਲ ਨੰਬਰ | ਨਾਮ ਅਖਸ਼ਰ | ਰੰਗ | ਧਨੀ |
|---|---|---|---|---|
| 1. ਮੂਲਾਧਾਰ | 4 ਦਲ | व श ष स | ਪੀਲਾ | ਗਣੇਸ਼ |
| 2. ਸੁਆਦਿਸ਼ਟਾਨ ਜਾਂ | 6 ਦਲ | | | |
| ਇੰਦਰੀ ਚਕਰ | | ब भ म य र ल | ਸਫੈਦ | ਬ੍ਰਹਮਾ |
| 3. ਮਨੀ ਪੂਰਕ ਜਾਂ | 8 ਦਲ | | | |
| ਨਾਭੀ ਚਕਰ | | ड ढ ण त थ द ध न | ਲਾਲ | ਵਿਸ਼ਨੂੰ |
| 4. ਅਨਾਹਤ ਜਾਂ | 12 ਦਲ | क प फ ख ग घ | | |
| ਹਿਰਦੇ ਚਕਰ | | ङ च छ ज झ ञ | ਹਰਾ | ਸ਼ਿਵ |
| 5. ਵਿਸ਼ੁਧ ਜਾਂ | 16 ਦਲ | ट ठ अ आ इ ई उ ऊ | | |
| ਕੰਠ ਚਕਰ | | ऋ ॠ ऌ ल ए ऐ ओ औ | ਨੀਲਾ | ਸ਼ਕਤੀ |
| 6. ਆਗਿਆ ਚਕਰ | 2 ਦਲ | अं अः | — | ਮਨ ਤੇ ਆਤਮਾ |
| 7. ਅੰਤਸ਼ਕਰਨ | 8 ਦਲ | ह क्षं चन्द्रबिन्दु विसर्ग | — | |

ਵਾਲਾ ਹੈ ਜੋ ਪਰਲੈ ਵਿਚ ਗਿਰ ਜਾਂਦੀ ਹੈ। ਵੇਦ ਅਤੇ ਸ਼ਾਸਤ੍ਰ 'ਅਕਸ਼ਰ' ਪੁਰਸ਼ ਤਕ ਦਾ ਬਿਆਨ ਕਰਦੇ ਹਨ। ਅਕਸ਼ਰ ਤਕ ਦਾ ਜ਼ਿਕਰ ਗੀਤਾ ਵਿਚ ਵੀ ਮਿਲਦਾ ਹੈ। ਇਸ ਰਚਨਾ ਵਿਚ 'ਕਸ਼ਰ' ਤੇ 'ਅਕਸ਼ਰ' ਦੋ ਪੁਰਸ਼ ਹਨ, ਨਾਸ਼ਮਾਨ ਕਸ਼ਰ ਤੇ ਕੂਟਸਥ ਅਵਿਅਕਤ ਤਤ੍ਵ ਅਕਸ਼ਰ ਹੈ'' (16)। ਮਤਲਬ ਕੀ, ਕਿ ਇਨ੍ਹਾਂ ਵਿਚ ਜੋ ਨਾਸ਼ਵਾਨ ਹੈ ਉਹਨੂੰ ਕਸ਼ਰ ਆਖਦੇ ਹਨ, ਪਰ ਜੋ ਕੂਟਸਥ (ਸਭਨਾਂ ਦਾ ਮੂਲ) ਹੈ, ਅਤੇ ਪ੍ਰਕ੍ਰਿਤੀ ਦਾ ਅਵਿਅਕਤ ਤਤ੍ਵ ਹੈ ਉਹ ਅਕਸ਼ਰ ਅਖਾਂਦਾ ਹੈ। ਪਰੰਤੂ ਪੁਰਖੋਤਮ ਜੋ ਹੈ ਸੋ ਇਹਨਾਂ ਦੋਹਾਂ ਥੀਂ ਭਿੰਨ ਹੈ ਤੇ ਪਰਮਾਤਮਾ ਉਸੇ ਨੂੰ ਆਖਦੇ ਹਨ ਤੇ ਉਹੀ ਅਵਜਯ (ਅਵਿਨਾਸ਼ੀ) ਤ੍ਰਿਲੋਕੀ ਵਿਚ ਪ੍ਰਵੇਸ਼ ਕਰਕੇ ਸਭਨਾਂ ਦਾ ਪਾਲਨ ਪੋਸ਼ਨ ਕਰਦਾ ਹੈ। (ਅਧਿਆਇ 15, ਸਲੋਕ 16—17)

''ਜੋ ਜਨ ਅਨਿਰਦੇਸ਼ੀ (ਜੋ ਇਕ ਸਥਾਨੀ ਨਹੀਂ) ਤੇ ਅਦ੍ਰਿਸ਼ਜ (ਪ੍ਰਤਖ ਨਾ ਦਿਸਣ ਵਾਲੇ) ਅਵਿਅਕਤ ਸਰਬ ਵਿਆਪੀ ਅਚਿੰਤਜ (ਚਿੰਤਾ ਦੀ ਗੰਮਤਾ ਥੀਂ ਪਰੇ) ਤੇ ਕੂਟਸਥ (ਸਭਨਾਂ ਦਾ ਮੂਲਾਧਾਰ) ਅਚਲ ਅਤੇ ਨਿੱਤ (ਸਨਾਤਨ) ਅਕਸ਼ਰ ਪੁਰਖ ਨੂੰ ਸਭ ਇੰਦ੍ਰਿਆਂ ਨੂੰ ਰੋਕ ਕੇ ਸਮ ਬੁਧੀ ਨਾਲ ਧਿਆਂਦੇ ਹਨ, ਅਜੇਹੇ ਪ੍ਰਾਣੀ ਸਭਨਾਂ ਦੇ ਹਿਤ ਚਾਹੁਣ ਵਾਲੇ ਮੈਨੂੰ ਪ੍ਰਾਪਤ ਕਰ ਲੈਂਦੇ ਹਨ।'' (ਅਧਿਆਇ 12, ਸਲੋਕ 3—4)

ਸਾਰ ਸ਼ਬਦ ਸਤਿਲੋਕ ਤੇ ਤ੍ਰਿਲੋਕੀ ਦੇ ਦਰਮਿਆਨੀ ਦੇਸਾਂ ਦੇ ਬਨਾਣ ਵਾਲਾ ਹੈ ਜੋ ਮਹਾਂ ਪਰਲੈ ਵਿਚ ਗਿਰ ਜਾਂਦੇ ਹਨ, ਜਿਸਦਾ ਧਨੀ ਨਿਅਕਸ਼ਰ ਪੁਰਸ਼ ਹੈ। ਅਸਲ ਸਤਿ ਮੁਕਾਮ ਇਸ ਤੋਂ ਪਰੇ ਹੈ ਜੋ ਸੰਤਾਂ ਦਾ ਨਿਜ ਘਰ ਹੈ। ਇਹ ਅੱਖਰ ਪੁਰਸ਼ ਮਾਲਕ ਤਕ ਪਹੁੰਚਣ ਦਾ ਜ਼ਰੀਆ ਹੈ।

ਕਈ ਸੰਤਾਂ ਨੇ ਇਸ ਤਾਕਤ ਨੂੰ ਇਸ ਤਰਾਂ ਕਰਕੇ ਵੀ ਵਰਣਨ ਕੀਤਾ ਹੈ :

ਛਰ ਜਾਂ ਕਸ਼ਰ—ਸਥੂਲ ਦੁਨੀਆਂ

ਅਕਸ਼ਰ—ਤ੍ਰਿਲੋਕੀ ਨੂੰ ਬਨਾਣ ਵਾਲਾ

ਨਿਅਖਸ਼ਰ—ਉੱਪਰਲੇ ਚੇਤਨ ਦੇਸ ਜੋ ਮਹਾਂ ਪਰਲੈ ਦੇ ਦਾਇਰੇ ਵਿਚ ਹਨ ਤੇ ਇਸ ਤੋਂ ਪਾਰ ਜੋ ਸਤਿ ਲੋਕ ਹੈ।

ਸਾਰ ਬਚਨ (ਪੰ: 69) ਪਰ ਵੀ ਇਸਦੀ ਬਾਬਤ ਜ਼ਿਕਰ ਆਇਆ ਹੈ :

ਛਰ ਅਛਰ ਨਿਹਅਛਰ ਪਾਰਾ ॥

ਬਿਨਤੀ ਕਰੇ ਜਹਾਂ ਦਾਸ ਤੁਮਾਰਾ ॥

ਇਹਨਾਂ ਗੁੱਝੇ ਭੇਤਾਂ ਦਾ ਜ਼ਿਕਰ ਸੰਤਾਂ ਦੀਆਂ ਬਾਣੀਆਂ ਵਿਚ ਆਂਵਦਾ ਹੈ ਜਿਨ੍ਹਾਂ ਦੀ ਸਮਝ ਕਮਾਈ ਵਾਲੇ ਪੁਰਸ਼ਾਂ ਦੀ ਸੰਗਤ ਕਰਕੇ ਆਂਵਦੀ ਹੈ।

# ਅੱਖਰ

## 1. ਅਖਰ ਉਸ ਮਾਲਕ ਤੋਂ ਪਰਗਟ ਹੋਇਆ

ਅਖਰ ਨਾਨਕ ਅਖਿਓ ਆਪਿ ॥ ਲਹੈ ਭਰਾਤਿ ਹੋਵੈ ਜਿਸੁ ਦਾਤਿ ॥
(ਮਾਝ ਵਾਰ ਮ: 1, 150)

## 2. ਅੱਖਰ ਤੋਂ ਸਭ ਜਗਤ ਬਣਿਆਂ ਹੈ

ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ ॥
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖਾਨਾ ॥
ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥
ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ ਪਾਰਬ੍ਰਹਮ ਨਿਰਲੇਪਾ ॥
(ਗਉੜੀ ਬਾਵਨ ਅਖਰੀ ਮ: 5, 261)

ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥
ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ ॥ (ਆਸਾ ਮ: 1, 354)

## 3. ਅੱਖਰ ਸਦਾ ਅਟਲ ਹੈ

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥
(ਬਾਵਨ ਅਖਰੀ ਕਬੀਰ ਜੀ, 340)

***ਬਾਵਨ ਅਖਰਾਂ ਵਿਚ ਰੁਝਿਆ ਹੋਇਆ ਜੀਵ ਇਕ ਅਖਰ ਨੂੰ ਨਹੀਂ ਪਛਾਣਦਾ ।***

ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥
(ਗਉੜੀ ਬਾਵਨ ਅਖਰੀ, 343)

## 4. ਬੇਦ ਪੁਰਾਨ ਆਦਿ ਸਭ 'ਅੱਖਰ' ਦੇ ਅੰਦਰ ਹਨ ਇਸ 'ਏਕ ਅੱਖਰ' ਦੇ ਜਾਣੇ ਬਿਨਾਂ ਜੀਵ ਦੀ ਮੁਕਤੀ ਨਹੀਂ

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ* ਅਖਰ ਮਾਂਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥
(ਸੋਰਠਿ ਰਵਿਦਾਸ ਜੀ 358)

ਬੇਦ ਪੁਰਾਨ ਸਿਮ੍ਰਿਤਿ ਸੁਧਾਖੁਰ ॥ ਕੀਨੇ ਰਾਮ ਨਾਮ ਇਕ ਆਖੁਰ ॥
(ਗਉੜੀ ਸੁਖਮਨੀ ਮ: 5, 262)

ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥ (ਸੂਹੀ ਮ: 5, 747)

---

* ਚੌਂਤੀ ਅਖਰੀ ਹਿੰਦੀ ਭਾਸ਼ਾ ਦੇ 34 ਵਿਅੰਜਨ ਅਖਰ ਹਨ, 16 ਸੁਆਰਾਂ ਤੇ ਦੋ ਗੁਣ ਹਨ। ਕੁਲ ਬਾਵਨ ਅੱਖਰ ਹਨ।

ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥
ਨਵਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ ॥
ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥
ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ॥ (ਮਾਰੂ ਵਾਰ ਮ: 3, 1090)

## 5. ਮਾਲਕ ਦੀ ਪ੍ਰਾਪਤੀ ਦਾ ਸਾਧਨ 'ਅਖਰ' ਹੈ

ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥
(ਰਾਮਕਲੀ ਮ: 1, 878)

ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕੁ ਸੁਕਾਖਰੁ ਓਹੁ ਸਗਲੀ ਝਾਖ ਝਖਾਈਐ ॥
(ਗਉੜੀ ਮ: 5, 216)

## 6. ਅੱਖਰ ਦਾ ਵੇਰਵਾ

ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥
ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥
ਧੂਪ ਛਾਵ ਜੋ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥
(ਰਾਮਕਲੀ ਵਾਰ ਮ: 1, 953)

ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥
ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥
(ਬਸੰਤੁ ਹਿੰਡੋਲ ਮ: 1, 1171)

ਸਾਜਨੁ ਮੀਤੁ ਸਖਾ ਕਰਿ ਏਕੁ ॥ ਹਰਿ ਹਰਿ ਅਖਰ ਮਨ ਮਹਿ ਲੇਖੁ ॥
(ਗਉੜੀ ਮ: 5, 192)

## *ਏਕ ਅੱਖਰ

ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥
ਏਕੁ ਸੁਧਾਖਰੁ ਜਾਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ ॥
(ਸਾਰਗ ਮ: 5, 1205)

ਬੂਝੈ ਨਾਹੀ ਏਕੁ ਸੁਧਾਖਰੁ ਓੁਹ ਸਗਲੀ ਝਾਖ ਝਖਾਈਐ ॥ (ਗਉੜੀ ਮ: 5, 216)

ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥
ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥ (ਗਉੜੀ ਮ: 5, 261)

ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਰ ॥ ਕੀਨੇ ਰਾਮ ਨਾਮ ਇਕ ਆਖ੍ਰ ॥
(ਗਉੜੀ ਮ: 5, 262)

---

*ਇਕ ਅਖਰ' ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਕੀਤਾ ਹੈ।
ਲਖ ਲਖ ਬ੍ਰਹਮੇ ਵੇਦ ਪੜ੍ਹਿ ਇਕਸੁ ਅਖਰੁ ਭੇਦ ਨ ਜਾਤਾ ॥ (ਵਾਰ 18, ਪਉੜੀ 13)

ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥

(ਸੂਹੀ ਮ: 5, 747)

## ਦੋਇ ਅੱਖਰ

ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥
ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥

(ਸਲੋਕ ਕਬੀਰ ਜੀ, 1373)

ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥
ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ ॥

(ਬਸੰਤ ਹਿੰਡੋਲ ਮ: 1, 1171)

ਕਹੁ ਕਬੀਰ ਅਖਰ ਦੁਇ ਭਾਖਿ ॥ ਹੋਇਗਾ ਖਸਮੁ ਤ ਲੇਇਗਾ ਰਾਖਿ ॥

(ਗਉੜੀ ਕਬੀਰ ਜੀ, 329)

ਹਰਿ ਹਰਿ ਅਖਰ ਦੁਇ ਇਹ ਮਾਲਾ ॥ ਜਪਤ ਜਪਤ ਭਏ ਦੀਨ ਦਇਆਲ ॥

(ਆਸਾ ਮ: 5, 388)

## ਬਾਵਨ ਅੱਖਰ

ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥
ਕਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥ (ਸਲੋਕ ਕਬੀਰ ਜੀ, 1373)

# ਚਰਨ ਕਮਲ

ਗੁਰਬਾਣੀ ਵਿਚ ਇਸ ਵਿਸ਼ੇ ਪੁਰ ਕਈ ਪ੍ਰਕਾਰ ਦੇ ਸ਼ਬਦ ਮਿਲਦੇ ਹਨ :

ਚਰਨ ਪਖਾਰਿ ਕਰਉ ਗੁਰ ਸੇਵਾ ॥ (ਟੋਡੀ ਮ: 5, 713)

ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥ (ਸਿਰੀ ਰਾਗੁ ਮ: 1, 57)

ਗੁਰ ਕੇ ਚਰਣ ਧੋਇ ਧੋਇ ਪੀਵਾ ॥ (ਗਉੜੀ ਮ: 5, 239)

ਗੁਰ ਕੇ ਚਰਨ ਹਿਰਦੈ ਵਸਾਏ ॥ ਮਨ ਚਿੰਤਤ ਸਗਲੇ ਫਲ ਪਾਏ ॥
(ਆਸਾ ਮ: 5, 395)

ਇਤਿਆਦਕ। ਇਹਨਾਂ ਕਥਨਾਂ ਦਾ ਕੀ ਭਾਵ ਹੈ ? ਅਸੀਂ ਇਹਨਾਂ ਪਦਾਂ ਤੋਂ ਕੀ ਸਮਝ ਸਕਦੇ ਹਾਂ ! ਉਹ ਚਰਨ ਕੇਹੜੇ ਹਨ ਜਿਨ੍ਹਾਂ ਦੇ ਨਾਲ ਅਸਾਂ ਲਗਣਾ ਹੈ, ਜਿਨ੍ਹਾਂ ਨੂੰ ਧੋ ਧੋ ਕੇ ਪੀਣਾ ਹੈ ਤੇ ਉਹਨਾਂ ਚਰਨਾਂ ਤੋਂ ਕੀ ਮੁਰਾਦ ਹੈ ਜਿਨ੍ਹਾਂ ਦੇ ਹਿਰਦੇ ਵਿਚ ਧਾਰਨ ਕਰਨ ਕਰਕੇ ਮਨ ਚਿੰਦਿਆ ਫਲ ਮਿਲ ਸਕਦਾ ਹੈ ? ਕਈ ਸਜਣ ਇਸ ਦਾ ਇਹ ਉੱਤਰ ਦੇਣਗੇ ਕਿ ਦੂਸਰੀ ਪਾਤਸ਼ਾਹੀ ਨੇ ਗੁਰੂ ਨਾਨਕ ਸਾਹਿਬ ਲਈ ਤੇ ਤੀਸਰੀ ਪਾਤਸ਼ਾਹੀ ਨੇ ਦੂਸਰੀ ਲਈ ਤੇ ਚੌਥੀ ਨੇ ਤੀਸਰੀ ਲਈ ਤੇ ਪੰਜਵੀਂ ਪਾਤਸ਼ਾਹੀ ਨੇ ਚੌਥੀ ਲਈ ਇਹ ਪਦ ਵਰਤਿਆ ਹੈ, ਪਰ ਗੁਰੂ ਨਾਨਕ ਸਾਹਿਬ ਜੀ ਨੇ ਵੀ ਆਪਣੀ ਬਾਣੀ ਵਿਚ ਇਹ ਪਦ ਵਰਤਿਆ ਹੈ, ਫੇਰ ਉਹਨਾਂ ਨੇ ਇਹ ਕਿਸ ਲਈ ਵਰਤੇ ? ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ, ਜੀ ਦਾ ਪਾਠ ਕੇਵਲ ਇਸੀ ਖੋਜ ਲਈ ਕੀਤਾ ਗਿਆ ਤੇ ਸਾਰੇ ਸ਼ਬਦ ਇਸ ਪ੍ਰਥਾਇ ਨੋਟ ਕਰ ਲੀਤੇ ਗਏ, ਜਿਨ੍ਹਾਂ ਦਾ ਸਮੁੱਚਾ ਵਿਚਾਰ ਪਾਠਕਾਂ ਦੇ ਸਾਹਮਣੇ ਰਖਿਆ ਜਾ ਰਿਹਾ ਹੈ ਜੋ ਗਹੁ ਨਾਲ ਵਿਚਾਰਨ ਦੇ ਯੋਗ ਹੈ।

ਗੁਰਬਾਣੀ ਵਿਚ ਚਰਨ ਕਵਲਾਂ ਲਈ ਹੇਠ ਲਿਖੇ ਪ੍ਰਕਾਰ ਦੇ ਸ਼ਬਦ ਮਿਲਦ ਹਨ :

### *(1) ਪ੍ਰਤੱਖ ਗੁਰੂ ਦੇ ਚਰਨਾਂ ਵਿਚ ਲੱਗਣ ਦਾ ਉਪਦੇਸ਼।*

ਪਰਮਾਰਥ ਵਿਚ ਪ੍ਰਤੱਖ ਗੁਰੂ ਦੀ ਲੋੜ ਹੈ (ਦੇਖੋ ਗੁਰੂ ਦਾ ਪ੍ਰਕਰਣ)

ਬਿਨੁ ਗੁਰ ਦਾਤੇ ਕੋਇ ਨ ਪਾਏ ॥ ਲਖ ਕੋਟੀ ਜੇ ਕਰਮ ਕਮਾਏ ॥
(ਮਾਰੂ ਮ: 3, 1057)

ਸ੍ਰੀ ਗੁਰੂ ਅਰਜਨ ਸਾਹਿਬ ਫੁਰਮਾਂਦੇ ਹਨ ਕਿ ਜੀਵ ਨੂੰ ਸਿਆਣਪਾਂ ਛੱਡ ਕੇ ਗੁਰੂ ਦੇ ਚਰਨਾਂ ਵਿਚ ਆਉਣਾ ਚਾਹੀਦਾ ਹੈ :

ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ ॥ (ਸਿਰੀ ਰਾਗੁ ਮ: 5, 44)

ਸ੍ਰੀ ਗੁਰੂ ਅਰਜਨ ਸਾਹਿਬ ਜੀ ਸਾਫ਼ ਸਾਫ਼ ਦਸਦੇ ਹਨ ਕਿ ਗੁਰੂ ਚਰਨਾਂ ਵਿਚ ਲਗਣ ਤੇ ਉਹਨਾਂ ਦੇ ਦਰਸ਼ਨ ਦੀਦਾਰ ਤੋਂ ਉਹਨਾਂ ਦਾ ਕੇਵਲ ਪਰਤੱਖ ਗੁਰੂ ਦੇ ਚਰਨੀ

ਲਗਣ ਤੇ ਉਹਦੇ ਦਰਸ਼ਨ ਦੀਦਾਰ ਤੋਂ ਹੀ ਮਤਲਬ ਹੈ, ਹੋਰ ਕਿਸੀ ਤੋਂ ਨਹੀਂ ॥

ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ ॥
ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ ॥ (ਸਿਰੀ ਰਾਗੁ ਮ: 5, 45)

ਉਕਤਿ ਸਿਆਣਪ ਸਗਲੀ ਤਿਆਗੁ ॥ ਸੰਤ ਜਨਾਂ ਕੀ ਚਰਣੀ ਲਾਗੁ ॥
(ਗਉੜੀ ਮ: 5, 177)

ਗੁਰੂ ਦੀ ਚਰਣੀ ਲਗਣ ਜਾ ਪੈਣ ਦੇ ਅਰਥ ਉਹਨਾਂ ਦੇ ਮਿਲਣ ਤੇ ਸ਼ਰਨ ਆਵਨ ਦੇ ਸਪਸ਼ਟ ਹਨ। ਇਸੀ ਤਰ੍ਹਾਂ ਬਾਰ ਬਾਰ ਹਰਿ ਕੇ ਦਾਸ, ਸਾਧ ਜਾਂ ਗੁਰੂ ਦੇ ਚਰਨਾਂ ਨੂੰ ਨਮਸ਼ਕਾਰ ਕਰਨ ਤੇ ਉਹਨਾਂ ਦੀ ਸੰਗਤ ਕਰਦੇ ਹੋਏ ਉਹਨਾਂ ਦੇ ਚਰਨਾਂ ਨਾਲ ਚਿੱਤ ਲਾਵਣ ਤੇ ਉਹਨਾਂ ਤੋਂ ਬਲਿਹਾਰ ਜਾਵਣ ਦਾ ਉਪਦੇਸ਼ ਮਿਲਦਾ ਹੈ :

ਹਰਿ ਕੇ ਦਾਸ ਕੇ ਚਰਣ ਨਮਸਕਾਰਹੁ (ਗਉੜੀ ਮ: 5, 191)

ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥
(ਸਿਰੀ ਰਾਗੁ ਮ:5, 47)

ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥
(ਵਡਹੰਸੁ ਮ: 5, 562)

ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥ ਚਰਣ ਕਮਲ ਜਾਈ ਬਲਿਹਾਰਾ ॥
(ਸੂਹੀ ਮ: 5, 743)

ਪ੍ਰਤੱਖ ਗੁਰੂ ਦੇ ਚਰਨਾਂ ਨੂੰ ਹਰਿ ਦੇ ਨਾਮ ਦਾ ਤੀਰਥ ਕਰਕੇ ਵੀ ਵਰਨਣ ਕੀਤਾ ਹੈ, ਜਿਨ੍ਹਾਂ ਦੇ ਸਰੇਵਣ ਕਰਕੇ ਅਗੇ ਦਰਗਾਹ ਵਿਚ ਪ੍ਰਵਾਨ ਹੋਈਦਾ ਹੈ ਤੇ ਨਿਥਾਵਿਆਂ ਨੂੰ ਥਾਉਂ ਮਿਲਦਾ ਹੈ।

ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥
ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥
ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥(ਸਿਰੀ ਰਾਗੁ ਮ: 5, 52)

ਫੇਰ ਗੁਰੂ ਰਚਨਾਂ ਦੇ ਰਸ ਦਾ ਕਥਨ ਕਰਦੇ ਹਨ ਕਿ ਉਹ ਅਤੀ ਮਿਠੇ ਹਨ, ਵਡੇ ਭਾਗਾਂ ਕਰਕੇ ਕਿਸੀ ਨੂੰ ਪਰਮੇਸ਼ਵਰ ਇਹ ਰਸ ਬਖ਼ਸ਼ਦਾ ਹੈ, ਗੁਰੂ ਦੇ ਦਰਸ਼ਨਾਂ ਤੋਂ ਕਰੋੜਾਂ ਹੀ ਫਲ ਮਿਲਦੇ ਹਨ।

ਮਾਈ ਚਰਨ ਗੁਰ ਮੀਠੇ ॥
ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ (ਟੋਡੀ ਮ: 5, 717)

ਪਰਤੱਖ ਗੁਰੂ ਦੇ 'ਦੁਆਰੇ ਆਵਣ ਦਾ ਤੇ ਉਹਨਾਂ ਦੇ ਚਰਣ ਧੋਕੇ ਪੀਵਣ' ਦਾ ਵੀ ਗੁਰੂ ਸਾਹਿਬਾਨ ਵਰਣਨ ਕਰਦੇ ਹਨ :

ਗੁਰ ਕੇ ਚਰਣ ਧੋਇ ਧੋਇ ਪੀਵਾ ॥ (ਗਉੜੀ ਮ: 5, 239)

ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥

ਕੁਰਬਾਣ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥
ਨਾਨਕ ਕਉ ਪ੍ਰਭੁ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥
(ਸੂਹੀ ਮ: 5, 749)

ਪ੍ਰਤੱਖ ਗੁਰੂ ਦੇ ਚਰਨਾਂ ਦੀ ਪ੍ਰਾਪਤੀ ਵਡੇ ਹੀ ਭਾਗ ਹੋਣ ਤਾਂ ਹੀ ਹੁੰਦੀ ਹੈ ਤੇ ਉਹਨਾਂ ਤਕ ਜੀਵ ਪਹੁੰਚਦਾ ਹੈ।

ਕਹੁ ਨਾਨਕ ਤਾਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥
(ਸੋਰਠਿ ਮ: 5, 614)

ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ ਗੁਰ ਚਰਣੀ ਲਾਗੁ ॥
(ਆਸਾ ਮ: 5, 372)

ਕਹੁ ਨਾਨਕ ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥
(ਗਉੜੀ ਮ: 5, 191)

ਗੁਰੂ ਦੇ ਚਰਨਾਂ ਤਕ ਰਸਾਈ ਤੇ ਉਹਨਾਂ ਦੀ ਸੇਵਾ ਵਿਚ ਲਗਣ ਦਾ ਸੁਭਾਗਾ ਔਸਰ ਮਾਲਕ ਦੀ ਦਇਆ ਕਰਕੇ ਹੀ ਪ੍ਰਾਪਤ ਹੋ ਸਕਦਾ ਹੈ ਤੇ ਉਹਨਾਂ ਦੇ ਰਚਨਾਂ ਦੀ ਪ੍ਰੀਤ ਮਨ ਵਿਚ ਵੱਸ ਸਕਦੀ ਹੈ।

ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ ॥
(ਆਸਾ ਮ: 4, 447)

ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥
(ਗਉੜੀ ਵਾਰ ਮ: 4, 309)

ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥
(ਮਾਝ ਮ: 5, 107)

ਉਹ ਦਿਨ ਸੁਭਾਗਾ ਹੈ ਜਦ ਜੀਵ ਗੁਰੂ ਦੇ ਚਰਨ ਕਮਲਾਂ ਵਿਚ ਲਗਦਾ ਹੈ ਤੇ ਉਹ ਮਸਤਕ ਧੰਨ ਹੈ ਤੇ ਉਹ ਦਾੜ੍ਹੀਆਂ ਸਚੀਆਂ ਹਨ ਜੋ ਚਰਨ ਕਮਲਾਂ ਨੂੰ ਪਰਸਦੀਆਂ ਹਨ।

ਨੇਤ੍ਰ ਪੁਨੀਤ ਪੇਖਤ ਹੀ ਦਰਸ ॥ ਧਨਿ ਮਸਤਕ ਚਰਨ ਕਮਲ ਹੀ ਪਰਸ ॥
(ਗਉੜੀ ਮ: 5, 201)

ਚਚਾ ਚਰਨ ਕਮਲ ਗੁਰ ਲਾਗਾ ॥ ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥
(ਗਉੜੀ ਮ: 5, 254)

ਸੇ ਦਾੜੀਆ ਸਚੀਆ ਜਿ ਗੁਰ ਚਰਨੀ ਲਗੰਨਿ ॥ (ਸਲੋਕ ਮ: 3, 1419)

ਭਾਈ ਗੁਰਦਾਸ ਜੀ ਗੁਰ ਚਰਨ ਸ਼ਰਨ ਆਉਣ ਦੀ ਬਾਬਤ ਇਉਂ ਫ਼ੁਰਮਾਂਦੇ ਹਨ :

ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ,
ਸਫਲ ਜਨਮ ਗੁਰ ਚਰਨ ਸਰਨ ਕੈ ॥
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ,
ਸ੍ਰਵਨ ਅਮੋਲ ਗੁਰ ਬਚਨ ਧਰਨ ਕੈ ॥
ਨਾਸਿਕਾ ਅਮੋਲ ਚਰਨਾਰਬਿੰਦ ਬਾਸਨਾ ਕੈ,
ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ ॥

ਹਸਤ ਅਮੋਲ ਗੁਰ ਦੇਵ ਸੇਵ ਸਫਲ ਕੈ,
ਚਰਨ ਅਮੋਲ ਪਰਦੱਛਨਾ ਕਰਨ ਕੈ ।। (ਕਬਿਤ 17)

ਚਰਨ ਸਰਨ ਗੁਰ ਤੀਰਥ ਪੁਰਖ ਕੋਟਿ,
ਦੇਵੀ ਦੇਵ ਸੇਵ ਗੁਰ ਚਰਨ ਸਰਨ ਹੈ ।।
ਚਰਨ ਸਰਨ ਗੁਰ ਕਾਮਨਾ ਸਫਲ ਫਲ,
ਰਿਧਿ ਸਿਧਿ ਨਿਧਿ ਅਵਤਾਰ ਅਮਰਨ ਹੈ ।।
ਚਰਨ ਸਰਨ ਗੁਰ ਨਾਮ ਨਿਹਕਾਮ ਧਾਮ,
ਭਗਤਿ ਜੁਗਤਿ ਕਰ ਤਾਰਨ ਤਰਨ ਹੈ ।।
ਚਰਨ ਸਰਨ ਗੁਰ ਮਹਿਮਾ ਅਗਾਧ ਬੋਧ,
ਹਰਨ ਭਰਨਿ ਗਤਿ ਕਾਰਨ ਕਰਨ ਹੈ ।। (ਕਬਿਤ 72)

ਜਬ ਤੇ ਪਰਮ ਗੁਰ ਚਰਨ ਸਰਿਨ ਆਏ,
ਚਰਨ ਸਰਨਿ ਲਿਵ ਸਕਲ ਸੰਸਾਰ ਹੈ ।।
ਚਰਨ ਕਮਲ ਸੁਖ ਸੰਪਟ ਸਹਜ ਘਰ,
ਨਿਹਚਲ ਮਤਿ ਪਰਮਾਰਥ ਵੀਚਾਰ ਹੈ ।।
ਚਰਨ ਕਮਲ ਗੁਰ ਮਹਿਮਾ ਅਗਾਧ ਬੋਧ,
ਨੇਤਿ ਨੇਤਿ ਨਮੋ ਨਮੋ ਕੈ ਨਮਸ਼ਕਾਰ ਹੈ ।। (ਕਬਿਤਾ 217)

ਪਰਤੱਖ ਗੁਰੂ ਦੇ ਚਰਨ ਸ਼ਰਨ ਆਵਣ ਦੇ ਅਨੇਕਾਂ ਫਲ ਗੁਰਬਾਣੀ ਵਿਚ ਵਰਣਨ ਕੀਤੇ ਹਨ। ਦੁਖ ਦਰਦ ਤੇ ਸੰਕਟ ਦੂਰ ਹੁੰਦੇ ਹਨ, ਕਾਮ ਕ੍ਰੋਧ ਲੋਭ, ਵਿਕਾਰ ਤਜ ਜਾਂਦੇ ਹਨ, ਮਨ ਤਨ ਨਿਰਮਲ ਹੁੰਦਾ ਹੈ, ਜੀਵ ਸੁਹੇਲਾ ਹੁੰਦਾ ਹੈ ਤੇ ਸਭ ਧੰਧੇ ਵਿਸਰ ਜਾਂਦੇ ਹਨ, ਜਮ ਦਾ ਭੈ ਦੂਰ ਤੇ ਜੀਵ ਭਵ ਸਾਗਰ ਤੋਂ ਪਾਰ ਹੋ ਜਾਂਦਾ ਹੈ, ਨਿਤਾ ਪ੍ਰਤੀ ਭਗਤੀ ਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ, ਹਿਰਦੇ ਕਮਲ ਵਿਗਸ ਜਾਂਦਾ ਹੈ, ਜੀਵ ਜਾਗ ਉਠਦਾ ਹੈ, ਹਰਿ ਮਨ ਵਿਚ ਵਸਦਾ ਹੈ ਤੇ ਉਹੀ ਉਹ ਨਜ਼ਰ ਆਂਵਦਾ ਹੈ, ਜੀਵ ਨੂੰ ਸੁਖ ਆਨੰਦ ਸਹਜ ਗਤੀ ਜਾਂ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ। ਗੁਰਬਾਣੀ ਵਿਚ ਇਤਨੇ ਅਮੋਲ ਫਲਾਂ ਦੀ ਪ੍ਰਾਪਤੀ ਲਈ ਗੁਰੂ ਦੇ ਚਰਨਾਂ ਦੇ ਮਿਲਣ ਵਾਸਤੇ ਪ੍ਰਾਰਥਨਾਂ ਦੇ ਸ਼ਬਦ ਮਿਲਦੇ ਹਨ, ਜਿਨ੍ਹਾਂ ਦੇ ਪ੍ਰਮਾਣ ਅਗੇ ਦਿਤੇ ਗਏ ਹਨ।

### *(2) ਅੰਤਰਮੁਖ ਗੁਰੂ ਦੇ ਚਰਨਾਂ ਦੇ ਧਾਰਨ ਕਰਨ ਦਾ ਉਪਦੇਸ਼।*

ਪ੍ਰਤੱਖ ਗੁਰੂ ਤਨ ਦੇ ਪਿੰਜਰੇ ਅੰਦਰ ਕੈਦ ਨਹੀਂ, ਉਸ ਦੀ ਰਸਾਈ ਉੱਪਰਲੇ ਮੰਡਲਾਂ ਅੰਦਰ ਵੀ ਹੈ (ਦੇਖੋ ਗੁਰੂ ਦਾ ਪ੍ਰਕਰਣ) ਉਸ ਦੇ ਸਰੂਪ ਦਾ ਧਿਆਨ (ਦੇਖੋ ਧਿਆਨ ਦਾ ਪ੍ਰਕਰਣ) ਪਰਮਾਰਥ ਵਿਚ ਦੂਸਰੀ ਪਉੜੀ ਹੈ। ਜਦ ਸਿਮਰਨ ਦੁਆਰਾ ਰੂਹ ਸਿਮਟ ਕੇ ਉਪਰਲੇ ਮੰਡਲ ਵਿਚ ਆਂਵਦੀ ਹੈ ਤਾਂ ਸਰੂਪ ਦੇ ਧਿਆਨ ਦੇ ਆਸਰੇ ਹੀ ਉਥੇ ਖੜੀ ਰਹਿ ਸਕਦੀ ਹੈ। ਇਸ ਲਈ ਗੁਰੂ ਦੇ ਚਰਨਾਂ ਦੇ ਅੰਤਰ ਮੁਖ ਧਾਰਨ ਕਰਨ ਦਾ ਗੁਰਬਾਣੀ ਜ਼ੋਰ ਨਾਲ ਉਪਦੇਸ਼ ਦੇਂਦੀ ਹੈ :

ਗੁਰ ਕੇ ਚਰਨ ਹਿਰਦੈ ਵਸਾਏ ॥ ਮਨ ਚਿੰਤਤ ਸਗਲੇ ਫਲ ਪਾਏ ॥

(ਆਸਾ ਮ: 5, 395)

ਗੁਰ ਕੇ ਚਰਨ ਹਿਰਦੈ ਵਸਾਇ ॥ ਦੂਖ ਦੁਸਮਨ ਤੇਰੀ ਹਤੈ ਬਲਾਇ ॥

(ਗਉੜੀ ਮ: 5, 190)

ਗੁਰ ਕੇ ਚਰਣ ਰਿਦੈ ਉਰਿ ਧਾਰਿ ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥

(ਗਉੜੀ ਮ: 5, 192)

ਕੀ ਚਰਨ ਇਕੱਲੇ ਸਾਰੀ ਗੁਰ ਮੂਰਤ ਤੋਂ ਵੱਖਰੇ ਹਨ ? ਕਦਾਚਿਤ ਨਹੀਂ। ਗੁਰੂ ਸਰੂਪ ਦੇ ਧਿਆਨ ਵਿਚ ਚਰਨਾਂ ਦਾ ਧਿਆਨ ਆ ਜਾਂਦਾ ਹੈ, ਜਦ ਚਰਨ ਅੰਤਰ ਵਿਚ ਪ੍ਰਗਟ ਹੁੰਦੇ ਹਨ ਤਾਂ ਸਾਰੀ ਮੂਰਤੀ ਸੁਭਾਵਕ ਹੀ ਹਿਰਦੇ ਅੰਦਰ ਪ੍ਰਗਟ ਹੋ ਆਂਵਦੀ ਹੈ। ਸਿੱਖ ਗੁਰੂ ਦੇ ਚਰਨਾਂ ਦਾ ਅੰਤਰਮੁਖ ਧਿਆਨ ਕਰਦੇ ਆਏ। ਇਤਿਹਾਸ ਵਿਚ ਇਸ ਪ੍ਰਥਾਇ ਆਇਆ ਹੈ ਕਿ ਕਾਬਲ ਬੈਠੇ ਸਿਖ (ਭਾਈ [1]ਗੋਂਦਾ ਜੀ) ਨੇ ਗੁਰੂ ਹਰਿ ਰਾਇ ਸਾਹਿਬ (ਸਤਵੀਂ ਪਾਤਸ਼ਾਹੀ) ਜੀ ਦੇ ਚਰਨ ਕਵਲਾਂ ਦੇ ਧਿਆਨ ਕਰ ਕੇ ਚਾਰ ਪਹਿਰ ਸਵੇਰ ਤੋਂ ਲੈ ਕੇ ਸ਼ਾਮ ਤਕ ਉਹਨਾਂ ਨੂੰ ਨਾ ਹਿੱਲਣ ਦਿਤਾ ਤੇ ਗੁਰੂ ਸਾਹਿਬ ਅਡੋਲ ਆਪਣੇ ਸਿੰਘਾਸਨ ਪਰ ਕੀਰਤਪੁਰ ਵਿਖੇ ਬਿਰਾਜਮਾਨ ਰਹੇ। ਅਸੀਂ ਅਜੇਹੇ ਗੁਰਸਿਖਾਂ ਦੀ ਚਰਨ ਧੂੜ ਦੇ ਜਾਚਕ ਹਾਂ, ਜਿਨ੍ਹਾਂ ਅੰਦਰ ਗੁਰੂ ਦੇ ਚਰਨ ਕਵਲ ਪ੍ਰਗਟ ਹਨ ਤੇ ਉਸ ਰਸ ਦਾ ਅਨੰਦ ਲੈ ਰਹੇ ਹਨ। ਅਸੀਂ ਗੁਰੂ ਚਰਨਾਂ ਦੇ ਭੌਰੇ ਹਾਂ ਤੇ ਵਾਰੇ ਵਾਰੇ ਜਾਈਏ ਉਸ ਦੇਹੀ ਦੇ ਜਿਸ ਦੇ ਅੰਤਰ ਉਹ ਪ੍ਰਗਟ ਹਨ।

ਅੰਦਰੂਨੀ ਮੰਡਲਾਂ ਪਰ ਗੁਰੂ ਦਾ ਸਰੂਪ ਤੇ ਉਹਨਾਂ ਦੇ ਚਰਨ ਅਤੀ ਪ੍ਰਕਾਸ਼ਮਾਨ ਹਨ, ਗੁਰ ਚਰਨਾਂ ਦੇ ਨਹੁੰ ਦੇ ਪ੍ਰਕਾਸ਼ ਦੀ ਬਾਬਤ ਗੁਸਾਈਂ ਤੁਲਸੀ ਸਾਹਿਬ ਜੀ ਇਉਂ ਵਰਣਨ ਕਰਦੇ ਹਨ :

ਸ੍ਰੀ ਗੁਰੁ ਪਦ ਨਖ ਮਣਿ ਗਣ ਜੋਤੀ ॥ ਸਿਮ੍ਰਿਤ ਦਿਵਯ ਦ੍ਰਿਸ਼ਟਿ ਹੀਏ ਹੋਤੀ ॥

ਜਦ ਉਨ੍ਹਾਂ ਦਾ ਦਰਸ਼ਨ ਅੰਤਰ ਵਿਖੇ ਪ੍ਰਗਟ ਹੁੰਦਾ ਹੈ, ਤਾਂ ਦਿੱਬ ਦ੍ਰਿਸ਼ਟਿ ਹੋ ਜਾਂਦੀ ਹੈ।

ਮੌਲਵੀ ਰੂਮ ਸਾਹਿਬ ਵੀ ਫੁਰਮਾਂਦੇ ਹਨ :

پیرے کہ چو در دِلت نشیند حالِ ازل و ابد بہ بینند (رومی)

ਕਿ ਜਦ ਗੁਰੂ ਤੁਸਾਡੇ ਹਿਰਦੇ ਅੰਦਰ ਪ੍ਰਗਟ ਹੁੰਦਾ ਹੈ, ਤੁਸਾਨੂੰ ਆਦਿ ਤੇ ਮਧ ਤੇ ਅੰਤ ਦਾ ਸਾਰਾ ਗਿਆਨ ਹੋ ਜਾਂਦਾ ਹੈ। ਅਜੇਹੇ ਸਿਖ ਅੰਦਰ ਸਰੂਪ ਵਿਚ ਲਿਵਲੀਨ ਹੋ ਕੇ ਛਿਨਾਛਿਸ਼ੇਖ ਦਾ ਦਰਜਾ ਪਾ ਲੈਂਦੇ ਹਨ। ਭਾਈ ਗੁਰਦਾਸ ਜੀ ਇਸ ਪ੍ਰਥਾਇ ਫੁਰਮਾਂਦੇ ਹਨ :

---

1. ਸੂਰਜ ਪ੍ਰਕਾਸ਼ ਭਾਈ ਸੰਤੋਖ ਸਿੰਘ ਕ੍ਰਿਤ (1935) ਪੰਨਾ 3561.

ਦਰਸ ਧਿਆਨ ਦਿਬ ਦ੍ਰਿਸ਼ਟਿ ਪ੍ਰਗਾਸ ਭਈ,
ਕਰੁਣਾ ਕਟਾਛ ਦਿੱਬ ਦੇਹ ਪਰਵਾਨ ਹੈ॥
ਸਬਦ ਸੁਰਤਿ ਲਿਵ ਬੱਜਰ ਕਪਾਟ ਖੁਲ੍ਹ,
ਪ੍ਰੇਮ ਰਸ ਰਸਨ ਕੈ ਅੰਮ੍ਰਿਤੁ ਨਿਧਾਨ ਹੈ॥
ਚਰਨ ਕਮਲ ਮਕਰੰਦ ਬਾਸਨਾ ਸੁਬਾਸ,
ਹਸਤ ਪੂਜਾ ਪ੍ਰਨਾਮ ਸਫਲ ਸੁਗਿਆਨ ਹੈ॥
ਅੰਗ ਅੰਗ ਬਿਸਮ ਸ੍ਰਬੰਗ ਮੈਂ ਸਮਾਇ ਭਏ,
ਮਨ ਮਨਸਾ ਥਕਤ ਬ੍ਰਹਮ ਧਿਆਨ ਹੈ॥ (ਕਬਿਤ 18)

ਚਰਨ ਕਮਲ ਗੁਰ ਜਬ ਤੇ ਰਿਦੈ ਬਸਾਏ,
ਤਬ ਤੇ ਅਸਥਿਰ ਚਿਤ ਅਨਤ ਨ ਧਾਵਈ॥
ਚਰਨ ਕਮਲ ਮਕਰੰਦ ਚਰਣਾਮ੍ਰਿਤ ਕੈ,
ਪ੍ਰਾਪਤਿ ਅਮਰਪਦ ਸਹਜ ਸਮਾਵਈ॥
ਚਰਨ ਕਮਲ ਗੁਰ ਜਬ ਤੇ ਧਿਆਨ ਧਾਰੇ,
ਆਨ ਗਯਾਨ ਧਯਾਨ ਸਰਬੰਗ ਬਿਸਰਾਵਈ॥
ਚਰਨ ਕਮਲ ਗੁਰ ਮਧੁਪ ਕਮਲ ਗਤਿ,
ਮਨ ਮਨਸਾ ਥਕਮ ਨਿਜ ਗ੍ਰਿਹ ਆਵਈ॥ (ਕਬਿਤ 218)

ਇਹ ਗੁਰੂ ਦਾ ਨੂਰੀ ਸਰੂਪ (Astral form of the Guru) ਮੱਥੇ ਪੁਰ ਪ੍ਰਗਟ ਹੁੰਦਾ ਹੈ। ਜਦ ਸਿਮਰਨ ਦੁਆਰਾ ਰੂਹ ਸਿਮਟ ਕੇ ਅੱਖਾਂ ਦੇ ਪਿੱਛੇ ਜਿਥੇ ਸੰਤਾਂ ਦਾ ਹਿਰਦਾ ਹੈ, ਇਕੱਠੀ ਹੋ ਜਾਵੇ, ਤਦ ਇਸ ਸਰੂਪ ਦੇ ਦਰਸ਼ਨ ਹੁੰਦੇ ਹਨ। ਜਦ ਤੀਕ ਇਹ ਸਰੂਪ ਘਟ ਵਿਚ ਪ੍ਰਗਟ ਨਹੀਂ ਹੁੰਦਾ, ਤਦ ਤੀਕ ਅਕਾਲ ਪੁਰਖ ਦਾ ਮਿਲਾਪ ਅਸੰਭਵ ਹੈ। ਪਹਿਲਾਂ ਗੁਰੂ ਦਾ ਸਰੂਪ ਆਂਵਦਾ ਹੈ ਤੇ ਪਿਛੋਂ ਮਾਲਕ ਆਂਵਦਾ ਹੈ। ਇਹ ਸਰੂਪ ਸਿਖ ਦੇ ਸਦਾ ਅੰਗ ਸੰਗ ਰਹਿੰਦਾ ਹੈ ਤੇ ਉੱਪਰਲੇ ਆਤਮਕ ਮੰਡਲਾਂ ਵਿਚ ਸਿਖ ਨੂੰ ਲੈ ਟੁਰਦਾ ਹੈ ਤੇ ਤਿੰਨਾਂ ਗੁਣਾਂ ਤੋਂ ਪਾਰ ਚੌਥੇ ਲੋਕ ਵਿਚ ਪਹੁੰਚਾ ਕੇ ਮਾਲਕ ਦੀ ਗੋਦ ਵਿਚ ਜਾ ਬਿਠਾਂਦਾ ਹੈ :

ਗੁਰ ਕੇ ਚਰਣ ਊਪਰਿ ਮੇਰੈ ਮਾਥੇ॥ ਤਾਤੇ ਦੁਖ ਮੇਰੇ ਸਗਲੇ ਲਾਥੇ॥
(ਗਉੜੀ ਮ: 5, 187)

ਸਫਲ ਮੂਰਤਿ ਗੁਰੁ ਮੇਰੈ ਮਾਥੈ॥ ਜਤ ਕਤ ਪੇਖਉ ਤਤ ਤਤ ਸਾਥੈ॥
ਚਰਨ ਕਮਲ ਮੇਰੇ ਪ੍ਰਾਨ ਅਧਾਰ॥ (ਦੇਵ ਗੰਧਾਰੀ ਮ: 5, 535)

ਜਿਸ ਹਿਰਦੇ ਅੰਦਰ ਹਰਿ ਜਨ ਦੇ ਚਰਨ ਵਸਣ ਉਹ ਦੇਹੀ ਪਵਿਤਰ ਹੈ :

ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥
(ਧਨਾਸਰੀ ਮ: 5, 680)

ਜਿਨ੍ਹਾਂ ਪੁਰ ਪ੍ਰਭੂ ਕਿਰਪਾ ਕਰੇ ਉਹਨਾਂ ਨੂੰ ਇਸ ਅਚਰਜ ਗੁਰਦੇਵ (Astral form the Guru) ਦੇ ਚਰਨ ਕਵਲਾਂ ਦਾ ਰੰਗ ਲਗਦਾ ਹੈ :

ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥
ਜਾਕਉ ਕਿਰਪਾ ਕਰਹੁ ਪ੍ਰਭ ਤਾਕਉ ਲਾਵਹੁ ਸੇਵ ॥ (ਬਿਲਾਵਲ ਮ: 5, 814)

ਸੰਤ ਜਨ ਹਰਿ ਦੀ ਪ੍ਰੀਤਿ ਕਰ ਕੇ ਗੁਰਦੇਵ ਦੇ ਚਰਨ ਕਮਲਾਂ ਨੂੰ ਪੂਜਦੇ ਹਨ।

ਚਰਨ ਕਮਲ ਗੁਰਦੇਵ ਪਿਆਰੇ ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥ (ਆਸਾ ਮ: 5, 394)

ਉਹਨਾਂ ਦਾ ਸਫਲ ਦਰਸ਼ਨ ਸੁੰਦਰ ਹੈ ਜੋ ਹਰਿ ਦਾ ਰੂਪ ਹੈ ਤੇ ਉਹਨਾਂ ਦੇ ਚਰਨ ਅਨੂਪ ਹਨ ਜਿਨ੍ਹਾਂ ਨੂੰ ਅਸੀਂ ਬਾਰ ਬਾਰ ਬੰਦਨਾਂ ਕਰਦੇ ਹਾਂ ਤੇ ਮਨ ਹੀ ਮਨ ਵਿਚ ਧੂਪ ਚੜ੍ਹਾਉਂਦੇ ਹਾਂ।

ਚਰਨ ਕਮਲ ਜਾਕੇ ਅਨੂਪ ॥ ਸਫਲ ਦਰਸਨੁ ਸੁੰਦਰ ਹਰਿ ਰੂਪ ॥ (ਗਉੜੀ ਮ: 5, 293)

ਸਫਲ ਦਰਸਨੁ ਤੁਮ੍ਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥
ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥ (ਜੈਤਸਰੀ ਮ: 5, 701)

ਚਰਨ ਕਮਲ ਹਿਰਦੈ ਉਰਿ ਧਾਰੇ ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥ (ਵਡਹੰਸੁ ਮ: 5, 563)

### *(3) ਪ੍ਰਭੂ ਜਾਂ ਹਰਿ ਦੇ ਚਰਨ ਕਮਲਾਂ ਤੇ ਨਾਮ ਦੀ ਪ੍ਰਾਪਤੀ ਦਾ ਉਪਦੇਸ਼।*

ਗੁਰਬਾਣੀ ਵਿਚ ਹਰਿ ਦੇ ਚਰਨਾਂ ਵਿਚ ਲਗਣ (ਉਹਨਾਂ ਦੀ ਸ਼ਰਨ ਆਵਣ) ਤੇ ਮਨ ਵਿਚ ਧਿਆਵਨ ਬਾਬਤ ਵੀ ਕਈ ਪਦ ਆਏ ਹਨ :

ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥ (ਗੂਜਰੀ ਮ: 3, 492)

ਹਰਿ ਚਰਨ ਕਮਲ ਸਰਨਾਇ ਮਨਾ ॥
ਰਾਮ ਨਾਮੁ ਜਪਿ ਸੰਗਿ ਸਹਾਈ ਗੁਰਮੁਖਿ ਪਾਵਹਿ ਸਾਚੁ ਧਨਾ ॥ (ਰਾਮਕਲੀ ਮ: 5, 899)

ਹਰਿ ਕੇ ਚਰਨ ਕਮਲ ਮਨਿ ਧਿਆਉ ॥ (ਟੋਡੀ ਮ: 5, 714)

ਗੁਰਬਾਣੀ ਵਿਚ 'ਹਰਿ ਦੇ ਚਰਨ ਕਮਲ' ਤੇ ਕੇਵਲ 'ਚਰਨ ਕਮਲ' ਦੇ ਪਦ ਲਗ ਪਗ ਇਕੋ ਪਰਥਾਇ ਵਰਤੇ ਗਏ ਹਨ। ਚਰਨ ਕਮਲ ਕੀ ਹਨ ? ਗੁਰਬਾਣੀ ਬੜਾ ਸਾਫ਼ ਕਰ ਕੇ ਦਸਦੀ ਹੈ ਕਿ ਇਹ 'ਰਾਮ ਦੀ ਧੁਨਿ' ਹੈ ਜੋ ਸੁਆਮੀ ਦੇ ਅਨੂਪ ਚਰਨ ਕਮਲ ਹਨ, ਜਿਸ ਦੇ ਜਪਣ ਕਰ ਕੇ ਇਨਸਾਨ ਸਾਧੂ ਬਣ ਜਾਂਦਾ ਹੈ, ਕੀ ਮਤਲਬ, ਆਦਮੀ ਤਿੰਨਾਂ ਗੁਣਾਂ ਤੋਂ ਪਾਰ ਹੋ ਜਾਂਦਾ ਹੈ (ਦੇਖੋ ਸਾਧੂ ਦਾ ਪ੍ਰਕਰਣ)।

ਨੀਕੀ ਰਾਮ ਕੀ ਧੁਨਿ ਸੋਇ ॥
ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ ॥ (ਸਾਰੰਗ ਮ: 5, 1228)

ਇਹ ਸਹਜ ਦੀ ਧੁਨੀ ਦਾ ਦੂਜਾ ਨਾਉਂ ਹੈ ਜੋ ਸਾਧਾਂ ਦੀ ਸੰਗਤ ਤੋਂ ਉਪਜਦੀ ਹੈ।

ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥ (ਮਾਝ ਮ: 5, 105)

ਚਰਨ ਕਮਲਾਂ ਦਾ ਪ੍ਰਗਟ ਹੋਣਾ 'ਨਾਮ' ਜਾਂ 'ਸ਼ਬਦ' ਦਾ ਪ੍ਰਗਟ ਹੋਣਾ ਹੈ।

ਰਾਮ ਰਸਾਇਣਿ ਜੋ ਜਨ ਗੀਧੇ ॥ ਚਰਨ ਕਮਲ ਪ੍ਰੇਮ ਭਗਤੀ ਬੀਧੇ ॥
(ਗਉੜੀ ਮ: 5, 198)

ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥
(ਰਾਮਕਲੀ ਮ: 5, 915)

ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥
(ਧਨਾਸਰੀ ਮ: 5, 680)

ਗੁਰਮਤਿ ਵਿਚ ਨਾਮ ਦਾ ਅਰਾਧਣਾ ਮਾਲਕ ਦੇ ਚਰਣ ਕਮਲਾਂ ਦਾ ਹੀ ਅਰਾਧਣਾ ਹੈ ਤੇ ਜੋ ਨਾਮ ਦੇ ਰੰਗ ਵਿਚ ਮਸਤ ਰਹਿੰਦੇ ਹਨ ਉਹ ਚਰਣ ਕਮਲਾਂ ਦੇ ਰਸ ਨੂੰ ਹੀ ਮਾਣਦੇ ਹਨ।

ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ॥
(ਗੂਜਰੀ ਮ: 5, 500)

ਤੇ ਜਦ ਅਭਿਆਸ ਕਮਾਈ ਦੁਆਰਾ ਹਿਰਦੇ ਅੰਦਰ ਜੋਤਿ ਪ੍ਰਗਟ ਹੁੰਦੀ ਹੈ, ਤਾਂ ਉਸ ਨੂੰ ਵੀ ਚਰਨ ਕਮਲ ਦਾ ਪ੍ਰਗਟ ਹੋਣਾਂ ਮੰਨਿਆਂ ਹੈ।

ਚਰਣ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥
(ਆਸਾ ਮ: 5, 375)

ਇਹ ਨਾਮ ਹੀ ਜੋਤਿ ਦੇ ਪ੍ਰਕਾਸ਼ ਕਰਣ ਵਾਲਾ ਚਸ਼ਮਾ ਹੈ। ਗੁਰ ਬਾਣੀ ਇਹ ਸਪੱਸ਼ਟ ਕਰ ਦੇ ਦਸਦੀ ਹੈ ਕਿ ਨਾਮ ਦਾ ਸਿਮਰਨ ਤੇ ਜਪ ਹੀ ਚਰਨ ਕਮਲਾਂ ਦਾ ਜਪ ਤੇ ਸਿਮਰਨ ਹੈ :

ਚਲਤ ਬੈਸਤ ਸੋਵਤ ਜਾਗਤ ਗੁਰਮੰਤ੍ਰੁ ਰਿਦੈ ਚਿਤਾਰਿ ॥
ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ ॥ (ਮਾਰੂ ਮ: 5, 1006)

ਚਰਨ ਕਮਲਾਂ ਦੀ ਮੌਜ ਅੰਤ ਅਤੇ ਆਦਿ ਹੈ।

ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥
(ਸਲੋਕ ਕਬੀਰ ਜੀ, 1370)

ਚਰਨ ਕਵਲ ਦਾ ਕੀ ਕੋਈ ਅਨੁਮਾਨ ਹੋ ਸਕਦਾ ਹੈ ? ਇਸ ਮਉਜ ਦੀ ਬਹਾਰ ਕਥਨ ਵਿਚ ਨਹੀਂ ਆ ਸਕਦੀ, ਕੇਵਲ ਆਪਣੇ ਅਨੁਭਵ ਨਾਲ ਸੰਬੰਧ ਰਖਦੀ ਹੈ।

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ (ਸਲੋਕ ਕਬੀਰ ਜੀ, 1370)

ਚਰਨ ਕਮਲਾਂ ਦਾ ਇਸ ਬਿਧ ਹਿਰਦੇ ਅੰਦਰ ਹਰ ਵੇਲੇ ਵਸਾਈ ਰਖਣਾ ਸਾਡੇ ਜੀਵਨ ਦਾ ਆਧਾਰ, ਆਸਰਾ ਤੇ ਸਦਾ ਸਹਾਈ ਬਣ ਜਾਂਦਾ ਹੈ।

ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥
(ਮਾਝ ਮ: 5, 107)

ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥
ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ ॥ (ਧਨਾਸਰੀ ਮ: 5, 675)

ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥
ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥ (ਆਸਾ ਮ: 5, 405)

ਚਰਨ ਕਮਲ ਦਾ ਆਸਰਾ ਪ੍ਰਭ ਪੁਰਖ ਗੁਣ ਤਾਸੁ ॥
ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥ (ਬਿਲਾਵਲੁ ਮ: 5, 818)

ਚਰਨ ਕਮਲ ਸੰਸਾਰ ਸਾਗਰ ਤਰਨ ਲਈ ਜਹਾਜ ਹਨ :

ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥
(ਗਉੜੀ ਮ: 5, 209)

ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲੰਘਾਏ ॥
(ਵਡਹੰਸੁ ਮ: 5, 577)

ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥ (ਆਸਾ ਮ: 5, 398)

ਇਹ ਚਰਨ ਕਮਲ ਹਿਰਦੇ ਅੰਦਰ ਹਨ ਤੇ ਮਨ ਤਨ ਵਿਚ ਵਸਦੇ ਹਨ :

ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥
ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥
(ਸਾਰੰਗ ਮ: 5, 1222)

ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥
(ਦੇਵ ਗੰਧਾਰੀ ਮ: 5, 534)

ਚਰਨ ਕਮਲ ਨਾਲ ਉਹ ਲਗਦਾ ਹੈ ਜਿਸ ਨੂੰ ਮਾਲਕ ਆਪ ਲਗਾਏ :

ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥
(ਮਾਝ ਮ: 5, 108)

ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥
(ਆਸਾ ਮ: 5, 384)

ਚਰਨ ਕਮਲਾਂ ਦੀ ਦੌਲਤ ਸਤਿਗੁਰ ਦਾਨ ਕਰਦਾ ਹੈ ਤੇ ਉਹ ਆਪ ਹੀ ਦਰਸਾਂਦਾ ਹੈ।

ਚਰਣ ਕਮਲ ਸਿਉ ਲਾਗੋ ਮਾਨੁ ॥ ਸਤਿਗੁਰਿ ਤੂਠੈ ਕੀਨੋ ਦਾਨੁ ॥
(ਆਸਾ ਮ: 5, 376)

ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ ਬਲਿ ਬਲਿ ਗੁਰ ਦਰਸਾਇਆ ॥
(ਸਾਰੰਗ ਮ: 5, 1212)

ਚਰਣ ਕਮਲੁ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥
(ਸਿਰੀ ਰਾਗੁ ਮ: 5, 48)

ਸਾਧ ਸੰਗਤ ਦੁਆਰਾ ਚਰਨ ਕਮਲ ਮਨ ਵਿਚ ਨਿਵਾਸ ਕਰਦੇ ਹਨ :

ਸਾਧ ਸੰਗਿ ਹੋਆ ਪਰਗਾਸੁ ॥ ਚਰਨ ਕਮਲ ਮਨ ਮਾਹਿ ਨਿਵਾਸੁ ॥
(ਪ੍ਰਭਾਤੀ ਮ: 5, 1340)

ਇਹ ਚਰਨ ਕਵਲ ਅੰਤਰ ਕਿਸ ਤਰ੍ਹਾਂ ਵਸਦੇ ਹਨ ?
ਹਰਿ ਦਾ ਸਿਮਰਨ ਕਰਦੇ ਹੋਏ ਚਰਨ ਕਵਲ ਮਨ ਵਿਚ ਪ੍ਰਵੇਸ਼ ਕਰਦੇ ਹਨ :

ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ ਪਰਵੇਸ ॥

ਉਚਰਹੁ ਰਾਮ ਨਾਮੁ ਲਖ ਬਾਰੀ ॥ ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥
(ਗਉੜੀ ਮ: 5, 194)

ਸਾਧ ਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥
ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ॥
ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥
ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ ॥
(ਦੇਵ ਗੰਧਾਰੀ ਮ: 5, 534)

ਸਿਮਰਨ ਕਰਦੇ ਕਰਦੇ ਜਦ ਮਨ ਇੰਦ੍ਰੇ ਖੜੇ ਹੁੰਦੇ ਹਨ ਤੇ ਰੂਹ ਜਿਸਮ ਨੂੰ ਛਡ ਕੇ ਉਪਰ ਆ ਜਾਂਦੀ ਹੈ ਤਾਂ ਇਹ ਚਰਨ ਕਮਲ (ਜੋ ਨਾਮ ਹੈ) ਹਿਰਦੇ ਵਿਚ ਪ੍ਰਗਟ ਹੁੰਦੇ ਹਨ। ਅੰਤਰਮੁਖ ਨਾਮ ਦੀ ਧੁਨੀ ਦੇ ਰਸ ਵਿਚ ਸੁਰਤ ਦੇ ਲਿਵ ਲੀਣ ਹੋਣ ਤੇ ਉਹ ਵਾਹਿਗੁਰੂ ਇਕ ਖਿਨ ਮਾਤਰ ਵੀ ਨਹੀਂ ਵਿਸਰਦਾ, ਇਕ ਤਰ੍ਹਾਂ ਦੀ ਗੰਢ ਬੱਝ ਜਾਂਦੀ ਹੈ ਤੇ ਉਸ ਦੀ ਧੁਨੀ ਦੇ ਰੰਗ ਵਿਚ ਮਸਤ ਹੋ ਕੇ ਅਭਿਆਸੀ ਦੀ ਬਿਰਤੀ ਅਜੇਹੀ ਅਡੋਲ ਹੋ ਜਾਂਦੀ ਹੈ ਕਿ ਹੋਰ ਸਭ ਰਸ ਭੁੱਲ ਜਾਂਦੇ ਹਨ।

ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥
ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥ (ਕੇਦਾਰਾ ਮ: 5, 1121)

ਇਹ ਚਰਨ ਕਮਲ ਅਨੂਪ ਹਨ, ਕੋਈ ਵਿਰਲਾ ਸਾਧੂ ਹੀ ਭਾਗਾਂ ਕਰ ਕੇ ਲਗਦਾ ਹੈ, ਉਹ ਭਗਤਾਂ ਦੇ ਮਨ ਵਿਚ ਪ੍ਰਗਟ ਹੁੰਦੇ ਹਨ :

ਚਰਨ ਕਮਲ ਆਨੂਪ ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ ॥
(ਆਸਾ ਮ: 5, 380)

ਚਰਨ ਕਮਲ ਭਗਤਾਂ ਮਨਿ ਵੁਠੇ ॥ (ਮਾਝ ਮ: 5, 109)

ਚਰਨ ਦੀ ਪ੍ਰਾਪਤੀ ਵਿਚ ਸਭ ਜਪ ਤਪ, ਤੀਰਥ ਤੇ ਕਰਮ ਧਰਮ ਆ ਜਾਂਦੇ ਹਨ :

ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨਹੀ ਕੀਤਿ ॥
(ਸਿਰੀ ਰਾਗੁ ਮ: 5, 48)

ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥
(ਗਉੜੀ ਮ: 5, 195)

ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥
ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥
(ਰਾਮਕਲੀ ਮ: 5, 925)

ਭਾਈ ਗੁਰਦਾਸ ਜੀ ਵੀ ਚਰਨ ਕਮਲਾਂ ਦੀ ਮਹਿਮਾ ਤੇ ਉਹਨਾਂ ਦੀ ਪ੍ਰਾਪਤੀ ਦੇ ਫਲ ਨੂੰ ਅਨੂਪਮ ਤਰੀਕੇ ਨਾਲ ਵਰਣਨ ਕਰਦੇ ਹਨ :

ਚਰਨ ਕਮਲ ਕੋ ਮਹਾਤਮ ਅਗਾਧ ਬੋਧ,
ਅਤਿ ਅਸਚਰਜਮੈ ਨਮੋ ਨਮੋ ਨਮ ਹੈ॥
ਕੋਮਲ ਕੋਮਲਤਾ ਔ ਸੀਤਲ ਸੀਤਲਤਾ ਕੈ,

ਬਾਸਨਾ ਸੁਬਾਸ ਤਾਸ ਦੁਤੀਆ ਨ ਸਮ ਹੈ ॥
ਸਹਜ ਸਮਾਧਿ ਨਿਜ ਆਸਨ ਸਿੰਘਾਸਨ ਮੈ,
ਸ੍ਵਾਦ ਬਿਸਮਾਦ ਰਸ ਰਮਿਯਤਾ ਅਗਮ ਹੈ ॥
ਰੂਪ ਕੈ ਅਨੂਪ ਰੂਪ ਮਨ ਮਨਸਾ ਥਕਤ,
ਅਕਥ ਕਥਾ ਬਿਨੋਦ ਬਿਸਮੈ ਬਿਸਮ ਹੈ ॥ (ਕਬਿਤ 80)

ਚਰਣ ਕਮਲ ਭਜ ਕਮਲ ਪ੍ਰਗਾਸ ਭਏ,
ਦਰਸ ਦਰਸ ਸਮ ਦਰਸ ਦਿਖਾਏ ਹੈਂ ॥
ਸਬਦ ਸੁਰਤਿ ਅਨਹਦ ਲਿਵਲੀਨ ਭਏ,
ਉਨਮਨ ਮਗਨ ਗਗਨ ਪੁਰ ਛਾਏ ਹੈਂ ॥
ਪ੍ਰੇਮ ਰਸ ਬਸ ਹੋਇ ਬਿਸਮ ਬਿਦੇਹ ਭਏ,
ਅਤਿ ਅਸਚਰਜਮੈ ਹੇਰਤ ਹਿਰਾਏ ਹੈਂ ॥
ਗੁਰਮੁਖਿ ਸੁਖ ਫਲ ਮਹਿਮਾ ਅਗਾਧ ਬੋਧ,
ਅਕਥ ਕਥਾ ਬਿਨੋਦ ਕਹਿਤ ਨ ਆਏ ਹੈ ॥ (ਕਬਿਤ 33)

ਚਰਨ ਕਮਲ ਮਕਰੰਦ ਰਸ ਲੁਭਿਤ ਹੈ,
ਸਹਜ ਸਮਾਧਿ ਸੁਖ ਸੰਪਟ ਸਮਾਨੇ ਹੈਂ ॥
ਭੈਜਲ ਭਯਾਨਕ ਲਹਰ ਨ ਬਿਆਪ ਸਕੈ,
ਦੁਬਿਧਾ ਨਿਵਾਰ ਏਕ ਟੇਕ ਠਹਿਰਾਨੇ ਹੈਂ ।
ਦ੍ਰਿਸਟਿ ਸਬਦ ਸੁਰਤਿ ਬਰਜ ਬਿਸਰਜਤ,
ਪ੍ਰੇਮ ਨੇਮ ਬਿਸਮ ਬਿਸ੍ਵਾਸ ਉਰ ਆਨੇ ਹੈਂ ॥
ਜੀਵਨ ਮੁਕਤਿ ਜਗ ਜੀਵਨ ਜੀਵਨ ਮੂਲ,
ਆਪਾ ਖੋਇ ਹੋਇ ਅਪਰੰਪਰ ਪਰਾਨੇ ਹੈਂ ॥ (ਕਬਿਤ 92)

ਗੁਰਬਾਣੀ ਵਿਚ ਹਰਿ ਦੇ ਚਰਨ ਕਮਲਾਂ ਦੀ ਪ੍ਰਾਪਤੀ ਦੇ ਅਨੇਕਾਂ ਹੀ ਫਲ ਮਿਲਦੇ ਹਨ ਜਿਨ੍ਹਾਂ ਦਾ ਵਿਸਥਾਰ ਪੂਰਵਕ ਵਰਣਨ ਹੇਠ ਲਿਖੀ ਗੁਰਬਾਣੀ ਦੇ ਪ੍ਰਮਾਣਾਂ ਸਹਿਤ ਕੀਤਾ ਗਿਆ ਹੈ। ਪਾਠਕ ਜਨ ਗਹੁ ਨਾਲ ਵਿਚਾਰਨ ਤੇ ਚਰਨ ਕਮਲਾਂ ਨੂੰ ਜਿਸਦੇ ਇਤਨੇ ਗੁਣ ਹਨ ਪ੍ਰਾਪਤ ਕਰ ਕੇ ਜਨਮ ਸਫਲਾ ਕਰਨ !

# ਚਰਨ ਕਮਲ

## 1. ਪ੍ਰਤੱਖ ਗੁਰੂ ਦੇ ਚਰਨ

### *(1) ਪ੍ਰਤੱਖ ਗੁਰੂ ਦੇ ਚਰਨਾਂ ਵਿਚ ਲਗਣ ਦਾ ਉਪਦੇਸ਼।*

ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥
ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥
ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥ (ਸਿਰੀ ਰਾਗੁ ਮ: 1, 57)

ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥ (ਸਿਰੀ ਰਾਗੁ ਮ: 5, 47)

ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥
ਤਿਸਹੀ ਕੀ ਕਰਿ ਆਸ ਮਨ ਜਿਸਕਾ ਸਭਸੁ ਵੇਸਾਹੁ ॥
ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ ॥ (ਸਿਰੀ ਰਾਗੁ ਮ: 5, 44)

ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ ॥
ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ ॥
(ਸਿਰੀ ਰਾਗੁ ਮ: 5, 45)

ਉਕਤਿ ਸਿਆਣਪ ਸਗਲੀ ਤਿਆਗੁ ॥ ਸੰਤ ਜਨਾ ਕੀ ਚਰਣੀ ਲਾਗੁ ॥
(ਗਉੜੀ ਮ: 5, 177)

ਸਗਲ ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥
ਨਾਨਕੁ ਗੁਰ ਚਰਣਿ ਪਰਾਤਾ ॥ (ਸਿਰੀ ਰਾਗੁ ਮ: 5, 71)

ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥
ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥(ਸਿਰੀ ਰਾਗੁ ਮ: 5, 47)

ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥
ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥ (ਮਾਝ ਮ: 5, 133)

ਤਜਿ ਅਭਿਮਾਨੁ ਜਨਮ ਮਰਣੁ ਨਿਵਾਰਹੁ ॥
ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥ (ਗਉੜੀ ਮ: 5, 191)

ਮਨ ਰੇ ਰਾਮ ਜਪਹੁ ਸੁਖੁ ਹੋਈ ॥
ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥
(ਸੋਰਠਿ ਮ: 1, 599)

### *(2) ਗੁਰ ਚਰਨ ਹਰਿ ਦੇ ਨਾਮ ਦਾ ਤੀਰਥ ਹਨ, ਜਿਸ ਕਰ ਕੇ ਮਾਲਕ ਦੀ ਦਰਗਾਹ ਵਿਚ ਥਾਂ ਮਿਲਦਾ ਹੈ।*

ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥
ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥
ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥ (ਸਿਰੀ ਰਾਗੁ ਮ: 5, 52)

### *(3) ਗੁਰ ਚਰਨ ਮੀਠੇ ਹਨ।*

ਮਾਈ ਚਰਨ ਗੁਰ ਮੀਠੇ ॥
ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥(ਟੋਡੀ ਮ: 5, 717)

### *(4) ਪ੍ਰਤੱਖ ਗੁਰੂ ਦੇ ਚਰਨ ਧੋ ਕੇ ਪੀਵਣ ਦਾ ਉਪਦੇਸ਼।*

ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਨ ਧੋਇ ਧੋਇ ਪੀਵਾ ॥
(ਗਉੜੀ ਮ: 5, 239)

ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥
ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥ (ਸੂਹੀ ਮ: 5, 749)

## *(5) ਸਤਿਗੁਰ ਦੇ ਦਰਸਨ ਤੇ ਉਸ ਦੇ ਚਰਨਾਂ ਪੁਰ ਸਿਖ ਬਲਿਹਾਰ ਜਾਂਦਾ ਹੈ।*

ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥
(ਵਡਹੰਸ ਮ: 5, 562)

ਸਾਚੇ ਸਤਿਗੁਰੂ ਦਾਤਾਰਾ ॥
ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥
(ਸਾਰੰਗ ਮ: 5, 1221)

ਹਉ ਬਲਿਹਾਰੀ ਸਤਿਗੁਰ ਚਰਣਾ ॥ ਗੁਰੁ ਬੋਹਿਥੁ ਸਬਦਿ ਭੈ ਤਰਣਾ ॥
(ਆਸਾ ਮ: 1, 413)

## *(6) ਪੂਰੇ ਭਾਗ ਹੋਣ ਤਾਂ ਜੀਵ ਗੁਰੂ ਦੇ ਚਰਨਾਂ ਵਿਚ ਲਗਦਾ ਹੈ।*

ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥
ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥
(ਸਿਰੀ ਰਾਗੁ ਮ: 5, 44)

ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥
ਕਹੁ ਨਾਨਕ ਤਾਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥
(ਸੋਰਠਿ ਮ: 5, 614)

ਮਾਈ ਚਰਨ ਗੁਰ ਮੀਠੇ ॥
ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ (ਟੋਡੀ ਮ: 5, 717)

ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥ (ਸਿਰੀ ਰਾਗੁ ਮ: 5, 49)

ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ ਗੁਰ ਚਰਣੀ ਲਾਗੁ ॥
(ਆਸਾ ਮ: 5, 372)

ਸਤਿਗੁਰ ਰਾਖੇ ਸੇ ਵਡਭਾਗੇ ॥ ਨਾਨਕ ਗੁਰ ਕੀ ਚਰਣੀ ਲਾਗੇ ॥
(ਆਸਾ ਮ: 1, 414)

ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ ॥
ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ ॥
(ਵਡਹੰਸੁ ਮ: 4, 572)

ਕਹੁ ਨਾਨਕ ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥
(ਗਉੜੀ ਮ: 5, 191)

### *(7) ਮਾਲਕ ਦਇਆ ਕਰੇ ਤਾਂ ਜੀਵ ਗੁਰੂ ਦੇ ਚਰਨਾਂ ਵਿਚ ਲਗਦਾ ਹੈ ਤੇ ਉਸ ਦੇ ਚਰਨ ਮਨ ਵਿਚ ਵਸਦੇ ਹਨ।*

ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥
ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ (ਸਿਰੀ ਰਾਗੁ ਮ: 1, 61)

ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥ (ਮਾਝ ਵਾਰ ਮ: 1, 147)

ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ ॥
ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ ॥
(ਆਸਾ ਮ: 4, 447)

ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥
ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥
(ਗਉੜੀ ਵਾਰ ਮ: 4, 309)

ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥
ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥
(ਮਾਝ ਮ: 5, 107)

ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥
ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥ (ਮਾਰੂ ਮ: 5, 1019)

### *(8) ਉਹ ਮਸਤਕ ਜੋ ਗੁਰੂ ਚਰਣਾਂ ਤੇ ਲਗਦਾ ਹੈ ਧੰਨ ਹੈ ਤੇ ਜਦੋਂ ਲਗਦਾ ਹੈ ਉਹ ਦਿਨ ਭੀ ਧੰਨ ਹੈ।*

ਨੇਤ੍ਰ ਪੁਨੀਤ ਪੇਖਤ ਹੀ ਦਰਸ ॥ ਧਨਿ ਮਸਤਕ ਚਰਨ ਕਮਲ ਹੀ ਪਰਸ ॥
(ਗਉੜੀ ਮ: 5, 201)

ਚਚਾ ਚਰਨ ਕਮਲ ਗੁਰ ਲਾਗਾ ॥ ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥
(ਗਉੜੀ ਮ: 5, 254)

## 2. ਗੁਰੂ ਦੇ ਬਾਹਰਲੇ ਚਰਣਾਂ ਦੀ ਪ੍ਰਾਪਤੀ ਦੇ ਫਲ

### *(1) ਦੁਖ ਦਰਦ ਸੰਕਟ ਦਾ ਨਾਸ਼।*

ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥
ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥ (ਸਿਰੀ ਰਾਗੁ ਮ: 5, 51)

ਚਰਨ ਕਮਲ ਗੁਰ ਕੇ ਮਨਿ ਵੂਠੇ ॥ ਦੂਖ ਦਰਦ ਭ੍ਰਮ ਬਿਨਸੇ ਝੂਠੇ ॥
(ਪ੍ਰਭਾਤੀ ਮ: 5, 1340)

ਗੁਰ ਕੇ ਚਰਣ ਕਮਲ ਮਨ ਧਿਆਇ ॥ ਦੂਖੁ ਦਰਦੁ ਇਸੁ ਤਨ ਤੇ ਜਾਇ ॥
(ਸੂਹੀ ਮ: 5, 741)

ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥
ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥
(ਸੋਰਠਿ ਮ: 5, 616)

*(2) ਕਾਮ, ਕ੍ਰੋਧ, ਲੋਭ ਵਿਕਾਰਾਂ ਦਾ ਨਾਸ਼।*

ਗੁਰ ਕੇ ਚਰਨ ਕਮਲ ਨਮਸਕਾਰਿ ॥ ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ ॥
(ਗੋਂਡ ਮ: 5, 866)

ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥
ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥
(ਆਸਾ ਮ: 5, 431)

*(3) ਮਨ ਤਨ ਨਿਰਮਲ ਹੁੰਦਾ ਹੈ।*

ਹਉਮੈ ਮਾਰਿ ਮੰਨਿ ਵਸਾਇਆ ॥ ਗੁਰ ਚਰਣੀ ਸਦਾ ਚਿਤੁ ਲਾਇਆ ॥
ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥
(ਮਾਝ ਮ: 3, 110)

ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥
ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥
(ਮਾਝ ਮ: 3, 113)

*(4) ਸੁਹੇਲੇ ਹੋਈਦਾ ਹੈ, ਤੇ ਸਭ ਧੰਧੇ ਵਿਸਰ ਜਾਂਦੇ ਹਨ।*

ਕਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ ਮਨਮੁਖਿ ਆਪੁ ਗਣਾਏ ॥
ਹਰਿ ਕੇ ਚਾਕਰ ਸਦਾ ਸੁਹੇਲੇ ਗੁਰ ਚਰਣੀ ਚਿਤੁ ਲਾਏ ॥ (ਗਉੜੀ ਮ: 3, 247)

ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ ॥
ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥ (ਧਨਾ: ਮ: 5, 671)

*(5) ਜਮ ਭੈ ਨਾਸ਼ ਹੁੰਦਾ ਹੈ।*

ਗੁਰਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥ (ਸੋਰਠਿ ਮ: 1, 599)

*(6) ਜੀਵ ਭਵ ਸਾਗਰ ਤੋਂ ਪਾਰ ਹੋ ਜਾਂਦਾ ਹੈ।*

ਜਿਉ ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥
(ਗਉੜੀ ਮ:5, 282)

ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥
ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ ॥
(ਆਸਾ ਮ: 5, 402)

*(7) ਨਿਤ ਭਗਤੀ ਹੁੰਦੀ ਹੈ।*

ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥
ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥
(ਮਾਝ ਮ: 3, 122)

### *(8) ਨਾਮ ਦੀ ਪ੍ਰਾਪਤੀ ਹੁੰਦੀ ਹੈ।*

ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥
ਗੁਰਮੁਖਿ ਨਾਮੁ ਨਿਧਾਨੁ ਲੈ ਦਰਗਹ ਲਏ ਛਡਾਇ ॥ (ਗਉੜੀ ਮ:3, 162)

ਅੰਤਰਜਾਮੀ ਕਰਣੈ ਹਾਰਾ ਸੋਈ ਖਸਮੁ ਹਮਾਰਾ ॥
ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥
(ਸੋਰਠਿ ਮ: 5, 609)

### *(9) ਹਿਰਦੇ ਕਮਲ ਵਿਗਸਦਾ ਹੈ।*

ਮਾਈ ਗੁਰ ਚਰਣੀ ਚਿਤੁ ਲਾਈਐ ॥
ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ ॥
(ਦੇਵ ਗੰਧਾਰੀ ਮ: 5, 528)

### *(10) ਜੀਵ ਜੀਂਵਦਾ ਹੈ।*

ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥
ਪਾਰਬ੍ਰਹਮ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥ (ਬਿਲਾਵਲੁ ਮ: 5, 815)

### *(11) ਹਰਿ ਮਨ ਅੰਦਰ ਵਸਦਾ ਹੈ।*

ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ ॥
ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ ॥
(ਕਲਿਆਨ ਮ: 4, 1319)

### *(12) ਉਹੀ ਉਹ ਨਜ਼ਰ ਆਂਵਦਾ ਹੈ।*

ਜਤ ਕਤ ਪੇਖਉ ਤੇਰੀ ਸਰਣਾ ॥ ਬਲਿ ਬਲਿ ਜਾਈ ਸਤਿਗੁਰ ਚਰਣਾ ॥
(ਭੈਰਉ ਮ: 5, 1149)

### *(13) ਗੁਰ ਚਰਨਾਂ ਵਿਚ ਮਨ ਲਾਵਣ ਨਾਲ ਸੁਖ, ਅਨੰਦ ਤੇ ਸਹਜ ਦੀ ਪ੍ਰਾਪਤੀ ਹੁੰਦੀ ਹੈ।*

ਸਭੇ ਸੁਖ ਭਏ ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ ਮਨਿ ਵੁਠੇ ॥
ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥
(ਮਾਝ ਮ: 5, 106)

ਤਿਸੁ ਘਰਿ ਸਹਜਾ ਸੋਈ ਸੁਹੇਲਾ ॥ ਅਨਦ ਬਿਨੋਦ ਕਰੇ ਸਦ ਕੇਲਾ ॥
ਸੋ ਧਨਵੰਤਾ ਸੋ ਵਡਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥
(ਮਾਝ ਮ: 5, 130)

### *(14) ਪਰਮ ਪਦ ਮਿਲਦਾ ਹੈ।*

ਰਹੈ ਨਿਰਲਮੁ ਏਕਾ ਸਚੁ ਕਰਣੀ। ਪਰਮ ਪਦੁ ਪਾਇਆ ਸੇਵਾ ਗੁਰਚਰਣੀ ॥
(ਗਉੜੀ ਮ: 1, 227)

## 3. ਅੰਤਰਮੁਖ ਗੁਰੂ ਦੇ ਚਰਨਾਂ ਦੇ ਧਾਰਨ ਦਾ ਉਪਦੇਸ਼

ਗੁਰ ਕੇ ਚਰਨ ਮਨ ਮਹਿ ਧਿਆਇ ॥
ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵਲਾਇ ॥ (ਸਿਰੀ ਰਾਗੁ ਮ: 5, 51)

ਗੁਰ ਕੇ ਚਰਨ ਹਿਰਦੈ ਵਸਾਏ ॥ ਮਨ ਚਿੰਤਤ ਸਗਲੇ ਫਲ ਪਾਏ ॥
(ਆਸਾ ਮ: 5, 395)

ਗੁਰ ਕੇ ਚਰਣ ਹਿਰਦੈ ਵਸਾਇ ॥ ਦੁਖ ਦੁਸਮਨ ਤੇਰੀ ਹਤੈ ਬਲਾਇ ॥
(ਗਉੜੀ ਮ: 5, 190)

ਗੁਰ ਕੇ ਚਰਨ ਕਵਲ ਰਿਦ ਧਾਰੇ ॥
ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ ॥ (ਸੋਰਠਿ ਮ: 5, 624)

ਗੁਰ ਕੇ ਚਰਨ ਰਿਦੈ ਉਰਿ ਧਾਰੇ ॥ ਅਗਨਿ ਸਾਗਰ ਤੇ ਉਤਰੇ ਪਾਰੇ ॥
(ਗੋਂਡ ਮ: 5, 865)

ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥
(ਗੋਂਡ ਮ: 5, 864)

ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥
ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥ (ਸੋਰਠਿ ਮ: 5, 618)

ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥
ਗੁਰੁ ਪੂਰਾ ਜਿਸੁ ਭੇਟੀਐ ਮਰਿ ਜਨਮਿ ਨ ਰੋਵੈ ॥ (ਗਉੜੀ ਵਾਰ ਮ: 5, 322)

ਗੁਰ ਕੇ ਚਰਨ ਕਮਲ ਮਨਿ ਵਸੇ ॥ ਮਹਾ ਬਿਕਾਰ ਤਨ ਤੇ ਸਭਿ ਨਸੇ ॥
(ਰਾਮਕਲੀ ਮ: 5, 897)

### *(2) ਗੁਰੂ ਦੇ ਚਰਨ ਮਥੇ ਪੁਰ ਪ੍ਰਗਟ ਹੁੰਦੇ ਹਨ ਜੋ ਸਿਖ ਦੇ ਸਦਾ ਅੰਗ ਸੰਗ ਰਹਿੰਦੇ ਹਨ (Astral form of the Guru)*

ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥ ਤਾਤੇ ਦੁਖ ਮੇਰੇ ਸਗਲੇ ਲਾਥੇ ॥
(ਗਉੜੀ ਮ: 5, 187)

ਸਫਲ ਮੂਰਤਿ ਗੁਰੁ ਮੇਰੈ ਮਾਥੈ ॥ ਜਤ ਕਤ ਪੇਖਉ ਤਤ ਤਤ ਸਾਥੈ ॥
ਚਰਨ ਕਮਲ ਮੇਰੇ ਪ੍ਰਾਨ ਅਧਾਰ ॥ (ਦੇਵ ਗੰਧਾਰੀ ਮ: 5, 535)

### *(3) ਜਿਸ ਹਿਰਦੇ ਅੰਦਰ ਹਰਿਜਨ ਦੇ ਚਰਨ ਵਸਦੇ ਹਨ ਉਹ ਪਵਿਤਰ ਦੇਹੀ ਹੈ।*

ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥
(ਧਨਾਸਰੀ ਮ: 5, 680)

### *(4) ਜਿਸ ਨੂੰ ਕ੍ਰਿਪਾ ਕਰੇ ਉਸ ਨੂੰ ਅਚਰਜ ਗੁਰਦੇਵ ਦੇ ਚਰਨਾਂ ਵਿਚ ਰੰਗ ਲਗਦਾ ਹੈ। ਸੰਤ ਜਨ ਵੀ ਗੁਰਦੇਵ ਦੇ ਚਰਨਾਂ ਨਾਲ ਪਿਆਰ ਕਰਦੇ ਹਨ।*

ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥
ਜਾਕਉ ਕਿਰਪਾ ਕਰਹੁ ਪ੍ਰਭ ਤਾਕਉ ਲਾਵਹੁ ਸੇਵ ॥ (ਬਿਲਾਵਲੁ ਮ: 5, 814)

ਚਰਨ ਕਮਲ ਗੁਰਦੇਵ ਪਿਆਰੇ ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥
(ਆਸਾ ਮ: 5, 394)

### *(5) ਪ੍ਰੀਤਮ ਦੇ ਚਰਨ ਕਮਲ ਅਨੂਪ ਹਨ ਤੇ ਉਹਨਾਂ ਦਾ ਦਰਸ਼ਨ ਸੁੰਦਰ ਹਰਿ ਦਾ ਰੂਪ ਹੈ।*

ਸਫਲ ਦਰਸਨੁ ਤੁਮ੍ਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥
ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰਾਵਉ ਧੂਪ ॥
(ਜੈਤਸਰੀ ਮ: 5, 701)

ਚਰਨ ਕਮਲ ਜਾਕੇ ਅਨੂਪ ॥ ਸਫਲ ਦਰਸਨੁ ਸੁੰਦਰ ਹਰਿ ਰੂਪ ॥
(ਗਉੜੀ ਮ: 5, 293)

## 4. ਚਰਨ ਕਮਲ ਕੀ ਹਨ ?

### *(1) ਚਰਨ ਕਮਲ ਧੁਨ ਹੈ, ਨਾਮ ਤੇ ਸ਼ਬਦ ਹੈ।*

ਨੀਕੀ ਰਾਮ ਕੀ ਧੁਨਿ ਸੋਇ ॥ ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ ॥
(ਸਾਰੰਗ ਮ: 5, 1228)

ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥
(ਮਾਝ ਮ: 5, 105)

ਸਾਵਣਿ ਸਰਸੀ ਕਾਮਣੀ ਚਰਣ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥ (ਮਾਝ ਮ: 5, 134)

ਰਾਮ ਰਸਾਇਣਿ ਜੋ ਜਨ ਗੀਧੇ ॥ ਚਰਨ ਕਮਲ ਪ੍ਰੇਮ ਭਗਤੀ ਬੀਧੇ ॥
(ਗਉੜੀ ਮ: 5, 198)

ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥
ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ ॥
(ਰਾਮਕਲੀ ਮ: 5, 915)

ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥
(ਧਨਾਸਰੀ ਮ: 5, 680)

### *(2) ਚਰਨ ਕਮਲ ਦੀ ਮੌਜ ਆਦਿ ਅਤੇ ਅੰਤ ਹੈ, ਵਰਣਨ ਨਹੀਂ ਹੋ ਸਕਦੀ, ਦੇਖਣੇ ਨਾਲ ਸੰਬੰਧ ਰਖਦੀ ਹੈ।*

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥

ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥
(ਸਲੋਕ ਕਬੀਰ ਜੀ, 1370)

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ (ਸਲੋਕ ਕਬੀਰ ਜੀ, 1370)

ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥ (ਚਉਬੋਲੇ ਮ: 5, 1363)

### *(3) ਚਰਨ ਕਮਲ ਜੀਵ ਦਾ ਆਧਾਰ ਹੈ, ਆਸਰਾ ਤੇ ਸਦਾ ਸਹਾਈ ਹੈ।*

ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥
ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥
(ਮਾਝ ਮ: 5, 107)

ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥
ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥ (ਆਸਾ ਮ: 5, 405)

ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥
ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ ॥ (ਧਨਾਸਰੀ ਮ: 5, 675)

ਚਰਨ ਕਮਲ ਜਨ ਕਾ ਆਧਾਰੁ ॥ ਗੁਣ ਗੋਵਿੰਦ ਰਉਂ ਸਚੁ ਵਾਪਾਰੁ ॥
(ਗੋਂਡ ਮ: 5, 869)

ਸਫਲ ਮੂਰਤਿ ਦਰਸਨ ਬਲਿਹਾਰੀ ॥ ਚਰਨ ਕਮਲ ਮਨ ਪ੍ਰਾਣ ਅਧਾਰੀ ॥
(ਸੂਹੀ ਮ: 5, 740)

ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥
ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥
(ਸਾਰੰਗ ਮ: 5, 1222)

ਹਰਿ ਕੇ ਚਰਨ ਕਮਲ ਆਧਾਰ ॥
ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥
(ਸੋਰਠਿ ਮ: 5, 618)

ਚਰਨ ਕਮਲ ਹਰਿ ਜਨ ਕੀ ਥਾਤੀ ਕੋਟਿ ਸੂਖ ਬਿਸ੍ਰਾਮ ॥
ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ ਨਾਨਕ ਸਦ ਕੁਰਬਾਨ ॥
(ਧਨਾਸਰੀ ਮ: 5, 682)

ਸੰਤ ਜਨਾ ਕਾ ਸਦਾ ਸਹਾਈ ॥ ਚਰਨ ਕਮਲ ਨਾਨਕ ਸਰਣਾਈ ॥
(ਰਾਮਕਲੀ ਮ: 5, 898)

ਪ੍ਰਭ ਬਿਨਾ ਨਾਹੀ ਹੋਰੁ ॥ ਚਿਤਵਉ ਚਰਨਾਰਬਿੰਦ ਸਾਸਨ ਨਿਸਿ ਭੋਰ ॥
(ਕਾਨੜਾ ਮ: 5, 1307)

ਚਰਨ ਕਮਲ ਆਧਾਰੁ ਜਨ ਕਾ ਆਸਰਾ ॥
ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ ॥ (ਰਾਮਕਲੀ ਮ: 5, 925)

ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ ॥
ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ ॥
(ਰਾਮਕਲੀ ਮ: 5, 925)

ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ॥
ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥ (ਬਿਲਾਵਲੁ ਮ: 5, 818)

ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥
ਸਭਿ ਅਧ੍ਰੁਵ ਡਿਠੇ ਜੀਉ ਤਾਂ ਚਰਨ ਕਮਲ ਚਿਤੁ ਲਾਇਆ ॥
(ਸੂਹੀ ਮ: 5, 785)

### *(4) ਚਰਨ ਕਮਲ ਸੰਸਾਰ ਸਾਗਰ ਤਰਣ ਲਈ ਜਹਾਜ਼ ਹਨ।*

ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥
ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇਤੇ ਪਾਰਿ ਪਰਾਤੇ ॥ (ਗਉੜੀ ਮ: 5, 209)

ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥
ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲੰਘਾਏ ॥ (ਵਡਹੰਸੁ ਮ: 5, 577)

ਚਰਨ ਕਮਲ ਜਪਿ ਬੋਹਥਿ ਚਰੀਐ ॥ ਸੰਤ ਸੰਗਿ ਮਿਲਿ ਸਾਗਰੁ ਤਰੀਐ ॥
(ਮਾਰੂ ਮ: 5, 1080)

ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥
ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥ (ਆਸਾ ਮ: 5, 398)

ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥
ਭੇਟਿਓ ਪੂਰਾ ਸਤਿਗੁਰੂ ਸਾਚਾ ਪ੍ਰਭ ਸਿਉ ਨੇਹ ॥ (ਆਸਾਵਰੀ ਮ: 5, 431)

ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥
ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ ॥
(ਸੂਹੀ ਮ: 5, 784)

## 5. ਹਰਿ ਚਰਨ

### *(1) ਹਰਿ ਚਰਨ ਸਰਣ ਦੀ ਮਹਿਮਾ।*

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥
ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥ (ਮਾਝ ਮ: 5, 135)

ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥
ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ ॥ (ਗਉੜੀ ਮ: 5, 300)

ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥
ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ॥ (ਗੂਜਰੀ ਮ: 3, 492)

ਹਰਿ ਕੇ ਚਰਨ ਕਮਲ ਮਨਿ ਧਿਆਉ ॥
ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥ (ਟੋਡੀ ਮ: 5, 714)

ਹਰਿ ਚਰਨ ਕਮਲ ਸਰਨਾਇ ਮਨਾ ॥
ਰਾਮ ਨਾਮੁ ਜਪਿ ਸੰਗਿ ਸਹਾਈ ਗੁਰਮੁਖਿ ਪਾਵਹਿ ਸਾਚੁ ਧਨਾ ॥
(ਰਾਮਕਲੀ ਮ: 5, 899)

ਹਰਿ ਚਰਨ ਕਮਲ ਮਨੁ ਲੀਨ੍ਾ ॥ ਪ੍ਰਭ ਜਲ ਜਨ ਤੇਰੇ ਮੀਨਾ ॥
(ਮਲਾਰ ਮ: 5, 1278)

ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥
ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥
ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥ (ਸਿਰੀ ਰਾਗੁ ਮ: 5, 46)

*(2) ਪ੍ਰਭੂ ਦੇ ਚਰਨ ਮੀਠੇ ਹਨ।*

ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥
ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥ (ਕੇਦਾਰਾ ਮ: 5, 1121)

*(3) ਚਰਨ ਕਮਲ ਅੰਦਰ ਹਨ ਤੇ ਮਨ ਤਨ ਵਿਚ ਵਸਦੇ ਹਨ।*

ਤੂ ਬੇਅੰਤੁ ਪਾਰਬ੍ਰਹਮ ਸੁਆਮੀ ਗਤਿ ਤੇਰੀ ਜਾਇ ਨ ਲਾਖੀ ॥
ਚਰਨ ਕਮਲ ਪ੍ਰੀਤਿ ਮਨੁ ਬੇਧਿਆ ਕਰਿ ਸਰਬਸੁ ਅੰਤਰਿ ਰਾਖੀ ॥
(ਸਾਰੰਗ ਮ: 5, 1227)

ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥
ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥ (ਆਸਾ ਮ: 5, 405)

ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥
ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥
(ਸਾਰੰਗ ਮ: 5, 1222)

ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥
ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ ॥
(ਦੇਵਗੰਧਾਰੀ ਮ: 5, 534)

ਚਰਨ ਕਮਲ ਹਿਰਦੈ ਉਰ ਧਾਰੀ ॥ ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥
(ਗਉੜੀ ਮ: 5, 193)

ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥
(ਸੂਹੀ ਮ: 5, 742)

ਤੋਟਿ ਨ ਆਵੈ ਕਦੇ ਮੂਲਿ ਪੂਰਨ ਭੰਡਾਰ ॥
ਚਰਨ ਕਮਲ ਮਨਿ ਤਨਿ ਬਸੇ ਪ੍ਰਭ ਅਗਮ ਅਪਾਰ ॥ (ਬਿਲਾਬਲ ਮ: 5, 817)

*(4) ਚਰਨ ਕਵਲਾਂ ਵਿਚ ਕੋਈ ਵਿਰਲਾ ਨੇਹੁ ਲਗਾਂਦਾ ਹੈ।*

ਚਰਨ ਕਮਲ ਸੰਗਿ ਨੇਹੁ ਕਿਨੈ ਵਿਰਲੈ ਲਾਇਆ ॥
ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ ॥ (ਆਸਾ ਮ: 5, 399)

***(5) ਹਰਿ ਕੇ ਚਰਨ ਕਵਲਾਂ ਵਿਚ ਕੋਈ ਵਿਰਲਾ ਸਾਧੂ ਲਗਦਾ ਹੈ।***

ਚਰਨ ਕਮਲ ਆਨੂਪ ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ ॥ (ਆਸਾ ਮ: 5, 380)

### *(6) ਪੂਰਨ ਭਾਗ ਹੋਣ ਤਾਂ ਹਰਿ ਦੇ ਚਰਨਾਂ ਵਿਚ ਮਨ ਲਗਦਾ ਹੈ।*

ਕਹੁ ਨਾਨਕ ਜਾਕੇ ਪੂਰਨ ਭਾਗ ॥ ਹਰਿ ਚਰਣੀ ਤਾਕਾ ਮਨੁ ਲਾਗ ॥
(ਗਉੜੀ ਮ: 5, 198)

### *(7) ਜਿਸਨੂੰ ਮਾਲਕ ਲਗਾਏ ਉਹ ਉਸਦੇ ਚਰਨਾਂ ਵਿਚ ਲਗਦਾ ਹੈ।*

ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥
ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥
(ਮਾਝ ਮ: 5, 108)

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥
ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥ (ਮਾਝ ਮ: 5, 134)

ਕਰਿ ਕਿਰਪਾ ਚਰਨ ਸੰਗਿ ਮੇਲੀ ॥ ਸੂਖ ਸਹਜ ਆਨੰਦ ਸੁਹੇਲੀ ॥
(ਆਸਾ ਮ: 5, 379)

ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥ (ਆਸਾ ਮ: 5, 384)

ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ ॥
ਪ੍ਰਭ ਸਰਣਾਗਤਿ ਜਨ ਪਰੇ ਤਾਕਾ ਸਦ ਪਰਤਾਪੁ ॥ (ਬਿਲਾਵਲ ਮ: 5, 817)

ਤੁਮ ਹੀ ਕਾਰਨ ਕਰਨ ॥ ਚਰਨ ਕਮਲ ਹਰਿ ਸਰਨ ॥ (ਰਾਮਕਲੀ ਮ: 5, 896)

ਕੋਈ ਵਿਰਲਾ ਆਪਨ ਕੀਤ ॥ ਸੰਗਿ ਚਰਨ ਕਮਲ ਮਨੁ ਮੀਤ ॥
(ਨਟ ਮ: 5, 980)

### *(8) ਪ੍ਰਭੂ ਕਿਰਪਾ ਤੇ ਚਰਨ ਕਮਲ ਵਿਚ ਮਨ ਲਗਦਾ ਹੈ।*

ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤ ਸੰਗਿ ਮਨੁ ਜਾਗਾ ॥
ਕਹੁ ਨਾਨਕ ਪ੍ਰਭਿ ਕਿਰਪਾ ਕੀਨੀ ਚਰਣ ਕਮਲ ਮਨੁ ਲਾਗਾ ॥
(ਸੂਹੀ ਮ: 5, 781)

ਚਰਨ ਕਮਲ ਸਿਉ ਲਗੋ ਧਿਆਨੁ ॥ ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥
(ਬਸੰਤੁ ਮ: 5, 1183)

### *(9) ਸਤਿਗੁਰ ਦੁਆਰਾ ਚਰਨ ਕਮਲ ਮਿਲਦੇ ਹਨ।*

ਚਰਣ ਕਮਲ ਸਿਉ ਲਾਗੋ ਮਾਨੁ ॥ ਸਤਿਗੁਰਿ ਤੂਠੈ ਕੀਨੋ ਦਾਨੁ ॥
(ਆਸਾ ਮ: 5, 376)

ਪਰਧਨ ਪਰਦਾਰਾ ਪਰਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ ॥
ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ ॥
(ਆਸਾ ਮ: 5, 379)

ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿਰਾਮ ਜੀਉ ॥
ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸਕੈ ਬਲਿਰਾਮ ਜੀਉ ॥
(ਸੂਹੀ ਮ: 5, 777)

ਦੂਖ ਸੁਖ ਕਰਤ ਜਨਮਿ ਫੁਨਿ ਮੂਆ ॥ ਚਰਨ ਕਮਲ ਗੁਰਿ ਆਸ੍ਰਮੁ ਦੀਆ ॥
(ਬਿਲਾਵਲੁ ਮ: 5, 804)

ਗੁਰ ਪਰਸਾਦਿ ਬਸੰਤੁ ਬਨਾ ॥
ਚਰਨ ਕਮਲ ਹਿਰਦੈ ਉਰਿ ਧਾਰੇ ਸਦਾ ਸਦਾ ਹਰਿ ਜਸੁ ਸੁਨਾ ॥
(ਬਸੰਤੁ ਮ: 5, 1182)

ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ ਬਲਿ ਬਲਿ ਗੁਰ ਦਰਸਾਇਆ ॥
ਕਹੁ ਨਾਨਕ ਕਾਹੂ ਪਰਵਾਹਾ ਜਉ ਸੁਖ ਸਾਗਰੁ ਮੈ ਪਾਇਆ ॥
(ਸਾਰੰਗ ਮ: 5, 1212)

ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥
ਨਾਨਕ ਉਧਰੇ ਸਾਧ ਸੰਗਿ ਕਿਰਪਾ ਨਿਧਿ ਮੈ ਦਿਤਨੋ ॥ (ਗਉੜੀ ਮ: 5, 212)

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥
(ਰਾਮਕਲੀ ਮ: 5, 893)

ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ॥ ਚਰਨ ਕਮਲ ਗੁਰ ਰਿਦੈ ਬਸਾਇਆ ॥
(ਗਉੜੀ ਮ: 5, 202)

ਚਰਨ ਕਮਲ ਹਿਰਦੈ ਨਿਤ ਧਾਰੀ ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥
ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ ॥
(ਮਾਰੂ ਮ: 5, 1085)

ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥ (ਮਲਾਰ ਮ: 5, 1272)

ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ ॥
ਚਰਨ ਕਮਲੁ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥
(ਸਿਰੀ ਰਾਗੁ ਮ: 5, 48)

## *(10) ਸਾਧ ਸੰਗਤ ਕਰਕੇ ਹਰਿ ਚਰਨਾਂ ਵਿਚ ਨਿਵਾਸ ਹੁੰਦਾ ਹੈ।*

ਸਾਧ ਸੰਗਿ ਹੋਆ ਪਰਗਾਸੁ ॥ ਚਰਨ ਕਮਲ ਮਨ ਮਾਹਿ ਨਿਵਾਸੁ ॥
(ਪ੍ਰਭਾਤੀ ਮ: 5, 1340)

ਸਦਾ ਸਦਾ ਆਤਮ ਪਰਗਾਸੁ ॥ ਸਾਧ ਸੰਗਤਿ ਹਰਿ ਚਰਣ ਨਿਵਾਸੁ ॥
(ਆਸਾ ਮ: 5, 378)

ਚਰਣ ਕਮਲ ਸਰਣਾਈ ਆਇਆ ॥ ਸਾਧ ਸੰਗਿ ਹੈ ਹਰਿ ਜਸੁ ਗਾਇਆ ॥
(ਮਾਰੂ ਮ: 5, 1084)

ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥
ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥
(ਸਹਸਕ੍ਰਿਤੀ ਮ: 5, 1358)

## *(11) ਹਰਿ ਸਿਮਰਨ ਦੁਆਰਾ ਤੇ ਗੁਣ ਗਾਵਣ ਕਰਕੇ ਚਰਨ ਕਮਲ ਮਨ ਵਿਚ ਪ੍ਰਵੇਸ਼ ਕਰਦੇ ਹਨ।*

ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ ਪਰਵੇਸ ॥

ਉਚਰਹੁ ਰਾਮ ਨਾਮੁ ਲਖ ਬਾਰੀ ॥ ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥
(ਗਉੜੀ ਮ: 5, 194)

ਗੁਣ ਗਾਵਤ ਹੋਵਤ ਪਰਗਾਸੁ ॥ ਚਰਨ ਕਮਲ ਮਹਿ ਹੋਇ ਨਿਵਾਸੁ ॥
(ਰਾਮਕਲੀ ਮ: 5, 901)

### *(12) ਭਗਤਾਂ ਦੇ ਮਨ ਵਿਚ ਚਰਨ ਵਸਦੇ ਹਨ।*

ਚਰਨ ਕਮਲ ਭਗਤਾਂ ਮਨਿ ਵੁਠੇ ॥ ਵਿਣੁ ਪਰਮੇਸਰ ਸਗਲੇ ਮੁਠੇ ॥
(ਮਾਝ ਮ: 5, 109)

ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ ॥
ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ ॥
(ਸਿਰੀ ਰਾਗੁ ਮ: 5, 80)

### *(13) ਹਰਿ ਸਤਿਗੁਰ ਦੇ ਚਰਨ ਕਮਲ ਸਾਨੂੰ ਭਾਂਵਦੇ ਹਨ ਤੇ ਅਸੀਂ ਉਹਨਾਂ ਤੋਂ ਬਲਿਹਾਰ ਜਾਂਦੇ ਹਾਂ।*

ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ ॥
ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ॥
(ਵਡਹੰਸੁ ਮ: 5, 573)

ਚਰਣ ਕਮਲ ਹਿਰਦੈ ਉਰਿ ਧਾਰੇ ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥
(ਵਡਹੰਸੁ ਮ: 5, 563)

ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥ ਚਰਣ ਕਮਲ ਜਾਈ ਬਲਿਹਾਰਾ ॥
ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥ (ਸੂਹੀ ਮ: 5, 743)

ਸਫਲ ਮੂਰਤਿ ਦਰਸਨ ਬਲਿਹਾਰੀ ॥ ਚਰਣ ਕਮਲ ਮਨ ਪ੍ਰਾਣ ਅਧਾਰੀ ॥
(ਸੂਹੀ ਮ: 5, 740)

ਦਰਸਨ ਕਉ ਜਾਈਐ ਕੁਰਬਾਨੁ ॥ ਚਰਨ ਕਮਲ ਹਿਰਦੈ ਧਰਿ ਧਿਆਨੁ ॥
(ਰਾਮਕਲੀ ਮ: 5, 897)

### *(14) ਅਸੀਂ ਹਰਿ ਦੇ ਚਰਨਾਂ ਅਤੇ ਜਿਹਨਾਂ ਨੂੰ ਹਰਿ ਚਰਨ ਪ੍ਰਾਪਤ ਹਨ ਉਹਨਾਂ ਦੋਹਾਂ ਉਤੋਂ ਕੁਰਬਾਨ ਹਾਂ।*

ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ ॥
ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ ॥ (ਸੂਹੀ ਮ: 5, 784)

ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥
(ਗਉੜੀ ਮ: 5, 199)

### *(15) ਜਦ ਤੀਕ ਭਰਮ ਤੇ ਤ੍ਰਿਸ਼ਨਾ ਹੈ ਅਤੇ ਬੈਕੁੰਠ ਦੀ ਆਸ ਹੈ, ਤਦ ਤੀਕ ਚਰਨ ਕਮਲ ਹਿਰਦੇ ਵਿਚ ਨਿਵਾਸ ਨਹੀਂ ਕਰਦੇ।*

ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖ੍ਣ ਮੋਹ ਕੀ ਫਾਸ ॥
ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾਕੇ ਕਰਹੁ ਨਿਵਾਸ ॥
(ਗਉੜੀ ਮ: 5, 204)

ਜਬ ਲਗੁ ਮਨਿ ਬੈਕੁੰਠ ਕੀ ਆਸ ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥
(ਗਉੜੀ ਕਬੀਰ ਜੀ, 325)

### *(16) ਚਰਨ ਕਮਲ ਦੀ ਪ੍ਰਾਪਤੀ ਵਿਚ ਸਭ ਤਪ ਤਪ ਤੀਰਥ ਤੇ ਕਰਮ ਧਰਮ ਆ ਜਾਂਦੇ ਹਨ।*

ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥
ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨਹੀ ਕੀਤਿ ॥
(ਸਿਰੀ ਰਾਗੁ ਮ: 5, 48)

ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥
(ਗਉੜੀ ਮ: 5, 195)

ਅਨਿਕ ਭਗਤ ਬੰਦਨ ਨਿਤ ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ ॥
(ਗਉੜੀ ਮ: 5, 287)

ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥
ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥
(ਰਾਮਕਲੀ ਮ: 5, 925)

ਜਪ ਤਪ ਸੰਜਮ ਕਰਮ ਸੁਖ ਸਾਧਨ ਤੁਲਿ ਨ ਕਛੂਐ ਲਾਹਿ ॥
ਚਰਨ ਕਮਲ ਨਾਨਕ ਮਨੁ ਬੇਧਿਓ ਚਰਨਹ ਸੰਗਿ ਸਮਾਹਿ ॥
(ਸਾਰੰਗ ਮ: 5, 1222)

ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥
ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ ॥
(ਕਾਨੜਾ ਮ: 5, 1301)

### *(17) ਅੰਤਰ ਚਰਨਾਂ ਦੇ ਵਸਾਣ ਵਾਲੀ ਦੇਹੀ ਨੂੰ ਪਾਲੋ।*

ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥
(ਬਿਹਾਗੜਾ ਵਾਰ ਮ: 5, 554)

### *(18) ਸੰਤ ਤੇ ਭਗਤ ਜਨ ਚਰਨ ਕਮਲ ਵਿਚ ਰਤੇ ਹੋਏ ਹਨ।*

ਸਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥
ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥
(ਜੈਤਸਰੀ ਵਾਰ ਮ: 5, 708)

ਚਰਨ ਕਮਲ ਸਰਣਾਇ ਨਰਾਇਣ ॥ ਦੀਨਾ ਨਾਥ ਭਗਤ ਪਰਾਇਣ ॥
(ਸੂਹੀ ਮ: 5, 760)

## 6. ਹਰਿ ਦੇ ਚਰਨ ਕਮਲ ਦੀ ਪ੍ਰਾਪਤੀ ਦੇ ਫਲ

### *(1) ਚਿੰਤਾ ਦਾ ਨਾਸ਼।*

ਚਰਨ ਕਮਲ ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥
(ਗਉੜੀ ਮ: 5, 189)

## *(2) ਸਭ ਰੋਗਾਂ ਦਾ ਨਾਸ਼।*

ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿਜਨ ਮਿਲੇ ਪਿਆਰੇ ॥
ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥ (ਟੋਡੀ ਮ: 5, 715)

ਚਰਨ ਕਮਲ ਪ੍ਰਭ ਹਿਰਦੈ ਧਿਆਏ ॥ ਰੋਗ ਗਏ ਸਗਲੇ ਸੁਖ ਪਾਏ ॥
(ਬਿਲਾਵਲੁ ਮ: 5, 806)

## *(3) ਦੁਖ, ਸਹਸਾ ਦਾ ਨਾਸ਼।*

ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ ॥
ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ ॥ (ਸਿਰੀ ਰਾਗੁ ਮ: 5, 79)

ਹਰਿ ਚਰਣੀ ਜਾ ਕਾ ਮਨੁ ਲਾਗਾ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ ॥
(ਗਉੜੀ ਮ: 5, 194)

ਚਰਨ ਕਮਲ ਰਿਦੈ ਧਾਰਿ ॥ ਉਤਰਿਆ ਦੁਖੁ ਮੰਦ ॥ (ਕਾਨੜਾ ਮ: 5, 1304)

ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥
ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ ॥
(ਆਸਾ ਮ: 5, 378)

## *(4) ਭਰਮ ਭਉ ਦਾ ਨਾਸ਼।*

ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥
ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥
ਘਰਿ ਮਹਲਿ ਸਚਿ ਸਮਾਈਐ ਜਮ ਕਾਲੁ ਨ ਸਕੈ ਖਾਇ ॥
(ਸਿਰੀ ਰਾਗੁ ਮ: 3, 67)

ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥
ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ ॥
(ਸੋਰਠਿ ਮ: 5, 630)

ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੇ ॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੇ ॥
(ਸਾਰੰਗ ਮ: 5, 1217)

ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੇ ॥
ਆਨ ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੇ ॥
(ਸਾਰੰਗ ਮ: 5, 1218)

## *(5) ਸੋਗ, ਕਪਟ ਤੇ ਝੂਠ ਦੂਰ।*

ਚਰਣ ਕਮਲ ਜਾਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥
(ਧਨਾਸਰੀ ਮ: 5, 684)

ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ ॥
ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੇ ਸਭਿ ਝੂਠਾ ॥ (ਜੈਤਸਰੀ ਵਾਰ ਮ: 5, 708)

ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥
ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥
(ਜੈਤਸਰੀ ਵਾਰ ਮ: 5, 707)

### *(6) ਭੁਖਾਂ ਮਿਟਦੀਆਂ ਹਨ।*

ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥ ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥
(ਗਉੜੀ ਮ: 5, 195)

### *(7) ਕਲਿ ਕਲੇਸ਼ ਸਭ ਦੂਰ।*

ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥ (ਮਾਝ ਮ: 5, 105)

ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ ਪਰਵੇਸ ॥
(ਗਉੜੀ ਮ: 5, 194)

### *(8) ਦੁਰਮਤ ਦਾ ਨਾਸ਼।*

ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥ ਬਿਸਰਿ ਗਈ ਸਭ ਦੁਰਮਤਿ ਰੀਤਿ ॥
(ਬਿਲਾਵਲੁ ਮ: 5, 802)

### *(9) ਪਾਪਾਂ ਦਾ ਨਾਸ਼।*

ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ ਨਸੇ ॥
(ਗਉੜੀ ਮ: 5, 197)

ਚਰਨ ਕਮਲ ਰਾਖਹੁ ਮਨ ਮਾਹਿ ॥ ਜਨਮ ਜਨਮ ਕੇ ਕਿਲਬਿਖ ਜਾਹਿ ॥
(ਗਉੜੀ ਮ: 5, 288)

ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ ॥
ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ ॥
(ਗੂਜਰੀ ਮ: 3, 491)

ਸੰਤ ਦਾ ਮਾਰਗੁ ਧਰਮ ਦੀ ਪਉੜੀ ਕੋ ਵਡਭਾਗੀ ਪਾਏ ॥
ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥
(ਸੋਰਠਿ ਮ: 5, 622)

ਗੁਰ ਪੂਰੇ ਕੇ ਚਰਣ ਗਹੇ ॥ ਕੋਟਿ ਜਨਮ ਕੇ ਪਾਪ ਲਹੇ ॥ (ਆਸਾ ਮ: 5, 387)

ਦਿਨੁ ਰੈਣਿ ਸੁਹਾਵੜੀ ਆਈ ਸਿਮਰਤ ਨਾਮੁ ਹਰੇ ॥
ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ ॥ (ਆਸਾ ਮ: 5, 459)

### *(10) ਲੋਭ, ਮੋਹ, ਮਾਨ ਤੇ ਕ੍ਰੋਧ ਦਾ ਨਾਸ਼।*

ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥
ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥
(ਗਉੜੀ ਮ: 1, 155)

ਮੋਹ ਮਾਨ ਭ੍ਰਮੁ ਬਿਨਸਿਓ ਪਾਈ ਸਰਨਿ ਦਇਆਲਾ ॥
ਚਰਨ ਕਮਲ ਮਨਿ ਤਨਿ ਬਸੇ ਦਰਸਨੁ ਦੇਖਿ ਨਿਹਾਲ ॥ (ਗਉੜੀ ਮ: 5, 298)

ਚਰਨ ਕਮਲ ਸਿਉ ਲਾਗੋ ਪਿਆਰੁ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥
(ਪ੍ਰਭਾਤੀ ਮ 5, 1339)

## *(11) ਮਨ ਤਨ ਨਿਰਮਲ ਹੁੰਦਾ ਹੈ।*

ਚਰਣ ਕਮਲ ਸਿਉ ਲਾਗੀ ਪ੍ਰੀਤਿ ॥ ਸਾਚੀ ਪੂਰਨ ਨਿਰਮਲ ਰੀਤਿ ॥
(ਸੂਹੀ ਮ: 5, 741)

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥
(ਰਾਮਕਲੀ ਮ: 5, 893)

## *(12) ਮਨ ਤਨ ਸੀਤਲ ਹੁੰਦਾ ਹੈ।*

ਪਉ ਸਰਣਾਈ ਜਿਨਿ ਹਰਿ ਜਾਤੇ ॥ ਮਨੁ ਤਨੁ ਸੀਤਲੁ ਚਰਣ ਹਰਿ ਰਾਤੇ ॥
(ਗਉੜੀ ਮ: 5, 197)

ਜਿਨਿ ਤੂ ਬੰਧਿ ਕਰਿ ਛੋਡਿਆ ਫੁਨਿ ਸੁਖ ਮਹਿ ਪਾਇਆ ॥
ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋਤਾਇਆ ॥ (ਬਿਲਾਵਲੁ ਮ: 5, 816)

## *(13) ਮਨੋ ਕਾਮਨਾ ਪੂਰਨ ਹੁੰਦੀਆਂ ਹਨ।*

ਸਹਜੇ ਵਖਾਣੀ ਅਮਿਉ ਬਾਣੀ ਚਰਣ ਕਮਲ ਰੰਗੁ ਲਾਇਆ ॥
ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ ਮਨ ਚਿੰਦਿਆ ਫਲੁ ਪਾਇਆ ॥
(ਆਸਾ ਮ: 5, 453)

ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ ॥
ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ ॥
(ਸਿਰੀ ਰਾਗ ਮ: 5, 79)

ਸਗਲ ਮਨੋਰਥ ਪਾਈਅਹਿ ਮੀਤਾ ॥ ਚਰਨ ਕਮਲ ਸਿਉ ਲਾਈਐ ਚੀਤਾ ॥
(ਬਿਲਾਵਲੁ ਮ: 5, 805)

ਤੋਟਿ ਨ ਆਵੈ ਕਦੇ ਮੂਲਿ ਪੂਰਨ ਭੰਡਾਰ ॥
ਚਰਨ ਕਮਲ ਮਨਿ ਤਨਿ ਬਸੇ ਪ੍ਰਭ ਅਗਮ ਅਪਾਰ ॥ (ਬਿਲਾਵਲੁ ਮ: 5, 817)

ਚਰਨ ਕਮਲ ਬਸੇ ਮੇਰੇ ਮਨ ਕੇ ॥ ਕਾਰਜ ਸਵਾਰੇ ਸਗਲੇ ਤਨ ਕੇ ॥
(ਰਾਮਕਲੀ ਮ: 5, 900)

ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ ॥
(ਪ੍ਰਭਾਤੀ ਮ: 5, 1349)

ਹਰਿ ਕੇ ਚਰਣ ਸਦਾ ਸੁਖਦਾਈ ॥
ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥ (ਸੋਰਠਿ ਮ: 5, 628)

## *(14) ਸੁਖ ਆਨੰਦ ਦੀ ਪ੍ਰਾਪਤੀ ਹੁੰਦੀ ਹੈ।*

ਦੀਨਾ ਨਾਥੁ ਸਰਬ ਸੁਖ ਦਾਤਾ ॥ ਨਾਨਕ ਹਰਿ ਚਰਣੀ ਮਨੁ ਰਾਤਾ ॥
(ਗਉੜੀ ਮ: 1, 154)

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਆਨ ਸੁਖਾ ਨਹੀ ਆਵਹਿ ਚੀਤਿ ॥
(ਗਉੜੀ ਮ: 5, 196)

ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥
ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥ (ਧਨਾਸਰੀ ਮ: 5, 679)

ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥
ਜਨ ਨਾਨਕ ਪਿਆਸ ਚਰਨ ਕਮਲਨ੍ਹ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ ॥
(ਬਿਲਾਵਲੁ ਮ: 5, 829)

ਬਿਛੁਰਤ ਕਿਉ ਜੀਵੇ ਓਇ ਜੀਵਨ ॥
ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ ॥
(ਮਲਾਰ ਮ: 5, 1268)

ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ ॥
ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ ॥ (ਰਾਮਕਲੀ ਮ: 5, 928)

ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ ॥
(ਗਉੜੀ ਮ: 5, 198)

ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ ॥
ਤਾਕੀ ਸਰਨਿ ਪਰਿਓ ਨਾਨਕ ਦਾਸ ਜਾਤੇ ਊਪਰਿ ਕੋ ਨਾਹੀ ॥
(ਬਿਲਾਵਲੁ ਮ: 5, 824)

ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ ॥
ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ ॥ (ਰਾਮਕਲੀ ਮ: 5, 901)

ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ ॥
ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ ॥
(ਰਾਮਕਲੀ ਮ: 5, 926)

ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ (ਮਾਝ ਮ: 5, 136)

ਚਰਨ ਕਮਲ ਜਾਕੇ ਰਿਦੈ ਬਸਹਿ ਸੋ ਜਨੁ ਕਿਉ ਡੋਲੈ ਦੇਵ ॥
ਮਾਨੌ ਸਭ ਸੁਖ ਨਉ ਨਿਧਿ ਤਾਕੈ ਸਹਜਿ ਸਹਜਿ ਜਸੁ ਬੋਲੈ ਦੇਵ ॥
(ਬਿਲਾਵਲੁ ਕਬੀਰ, 857)

ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਸ ॥
ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ ॥
(ਜੈਤਸਰੀ ਮ: 5, 702)

## *(15) ਜਮ ਦਾ ਭੈ ਨਾਸ਼ ਹੋ ਜਾਂਦਾ ਹੈ।*

ਦੂਖ ਹਰਣ ਦੀਨ ਸਰਣ ਸ੍ਰੀ ਧਰ ਚਰਨ ਕਮਲ ਅਰਾਧੀਐ ॥
ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥
(ਗਉੜੀ ਮ: 5, 248)

ਚਰਨ ਕਮਲ ਕੀ ਆਸ ਪਿਆਰੇ ॥ ਜਮ ਕੰਕਰ ਨਸਿ ਗਏ ਵਿਚਾਰੇ ॥
(ਆਸਾ ਮ: 5, 389)

ਚਰਨ ਕਮਲ ਸਿਉ ਲਾਗੋ ਹੇਤੁ ॥ ਖਿਨ ਮਹਿ ਬਿਨਸਿਓ ਮਹਾ ਪਰੇਤੁ ॥
(ਭੈਰਉ ਮ: 5, 1149)

ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥
(ਗਉੜੀ ਮ: ੫, 210)

ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥
ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥
(ਕੇਦਾਰਾ ਮ: ੫, 1122)

## *(16) ਜਨਮ ਜਨਮ ਦੇ ਬੰਧਨ ਦੀ ਛੋਟ।*

ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਨ ਕਮਲ ਕੀ ਦੀਨੀ ਓਟ ॥
(ਗਉੜੀ ਮ: 5, 194)

ਹਰਿ ਕੇ ਚਰਣ ਹਿਰਦੈ ਕਰਿ ਓਟ ॥ ਜਨਮ ਮਰਣ ਤੇ ਹੋਵਤ ਛੋਟ ॥
(ਗਉੜੀ ਮ: ੫, 198)

ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ ॥
ਚਰਨਾਰਬਿੰਦ ਬਸਾਇ ਹਿਰਦੈ ਬਹੁਰਿ ਜਨਮ ਨ ਮਾਰ ॥ (ਸਾਰੰਗ ਮ: 5, 1228)

ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ ॥
ਸਾਧ ਸੰਗਤਿ ਹੋਹਿ ਨਿਰਮਲੁ ਬਹੁੜਿ ਜੋਨਿ ਨ ਆਉ ॥ (ਸਾਰੰਗ ਮ: 5, 1220)

## *(17) ਭਵ ਸਾਗਰ ਤੋਂ ਪਾਰ ਹੋਈਦਾ ਹੈ ਤੇ ਦੇਹ ਦਾ ਨਿਸਤਾਰਾ ਹੁੰਦਾ ਹੈ।*

ਚਰਣ ਕਮਲ ਠਾਕੁਰ ਉਰਿ ਧਾਰਿ ॥ ਦੁਲਭ ਦੇਹ ਨਾਨਕ ਨਿਸਤਾਰਿ ॥
(ਗਉੜੀ ਮ: 5, 190)

ਚਰਨ ਕਵਲ ਰਿਦ ਅੰਤਰਿ ਧਾਰੇ ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ ॥
(ਗਉੜੀ ਮ: 5, 191)

ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥ ਭਵ ਸਾਗਰੁ ਚੜਿ ਉਤਰਹਿ ਪਾਰਿ ॥
(ਗਉੜੀ ਮ: 5, 196)

ਦੀਨਾ ਨਾਥ ਅਨਾਥ ਕਰੁਣਾਮੈ ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥
(ਗਉੜੀ ਮ: 5, 203)

ਤਿੰਨਾ ਭੁਖ ਨ ਕਾ ਰਹੀ ਜਿਸਦਾ ਪ੍ਰਭੁ ਹੈ ਸੋਇ ॥
ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥ (ਗਉੜੀ ਮ: 5, 323)

ਚਰਨ ਕਮਲ ਸਰਣਾਇ ਨਾਨਕੁ ਆਇਆ ॥
ਦੁਤਰੁ ਭੈ ਸੰਸਾਰੁ ਪ੍ਰਭਿ ਆਪਿ ਤਰਾਇਆ ॥ (ਜੈਤਸਰੀ ਮ: 5, 705)

ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥
ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ ॥ (ਜੈਤਸਰੀ ਮ: 5, 709)

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਅਨਦ ਸੇਤੀ ਬਿਖਿਆ ਬਨੁ ਗਾਹੀ ॥
ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ ॥ (ਬਿਲਾਵਲੁ ਮ: ੫, 824)

## *(18) ਦਰਗਾਹ ਮਾਨ ਹੋਂਦਾ ਹੈ।*

ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ ॥
ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ ॥ (ਗਉੜੀ ਮ: ੫, 320)

ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ ॥
ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ॥
(ਗੂਜਰੀ ਮ: 5, 500)

## *(19) ਨਿਤ ਭਗਤੀ ਹੁੰਦੀ ਹੈ, ਗੋਬਿੰਦ ਦਾ ਰੰਗ ਲਗਦਾ ਹੈ।*

ਰਾਮ ਰਸਾਇਣਿ ਜੋ ਜਨ ਗੀਧੇ ॥ ਚਰਨ ਕਮਲ ਪ੍ਰੇਮ ਭਗਤੀ ਬੀਧੇ ॥
(ਗਉੜੀ ਮ: 5, 198)

ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥
(ਗਉੜੀ ਮ: 5, 289)

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੋਬਿੰਦ ਬਸੈ ਨਿਤਾ ਨਿਤ ਚੀਤ ॥
(ਗਉੜੀ ਕਬੀਰ ਜੀ, 331)

ਚਰਨ ਕਮਲ ਗੋਬਿੰਦ ਰੰਗੁ ਲਾਗਾ ॥
ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥
(ਗਉੜੀ ਕਬੀਰ ਜੀ, 343)

ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ ਰੰਗੁ ਮਜੀਠਾ ॥
ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥ (ਆਸਾ ਮ: 5, 454)

ਰਸਨਾ ਰਾਮ ਰਸਾਇਨਿ ਮਾਤੀ ॥
ਰੰਗ ਰੰਗੀ ਰਾਮ ਅਪਨੇ ਕੈ ਚਰਨ ਕਮਲ ਨਿਧਿ ਥਾਤੀ ॥
(ਧਨਾਸਰੀ ਮ: 5, 681)

ਚਰਨ ਕਮਲ ਪ੍ਰਭ ਰਾਖੇ ਚੀਤਿ ॥ ਹਰਿ ਗੁਣ ਗਾਵਹ ਨੀਤਾ ਨੀਤ ॥
(ਮਾਰੂ ਮ: 5, 1001)

ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥
(ਸਵਈਏ ਮ: 5. 1406)

## *(20) ਉਲਟਾ ਕੰਵਲ ਬਿਗਸ ਜਾਂਦਾ ਹੈ।*

ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ ॥
ਪ੍ਰਗਟ ਭਏ ਆਪਹਿ ਗੋੁਬਿੰਦ ਨਾਨਕ ਸੰਤ ਮਤਾਂਤ ॥
(ਗਉੜੀ ਬਾਵਨ ਅਖਰੀ ਮ: 5, 254)

### *(21) ਅੰਦਰ ਜੋਤ ਪ੍ਰਗਟ ਹੁੰਦੀ ਹੈ।*

ਚਰਨ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥
(ਆਸਾ ਮ: 5, 375)

ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ ॥
ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ ॥ (ਬਿਲਾਵਲੁ ਮ: 5, 817)

### *(22) ਜੀਵ ਚੇਤਨ ਹੋ ਜਾਂਦਾ ਹੈ ਤੇ ਜੀਂਵਦਾ ਹੈ।*

ਚਰਨ ਕਮਲ ਉਰਧਾਰੇ ਚੀਤ ॥ ਚਿਰੁ ਜੀਵਨੁ ਚੇਤਨੁ ਨਿਤ ਨੀਤ ॥
(ਰਾਮਕਲੀ ਮ: 1, 932)

ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥
ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥ (ਬਿਲਾਵਲੁ ਮ: 5, 815)

ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥ ਚਰਣ ਕਮਲ ਜਾਈ ਬਲਿਹਾਰਾ ॥
ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥ (ਸੂਹੀ ਮ: 5, 743)

### *(23) ਸਹਿਜ ਗਤੀ ਹੁੰਦੀ ਹੈ।*

ਪਰਉਪਕਾਰੀ ਸਰਬਸਧਾਰੀ ਸਫਲ ਦਰਸਨ ਸਹਜਇਆ ॥
ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ ॥
(ਦੇਵਗੰਧਾਰੀ ਮ: 5, 533)

### *(24) ਅੰਮ੍ਰਿਤ ਤੇ ਹਰਿ ਰਸ ਮਿਲਦਾ ਹੈ।*

ਤਾਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥
ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥
(ਸੋਰਠਿ ਮ: 5, 616)

ਜਿਸ ਕਉ ਬਿਸਰੈ ਪ੍ਰਾਨ ਪਤਿ ਦਾਤਾ ਸੋਈ ਗਨਹੁ ਅਭਾਗਾ ॥
ਚਰਨ ਕਮਲ ਜਾਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥
(ਧਨਾਸਰੀ ਮ: 5, 682)

### *(25) ਰਾਮ ਨਾਮ ਦਾ ਰੰਗ ਲਗਦਾ ਹੈ।*

ਸਾਵਣਿ ਸਰਸੀ ਕਾਮਣੀ ਚਰਣ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥ (ਮਾਝ ਮ: 5, 134)

ਜਿਸ ਕਉ ਬਿਸਰੈ ਪ੍ਰਾਨ ਪਤਿ ਦਾਤਾ ਸੋਈ ਗਨਹੁ ਅਭਾਗਾ ॥
ਚਰਨ ਕਮਲ ਜਾਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥
(ਧਨਾਸਰੀ ਮ: 5, 682)

ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥
ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ ॥
(ਜੈਤਸਰੀ ਮ: 5, 708)

ਪਾਰਬ੍ਰਹਮ ਪਰਮੇਸੁਰ ਸਤਿਗੁਰ ਵਸਿ ਕੀਨ੍ਹੇ ਜਿਨਿ ਸਗਲੇ ਜੰਤ ॥
ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ ॥
(ਬਿਲਾਵਲੁ ਮ: 5, 825)

ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ ॥
ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ ॥ (ਰਾਮਕਲੀ ਮ: 5, 927)

ਹਰਿ ਬਿਨੁ ਜੋ ਰਹਣਾ ਨਰਕੁ ਸੋ ਸਰਣਾ ਚਰਨ ਕਮਲ ਮਨੁ ਬੇਧਿਆ ॥
ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ ॥
(ਕੇਦਾਰਾ ਮ: 5, 1122)

ਮਨ ਅਨਿਕ ਸੋਚ ਪਵਿਤ੍ਰ ਕਰਤ ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥ (ਸਾਰੰਗ ਮ: 5, 1229)

### *(26) ਮਾਲਕ ਦਾ ਮਾਰਗ ਮਿਲਦਾ ਹੈ ।*

ਕਰ ਕਰਿ ਟਹਲ ਰਸਨਾ ਗੁਣ ਗਾਵਉ ॥ ਚਰਨ ਠਾਕੁਰ ਕੈ ਮਾਰਗਿ ਧਾਵਉ ॥
(ਗਉੜੀ ਮ: 5, 190)

### *(27) ਇਕ ਹੀ ਨਜ਼ਰ ਆਂਵਦਾ ਹੈ ਤੇ ਉਹ ਕਦੀ ਨਹੀਂ ਵਿਸਰਦਾ ।*

ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥
(ਗਉੜੀ ਮ: 5, 181)

ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥
ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥
(ਆਸਾ ਮ: 5, 459)

### *(28) ਮਾਲਕ ਹਾਜ਼ਰਾ ਹਜ਼ੂਰ ਦਿਸਦਾ ਹੈ ।*

ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥
ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥ (ਕੇਦਾਰਾ ਮ: 5, 1122)

ਹਰਿ ਚਰਨ ਮਨੁ ਬੇਧਿਆ ਕਿਛੁ ਆਨ ਨ ਮੀਠਾ ਰਾਮ ਰਾਜੇ ॥
ਮਿਲਿ ਸੰਤ ਸੰਗਤਿ ਆਰਾਧਿਆ ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥
(ਆਸਾ ਮ: 5, 453)

ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥
ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥ (ਆਸਾ ਮ: 5, 461)

### *(29) ਮਾਲਕ ਦਾ ਮੇਲ ਹੁੰਦਾ ਹੈ ।*

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥
ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥ (ਮਾਝ ਮ: 5, 135)

ਹਰਿ ਕੇ ਚਰਨ ਹਿਰਦੈ ਬਸਾਵੈ ॥
ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥ (ਗਉੜੀ ਮ: 5, 274)

ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥
ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥

(ਰਾਮਕਲੀ ਮ: 5, 916)

ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ ॥
ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ ॥

(ਸਾਰੰਗ ਮ: 5, 1225)

ਮਨੁ ਤਨੁ ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ ॥
ਅੰਗੀਕਾਰੁ ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ ॥

(ਮਲਾਰ ਮ: 5, 1268)

### *(30) ਗੁਣੀ ਗਹੀਰ ਹੋ ਜਾਈਦਾ ਹੈ।*

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥

(ਆਸਾ ਧੰਨਾ ਮ: 5, 487)

## 7. ਚਰਨ ਕਮਲ ਵਿਹੂਣੇ ਦੇ ਦੋਸ਼

ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤ ਪੁਰਖੁ ਮਨਾਇਓ ॥
ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ ॥

(ਟੋਡੀ ਮ: 5, 712)

ਗਰਬੰਤਿ ਨਾਰੀ ਮਦੋਨਮਤੰ ॥ ਬਲਵੰਤ ਬਲਾਤ ਕਾਰਣਹ ॥
ਚਰਨ ਕਮਲ ਨਹ ਭਜੰਨ ਤ੍ਰਿਣ ਸਮਾਨਿ ਧਿਗੁ ਜਨਮਨਹ ॥

(ਸਹਸਕ੍ਰਿਤੀ ਮ: 5, 1359)

# ਚਰਨ ਕਮਲ ਰਜ ਜਾਂ ਚਰਨ ਧੂੜ

ਗੁਰਬਾਣੀ ਵਿਚ ਚਰਨ ਕਮਲਾਂ ਦੇ ਨਾਲ ਨਾਲ 'ਚਰਨ ਧੂੜ' ਦੇ ਵਿਸ਼ੇ ਪੁਰ ਵੀ ਬਚਨ ਮਿਲਦੇ ਹਨ ਜਿਨ੍ਹਾਂ ਵਿਚ ਚਰਨ ਧੂੜ ਦੀ ਬੜੀ ਮਹਿਮਾਂ ਗਾਈ ਹੈ। ਇਹਨਾਂ ਦੇ ਵਿਚਾਰਨ ਤੋਂ ਪਤਾ ਲਗਦਾ ਹੈ ਕਿ 'ਚਰਨ ਕਮਲ' ਦੀ ਤਰ੍ਹਾਂ 'ਚਰਨ ਧੂੜ' ਨੂੰ ਵੀ ਕਈ ਪਰਥਾਇ ਵਰਤਿਆ ਗਿਆ ਹੈ।

*(1) ਪਰਤੱਖ ਸਾਧਾਂ ਤੇ ਸੰਤਾਂ ਦੀ ਸੰਗਤਿ ਤੇ ਧੂੜੀ ਦੀ ਪ੍ਰਾਪਤੀ।*

ਗੁਰਬਾਣੀ ਵਿਚ ਸਾਧਾਂ ਸੰਤਾਂ ਦੀ ਮਹਿਮਾ ਅਨੇਕ ਪ੍ਰਕਾਰ ਗਾਈ ਹੈ ਜਿਨ੍ਹਾਂ ਦਾ ਹੋਰ ਥਾਂ ਵਰਣਨ ਕੀਤਾ ਗਿਆ ਹੈ। ਪਰਮਾਰਥ ਵਿਚ ਉਨ੍ਹਾਂ ਦੀ ਬੜੀ ਜ਼ਰੂਰਤ ਦੱਸੀ ਹੈ। ਗੁਰਬਾਣੀ ਦਸਚੀ ਹੈ ਕਿ ਉਹਨਾਂ ਦੀ ਧੂੜ ਨੂੰ ਸਭ ਸ੍ਰਿਸ਼ਟੀ ਲੋਚ ਰਹੀ ਹੈ, ਮਾਲਕ ਉਹਨਾਂ ਦੀ ਧੂੜ ਦੇ ਕੇ ਸਭ ਨੂੰ ਭਉਸਾਗਰ ਤੋਂ ਪਾਰ ਕਰਦਾ ਹੈ।

ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ
ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥ (ਮਲਾਰ ਮ: 4, 1263)

ਸੁਰਿ ਨਰ ਦੇਵਤੇ ਵੀ ਉਹਨਾਂ ਦੀ ਧੂੜਿ ਨੂੰ ਲੋਚਦੇ ਹਨ।

ਸਰਬ ਕਲਿਆਣ ਚਰਦ ਪ੍ਰਭ ਸੇਵਾ ॥
ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥ (ਭੈਰਉ ਮ: 5, 1138)

ਰਿਸ਼ੀ ਮੁਨੀ ਸੰਕਰ ਨਾਰਕ ਆਦਿਕ ਵੀ ਉਹਨਾਂ ਦੀ ਧੂੜੀ ਨੂੰ ਲੋਚਦੇ ਰਹੇ ਤੇ ਉਹ ਧਰਤੀ ਪਵਿਤਰ ਹੈ ਜਿਥੇ ਸਾਧੂ ਜਨ ਵਿਚਰਦੇ ਹਨ :

ਸੰਕਰੁ ਨਾਰਦੁ ਸੇਖ ਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥
ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ ॥
(ਕਲਿਆਨ ਮ: 4, 1326)

ਚਰਨ ਕਮਲ ਰਜ ਮਜਨ ਪਰਤਾਪਿ ਅਤਿ,
ਪੂਰਬ ਤੀਰਥ ਕੋਟ ਚਰਨ ਸਰਨ ਹੈ।
ਚਰਨ ਕਮਲ ਰਜ ਮਜਨ ਪਰਤਾਪਿ ਅਤਿ,
ਦੇਵੀ ਦੇਵ ਸੇਵਕ ਹੁਇ ਪੂਜਤ ਚਰਨ ਹੈ।
ਚਰਨ ਕਮਲ ਰਜ ਮਜਨ ਪਰਤਾਪਿ ਅਤਿ,
ਕਰਨ ਅਧੀਨ ਕੀਨ ਕਾਰਨ ਕਰਨ ਹੈ।

ਚਰਨ ਕਮਲ ਰਜ ਮਜਨ ਪਰਤਾਪਿ ਅਤਿ,
ਅਤਿਤ ਪੁਨੀਤ ਭਏ ਤਾਰਨ ਤਰਨ ਹੈ।
(ਭਾਈ ਗੁਰਦਾਸ ਜੀ, ਕਬਿਤ ਸਵਯੇ 339)

ਸ਼ਮਸ ਤਬਰੇਜ਼ ਸਾਹਿਬ ਇਸ ਲਈ ਹਦਾਇਤ ਕਰਦੇ ਹਨ ਕਿ ਤੂੰ ਸੰਤਾਂ ਦੀ ਧੂੜ ਨਾਲ ਆਪਣੀਆਂ ਅਖੀਆਂ ਨੂੰ ਰੌਸ਼ਨ ਕਰ, ਤਾਂ ਜੋ ਤੂੰ ਆਦਿ ਤੋਂ ਅੰਤ ਤਕ ਸਭ ਕੁਛ ਦੇਖ ਸਕੇਂ, ਤੂੰ ਇਹਨਾਂ ਮਨਜ਼ੂਰ ਨਜ਼ਰ ਹਸਤੀਆਂ ਦੀ ਧੂੜ ਦਾ ਸੁਰਮਾ ਬਣਾ, ਤਾਂ ਜੋ ਤੇਰੀਆਂ ਅੱਖਾਂ ਉਸ ਮਾਲਕ ਨੂੰ ਦੇਖ ਸਕਣ।

چشم روشن کن ز خاکِ اولیا    تا به بینی ابتدا تا انتہا
سُرمہ کن تو خاکِ ایں بگزیدہ را    ہم بسوزد ہم بسازد دیدہ را (شمس تبریز)

ਜਿਥੇ ਜਿਥੇ ਸੰਤ ਜਨ ਰਹੇ, ਮਾਲਕ ਦਾ ਭਜਨ ਕਰਦੇ ਰਹੇ ਤੇ ਜੀਵਾਂ ਨੂੰ ਚਿਤਾਂਦੇ ਰਹੇ, ਉਹ ਥਾਂ ਤੀਰਥ ਬਣ ਗਏ। ਤਾਂਤੇ ਸਾਧਾਂ ਸੰਤਾਂ ਤੇ ਭਗਤਾਂ ਦੇ ਪ੍ਰਤਾਪ ਕਰਕੇ ਹੀ ਤੀਰਥ ਥਾਪੇ ਗਏ। ਸਿਖਾਂ ਵਿਚ ਗੁਰੂ ਨਾਨਕ ਸਾਹਿਬ ਜੀ ਕਰ ਕੇ ਸ੍ਰੀ ਨਨਕਾਣਾ ਸਾਹਿਬ, ਸ੍ਰੀ ਪੰਜਾ ਸਾਹਿਬ, ਕਰਤਾਰਪੁਰ ਆਦਿ ਬਣੇ, ਗੁਰੂ ਅੰਗਦ ਸਾਹਿਬ ਕਰ ਕੇ ਖਡੂਰ ਸਾਹਿਬ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਸਾਹਿਬ ਕਰ ਕੇ ਸ੍ਰੀ ਅੰਮ੍ਰਿਤਸਰ, ਤਰਨਤਾਰਨ ਆਦਿ। ਏਸੇ ਤਰ੍ਹਾਂ ਮੁਸਲਮਾਨਾਂ ਵਿਚ ਮੱਕਾ ਤੇ ਮਦੀਨਾ ਆਦਿ ਤੇ ਹਿੰਦੂਆਂ ਵਿਚ ਗੰਗਾ, ਜਮਨਾ, ਗੁਦਾਵਰੀ, ਸਰਸਵਤੀ, ਕਾਂਸ਼ੀ ਆਦਿ ਤੇ ਈਸਾਈਆਂ ਵਿਚ ਯੋਰੋਸਲਮ ਆਦਿ ਬਣੇ।

ਗੁਰਬਾਣੀ ਇਸ ਪ੍ਰਥਾਇ ਇਹ ਆਖਦੀ ਹੈ :

ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥
(ਮਲਾਰ ਮ: 4, 1263)

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥
(ਮਲਾਰ ਮ: 4, 1263)

ਤੀਰਥਾਂ ਦੀ ਮਹਿਮਾਂ ਸਾਧਾਂ ਸੰਤਾਂ ਤੇ ਰਿਸ਼ੀਆਂ ਮੁਨੀਆਂ ਕਰ ਕੇ ਹੀ ਹੋਈ। ਉਹ ਤੀਰਥਾਂ ਦੇ ਬੱਧੇ ਨਹੀਂ ਹੁੰਦੇ, ਉਹ ਜਿਥੇ ਜਾ ਬੈਠਣ ਉਹੀ ਥਾਂ ਤੀਰਥ ਹਨ। ਓਹ ਜੰਗਮ ਅਰਥਾਤ ਚਲਦੇ ਫਿਰਦੇ ਤੀਰਥ ਹਨ :

ਭਾਈ ਗੁਰਦਾਸ ਜੀ ਫ਼ਰਮਾਂਦੇ ਹਨ :

ਸੁਰਸਤੀ ਸੁਰਸਤੀ ਜਮਨਾ ਗੋਦਾਵਰੀ,
ਗਇਆ ਪ੍ਰਾਗ ਸੇਤ ਕੁਰਖੇਤ ਮਾਨਸਰ ਹੈਂ।
ਕਾਂਸ਼ੀ ਕਾਂਚੀ ਦੁਆਰਾਵਤੀ ਮਾਇਆ ਮਥੁਰਾ ਅਜੁਧਯਾ,
ਗੋਮਤੀ ਅਵੰਤਕਾ ਕੇਦਾਰ ਹਿਮਧਰ ਹੈਂ।
ਨਰਬਦਾ ਬਿਬਿਧਿ ਬਨ ਦੇਵਸਥਲ ਕਵਲਾਸ,
ਨੀਲ ਮੰਦਰਾਚਲ ਸੁਮੇਰ ਗਿਰਵਰ ਹੈਂ।

ਤੀਰਥ ਅਰਥ ਸਤ ਧਰਮ ਦਇਆ ਸੰਤੋਖ,
ਸ੍ਰੀ ਗੁਰ ਚਰਨ ਰਜ ਤੁੱਲ ਨ ਗਰ ਹੈਂ।
(ਕਬਿਤ ਸਵਯੇ 416)

ਕੋਟਨਿ ਕੋਟਾਨ ਮਣਿ ਕੋ ਚਮਤਕਾਰ ਵਾਰਉ,
ਸਸੀਅਰ ਸੂਰ ਕੋਟ ਕੋਟਨ ਪ੍ਰਗਾਸ ਜੀ।
ਕੋਟਨ ਕੋਟਾਨਿ ਭਾਗਿ ਪੂਰਨ ਪ੍ਰਤਾਪ ਛਬਿ,
ਜਗਮਗ ਜੋਤਿ ਹੈ ਸੁਜਾਸੁ ਕੋ ਨਿਵਾਸ ਜੀ।
ਸਿਵ ਸਨਕਾਦਿ ਬ੍ਰਹਮਾਦਿਕ ਮਨੋਰਥ ਕੈ,
ਤੀਰਥ ਕੋਟਾਨਿ ਕੋਟ ਬਾਛਤ ਹੈ ਤਾਸ ਜੀ।
ਮਸਤਕਿ ਦਰਸ ਕੋ ਮਹਾਤਮ ਅਗਾਧਿ ਬੋਧਿ,
ਸ੍ਰੀ ਗੁਰ ਚਰਨ ਰਜ ਮਾਤ ਲਗੈ ਜਾਸ ਜੀ। (ਕਬਿਤ ਸਵਯੇ 421)

ਸੰਤਾਂ ਦੀ ਰੇਨ ਵਿਚ ਸਭ ਜਪ ਤਪ ਤੇ ਅਠਸਠ ਤੀਰਥ ਆ ਜਾਂਦੇ ਹਨ।

ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ॥ ਸਾਧ ਰੇਣ ਮਜਨ ਸਭਿ ਧਰਮ॥
(ਗਉੜੀ ਮ: 4, 183)

ਤ੍ਰਿਪਤਿ ਅਘਾਵਨੁ ਸਾਚੈ ਨਾਇ॥ ਅਠਸਠਿ ਮਜਨੁ ਸੰਤ ਧੂਰਾਇ॥ (ਆਸਾ ਮ: 5, 377)

ਦਰਸਨੁ ਦੇਖਿ ਭਈ ਮਤਿ ਪੂਰੀ॥ ਅਠਸਠਿ ਮਜਨੁ ਚਰਨਹ ਧੂਰੀ॥ (ਗਉੜੀ ਮ: 1, 224)

ਸੰਤਾਂ ਦੀ ਧੂੜ ਕਰ ਕੇ ਮਨੁੱਖ ਸਚੇ ਅਰਥਾਂ ਵਿਚ ਜੀਉ ਉਠਦਾ ਹੈ :

ਪ੍ਰਭ ਦਇਆਲ ਕਿਰਪਾਲ ਹਜੂਰਿ॥ ਨਾਨਕ ਜੀਵੈ ਸੰਤਾ ਧੂਰਿ॥ (ਧਨਾਸਰੀ ਮ: 5, 676)

ਸੰਤਾਂ ਦੀ ਰੇਨ ਉਸ ਨੂੰ ਮਿਲਦੀ ਹੈ ਜਿਸ ਨੂੰ ਮਾਲਕ ਆਪ ਬਖ਼ਸ਼ੇ ਉਸ ਦੀ ਦਇਆ ਤੋਂ ਹੀ ਉਸ ਦੀ ਪ੍ਰਾਪਤੀ ਹੋ ਸਕਦੀ ਹੈ :

ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ॥
ਹੋਰੁ ਦਾਤਾਰੁ ਨ ਸੁਝਈ ਤੂ ਦੇਵਣਹਾਰੁ॥
(ਬਿਹਾਗੜਾ ਵਾਰ ਮ: 3, 556)

ਜੋ ਪ੍ਰਭੂ ਨੂੰ ਭਾਵੇ ਉਸ ਦੀ ਰੇਨ ਕਿਸੀ ਵਿਰਲੇ ਵਡਭਾਗੀ ਨੂੰ ਮਿਲਦੀ ਹੈ :

ਕਹੁ ਨਾਨਕ ਜੋ ਜਨ ਪ੍ਰਭ ਭਾਏ॥ ਤਾਕੀ ਰੇਨੁ ਬਿਰਲਾ ਕੋ ਪਾਏ॥ (ਭੈਰਉ ਮ: 5, 1143)

ਸੰਤ ਧੂਰਿ ਪਾਈਐ ਵਡਭਾਗੀ॥ ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ॥
(ਗਉੜੀ ਮ: 5, 193)

## *(2) ਅੰਤਰਮੁਖ ਸੰਤਾਂ ਦੀ ਧੂੜੀ ਦੀ ਪ੍ਰਾਪਤੀ ਅਰਥਾਤ ਨੂਰੀ ਸਰੂਪ ਦੀਆਂ ਰਿਸ਼ਮਾਂ*

ਸਤਿਗੁਰ ਦੇ ਨੂਰੀ ਸਰੂਪ ਦੇ ਚਰਨ ਕਮਲਾਂ ਤੋਂ ਜੋ ਨੂਰੀ ਰਿਸ਼ਮਾਂ ਨਿਕਲਦੀਆਂ ਹਨ ਉਨ੍ਹਾਂ ਨੂੰ ਵੀ ਸੰਤਾਂ ਨੇ ਚਰਨ ਧੂੜ ਕਰ ਕੇ ਵਰਣਨ ਕੀਤਾ ਹੈ।

ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ॥
ਸੰਤ ਜਨਾ ਕੀ ਧੂਰਿ ਮਸਤਕਿ ਲਾਇਆ॥ (ਸੋਰਠਿ ਵਾਰ ਮ: 4, 652)

ਗੁਸਾਈਂ ਤੁਲਸੀ ਦਾਸ ਜੀ ਵੀ ਲਿਖਦੇ ਹਨ ਕਿ ਗੁਰੂ ਦੇ ਨਹੁੰ ਮਣੀਆਂ ਤੋਂ ਪ੍ਰਕਾਸ਼ਵਾਨ ਹਨ।

ਸ੍ਰੀ ਗੁਰੁ ਪਦ ਨਖ ਮਣਿ ਗਣ ਜੋਤੀ॥ ਸਿਮ੍ਰਿਤਿ ਦਿੱਬ ਦ੍ਰਿਸਟਿ ਹਿਯ ਹੋਤੀ॥

ਤੁਲਸੀ ਸਾਹਿਬ ਫੁਰਮਾਂਦੇ ਹਨ ਕਿ ਜੇਕਰ ਤੂੰ ਸੰਤਾਂ ਦੀ ਧੂੜ ਦੇਖਣੀ ਹੋਵੇ ਤਾਂ ਤਨ ਮਨ ਦੇ ਸ਼ੀਸ਼ੇ ਨੂੰ ਸਾਫ਼ ਕਰਕੇ ਛਿਨ ਛਿਨ ਸੁਰਤ ਨੂੰ ਅੱਖਾਂ ਵਿਚ ਲਿਆ ਕੇ ਇਕੱਤਰ ਕਰ, ਲਿਵ ਲੱਗਣ ਤੇ ਉਸਤੋਂ ਪਰੇ ਦੀ ਸਾਰ ਮਿਲੇਗੀ, ਤਾਂ ਸੰਤਾਂ ਦੇ ਚਰਨਾਂ ਦੀ ਧੂੜ ਦਾ ਨੂਰ ਦੇਖਣ ਵਿਚ ਆਵੇਗਾ।

ਛੱਛਾ ਛਿਨ ਛਿਨ ਸੁਰਤਿ ਸਮ੍ਹਾਰ ਲਾਰ ਦ੍ਰਿਗ ਕੇ ਰਹੋ।
ਤਨ ਮਨ ਦਰਪਨ ਮਾਂਝ ਸਾਜ ਸੂਤ ਸੇ ਗਹੋ।
ਲਗਨ ਲਗੈ ਲਖ ਪਾਰ ਸਾਰ ਤਬੋ ਪਾਇਆ।
ਅਰੇ ਹਾਂ ਰੇ ਤੁਲਸੀ ਸੰਤ ਚਰਨ ਕੀ ਧੂਰਿ ਨੂਰ ਦਰਸਾਇਆ।

### *(3) ਇਹ ਚਰਨ ਧੂੜ ਕੀ ਹੈ ? ਗੁਰਬਾਣੀ ਇਸ ਨੂੰ ਅੰਮ੍ਰਿਤ ਨਾਮ ਅਮੋਲ ਕਰਕੇ ਵਰਣਨ ਕਰਦੀ ਹੈ।*

ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ॥ (ਧਨਾਸਰੀ ਮ: 5, 691)

ਇਹ ਸੰਤ ਜਨਾਂ ਦੀ ਧੂੜਿ ਘਟਿ ਘਟਿ ਅੰਦਰ ਹੈ ਅਤੇ ਸਭ ਦਾ ਆਧਾਰ ਹੈ, ਉਹ ਹਰਿ ਦੀ ਅੰਮ੍ਰਿਤ ਬਾਣੀ ਹੈ :

ਘਟਿ ਘਟਿ ਅੰਤਰਿ ਸਗਲ ਅਧਾਰੁ॥ ਨਾਨਕੁ ਜਾਚੈ ਸੰਤ ਰੇਣਾਰੁ॥
(ਧਨਾਸਰੀ ਮ: 5, 677)

ਹਰਿ ਅੰਮ੍ਰਿਤ ਬਾਣੀ ਗਾਵੈ॥ ਸਾਧਾ ਕੀ ਧੂਰੀ ਨਾਵੈ॥ (ਸੋਰਠਿ ਮ: 5, 623)

ਗੋਬਿੰਦ ਚਰਨਾਂ (ਦੇਖੋ ਚਰਨ ਕਮਲ) ਦੀ ਧੂੜ ਮਥੇ ਪੁਰ ਲਗਦੀ ਹੈ, ਇਹ ਅਮੋਲ ਧੂੜਿ ਦੇਵੀ, ਦੇਵਤੇ ਤੇ ਮੁਨੀਆਂ ਆਦਿ ਤੋਂ ਦੂਰ ਹੈ।

ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ॥ (ਧਨਾਸਰੀ ਨਾਮਦੇਵ ਜੀ, 694)

ਜੇ ਸਾਧੂ ਦੀ ਧੂੜ ਮਿਲ ਜਾਵੇ ਤਾਂ ਉਸ ਵਿਚ ਲੱਖਾਂ ਤੀਰਥ ਵਰਤ ਸੰਜਮ ਆ ਜਾਂਦੇ ਹਨ।

ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ॥ (ਸਿਰੀ ਰਾਗੁ ਮ: 5, 48)

ਚਰਨ ਧੂੜਿ ਦੀ ਪ੍ਰਾਪਤੀ ਕਰਕੇ ਦੁਖ ਦਰਦ, ਸੋਗ ਵਿਜੋਗ ਦੂਰ ਹੋ ਜਾਂਦੇ ਹਨ, ਹਉਮੈ, ਕਾਮ ਕ੍ਰੋਧ ਤੇ ਪਾਪਾਂ ਦਾ ਨਾਸ਼ ਹੁੰਦਾ ਹੈ, ਸਭ ਮੈਲ ਦੂਰ ਹੋ ਕੇ ਮਨ ਨਿਰਮਲ ਹੁੰਦਾ ਹੈ, ਆਸਾ ਮਨਸਾ ਤੇ ਮਨੋ ਕਾਮਨਾ ਪੂਰਨ ਹੁੰਦੀ ਹੈ, ਸੁਖੀ ਅਤੇ ਜਨਮ ਮਰਨ ਤੋਂ ਰਹਿਤ ਹੋਈਦਾ ਹੈ, ਜਮ ਦਾ ਭੈ ਦੂਰ ਹੁੰਦਾ ਹੈ ਤੇ ਮਾਇਆ ਮਿਟ ਜਾਂਦੀ ਹੈ। ਕਰੋੜਾਂ ਜੀਵਾਂ ਦਾ ਉਧਾਰ ਹੁੰਦਾ ਹੈ ਤੇ ਮੁਕਤਿ ਪਦ ਮਿਲਦਾ ਹੈ, ਪ੍ਰਭੂ ਸਦਾ ਹਾਜ਼ਰਾ ਹਜ਼ੂਰ ਦਿਸਦਾ ਹੈ, ਹਲਤ ਪਲਤ ਸੋਭਾ ਤੇ ਦਰਗਹ ਮਾਨ ਮਿਲਦਾ ਹੈ, ਸਹਜ ਸੁਖ ਤੇ ਸਤਿ ਪਦਾਰਥ ਦੀ ਪ੍ਰਾਪਤੀ ਹੁੰਦੀ

ਹੈ। ਇਸ ਪ੍ਰਥਾਇ ਗੁਰਬਾਣੀ ਵਿਚ ਅਨੇਕਾਂ ਪ੍ਰਮਾਣ ਮਿਲਦੇ ਹਨ ਜੋ ਅਗੇ ਦਿਤੇ ਗਏ ਹਨ, ਪਾਠਕ ਜਨਾਂ ਦੇ ਵਿਚਾਰਨ ਯੋਗ ਹਨ।

ਭਾਈ ਗੁਰਦਾਸ ਜੀ ਕਿਆ ਸੁੰਦਰ ਤਰੀਕੇ ਨਾਲ ਗੁਰੂ "ਚਰਨ ਧੂੜਿ" ਦੇ ਅਨੇਕਾਂ ਹੀ ਫਲ ਦਸਦੇ ਹਨ :

ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,
ਮਨੁ ਮਧੁਕਰ ਸੁਖ ਸੰਪਟ ਸਮਾਨੇ ਹੈ।
ਪਰਮ ਸੁਗੰਧ ਅਤਿ ਕੋਮਲ ਸੀਤਲਤਾ ਕੈ,
ਬਿਸਮ ਸਥਲ ਨਿਹਚਲ ਨ ਡੁਲਾਨੇ ਹੈ।
ਸਮਜ ਸਮਾਧਿ ਅਤਿ ਅਗਮ ਅਗਾਧਿ ਲਿਵ,
ਅਨਹਦ ਰੁਨ ਝੁਨ ਧੁਨਿ ਉਰ ਗਾਨੇ ਹੈ।
ਪੂਰਨ ਪਰਮ ਜੋਤਿ ਪਰਮ ਨਿਧਾਨ ਦਾਨ,
ਆਨ ਗਿਆਨ ਧਿਆਨ ਸਿਮਰਨ ਬਿਸਰਾਨੇ ਹੈ। (ਕਬਿਤ ਸਵਯੇ 271)

ਚਰਨ ਸਰਨ ਰਜ ਮਜਨ ਮਲੀਨ ਮਨ,
ਦਰਪਨ ਗਤਿ ਗੁਰਮਤਿ ਨਿਹਚਲ ਹੈ।
ਗਿਆਨ ਗੁਰ ਅੰਜਨ ਦੈ ਚਪਲ ਖੰਜਨ ਦ੍ਰਿਗ,
ਅਕੁਲ ਨਿਰੰਜਨ ਧਿਆਨ ਜਲ ਥਲ ਹੈ।
ਭੰਜਨ ਭੈ ਭ੍ਰਮ ਅਰਿ ਗੰਜਨ ਕਰਮ ਕਾਲ,
ਪੰਚ ਪਰਪੰਚ ਬਲਬੰਚ ਨਿਰਦਲ ਹੈ।
ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ,
ਮਾਇਆ ਮੈ ਉਦਾਸ ਕਲਿ ਮਲ ਨਿਰਮਲ ਹੈ। (ਕਬਿਤ ਸਵਯੇ 295)

ਚਰਨ ਕਮਲ ਰਜ ਮਸਤਕਿ ਲੇਪਨ ਕੈ,
ਭਰਮ ਕਰਮ ਲੇਖ ਸਿਆਮਤਾ ਮਿਟਾਈ ਹੈ।
ਚਰਨ ਕਮਲ ਚਰਨਾਮ੍ਰਿਤ ਮਲੀਨ ਮਨਿ,
ਕਰਿ ਨਿਰਮਲ ਦੂਤ ਦੁਬਿਧਾ ਮਿਟਾਈ ਹੈ।
ਚਰਨ ਕਮਲ ਸੁਖ ਸੰਪਟ ਸਹਜ ਘਰ,
ਨਿਹਚਲ ਮਤਿ ਏਕ ਟੇਕ ਠਹਿਰਾਈ ਹੈ।
ਚਰਨ ਕਮਲ ਗੁਰ ਮਹਿਮਾ ਅਗਾਧਿ ਬੋਧਿ,
ਸਰਬ ਨਿਧਾਨ ਅਉ ਸਕਲ ਫਲਦਾਈ ਹੈ। (ਕਬਿਤ ਸਵਯੇ 337)

ਚਰਨ ਕਮਲ ਰਜ ਮਜਨ ਕੈ ਦਿਬਿ ਦੇਹ,
ਮਹਾ ਮਲ ਮੂਤ੍ਰ ਧਾਰੀ ਨਿਰੰਕਾਰੀ ਕੀਨੇ ਹੈ।
ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ,
ਤ੍ਰਿਗੁਨ ਅਤੀਤ ਚੀਤ ਆਪਾ ਆਪ ਚੀਨੇ ਹੈ।

ਚਰਨ ਕਮਲ ਨਿਜ ਆਸਨ ਸਿੰਘਾਸਨ ਕੈ,
ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨੇ ਹੈ।
ਚਰਨ ਕਮਲ ਰਸ ਗੰਧ ਰੂਪ ਸੀਤਲਤਾ,
ਦੁਤੀਆ ਨਾਸਤਿ ਏਕ ਟੇਕ ਲਿਵ ਲੀਨੇ ਹੈ। (ਕਬਿਤ ਸਵਯੇ 338)

ਜਿਥੇ ਸੰਤਾਂ ਦੀ ਚਰਣ ਧੂੜਿ ਦਾ ਜ਼ਿਕਰ ਆਇਆ ਹੈ ਉਥੇ ਗੁਰਸਿਖ (ਦੇਖੋ ਸਿਖ ਦਾ ਪ੍ਰਕਰਣ) ਦੀ ਚਰਣ ਧੂੜਿ ਦਾ ਵੀ ਵਰਣਨ ਕੀਤਾ ਗਿਆ ਹੈ :

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥
(ਗਉੜੀ ਵਾਰ ਮ: 4, 306)

ਭਾਈ ਗੁਰਦਾਸ ਜੀ ਨੇ ਵੀ ਇਉਂ ਵਰਣਨ ਕੀਤਾ ਹੈ :

ਚਰਨ ਕਮਲ ਰਜ ਗੁਰਸਿਖ ਮਾਥੈ ਲਾਗੀ,
ਬਾਂਛਤ ਸਕਲ ਗੁਰਸਿਖ ਪਗ ਰੇਨ ਹੈ।
ਕੋਟਿਨ ਕੋਟਾਨ ਕੋਟ ਕਮਲਾ ਕਲਪਤਰੁ,
ਪਾਰਸ ਅੰਮ੍ਰਿਤ ਚਿੰਤਾਮਣਿ ਕਾਮਧੇਨੁ ਹੈ।
ਸੁਰ ਨਰ ਨਾਥ ਮੁਨਿ ਤ੍ਰਿਭਵਣ ਔ ਤ੍ਰਿਕਾਲ,
ਲੋਗ ਬੇਦ ਗਯਾਨ ਉਨਮਾਨ ਜੇਨ ਕੇਨ ਹੈ।
ਕੋਟਿਨ ਕੋਟਾਨਿ ਸਿਖ ਸੰਗਤਿ ਅਸੰਖ ਜਾਂਕੈ,
ਨਮੋ ਨਮੋ ਗੁਰਮੁਖਿ ਸੁਖਫਲ ਦੇਨ ਹੈ। (ਕਬਿਤ ਸਵਯੇ 193)

ਚਰਨ ਧੂੜਿ ਦੀ ਪ੍ਰਾਪਤੀ ਲਈ ਗੁਰਬਾਣੀ ਵਿਚ ਜਗ੍ਹਾ ਜਗ੍ਹਾ ਪ੍ਰਾਰਥਨਾ ਆਈ ਹੈ ਜੋ ਹਰੇਕ ਸਚੇ ਜਗਿਆਸੂ ਦੇ ਹਿਰਦੇ ਦੀ ਮੰਗ ਹੈ।

# ਚਰਨ ਕਮਲ ਰਜ ਜਾਂ ਚਰਨ ਧੂੜ

## 1. ਸੰਤਾਂ ਦੀ ਧੂੜਿ ਨੂੰ ਸਭ ਸ੍ਰਿਸ਼ਟੀ ਦੇਵੀ ਦੇਵਤੇ ਤੇ ਤੀਰਥ ਲੋਚਦੇ ਹਨ ਤੇ ਸਤਸੰਗਤਿ ਦੀ ਰੇਣ ਵਿਚ ਸਭ ਤੀਰਥਾਂ ਦਾ ਇਸ਼ਨਾਨ ਆ ਜਾਂਦਾ ਹੈ

**ਜਿਤਨੀ ਸਿਸ੍ਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥**
**ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥**
(ਮਲਾਰ ਮ: 4, 1263)

### *(1) ਸੰਤਾਂ ਸਾਧਾਂ ਦੀ ਚਰਨ ਧੂੜ ਦੀ ਮਹਿਮਾਂ।*

**ਸਰਬ ਕਲਿਆਣ ਚਰਣ ਪ੍ਰਭ ਸੇਵਾ ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥**
(ਭੈਰਉ ਮ: 5, 1138)

ਸੰਕਰੁ ਨਾਰਦੁ ਸੇਖ ਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥
ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ ॥
(ਕਲਿਆਨ ਮ: 4, 1326)

ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸਕੀ ਧੂਰਿ ਮੁਖਿ ਲਾਈ ॥
(ਮਲਾਰ ਮ: 4, 1263)

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥
(ਮਲਾਰ ਮ: 4, 1263)

ਸਤ ਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ ॥
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ ॥
(ਸਾਰੰਗ ਮ:5, 1212)

### *(2) ਸਭ ਧਰਮ, ਜਪ ਤਪ ਤੇ ਅਠਸਠ ਤੀਰਥ ਸਾਧ ਰੇਣ ਵਿਚ ਆ ਜਾਂਦੇ ਹਨ ।*

ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ ਸਭਿ ਧਰਮ ॥
(ਗਉੜੀ ਮ: 5, 183)

ਦਰਸਨੁ ਦੇਖਿ ਭਈ ਮਤਿ ਪੂਰੀ ॥ ਅਠਸਠਿ ਮਜਨੁ ਚਰਨਹ ਧੂਰੀ ॥
(ਗਉੜੀ ਮ: 1, 224)

ਤ੍ਰਿਪਤਿ ਅਘਾਵਨੁ ਸਾਚੈ ਨਾਇ ॥ ਅਠਸਠਿ ਮਜਨੁ ਸੰਤ ਧੂਰਾਇ ॥
(ਆਸਾ ਮ: 5, 377)

ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ ॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ ॥ (ਦੇਵਗੰਧਾਰੀ ਮ: 5, 532)

ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ ॥
ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ ॥ (ਕੇਦਾਰਾ ਮ: 5, 1122)

ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥
ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥
ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ ॥ (ਸਿਰੀ ਰਾਗੁ ਮ: 5, 48)

### *(3) ਸੰਤਾਂ ਦੀ ਧੂੜਿ ਕਰਕੇ ਜੀਵੀਂਦਾ ਹੈ ।*

ਪ੍ਰਭ ਦਇਆਲ ਕਿਰਪਾਲ ਹਜੂਰਿ ॥ ਨਾਨਕੁ ਜੀਵੈ ਸੰਤਾ ਧੂਰਿ ॥
(ਧਨਾਸਰੀ ਮ: 5, 676)

ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨ੍ਹਾ ਘਰਿ ਆਵੈਗੋ ॥
ਤਿਨ੍ਹਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਦਿ ਦਿਵਲੈਗੋ ॥

(ਕਾਨੜਾ ਮ: 4, 1310)

## 2. ਇਹ ਚਰਨ ਧੂੜਿ ਕਿਵੇਂ ਮਿਲਦੀ ਹੈ ?

### *(1) ਮਾਲਕ ਦੀ ਦਇਆ ਕਰ ਕੇ ।*

ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡ ਭਾਗੀ ॥
ਮਹਾ ਸੁਖੁ ਪਾਇਆ ਬਰਨਿ ਨ ਸਾਕਉ ਰੇਨੁ ਨਾਨਕ ਜਨ ਪਾਗੀ ॥
(ਮਲਾਰ ਮ: 5, 1267)

ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥
(ਮਲਾਰ ਮ: 4, 1263)

ਆਦਿ ਜੁਗਾਦਿ ਭਗਤ ਜਨ ਸੇਵਕ ਤਾਕੀ ਬਿਖੈ ਅਧਾਰਾ ॥
ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ ਪਰਮੇਸਰੁ ਦੇਵਨ ਹਾਰਾ ॥
(ਦੇਵਗੰਧਾਰੀ ਮ: 5, 532)

ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ॥ ਹੋਰੁ ਦਾਤਾਰੁ ਨ ਸੁਝਈ ਤੂ ਦੇਵਣਹਾਰੁ ॥
(ਬਿਹਾਗੜਾ ਵਾਰ ਮ: 4, 556)

ਅੰਤਰਜਾਮੀ ਸੋ ਪ੍ਰਭੁ ਪੂਰਾ ॥ ਦਾਨੁ ਦੇਇ ਸਾਧੂ ਕੀ ਧੂਰਾ ॥ (ਵਡਹੰਸੁ ਮ: 5, 563)

ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ ਪਤਿ ਮਤਿ ਕੀਨੀ ਪੂਰੀ ॥
ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ ॥ (ਸੋਰਠਿ ਮ: 5, 625)

ਪਾਰਬ੍ਰਹਮ ਜਬ ਭਏ ਦਇਆਲ ॥ ਇਹੁ ਮਨੁ ਹੋਆ ਸਾਧ ਰਵਾਲ ॥
(ਰਾਮਕਲੀ ਮ: 5, 899)

ਜਤਨ ਜਤਨ ਅਨਿਕ ਉਪਾਵ ਰੇ ਤਉ ਮਿਲਿਓ ਜਉ ਕਿਰਪਾਈ ॥
ਪ੍ਰਭੂ ਦਇਆਰ ਕ੍ਰਿਪਾਰ ਕ੍ਰਿਪਾਨਿਧਿ ਜਨ ਨਾਨਕ ਸੰਤ ਰੇਨਾਈ ॥
(ਕਾਨੜਾ ਮ: 5, 1307)

ਕਹੁ ਨਾਨਕ ਜੋ ਜਨ ਪ੍ਰਭ ਭਾਏ ॥ ਤਾਕੀ ਰੇਨੁ ਬਿਰਲਾ ਕੋ ਪਾਏ ॥
(ਭੈਰਉ ਮ: 5, 1143)

### *(2) ਪੂਰਬ ਕਰਮਾਂ ਤੇ ਵਡੇ ਭਾਗਾਂ ਕਰਕੇ ।*

ਜਨ ਕੀ ਧੂਰਿ ਮਨ ਮੀਠ ਖਟਾਨੀ ॥ ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥
(ਗਉੜੀ ਮ: 5, 199)

ਸੰਤ ਧੂਰਿ ਪਾਈਐ ਵਡਭਾਗੀ ॥ ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ ॥
(ਗਉੜੀ ਮ: 4, 193)

ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥ ਨਾਨਕ ਗੁਰ ਕਉ ਸਦ ਬਲਿ ਜਾਵੈ ॥
(ਸੂਹੀ ਮ: 5, 741)

ਜਿਨ੍ਕੇ ਭਾਗ ਬਡੇ ਹੈ ਭਾਈ ਤਿਨ੍ ਸਾਧੂ ਸੰਗਿ ਮੁਖ ਜੁਰੇ ॥
ਤਿਨ੍ਕੀ ਧੂਰਿ ਬਾਂਛੈ ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ ॥
(ਸਾਰੰਗ ਮ: 5, 1208)

ਤਿਨਕੀ ਰੇਣੁ ਮਿਲੈ ਤਾਂ ਮਸਤਕਿ ਲਾਈ ਜਿਨ ਸਤਿਗੁਰੁ ਪੂਰਾ ਧਿਆਇਆ ॥

ਨਾਨਕ ਤਿਨ ਕੀ ਰੇਣੁ ਪੂਰੈ ਭਾਗਿ ਪਾਈਐ ਜਿਨੀ ਰਾਮ ਨਾਮਿ ਚਿਤੁ ਲਾਇਆ ॥
(ਭੈਰਉ ਮ: 3, 1131)

ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ ॥
ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ ॥ (ਆਸਾ ਮ: 5, 453)

ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥
(ਮਲਾਰ ਮ: 4, 1263)

## 3. ਸਾਧੂ ਜਾਂ ਸੰਤ ਜਨਾਂ ਦੀ ਧੂੜ ਕੀ ਹੈ ? ਅੰਮ੍ਰਿਤ ਨਾਮ ਅਮੋਲ ਹੈ ਜੋ ਮਸਤਕ ਪੁਰ ਲਗਦੀ ਹੈ

ਸਦ ਸਦਾ ਸਿਮ੍ਰਿਤਬੁ ਸੁਆਮੀ ਸਾਸਿ ਸਾਸਿ ਗੁਣ ਬੋਲਈ ॥
ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥ (ਧਨਾਸਰੀ ਮ: 5, 691)

ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ॥
ਸੰਤ ਜਨਾ ਕੀ ਧੂਰਿ ਮਸਤਕਿ ਲਾਇਆ ॥ (ਸੋਰਠਿ ਵਾਰ ਮ: 4, 652)

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥ (ਸੂਹੀ ਮ: 5, 745)

ਚਰਨ ਕਮਲ ਭਗਤਾਂ ਮਨਿ ਵੁਠੇ ॥ ਵਿਣੁ ਪਰਮੇਸਰ ਸਗਲੇ ਮੁਠੇ ॥
ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥ (ਮਾਝ ਮ: 5, 109)

ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥ ਨਾਨਕ ਜਾਚੈ ਸੰਤ ਰਵਾਲਾ ॥
(ਸੂਹੀ ਮ: 5, 744)

ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭ ਅੰਤੁ ਨ ਪਾਰਾਵਾਰੀ ॥
ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ ॥
(ਰਾਮਕਲੀ ਮ: 5, 916)

## 4. ਗੋਬਿੰਦ ਦੀ ਚਰਨ ਧੂੜ

ਮੇਰੈ ਮਾਥੈ ਲਾਗੀਲੇ ਧੂਰਿ ਗੋਬਿੰਦ ਚਰਨਨ ਕੀ ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥ (ਧਨਾਸਰੀ ਨਾਮਦੇਵ ਜੀ, 694)

## 5. ਸੰਤਾਂ ਦੀ ਸੰਗਤ ਦੁਆਰਾ ਇਹ ਦਾਨ ਮਿਲਦਾ ਹੈ

ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥
ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥ (ਮਾਰੂ ਮ: 5, 1006)

## 6. ਚਰਨ ਧੂੜ ਦੀ ਪ੍ਰਾਪਤੀ ਦੇ ਫਲ

### *(1) ਦੁਖ, ਦਰਦ; ਸੋਗ, ਵਿਜੋਗ ਦੂਰ ਹੋ ਜਾਂਦੇ ਹਨ।*

ਕਿਲਬਿਖ ਬਿਨਾਸੇ ਦੁਖ ਦਰਦ ਦੂਰਿ ॥ ਭਏ ਪੁਨੀਤ ਸੰਤਨ ਕੀ ਧੂਰਿ ॥
(ਆਸਾ ਮ: 5, 387)

ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ ॥
ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ ॥
(ਆਸਾ ਮ: 4, 445)

ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ ॥
ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵਞਾਈ ॥
(ਰਾਮਕਲੀ ਮ: 5, 915)

ਸੰਤਹ ਧੂਰਿ ਲੇ ਮੁਖਿ ਮਲੀ ॥
ਗੁਣਾ ਅਚੁਤ ਸਦਾ ਪੂਰਨ ਨਹ ਦੋਖ ਬਿਆਪਹਿ ਕਲੀ ॥ (ਕੇਦਾਰਾ ਮ: 5, 1121)

## *(2) ਹਉਮੈ ਤੇ ਕਾਮ ਕ੍ਰੋਧ ਦਾ ਨਾਸ਼।*

ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥
(ਗਉੜੀ ਮ: 5, 187)

ਅਹੰਬੁਧਿ ਮਨਿ ਪੂਰ ਥਿਧਾਈ ॥ ਸਾਧ ਧੂਰਿ ਕਰਿ ਸੁਧ ਮੰਜਾਈ ॥
(ਗਉੜੀ ਮ: 5, 200)

ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ ॥
(ਗਉੜੀ ਮ: 5, 239)

ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥
ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥
(ਦੇਵਗੰਧਾਰੀ ਮ: 5, 532)

## *(3) ਪਾਪਾਂ ਦਾ ਨਾਸ਼ ਹੁੰਦਾ ਹੈ, ਸਭ ਮੈਲ ਦੂਰ ਹੁੰਦੀ ਹੈ ਤੇ ਮਨ ਨਿਰਮਲ ਹੁੰਦਾ ਹੈ।*

ਤੇਰੀ ਸਰਣਿ ਸਤਿਗੁਰ ਮੇਰੇ ਪੂਰੇ ॥ ਮਨੁ ਨਿਰਮਲੁ ਹੋਇ ਸੰਤਾ ਧੂਰੇ ॥
(ਵਡਹੰਸੁ ਮ: 5, 563)

ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ ॥
ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ ॥
(ਸਾਰੰਗ ਮ: 5, 1212)

ਗੰਗਾ ਜਮਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥
(ਮਲਾਰ ਮ: 4, 1263)

ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥
(ਗਉੜੀ ਮ: 5, 188)

ਕਿਲਬਿਖ ਬਿਨਾਸੇ ਦੁਖ ਦਰਦ ਦੂਰਿ ॥ ਭਏ ਪੁਨੀਤ ਸੰਤਨ ਕੀ ਧੂਰਿ ॥
(ਆਸਾ ਮ: 5, 387)

ਜਨਮ ਜਨਮ ਕੇ ਕਿਲ ਵਿਖ ਕਾਟੈ ਮਜਨੁ ਹਰਿ ਜਨ ਧੂਰਿ ॥
ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥
(ਆਸਾ ਮ: 5, 406)

ਸੰਤ ਰੇਨੁ ਨਿਤਿ ਮਜਨੁ ਕਰੈ ॥ ਜਨਮ ਜਨਮ ਕੇ ਕਿਲਬਿਖ ਹਰੈ ॥
(ਕਾਨੜਾ ਮ: 5, 1300)

ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ ॥
ਪੂਰਨ ਪੂਰਿ ਰਹੇ ਕਿਰਪਾਨਿਧਿ ਘਟਿ ਘਟਿ ਦਿਸਟਿ ਸਮਾਇਣ ॥
(ਨਟ ਮ: 5, 979)

ਧੂਰਿ ਸੰਤਨ ਕੀ ਮਸਤਕਿ ਲਾਇ ॥ ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥
(ਰਾਮਕਲੀ ਮ: 5, 897)

ਗੁਰ ਕਾ ਨਾਮੁ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲ ਵਿਖ ਮੈਲੁ ਉਤਾਰਿਆ ॥
(ਸਾਰੰਗ ਮ: 5, 1218)

ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥ ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥
(ਰਾਮਕਲੀ ਮ: 5, 898)

ਪਾਪ ਬਿਨਾਸਨੁ ਸੇਵਿਆ ਪਵਿਤ੍ਰੁ ਸੰਤਨ ਕੀ ਧੂਰੇ ॥
ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥ (ਮਾਝ ਮ: 5, 133)

ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥
ਜਨਮ ਜਨਮ ਦੀ ਮਲੁ ਉਤਰੈ ਗੁਰ ਧੂੜੀ ਨਾਪੈ ॥ (ਮਾਰੂ ਡਖਣੇ ਮ: 5, 1097)

## *(4) ਆਸ਼ਾ ਮਨਸਾ ਤੇ ਮਨੋਂ ਕਾਮਨਾ ਪੂਰੀ ਹੁੰਦੀ ਹੈ।*

**ਜਨ ਕੀ ਟਹਲ ਸੰਭਾਖਨੁ ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ ॥**
**ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨਤ ਤਰੰਗਾ ॥**
**(ਬਿਲਾਵਲੁ ਮ: 5, 828)**

**ਪ੍ਰਭ ਕਰਹੁ ਸਾਧੂ ਧੂਰਿ ॥ ਨਾਨਕ ਮਨਸਾ ਪੂਰਿ ॥ (ਬਿਲਾਵਲੁ ਮ: ੫, 837)**

**ਗੁਰ ਚਰਣ ਲਾਗੀ ਸਹਜਿ ਜਾਗੀ ਸਗਲ ਇਛਾ ਪੁੰਨੀਆ ॥**
**ਮੇਰੀ ਆਸ ਪੂਰੀ ਸੰਤ ਧੂਰੀ ਹਰਿ ਮਿਲੇ ਕੰਮ ਵਿਛੁੰਨਿਆ ॥**
**(ਬਿਲਾਵਲੁ ਮ: 5, 846)**

**ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥**
**ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥ (ਗਉੜੀ ਮ: 4, 168)**

**ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥**
**ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲੁ ॥ (ਸਿਰੀ ਰਾਗੁ ਮ: 5, 80)**

## *(5) ਸੁਖ ਦੀ ਪ੍ਰਾਪਤੀ।*

**ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥**
**ਸਾਧ ਕੇ ਚਰਨ ਧੂਰਿ ਜਨ ਬਾਛੈ ਸੁਖੁ ਨਾਨਕ ਇਹੁ ਪਾਇਆ ॥**
**(ਗੂਜਰੀ ਮ: 5, 497)**

ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ ॥
ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥ (ਬਿਲਾਵਲੁ ਮ: 5, 813)

ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥
ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥ (ਧਨਾਸਰੀ ਮ: 5, 679)

ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ ॥
ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ ॥ (ਕੇਦਾਰਾ ਮ: 5, 1121)

ਨਮਸਕਾਰ ਰਖਨਹਾਰ ਮਨਿ ਅਰਾਧਿ ਪ੍ਰਭੂ ਮੇਕ ॥
ਸੰਤ ਰੇਨੁ ਕਰਉ ਮਜਨੁ ਨਾਨਕ ਪਾਵੈ ਸੁਖ ਅਨੇਕ ॥ (ਪ੍ਰਭਾਤੀ ਮ: 5, 1341)

### *(6) ਜਨਮ ਮਰਨ ਤੋਂ ਰਹਿਤ ਹੋ ਜਾਈਦਾ ਹੈ।*

ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥
ਸਾਧ ਸੰਗਤਿ ਜਨਮ ਮਰਣੁ ਨਿਵਾਰੈ ਨਾਨਕੁ ਜਨ ਕੀ ਧੂਰਾ ॥
(ਗਉੜੀ ਮ: 5, 215)

ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥
ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥
(ਬਿਲਾਵਲੁ ਮ: 5, 828)

ਮਨਿ ਤਨਿ ਬਾਛੀਐ ਜਨ ਧੂਰਿ ॥
ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ ॥ (ਗੂਜਰੀ ਮ: 5, 502)

ਹਰਿ ਧੂੜੀ ਨ੍ਹਾਈਐ ਮੈਲੁ ਗਵਾਈਐ ਜਨਮ ਮਰਣ ਦੁਖ ਲਾਥੇ ॥
ਅੰਤਰਿ ਬਾਹਰਿ ਸਦਾ ਹਦੂਰੇ ਪਰਮੇਸਰੁ ਪ੍ਰਭੁ ਸਾਥੇ ॥ (ਆਸਾ ਮ: 5, 453)

### *(7) ਜਮ ਦਾ ਭੈ ਤੇ ਮਾਇਆ ਦੂਰ ਹੋ ਜਾਂਦੀ ਹੈ।*

ਦਰਸਨੁ ਪੇਖਤ ਹੋਇ ਨਿਹਾਲੁ ॥ ਜਾਕੀ ਧੂਰਿ ਕਾਟੈ ਜਮ ਜਾਲੁ ॥
(ਰਾਮਕਲੀ ਮ: 5, 900)

ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ ਤਾਕੈ ਨਿਕਟਿ ਨ ਆਵੈ ਮਾਈ ॥
(ਗਉੜੀ ਮ: 5, 182)

### *(8) ਸਭਨਾਂ ਜੀਵਾਂ ਦਾ ਉਧਾਰ ਹੁੰਦਾ ਹੈ ਤੇ ਮੁਕਤਿ ਪਦ ਮਿਲਦਾ ਹੈ।*

ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥
ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ ॥
(ਗਉੜੀ ਵਾਰ ਮ: 5, 322)

ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥
ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥ (ਮਾਝ ਮ: 5, 133)

ਸਾਧੂ ਧੂਰਿ ਮੁਖਿ ਮਸਤਕਿ ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥
(ਸੂਹੀ ਮ: 5, 744)

ਤੇਰੀ ਸਰਣਿ ਪ੍ਰਭ ਦੀਨ ਦਇਆਲਾ ॥
ਮਹਾ ਬਿਖਮ ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ ॥
(ਬਿਲਾਵਲੁ ਮ: 5, 806)

ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ ॥
ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ ॥
(ਸੂਹੀ ਮ: 3, 772)

ਹਰਿ ਰੰਗਿ ਰਾਤਾ ਮਨੁ ਰਾਮ ਗੁਨ ਗਾਵੈ ॥ ਮੁਕਤੋੁ ਸਾਧੂ ਧੂਰੀ ਨਾਵੈ ॥
(ਪ੍ਰਭਾਤੀ ਮ: 5, 1340)

ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥ ਸਾਧੂ ਧੂਰਿ ਮਿਲੈ ਨਿਸਤਰੀਐ ॥
(ਬਿਲਾਵਲੁ ਮ: 5, 804)

### *(9) ਪ੍ਰਭੂ ਸਦਾ ਹਾਜਰਾ ਹਜੂਰ ਦਿਸਦਾ ਹੈ।*

ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥ ਪਾਰਬ੍ਰਹਮ ਗੁਰਦੇਵ ਸਦਾ ਹਜੂਰੀਏ ॥
(ਜੈਤਸਰੀ ਮ: 5, 708)

ਤੇਰਿਆ ਸੰਤ ਜਨਾ ਕੀ ਬਾਛਉ ਧੂਰਿ ॥ ਜਪਿ ਨਾਨਕ ਸੁਆਮੀ ਸਦ ਹਜੂਰਿ ॥
(ਬਸੰਤੁ ਮ:5, 1183)

ਇਹੁ ਮਨੁ ਹੋਆ ਸਾਧ ਧੂਰਿ ॥ ਨਿਤ ਦੇਖੈ ਸੁਆਮੀ ਹਜੂਰਿ ॥ (ਬਸੰਤੁ ਮ: 5, 1184)

### *(10) ਹਲਤ ਪਲਤ ਸੋਭਾ ਤੇ ਦਰਗਾਹ ਮਾਨ ਮਿਲਦਾ ਹੈ।*

ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥
ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥
(ਜੈਤਸਰੀ ਮ: 4, 698)

ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥
ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥ ਤੇ ਹਰਿ ਦਰਗਹ ਮੁਖ ਊਜਲ ਭਾਈ ॥
(ਗਉੜੀ ਮ: 4, 165)

ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥
ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥
(ਗਉੜੀ ਵਾਰ ਮ: 4, 310)

### *(11) ਸਹਜ ਸੁਖ ਦੀ ਪ੍ਰਾਪਤੀ।*

ਸੂਖ ਸਹਜ ਆਨੰਦ ਘਨੇਰੇ ਪਤਿਤ ਪਾਵਨ ਸਾਧੂ ਧੂਰਾ ॥
ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੋੁ ਪੂਰਾ ॥
(ਆਸਾ ਮ: 5, 454)

ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ ॥
ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥
(ਬਿਲਾਵਲੁ ਮ: 5, 825)

ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥
ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥ (ਰਾਮਕਲੀ ਵਾਰ ਮ: 5, 962)

ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ ॥
ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥ (ਆਸਾ ਮ: 5, 399)

### *(12) ਸਤਿ ਪਦਾਰਥ ਦੀ ਪ੍ਰਾਪਤੀ।*

ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥ (ਆਸਾ ਮ: 5, 381)

### *(13) ਚਰਣ ਧੂੜਿ ਵਿਹੂਣੇ ਦੇ ਦੋਸ਼।*

ਮਹਾ ਅਭਾਗ ਅਭਾਗ ਹੈ ਜਿਨਕੇ ਤਿਨ ਸਾਧੂ ਧੂਰਿ ਨ ਪੀਜੈ ॥
ਤਿਨ੍ਾ ਤਿਸਨਾ ਜਲਤ ਜਲਤ ਨਹੀ ਬੂਝਹਿ ਡੰਡੁ ਧਰਮਰਾਇ ਕਾ ਦੀਜੈ ॥
(ਕਲਿਆਨ ਮ: 4, 1325)

# ਸੁਰਤ ਸ਼ਬਦ ਯੋਗ

ਸੁਰਤ ਤਵੱਜੋ, ਹੋਸ਼, ਧਿਆਨ, ਰੂਹ, ਆਤਮਾ (Soul) ਨੂੰ ਕਹਿੰਦੇ ਹਨ, ਸ਼ਬਦ ਧੁਨ ਆਤਮਕ ਨਾਮ ਹੈ ਤੇ ਯੋਗ ਸੁਰਤ ਦਾ ਸ਼ਬਦ ਦੇ ਨਾਲ ਮਿਲਕੇ ਇਕ ਹੋ ਰਹਿਣਾ ਹੈ। ਸ਼ਬਦ ਸੁਰਤ ਦਾ ਸੋਮਾਂ ਹੈ। ਧੁਨ ਨੂੰ ਸੁਣ ਕੇ ਸੁਰਤ ਬੇ-ਇਖ਼ਤਿਆਰ ਉਸ ਵੱਲ ਖਿੱਚੀ ਜਾਂਦੀ ਹੈ। ਧੁਨ ਹਰ ਜਗ੍ਹਾ ਧੁਨਕਾਰ ਦੇ ਰਹੀ ਹੈ। ਜਦ ਤੀਕ ਸੁਰਤ ਜਾਂ ਤਵੱਜੋ ਨਾ ਹੋਵੇ ਉਸ ਨੂੰ ਕੋਈ ਸੁਣ ਨਹੀਂ ਸਕਦਾ। ਇਹ ਸ਼ਬਦ ਰਿਸ਼ੀਆਂ ਮੁਨੀਆਂ ਦੀ ਸ੍ਰੁਤਿ (ਸੁਣਿਆ ਗਇਆ) ਹੈ, ਉਦਗੀਥ (ਉੱਪਰ ਦਾ ਰਾਗ) ਹੈ। ਇਹ ਜਿਸਮਾਨੀ ਜਾਂ ਜ਼ਮੀਨੀ ਰਾਗ ਨਹੀਂ, ਇਹ ਰੂਹਾਨੀ ਰਾਗ ਹੈ। ਇਸਨੂੰ ਸੂਫ਼ੀ 'ਸਮਾਅ' (سماع) ਕਹਿੰਦੇ ਹਨ। ਇਹ ਸੁਰਤ ਨਾਲ ਸੁਣਿਆ ਜਾ ਸਕਦਾ ਹੈ। ਇਸ ਨੂੰ ਸੁਲਤਾਨੁਲ ਅਜ਼ਕਾਰ (ਜ਼ਿਕਰਾਂ ਦਾ ਬਾਦਸ਼ਾਹ) ਸੌਤਿ ਸਰਮਦ (ਕਲਾਮਿ ਹਕ) ਤੇ ਸੌਤਿ ਨਸੀਰਾ (ਜਿੱਤ ਦਿਵਾਉਣ ਵਾਲੀ ਆਵਾਜ਼) ਕਰ ਕੇ ਵੀ ਮੁਸਲਮਾਨ ਫ਼ਕੀਰ ਬਿਆਨ ਕਰਦੇ ਹਨ।

ਫੇਰ ਸੁਰਤ ਪੰਜਾਬੀ ਵਿਚ ਹੋਸ਼ ਨੂੰ ਆਖਦੇ ਹਨ। ਹੋਸ਼ ਕਿਸਨੂੰ ਹੁੰਦੀ ਹੈ ? ਚੇਤਨ ਪੁਰਖ, ਜੀਵ ਜਾਂ ਰੂਹ ਨੂੰ। ਇਸ ਕਰਕੇ ਸੁਰਤ ਨਾਮ ਪੈ ਗਿਆ ਰੂਹ ਜਾਂ ਆਤਮਾ ਦਾ। 'ਸ਼ਬਦ' ਦਾ ਨਿਰਨੈ ਕਈ ਪ੍ਰਕਰਣਾਂ ਅੰਦਰ ਆ ਚੁੱਕਾ ਹੈ (ਦੇਖੋ ਨਾਮ, ਸ਼ਬਦ, ਬਾਣੀ, ਗੁਰਮੰਤ੍ਰ ਆਦਿ ਪ੍ਰਸੰਗ) ਯੋਗ ਕਹਿੰਦੇ ਹਨ ਜੋੜ ਜਾਂ ਮੇਲ ਨੂੰ। ਤਾਂਤੇ ਜਿਸ ਬਿਧੀ ਨਾਲ ਸੁਰਤ ਸ਼ਬਦ ਅੰਦਰ ਭਿੱਜ ਸਕੇ ਤੇ ਇਸ ਤਰ੍ਹਾਂ ਜੁੜੇ ਜੋ ਫੇਰ ਨਾ ਵਿਛੜੇ ਤਾਂ ਐਸੇ ਜੋਗ ਨੂੰ ਸੁਰਤ ਸ਼ਬਦ ਯੋਗ ਆਖਦੇ ਹਨ।

ਸੁਰਤ-ਸ਼ਬਦ ਯੋਗ ਸਨਾਤਨ ਹੈ ਤੇ ਪਰਮਪਰਾ ਤੋਂ ਚਲਿਆ ਆਇਆ ਹੈ ਤੇ ਕੁਦਰਤੀ ਹੈ। ਇਸ ਵਿਚ ਕੋਈ ਘਾਟਾ ਵਾਧਾ ਨਹੀਂ ਕਰ ਸਕਦਾ। ਸ਼ਬਦ ਸਾਰੀ ਰਚਨਾ ਦੇ ਆਦਿ ਵਿਚ ਸੀ, ਉਸ ਤੋਂ ਇਹ ਰਚਨਾ ਹੋਈ। ਸੁਰਤ ਦਾ ਉਸ ਨਾਲ ਸੁਭਾਵਿਕ ਸਰਬੰਧ ਹੈ ਤੇ ਉਸ ਲਈ ਕਸ਼ਸ਼ ਹੈ, ਜਿਸ ਦੇ ਸਾਧਨ ਕਰਨ ਵਿਚ ਕੋਈ ਸਖ਼ਤੀ ਜਾਂ ਔਖ ਨਹੀਂ। ਇਹ ਅਨਾਦਿ ਤੇ ਅਨੰਤ ਹੈ। ਯੋਗ ਕਈ ਹਨ, ਇਹਨਾਂ ਯੋਗਾਂ ਦਾ ਮੰਤਵ ਕੁੰਡਲਨੀ (Serpent power) ਦੇ ਜਗਾਣ ਦਾ ਸੀ। ਇਹ ਸਭ ਪਿੰਡ ਦੇ ਚੱਕਰਾਂ ਨਾਲ ਸੰਬੰਧਤ ਹਨ। ਸੰਤਾਂ ਨੇ ਇਹਨਾਂ ਨੂੰ ਪ੍ਰਵਾਣ ਨਹੀਂ ਕੀਤਾ। ਹਠ ਯੋਗ ਨਾਲ ਜਿਸਮਾਨੀ ਸਿਹਤ ਮਿਲਦੀ ਹੈ। ਪ੍ਰਾਣ ਯੋਗ ਨਾਲ ਪ੍ਰਾਣਾਂ ਉੱਤੇ ਕਾਬੂ ਪਾ ਕੇ ਤੰਦਰੁਸਤੀ ਤੇ ਲੰਮੀ ਆਯੂ ਪ੍ਰਾਪਤ ਹੁੰਦੀ ਹੈ। ਮਾਨਸਕ ਯੋਗ ਮਨ ਨੂੰ ਕਾਬੂ ਕਰ ਕੇ ਵਿਚਾਰਵਾਨ ਕਰਦਾ ਹੈ ਤੇ ਗਿਆਨ ਯੋਗ ਬੁਧੀ ਨੂੰ ਸੂਖਮ ਕਰਕੇ ਜੀਵ ਤੇ ਬ੍ਰਹਮ ਦੀ ਏਕਤਾ ਨੂੰ ਸਮਝਾਉਂਦਾ ਹੈ।

ਬ੍ਰਹਮੰਡ ਦੇ ਛੇ ਚੱਕਰਾਂ ਦਾ ਪ੍ਰਤੀਬਿੰਬ ਅੰਡ ਵਿਚ ਹੈ। ਅੰਡ ਦੇ ਛੇ ਚੱਕਰਾਂ ਦਾ ਪ੍ਰਤੀਬਿੰਬ ਪਿੰਡ ਵਿਚ ਹੈ। ਸੰਤਾਂ ਨੇ ਨਿਚਲੇ ਚੱਕਰਾਂ ਨੂੰ (ਜੋ ਪ੍ਰਤੀਬਿੰਬ ਦੇ ਵੀ ਪ੍ਰਤਿਬਿੰਬ ਹਨ) ਛੱਡ ਦਿਤਾ ਹੈ ਤੇ ਆਗਿਆ ਚੱਕਰ ਤੋਂ ਸ਼ਬਦ ਦਾ ਅਭਿਆਸ ਕਰਾਇਆ ਹੈ ਤੇ ਸੁਰਤ ਸ਼ਬਦ ਯੋਗ ਨੂੰ ਮੁਖ ਮੰਨਿਆ ਹੈ। ਇਸ ਦਾ ਕੰਮ ਸੁਰਤ ਨੂੰ ਸ਼ਬਦ ਵਿਚ ਜੋੜਣਾ ਹੈ ਤੇ ਅਸ਼ਬਦ ਅਕਹਿ ਤੇ ਨਿਰਾਲੇ ਵਿਚ ਜਿਸ ਤੋਂ ਇਹ ਸ਼ਬਦ ਹੋਇਆ, ਸਮਾਣਾ ਹੈ। ਜਦ ਤੀਕ ਸੁਰਤ ਨਾਲ ਨਾ ਹੋਵੇ, ਕੋਈ ਯੋਗ ਤੇ ਕੋਈ ਦੁਨੀਆਂ ਦਾ ਵਿਹਾਰ ਨਹੀਂ ਹੁੰਦਾ, ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ :

ਜੇਹੀ ਸੁਰਤਿ ਤੇਹਾ ਤਿਨ ਰਾਹੁ ॥ (ਸਿਰੀ ਰਾਗੁ ਮ: 1, 24)

ਸੁਰਤਿ ਹੋਵੈ ਪਤਿ ਊਗਵੈ ਗੁਰ ਬਚਨੀ ਭਉ ਖਾਇ ॥
(ਸਿਰੀ ਰਾਗੁ ਮ: 1, 18)

ਕਬੀਰ ਜੀ ਆਦਿਕ ਸਾਰੇ ਸੰਤਾਂ ਅਤੇ ਸ੍ਰੀ ਗੁਰੂ ਨਾਨਕ ਦੇਵ ਦੇ ਘਰਾਣੇ ਦੀਆਂ ਦਸੇ ਪਾਤਸ਼ਾਹੀਆਂ ਨੇ ਸੁਰਤ ਸ਼ਬਦ ਦੀ ਹੀ ਸਿਖਿਆ ਦਿਤੀ ਹੈ। ਸੁਰਤ ਸ਼ਬਦ ਕੀ ਹੈ? ਨਾਮ ਦੀ ਕਮਾਈ ਦਾ ਹੀ ਦੂਜਾ ਨਾਮ ਹੈ।

ਨਾਨਕਿ ਨਾਮੁ ਨਿਰੰਜਨ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥
(ਸਵਈਏ ਮ: 4, 1406)

ਅਤੇ ਇਹੋ ਮਾਲਕ ਦੇ ਮਿਲਣ ਦਾ ਜ਼ਰੀਆ ਹੈ।

ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥
(ਤੁਖਾਰੀ ਮ: 1, 1113)

ਸੁਰਤ ਸ਼ਬਦ ਯੋਗ ਆਸਾਨ ਹੈ, ਇਸ ਵਿਚ ਹੋਰ ਯੋਗਾਂ ਦੀ ਤਰ੍ਹਾਂ ਕਸ਼ਟ ਨਹੀਂ ਉਠਾਣੇ ਪੈਂਦੇ। ਇਸ ਕਰਕੇ ਇਸ ਨੂੰ ਸਹਜ ਯੋਗ ਕਰ ਕੇ ਵੀ ਕਿਹਾ ਹੈ। ਕੇਵਲ ਤਵੱਜੋ ਨਾਲ ਸ਼ਬਦ ਦੀ 'ਧੁਨ' ਨੂੰ ਸੁਣਨਾ ਹੈ, ਇਸ ਵਿਚ ਕੋਈ ਮਿਹਨਤ ਨਹੀਂ ਕਰਨੀ ਪੈਂਦੀ। ਬੱਚਾ, ਬੁਢਾ, ਜਵਾਨ, ਹਰ ਕੌਮ, ਹਰ ਮਜ਼੍ਹਬ ਤੇ ਹਰ ਦੇਸ ਦਾ ਆਦਮੀ ਇਸਤ੍ਰੀ ਹੈ ਜਾਂ ਪੁਰਸ਼, ਕਰ ਸਕਦਾ ਹੈ। ਇਸ ਦੇ ਕਰਨ ਵਿਚ ਹਠ ਜੋਗ ਆਦਿਕ ਦੇ ਕਸ਼ਟ ਨਹੀਂ ਸਹਾਰਨੇ ਪੈਂਦੇ। ਇਨਸਾਨ ਘਰ ਵਿਚ ਦੁਨੀਆਂ ਦੇ ਕੰਮ ਕਾਜ ਕਰਦਾ ਹੋਇਆ ਇਹ ਕਮਾਈ ਕਰ ਸਕਦਾ ਹੈ ਤੇ ਇਸਦੇ ਕਰਨ ਲਈ ਕਿਸੇ ਮਜ਼੍ਹਬ ਦੇ ਬਦਲਣ ਦੀ ਲੋੜ ਨਹੀਂ। ਹਰ ਇਕ ਇਨਸਾਨ, ਭਾਵੇਂ ਕਿਸੇ ਕੌਮ, ਮੁਲਕ ਮਜ਼੍ਹਬ ਤੇ ਮਿਲਤ ਦਾ ਹੋਵੇ, ਇਸ ਦੀ ਕਮਾਈ ਕਰ ਸਕਦਾ ਹੈ।

## ਸੁਰਤ ਸ਼ਬਦ ਯੋਗ ਦਾ ਸਾਧਨ

ਸੁਰਤ ਸ਼ਬਦ ਯੋਗ ਦੀਆਂ ਤਿੰਨ ਸੂਰਤਾਂ ਹਨ, ਸਿਮਰਨ, ਧਿਆਨ ਤੇ ਧੁਨਿ (ਵਿਸਥਾਰ ਲਈ ਇਹਨਾਂ ਦੇ ਪ੍ਰਕਰਣ ਵੇਖੋ) ਕਿਸੀ ਖ਼ਿਆਲ ਦੇ ਘੜੀ ਘੜੀ ਯਾਦ ਕਰਨ ਦਾ ਨਾਮ ਸਿਮਰਨ ਹੈ। ਇਸ ਦੇ ਕਰਨੇ ਦੀ ਪੂਰਨ ਜੁਗਤੀ ਸਤਿਗੁਰ ਤੋਂ ਮਿਲਦੀ ਹੈ। ਇਹ ਪਹਿਲਾਂ ਵਰਨਾਤਮਕ ਹੁੰਦਾ ਹੈ, ਫੇਰ ਸੁਰਤ ਦੀ ਜ਼ਬਾਨ ਨਾਲ ਕੀਤਾ ਜਾਂਦਾ ਹੈ। ਜਦ ਇਹ ਪੱਕ ਜਾਵੇ ਅਰਥਾਤ ਧਾਰਨਾ ਸ਼ਕਤੀ ਜਾਗ ਉੱਠੇ ਤਾਂ ਪ੍ਰਕਾਸ਼ ਹੋ ਆਂਵਦਾ ਹੈ।

ਤੇ ਸਤਿਗੁਰ ਦੀ ਜਮਾਲੀ ਤੇ ਮਨ ਮੋਹਣੀ ਸੂਰਤ ਬਣ ਜਾਂਦੀ ਹੈ। ਇਹ ਸੂਰਤ ਸਾਨੂੰ ਆਪਣੇ ਵੱਲ ਖਿਚਦੀ ਹੈ। ਇਸ ਤਰ੍ਹਾਂ ਧਿਆਨ ਜਾਂ ਤਸੱਵਰ ਬਣ ਜਾਂਦਾ ਹੈ। ਧਜੇਯ ਧਿਆਨ ਤੇ ਧਿਆਤਾ ਇਕ ਰੂਪ ਹੋ ਜਾਂਦੇ ਹਨ। ਬਾਰ ਬਾਰ ਸਿਮਰਨ ਕਰਦਾ ਕਰਦਾ ਸਿਖ ਉਸ ਦੇ ਤਸੱਵਰ ਨੂੰ ਕਾਇਮ ਕਰ ਕੇ ਅੰਦਰ ਖ਼ਿਆਲ ਦੀ ਅੱਖ ਉਸ ਪੁਰ ਜਮਾਂਦਾ ਜਾਏ। ਨਿਰਤਿ ਉਸਦੇ ਰੂਪ ਨੂੰ ਧਾਰਨ ਕਰਦੀ ਜਾਵੇਗੀ ਤੇ ਉਸ ਦੇ ਅਸਰ ਨੂੰ ਆਪਣੇ ਅੰਦਰ ਜਜ਼ਬ ਕਰਦੀ ਜਾਵੇਗੀ। ਇਸ ਤਰ੍ਹਾਂ ਸੁਰਤ ਤੇ ਨਿਰਤ ਖੜੀ ਹੋ ਜਾਵੇਗੀ ਅਤੇ ਧਿਆਨ ਦੇ ਨਾਲ 'ਧੁਨਿ' ਸੁਣਾਈ ਦੇਣ ਲਗੇਗੀ। ਸੁਰਤ ਨੂੰ ਗੁਰੂ ਦੀ ਦਸੀ ਹੋਈ ਖ਼ਾਸ ਆਵਾਜ਼ ਪੁਰ ਠਹਿਰਾਏ, ਬੋਲਣ ਦੀ ਸਤਿਆ ਸਿਮਰਨ ਵਿਚ ਸਮਾ ਜਾਏ, ਦੇਖਣ ਦੀ ਸ਼ਕਤੀ ਧਿਆਨ ਵਿਚ ਮਗਨ ਹੋ ਜਾਏ ਤੇ ਸੁਣਨ ਦੀ ਸ਼ਕਤੀ ਧੁਨ ਆਤਮਕ ਨਾਮ ਵਿਚ ਲਿਵਲੀਨ ਹੋ ਜਾਏ। ਜੀਭ ਅੱਖਾਂ ਤੇ ਕੰਨਾਂ-ਤਿੰਨਾਂ ਪੁਰ ਸਿਮਰਨ ਧਿਆਨ ਤੇ ਧੁਨਿ ਦੇ ਬੰਦ ਲਗਾਏ। ਕਬੀਰ ਸਾਹਿਬ ਫ਼ੁਰਮਾਂਦੇ ਹਨ :

ਤੀਨੋਂ ਬੰਦ ਲਗਾਇ ਕਰ ਮੁਖ ਸੇ ਕਛੂ ਨ ਬੋਲ॥
ਬਾਹਿਰ ਕੇ ਪਟ ਦੇਇ ਕਰ ਅੰਤਰ ਕੇ ਪਟ ਖੋਲ॥
ਤੀਨੋਂ ਬੰਦ ਲਗਾਇ ਕਰ ਨਾਮ ਨਿਰੰਜਨ ਲੇਇ॥
ਅੰਤਰ ਕੇ ਪਟ ਤਬ ਖੁਲੈਂ ਜਬ ਬਾਹਿਰ ਕੇ ਪਟ ਦੇਇ॥

ਇਹ ਤਿੰਨੇ ਸਾਧਨ ਨੁਕਤਾਏ ਸਵੈਦਾ, ਅਸ਼ਟਦਲ ਕੰਵਲ, ਦਿਵਯ ਚਕਸ਼ੂ ਜਾਂ ਸ਼ਿਵਨੇਤਰ ਪੁਰ ਕੀਤੇ ਜਾਂਦੇ ਹਨ ਜੋ ਦੋਹਾਂ ਭਰਵੱਟਿਆਂ ਦੇ ਵਿਚਕਾਰ ਹੈ ਤੇ ਜਿਥੇ ਪਿੰਡ ਦੀ ਹੱਦ ਹੈ। ਸੁਰਤ ਸ਼ਬਦ ਯੋਗ ਦੀ ਕਮਾਈ ਲਈ ਸਭ ਤੋਂ ਪਹਿਲਾਂ ਕਿਸੀ ਸਤਿਗੁਰ ਪਾਸੋਂ ਦੀਖਿਆ ਲੈਣੀ ਜ਼ਰੂਰੀ ਹੈ। ਇਹ ਯੋਗ ਦੀ ਕਮਾਈ ਸਤਿਸੰਗ ਵਿਚ ਪਰਫੁਲਤ ਹੁੰਦੀ ਹੈ (ਦੇਖੋ ਸਤਿਗੁਰ ਤੇ ਸਤਿਸੰਗ ਦੇ ਪ੍ਰਕਰਣ)। ਧੁਰੋਂ ਮਾਲਕ ਦੀ ਦਇਆ ਹੋਵੇ ਤਾਂ ਸਤਿਗੁਰ ਦਾ ਮਿਲਾਪ ਤੇ ਸਤਿਸੰਗ ਦਾ ਲਾਭ ਹੁੰਦਾ ਹੈ। ਜਦ ਸਤਿਗੁਰ ਮਿਲ ਜਾਏ ਤਾਂ ਸਿਖ ਨੂੰ ਕਿਸੀ ਸ਼ਰੀਅਤ ਦੇ ਰਸਮ ਰਵਾਜਾਂ ਨੂੰ ਧਾਰਨਾ ਨਹੀਂ ਪੈਂਦਾ। ਸਤਿਗੁਰ ਮਿਹਰ ਨਾਲ ਸਿਖ ਨੂੰ ਅਮਲੀ ਤੌਰ ਪੁਰ ਸੁਰਤ ਸ਼ਬਦ ਦੀ ਸੇਵਾ ਵਿਚ ਲਗਾਉਂਦਾ ਹੈ।

ਕਰਮੁ ਹੋਵੈ ਸਤਿਗੁਰੂ ਮਿਲਾਏ॥ ਸੇਵਾ ਸੁਰਤਿ ਸਬਦਿ ਚਿਤੁ ਲਾਏ॥

(ਮਾਝ ਮ: 3, 110)

ਇਸ ਯੋਗ ਦੇ ਕਰਨ ਲਈ ਏਕਾਂਤ ਹੋਣਾ ਜ਼ਰੂਰੀ ਹੈ ਜਿਥੇ ਸ਼ੋਰ ਸ਼ਾਰ ਨਾ ਹੋਵੇ। ਏਕਾਂਤ ਹੋਣ ਲਈ ਸਤਿਗੁਰ ਇਕ ਪੂਰਨ ਜੁਗਤੀ ਵੀ ਬਖ਼ਸ਼ ਦੇਂਦੇ ਹਨ ਜਿਸ ਕਰ ਕੇ ਉਹ ਇਸ ਜਿਸਮ ਦੇ ਘਰ ਦੇ ਅੰਦਰ ਬਾਹਰਲਿਆਂ [1]ਦਰਵਾਜ਼ਿਆਂ ਨੂੰ ਬੰਦ ਕਰ ਕੇ ਏਕਾਂਤ ਹੋ ਬੈਠਦਾ ਹੈ ਤੇ ਇਕ ਖ਼ਾਸ ਵਕਤ ਸਵੇਰੇ ਸ਼ਾਮ ਦੇਣਾ ਪੈਂਦਾ ਹੈ। ਇਸ ਵਿਚ ਤਵੱਜੋ ਨੂੰ ਰੂਹ ਦੀ ਬੈਠਕ ਪੁਰ ਇਕੱਠਾ ਕਰਨਾ ਹੁੰਦਾ ਹੈ ਜੋ ਸਿਰ ਦੇ ਅੰਦਰ ਅੱਖਾਂ ਦੇ ਪਿਛੇ ਦੋਹਾਂ ਭਰਵਟਿਆਂ ਦੀ ਦਰਮਿਆਨੀ ਜਗ੍ਹਾ ਦੀ ਸੇਧ ਵਿਚ ਹੈ, ਜਿਸਨੂੰ ਹਿੰਦੂ ਤੀਸਰਾ ਨੇਤਰ ਤੇ

---

1. ਇਹ ਨੌਂ ਹਨ, ਦੋ ਅੱਖਾਂ ਦੇ, ਦੋ ਕੰਨਾਂ ਦੇ, ਦੋ ਨੱਕ ਦੇ, ਤਿੰਨ ਮੂੰਹ, ਗੁਦਾ ਤੇ ਇੰਦਰੀ ਦੇ, ਜਿਨ੍ਹਾਂ ਦੁਆਰਾ ਰੂਹ ਬਾਹਰ ਭਟਕਦੀ ਹੈ।

ਮੁਸਲਮਾਨ ਫ਼ਕੀਰ ਨੁਕਤਾ ਸਵੈਦਾ ਕਹਿੰਦੇ ਹਨ। ਇਸ ਵਿਚ ਸਿਰ ਦੇ ਕਿਸੀ ਪਠੇ ਜਾਂ ਰਗ ਪੁਰ ਦਬਾਉ ਜਾਂ ਖਿਚਾਉ ਦੇ ਪਾਉਣ ਦੀ ਲੋੜ ਨਹੀਂ। ਸਿਰਫ਼ ਇਤਨਾ ਹੀ ਕਾਫ਼ੀ ਹੈ ਜੋ ਤੁਸੀਂ ਇਸ ਜਿਸਮ ਦੇ ਅੰਦਰ ਉਸ ਥਾਂ ਬੈਠੇ ਹੋ ਇਹ ਉਹ ਠਿਕਾਣਾ ਹੈ ਜਿਸ ਨੂੰ ਗੀਤਾ ਵਿਚ ਭਗਵਾਨ ਕ੍ਰਿਸ਼ਨ ਨੇ [1]ਨਾਸਿਕਾ ਦੇ ਅਗਰ ਭਾਗ ਦੇ [2]ਮਧੇ ਕਰਕੇ ਬਿਆਨ ਕੀਤਾ ਹੈ। ਇਹ ਅਭਿਆਸ (Exercise) ਕਰਦੇ ਹੋਏ ਤੁਸੀਂ ਸਤਿਗੁਰ ਦੁਆਰਾ ਬਖ਼ਸ਼ੇ ਹੋਏ ਸਿਮਰਨ ਤੇ ਉਸ ਦਾ ਧਿਆਨ (ਦੇਖੋ ਸਿਮਰਨ ਤੇ ਧਿਆਨ ਦੇ ਪ੍ਰਕਰਣ) ਕਰੋ, ਇਸ ਤੋਂ ਛੁਟ ਹੋਰ ਕੋਈ ਖ਼ਿਆਲ ਅੰਦਰ ਨਾ ਆਵਣ ਦਿਓ, ਇਸ ਤਰ੍ਹਾਂ ਸੁਰਤ ਨੂੰ ਜੋ ਜਿਸਮ ਦੇ ਲੂੰ ਲੂੰ ਵਿਚ ਰਚੀ ਪਈ ਹੈ ਸਮੇਟ ਕੇ ਤੇ ਉਸ ਕੇਂਦਰ ਪੁਰ ਇਕੱਠਾ ਕਰ ਕੇ ਉਸੀ ਥਾਉਂ ਪੁਰ ਦੇਖਣਾ ਹੈ ਕਿ ਉੱਥੇ ਕੀ ਨਜ਼ਾਰਾ ਹੈ। ਇਹ ਕਿਵੇਂ ਕੀਤਾ ਜਾਂਦਾ ਹੈ ਇਸ ਦੀ ਪੂਰੀ ਜੁਗਤੀ ਸਤਿਗੁਰ ਉਪਦੇਸ਼ ਦੇ ਵਕਤ ਸਿਖ ਨੂੰ ਦਸ ਦਿੰਦਾ ਹੈ ਤੇ ਉਨ੍ਹਾਂ ਖਤਰਿਆਂ ਤੇ ਰੁਕਾਵਟਾਂ ਤੋਂ ਜੋ ਇਸ ਦੇ ਕਰਨ ਵਿਚ ਆਉਂਦੀਆਂ ਹਨ ਖੋਲ੍ਹ ਕੇ ਬਿਆਨ ਕਰ ਦਿੰਦਾ ਹੈ ਤਾਂ ਜੋ ਸਿਖ ਉਨ੍ਹਾਂ ਤੋਂ ਬਚ ਜਾਏ ਤੇ ਨਾਲ ਹੀ ਐਸੀਆਂ ਰੁਕਾਵਟਾਂ ਤੇ ਖਤਰਿਆਂ ਦੇ ਵਕਤ ਗੁਰੂ ਸਿਖ ਨੂੰ ਆਪਣੀ ਸਤਿਆ ਦੁਆਰਾ ਹਟਾ ਲੈਂਦਾ ਹੈ।

ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥
(ਬਸੰਤ ਮ: 5, 1185)

ਇਸ ਲਈ ਇਹ ਕਮਾਈ ਬਿਨਾ ਸਤਿਗੁਰ ਦੇ ਮਿਲੇ ਤੇ ਦੀਖਿਆ ਪਾਉਣ ਦੇ ਖ਼ਾਲੀ ਪੜ੍ਹ ਪੜ੍ਹਾ ਜਾਂ ਸੁਣ ਸੁਣਾ ਕੇ ਕਰਨਾ ਖਤਰਨਾਕ ਹੈ(ਦੇਖੋ ਸਤਿਗੁਰ ਦਾ ਪ੍ਰਕਰਣ)। ਮੌਲਵੀ ਰੂਮ ਸਾਹਿਬ ਜੀ ਇਸੀ ਦੀ ਤਾਕੀਦ ਕਰਦੇ ਹਨ ਕਿ ਤੂੰ ਪੀਰ ਨੂੰ ਢੂੰਡ ਕਿਉਂ ਜੋ ਬਿਨਾ ਪੀਰ ਦੇ ਇਸ ਰਸਤੇ ਜਾਣਾ ਆਫਤਾਂ ਤੇ ਖੌਫਾਂ ਤੇ ਖਤਰਿਆਂ ਨਾਲ ਭਰਿਆ ਪਿਆ ਹੈ।

پیر را بگزیں کہ بے پیر ایں سفر   ہست پُر آفات و پُر خوف و خطر

**ਇਸ ਅਭਿਆਸ (Exercise) ਦੇ ਸੰਪੂਰਣ ਹੋਣ ਦੀ ਨਿਸ਼ਾਨੀ ਕੀ ਹੈ ? ਉਹ ਇਹ ਕਿ ਸਰੀਰ ਦੀ ਸੁਧ ਨਹੀਂ ਰਹੇਗੀ, ਪਹਿਲਾਂ ਪਹਿਲਾਂ ਹੱਥ ਪੈਰ ਸੁੰਨ ਹੋ ਜਾਣਗੇ, ਫਿਰ ਸਰੀਰ ਦੇ ਹੋਰ ਅੰਗ ਇਥੋਂ ਤੀਕ ਕਿ ਸੁਰਤ ਦੀਆਂ ਹੇਠਲੀਆਂ ਧਾਰਾਂ ਜੋ ਸਾਰੇ ਸਰੀਰ ਨੂੰ ਸੁਰਜੀਤ ਕਰ ਰਹੀਆਂ ਹਨ ਸੁਰਤ ਦੇ ਅਸਥਾਨ ਪੁਰ ਸਿਮਟ ਦੇ ਇਕੱਠੀਆਂ ਹੋ ਜਾਣਗੀਆਂ, ਤੁਹਾਡਾ ਸਾਰਾ ਸਰੀਰ ਬੇਸੁਧ ਹੋ ਜਾਵੇਗਾ। ਜਦ ਤੀਕ ਆਦਮੀ ਇਨ੍ਹਾਂ ਤੋਂ ਪੂਰੀ ਤਰ੍ਹਾਂ ਉੱਪਰ ਨਹੀਂ ਆਂਵਦਾ ਉਹ ਗ਼ੈਬ ਦਿਆਂ ਨਜ਼ਾਰਿਆਂ ਤੋਂ ਨਾਵਾਕਫ ਰਹਿੰਦਾ ਹੈ।**

چوں ز حس بیروں نیامد آدمی   باشد از تصویر غیبی اعجمی   (رومی)

**ਕਬੀਰ ਸਾਹਿਬ ਵੀ ਫ਼ੁਰਮਾਂਦੇ ਹਨ ਜੋ ਰੂਹ ਜਿਸਮ ਦੇ ਨੌਂ ਦਰਾਂ ਵਿਚ ਭਟਕ ਰਹੀ ਹੈ ਉਹ ਅਨੂਪ ਵਸਤ ਨੂੰ ਪਾ ਨਹੀਂ ਸਕਦੀ।**

1. ਗੀਤਾ ਧਿਆਇ 6, ਸਲੋਕ 13। 2. ਗੀਤਾ ਧਿਆਇ 8, ਸਲੋਕ 10।

ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥
ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥ (ਗਉੜੀ ਕਬੀਰ, 339)

ਜੋ ਜੋ ਤਾਕਤਾਂ ਨੌਂ ਦਰਵਾਜ਼ਿਆਂ ਵਿਚ ਕੰਮ ਕਰਦੀਆਂ ਹਨ, ਉਹ ਇਥੇ ਆ ਕੇ ਇਕੱਠੀਆਂ ਹੋ ਜਾਣ ਪਰ ਰੂਹਾਨੀ ਧੁਨਾਂ ਸੁਣਾਈ ਦੇਣੀਆਂ ਤੇ ਪ੍ਰਕਾਸ਼ ਦਿਸਣੇ ਸ਼ੁਰੂ ਹੋ ਜਾਂਦੇ ਹਨ, ਸਥੂਲ ਇੰਦ੍ਰੀਆਂ ਤੋਂ ਤਅਲਕ ਟੁਟ ਜਾਣ ਕਰ ਕੇ ਸੂਖਮ ਦੇਸ ਦੇ ਨਜ਼ਾਰੇ ਦ੍ਰਿਸ਼ਟਿ ਵਿਚ ਆਂਵਦੇ ਹਨ, ਤੇ ਉਸ ਦੀ ਸੁਰਤ ਮਨ ਤੇ ਬੁਧੀ ਘੜੀ ਜਾਂਦੀ ਹੈ।

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ (ਜਪੁਜੀ)

ਉਸ ਦੀ ਹਰ ਇਕ ਕਿਸਮ ਦੀ ਤਾਕਤ ਵਧ ਜਾਂਦੀ ਹੈ, ਉਸ ਦੀ ਸੁਰਤ ਤੇ ਮਨ ਦੀਆਂ ਤਾਕਤਾਂ ਵਧ ਜਾਂਦੀਆਂ ਹਨ ਤੇ ਬੁਧੀ ਤੀਖਣ ਹੋ ਜਾਂਦੀ ਹੈ ਤੇ ਸ਼ਬਦ ਦੀਆਂ ਧੁਨਾਂ ਸੁਣ ਕਰ ਕੇ ਸਗਲ ਭਵਨਾਂ ਦੇ ਭੇਦ ਖੁਲ੍ਹ ਜਾਂਦੇ ਹਨ।

ਜਦ ਸਿਮਰਨ ਦੁਆਰਾ ਰੂਹ ਸਿਮਟ ਕੇ ਤਾਰਾ ਮੰਡਲ ਸੂਰਜ ਚੰਦ (ਸਸਮਾਰ ਚੱਕਰ ਜਿਸ ਨੂੰ ਵੇਦ ਦੇਵਤਿਆਂ ਤੇ ਪਿਤਰਾਂ ਦੇ ਮਾਰਗ ਆਖਦੇ ਹਨ) ਲੰਘ ਜਾਵੇ, ਅਗੇ ਗੁਰਦੇਵ (ਗੁਰੂ ਦਾ ਨੂਰੀ ਸਰੂਪ) ਮਿਲਦਾ ਹੈ (ਦੇਖੋ ਗੁਰਦੇਵ ਦਾ ਪ੍ਰਕਰਣ) ਜੋ ਸਿੱਖ ਦੇ ਨਾਲ ਹੋ ਜਾਂਦਾ ਹੈ ਤੇ ਧੁਰ ਧਾਮ ਤਕ ਉਸ ਦੇ ਅੰਗ ਸੰਗ ਰਹਿੰਦਾ ਹੈ। ਹੁਣ ਸਿਖ ਦਾ ਧਿਆਨ ਕਾਇਮ ਹੋ ਜਾਂਦਾ ਹੈ, ਸਿਮਰਨ ਕਰ ਕੇ ਇਥੋਂ ਤੀਕ ਰਸਾਈ ਹੋ ਜਾਂਦੀ ਹੈ। ਅੱਗੇ ਇਸ ਦੀ ਜ਼ਿਆਦਾ ਲੋੜ ਨਹੀਂ ਰਹਿੰਦੀ। ਹੁਣ ਸਿਖ ਗੁਰਦੇਵ ਦੀ ਅਰਾਧਨਾ ਤੇ ਧਿਆਨ ਕਰਦਾ ਹੋਇਆ ਦੋ ਤੋਂ ਇਕ ਰੂਪ ਹੁੰਦਾ ਚਲਾ ਜਾਂਦਾ ਹੈ—ਫਿਨਾਫਿੱਸ਼ੈਖ਼ ਹੁੰਦਾ ਜਾਂਦਾ ਹੈ। ਗੁਰਬਾਣੀ ਵਿਚ 'ਆਪ ਛੋਡ ਗੁਰ ਮਾਹਿ ਸਮਾਓ।' ਦੇ ਵਾਕ ਦਾ ਇਸੀ ਵਲ ਇਸ਼ਾਰਾ ਹੈ, ਜਿਸ ਕਰ ਕੇ ਉਸ ਦੀ ਉਚੀਆਂ ਰੂਹਾਨੀ ਮੰਜ਼ਲਾਂ ਪੁਰ ਆਪਣੇ ਆਪ ਰਸਾਈ ਹੁੰਦੀ ਚਲੀ ਜਾਂਦੀ ਹੈ।

ਜਦ ਬਾਹਿਰ ਸਤਿਗੁਰ ਦੀ ਸੰਗਤ ਨਸੀਬ ਹੋਵੇ ਤਾਂ ਸਿੱਖ ਇਕ-ਟਕ ਸਤਿਗੁਰ ਦੇ ਸਰੂਪ ਤੇ ਕੰਵਲ ਨੈਨਾਂ ਵਿਚ ਆਪਣੀਆਂ ਅਖੀਆਂ ਪਾ ਕੇ ਵੇਖਣ ਨਾਲ ਉਸ ਦੇ ਅਲੌਕਿਕ ਜਮਾਲ ਤੇ ਮਿਕਨਾਤੀਸੀ ਕਸ਼ਸ਼ ਕਰ ਕੇ ਕਮਾਲ ਦਰਜੇ ਦੀ ਇਕਾਗਰਤਾ ਨੂੰ ਪ੍ਰਾਪਤ ਹੁੰਦਾ ਹੈ, ਜਿਸ ਕਰ ਕੇ ਇਹ ਰੂਹ ਸਹਜੇ ਹੀ ਜਿਸਮ ਨੂੰ ਛੋੜ ਕੇ ਅੰਦਰੂਨੀ ਮੰਜ਼ਲਾਂ ਪੁਰ ਚੜ੍ਹਦੀ ਹੈ ਤੇ ਉਨ੍ਹਾਂ ਦੇ ਨਜ਼ਾਰੇ ਮਾਣਦੀ ਹੈ। ਇਸ ਤੋਂ ਛੁਟ ਆਸਾਨੀ ਨਾਲ ਇਕਾਗਰ ਹੋਣ ਤੇ ਅੰਦਰੂਨੀ ਰੂਹਾਨੀ ਦੇਸਾਂ ਦੀ ਸੈਰ ਕਰਨ ਲਈ ਹੋਰ ਕੋਈ ਸਾਧਨ ਨਹੀਂ। ਹੁਣ ਸਿਮਰਨ ਤੇ ਧਿਆਨ ਮੁਕੰਮਲ ਹੋ ਜਾਂਦਾ ਹੈ ਤੇ ਸ਼ਬਦ ਜੋ ਪਹਿਲਾਂ ਵੀ ਕੁਛ ਕੁਛ ਸੁਣਾਈ ਦਿੰਦਾ ਹੈ ਹੁਣ ਸਾਫ਼ ਸਾਫ਼ ਸੁਣੀਨ ਲਗ ਜਾਂਦਾ ਹੈ ਜੋ ਬੜਾ ਮਨੋ-ਮੋਹਣਾ ਤੇ ਸੁਰਤ ਨੂੰ ਮਗਨ ਕਰਨ ਵਾਲਾ ਹੁੰਦਾ ਹੈ। ਸਿਮਰਨ ਦਾ ਕੰਮ ਰੂਹ ਨੂੰ ਅੱਖਾਂ ਦੇ ਪਿਛੇ ਇਕੱਠਾ ਕਰਨਾ ਹੈ ਤਾਂ ਜੋ ਅਸਥੂਲ ਦੇਹ ਦਾ ਕੂਜ਼ਾ ਛੁਟ ਜਾਏ। ਧਿਆਨ ਦਾ ਕੰਮ ਉਪਰਲੇ ਮੰਡਲਾਂ ਵਿਚ ਰੂਹ ਨੂੰ ਖੜਾ ਕਰਨ ਦਾ ਹੈ, ਜੋ ਗੁਰੂ ਦੇ ਨੂਰੀ ਸਰੂਪ ਵਿਚ ਲਗਾਵਣ ਕਰਕੇ ਹੁੰਦਾ ਹੈ। ਧੁਨ ਦਾ ਕੰਮ ਰੂਹ ਨੂੰ ਉਪਰਲਿਆਂ ਮੰਡਲਾਂ ਵਿਚ ਲੈ ਜਾਣ ਦਾ ਹੈ। ਜਦ ਸਿਖ ਦੀ ਰਸਾਈ ਇਥੋਂ ਤੀਕ ਹੋ ਜਾਵੇ ਸਮਝੋ ਉਸ ਦੀ ਅੱਧੀ ਭਗਤੀ ਹੋ ਜਾਂਦੀ ਹੈ। ਇਸ ਤੋਂ ਅੱਗੇ ਸਿਖ ਨੂੰ ਉਪਰਲੇ ਮੰਡਲਾਂ ਵਿਚ

ਚੜ੍ਹਾਈ ਕਰਨਾ ਸੌਖਾ ਤੇ ਰਸਦਾਇਕ ਹੋ ਜਾਂਦਾ ਹੈ। ਗੁਰਦੇਵ ਆਪਣੀਆਂ ਨੂਰੀ ਰਿਸ਼ਮਾਂ ਤੇ ਅਲੌਕਿਕ ਰਸੀਲੀਆਂ ਧੁਨਾਂ ਕਰ ਕੇ ਸਿਖ ਨੂੰ ਨਾਲ ਲੈ ਟੁਰਦਾ ਹੈ ਤੇ ਸਹੰਸ ਦਲ ਕੰਵਲ (ਹਜ਼ਾਰ ਬੱਤੀ ਦੀ ਰੌਸ਼ਨੀ ਵਾਲਾ ਕੰਵਲ) ਦੇ ਮੁਕਾਮ ਵਿਚ ਜੋ ਸੂਖਮ ਮੰਡਲ ਦਾ ਹੈਡ ਕੁਆਰਟਰ ਹੈ ਤੇ ਨੂਰੀ ਦੇਸ ਹੈ, ਦਾਖਲ ਹੁੰਦਾ ਹੈ। ਇਥੇ ਅਣਗਿਣਤ ਰਿਸ਼ੀ ਮੁਨੀ ਤੇ ਮਹਾਤਮਾਂ ਮਿਲਦੇ ਹਨ ਜੋ ਉਸ ਦੀ ਜੋਤੀ ਪੁਰ ਮਗਨ ਹੋ ਰਹੇ ਹਨ। ਇਸ ਨੂੰ ਰਿਸ਼ੀਆਂ ਮੁਨੀਆਂ ਨੇ 'ਸਹਸਰਾਰ' ਕਰ ਕੇ ਬਿਆਨ ਕੀਤਾ ਹੈ। ਇਸ ਮੰਡਲ ਵਿਚ ਵਿਰੁਧ ਸ਼ਕਤੀਆਂ (ਰਿਧੀਆਂ ਸਿੱਧੀਆਂ) ਰੁਕਾਵਟਾਂ ਪਾਂਦੀਆਂ ਹਨ, ਜਿਨ੍ਹਾਂ ਨੂੰ ਗੁਰੂ ਹਟਾ ਕੇ ਪਾਰ ਲੈ ਜਾਂਦਾ ਹੈ। ਇਹਨਾਂ ਦਾ ਵਰਣਨ ਗੁਰੂ ਨਾਨਕ ਸਾਹਿਬ ਜੀ ਨੇ 'ਚੇਰੀਆਂ ਦੇ ਚਰਿਤਰ' ਵਿਚ ਅਤੇ ਤੁਲਸੀ ਸਾਹਿਬ ਜੀ ਨੇ ਰਾਮਾਇਣ ਦੇ ਉਤਰ ਕਾਂਡ (ਦੇਖੋ ਗਿਆਨ ਤੇ ਭਗਤੀ ਦੇ ਪ੍ਰਕਰਣ) ਵਿਚ ਕੀਤਾ ਹੈ। ਇਸ ਤੋਂ ਛੁਟ ਅਗੇ ਕਈ ਰੂਹਾਨੀ ਮੰਡਲ (ਦੇਖੋ ਅੰਦਰਲੇ ਅਸਥਾਨਾਂ ਦਾ ਪ੍ਰਕਰਣ) ਗੁਜ਼ਰਦਾ ਹੋਇਆ ਗੁਰਦੇਵ ਸਿਖ ਨੂੰ ਸਚ ਖੰਡ ਵਿਚ ਜੋ ਪਰਲੈ ਤੇ ਮਹਾਂ ਪਰਲੈ ਤੋਂ ਪਾਰ ਹੈ, ਪੁਚਾ ਦਿੰਦਾ ਹੈ। ਇਹ ਸੁਰਤ ਸ਼ਬਦ ਯੋਗ ਦਾ ਸੰਖੇਪ ਜਿਹਾ ਹਾਲ ਹੈ, ਸੁਰਤ ਸ਼ਬਦ ਯੋਗ ਦੀ ਕਮਾਈ ਗੁਰੂ ਦੁਆਰਾ ਕਿਸੀ ਗੁਰਮੁਖ ਨੂੰ ਪ੍ਰਾਪਤ ਹੁੰਦੀ ਹੈ ਤੇ ਉਹ ਆਪਣੇ ਨਿਜ ਘਰ ਸਚ ਖੰਡ ਪਹੁੰਚ ਜਾਂਦਾ ਹੈ।

ਗੁਰਮੁਖਿ ਮਹਲੀ ਮਹਲੁ ਪਛਾਨੁ ॥ ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥
(ਆਸਾ ਮ: 1, 414)

ਸੁਰਤ ਸ਼ਬਦ ਦੀ ਕਮਾਈ ਦਾ ਫਲ ਅਤਿ ਉਤਮ ਹੈ, ਇਸ ਦੀ ਕਮਾਈ ਨਾਲ ਧੁਨ ਤੇ ਜੋਤ ਪ੍ਰਗਟ ਹੋ ਆਂਵਦੀ ਹੈ ਤੇ ਤਤ ਗਿਆਨ ਹੋ ਜਾਂਦਾ ਹੈ।

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
(ਰਾਮਕਲੀ ਮ: 1, 877)

ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥
ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥ (ਕਲਿਆਨ ਮ: 5, 1322)

ਸਾਰਿਆਂ ਵਿਕਾਰਾਂ ਤੇ ਭਰਮਾਂ ਤੇ ਹਉਮੈ ਦਾ ਨਾਸ਼ ਹੁੰਦਾ ਹੈ।

ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ॥
ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥ (ਰਾਮਕਲੀ ਮ: 1, 906)

ਪਰਮ ਸੁਖ ਦੀ ਪ੍ਰਾਪਤੀ ਹੋਂਦੀ ਹੈ।

ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥ (ਸਿਰੀ ਰਾਗੁ ਮ: 1, 62)

ਜੋ ਸੁਰਤ ਸ਼ਬਦ ਦੀ ਕਮਾਈ ਕਰਦੇ ਹਨ, ਉਹਨਾਂ ਨੂੰ ਸ਼ਬਦ ਦੀ ਧੁਨੀ ਦੁਨੀਆਂ ਵਿਚ ਲੰਪਟ ਨਹੀਂ ਹੋਣ ਦੇਂਦੀ, ਇਸ ਤਰ੍ਹਾਂ ਉਹ ਸੰਸਾਰ ਸਾਗਰ ਤੋਂ ਤਰ ਜਾਂਦੇ ਹੈਨ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥ (ਰਾਮਕਲੀ ਮ: 1, 938)

ਜਿਥੇ ਸੁਰਤ ਸ਼ਬਦ ਦਾ ਅਭਾਵ ਹੈ ਓਥੇ ਇਹਦਾ ਉਲਟ ਸਮਝ ਲਓ। ਅਰਥਾਤ ਦੁਖਾਂ ਦੀ ਅਗਨ ਵਿਚ ਜੀਵ ਜਲਦਾ ਹੈ ਤੇ ਮਨੁਸ਼ ਜਨਮ ਅਕਾਰਥ ਚਲਿਆ ਜਾਂਦਾ ਹੈ।

ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ॥

(ਭੈਰਉ ਮ: 3, 1155)

ਤੇ ਫੇਰ ਉਹੋ ਜਮ ਦੇ ਜਾਲ ਦੀ ਫ਼ਾਹੀ ਤੇ ਚੁਰਾਸੀ ਦਾ ਭਿਆਨਕ ਚੱਕਰ ਹਰ ਇਕ ਦੇ ਸਿਰ ਪੁਰ ਹੈ।

ਤਾਂਤੇ ਸੁਰਤ ਸ਼ਬਦ ਦੀ ਸੁਗਮ ਕਮਾਈ ਨਾਲ ਪੁਰਸ਼ ਜੀਵਨ ਨੂੰ—ਜੋ ਭਾਗਾਂ ਕਰ ਕੇ ਮਿਲਿਆ ਹੈ—ਸਫਲ ਕਰਨਾ ਚਾਹੀਦਾ ਹੈ।

# ਸੁਰਤ ਸ਼ਬਦ ਯੋਗ

## 1. ਸੁਰਤ ਕੀ ਹੈ ?

ਇਹ ਚੇਤਨਤਾ (Consciousness) ਜਾਂ ਹੋਸ਼ ਹੈ। ਸਭ ਜੀਅ ਸੁਰਤਿ ਹੀ ਹਨ, ਸਚ, ਸ਼ਬਦ ਜਾਂ ਨਾਮ ਦੀ ਕਮਾਈ ਨਾਲ ਸੁਰਤਿ ਸੁਰਜੀਤ ਹੁੰਦੀ ਹੈ। ਜੈਸੀ ਸੁਰਤਿ ਹੈ ਵੈਸੀ ਹੀ ਉਸ ਦਾ ਗੁਰੂ ਬਣਦਾ ਹੈ। ਗੁਰੂ ਤੇ ਪ੍ਰਭੂ ਤੋਂ ਸੁਰਤ ਸੋਭਾ ਮਿਲਦੀ ਹੈ। ਜੇਕਰ ਸੁਰਤੀ ਨੂੰ ਸੁਰਤਿ (Higher Consciousness) ਵਿਚ ਜੋੜ ਦਿਤਾ ਜਾਵੇ ਤਾਂ ਭਵ ਸਾਗਰੋਂ ਪਾਰ ਹੋ ਜਾਈਦਾ ਹੈ।

ਏਕਾ ਸੁਰਤਿ ਜੇਤੇ ਹੈ ਜੀਅ॥ ਸੁਰਤਿ ਵਿਹੂਣਾ ਕੋਇ ਨ ਕੀਅ॥
ਜੇਹੀ ਸੁਰਤਿ ਤੇਹਾ ਤਿਨ ਰਾਹੁ॥ ਲੇਖਾ ਇਕੋ ਆਵਹੁ ਜਾਹੁ॥

(ਸਿਰੀ ਰਾਗੁ ਮ: 1, 24)

ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥
ਸੁਰਤਿ ਹੋਵੈ ਪਤਿ ਊਗਵੈ ਗੁਰ ਬਚਨੀ ਭਉ ਖਾਇ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥ (ਸਿਰੀ ਰਾਗੁ ਮ: 1, 18)

ਹਰਿ ਜੀਉ ਦਾਤਾ ਭਗਤਿ ਵਛਲੁ ਹੈ ਕਰਿ ਕਿਰਪਾ ਮੰਨਿ ਵਸਾਈ॥
ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ॥

(ਸਿਰੀ ਰਾਗੁ ਮ: 3, 32)

ਸੁਰਤੀ ਸੁਰਤਿ ਰਲਾਈਐ ਏਤੁ॥ ਤਨੁ ਕਰਿ ਤੁਲਹਾ ਲੰਘਹਿ ਜੇਤੁ॥

(ਰਾਮਕਲੀ ਮ: 1, 878)

## 2. ਸੁਰਤ ਸ਼ਬਦ ਜਾਂ ਸਹਜ ਯੋਗ ਨਾਮ ਦੀ ਕਮਾਈ ਹੈ

ਨਾਨਕਿ ਨਾਮੁ ਨਿਰੰਜਨ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥
ਤਾਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ॥

(ਸਵਯੇ ਮ: 4, 1406)

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥

(ਆਸਾ ਮ: 1, 359)

## 3. ਸਤਿਗੁਰ ਸੁਰਤ ਸ਼ਬਦ ਦੀ ਸੇਵਾ ਲਾਉਂਦਾ ਹੈ

ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥
(ਮਾਝ ਮ: 3, 110)

ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥
ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥ (ਭੈਰਉ ਮ: 4, 1134)

ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥
(ਸਾਰੰਗ ਮ: 5, 1227)

ਮੁਕਤਿ ਭਈ ਬੰਧਨ ਗੁਰਿ ਖੋਲੇ ਸਬਦਿ ਸੁਰਤਿ ਪਤਿ ਪਾਈ ॥
ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ ॥
(ਮਲਾਰ ਮ: 1, 1255)

## 4. ਸੁਰਤ ਸ਼ਬਦ ਦੀ ਕਮਾਈ ਦੇ ਫਲ

### *(1) ਸ਼ਬਦ ਦੀ ਧੁਨੀ ਸੁਣਾਈ ਦੇਂਦੀ ਹੈ।*

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ (ਰਾਮਕਲੀ ਮ: 1, 877)

### *(2) ਰੋਗਾਂ ਤੇ ਭਰਮਾਂ ਦਾ ਨਾਸ਼ ਹੋ ਜਾਂਦਾ ਹੈ।*

ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ॥
ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥
(ਰਾਮਕਲੀ ਮ: 1, 906)

### *(3) ਦੁਖਾਂ ਦਾ ਨਾਸ਼ ਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ।*

ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥
ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥
(ਕਲਿਆਨ ਮ: 5, 1322)

ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥ ਜਨ ਨਾਨਕ ਹਰਿ ਵਰੁ ਸਹਜ ਜੋਗੁ ॥
(ਬਸੰਤੁ ਮ: 1, 1170)

ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥ (ਸਿਰੀ ਰਾਗੁ ਮ: 1, 62)

### *(4) ਭਵਸਾਗਰ ਤੋਂ ਪਾਰ ਹੋ ਜਾਈਦਾ ਹੈ।*

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
(ਰਾਮਕਲੀ ਮ: 1, 938)

### *(5) ਸੁਰਤਿ ਸ਼ਬਦ ਮਾਲਕ ਨੂੰ ਮਿਲਣ ਦਾ ਸਾਧਨ ਹੈ।*

ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥
ਮਿਲਿ ਸਾਧ ਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥
(ਤੁਖਾਰੀ ਮ: 1, 1113)

ਗੁਰਮੁਖਿ ਮਹਲੀ ਮਹਲੁ ਪਛਾਨੁ ॥ ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥
(ਆਸਾ ਮ: 1, 414)

### *(6) ਮਾਇਆ ਤੋਂ ਬਚ ਜਾਈਦਾ ਹੈ।*

ਮਾਖੀ ਰਾਮ ਕੀ ਤੂ ਮਾਖੀ ॥
ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥ 1 ॥ ਰਹਾਉ ॥
ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ ॥
ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ ॥1 ॥
ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥
(ਸਾਰੰਗ ਮ: 5, 1227)

## 5. ਸੁਰਤ ਸ਼ਬਦ ਦੀ ਕਮਾਈ ਨਾ ਕਰਨ ਦੇ ਫਲ

ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥ (ਸਲੋਕ ਮ: 3, 1415)

ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ॥
ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ॥ (ਭੈਰਉ ਮ: 1, 1126)

ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥
ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥ (ਭੈਰਉ ਮ: 3, 1130)

ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ ॥
ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ ॥ (ਭੈਰਉ ਮ: 3, 1155)

ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥
ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥
(ਸੋਰਠਿ ਮ: 1, 596)

ਦੂੰਦਰ ਦੂਤ ਭੂਤ ਭੀਹਾਲੇ ॥ ਖਿੰਚੋਤਾਣਿ ਕਰਹਿ ਬੇਤਾਲੇ ॥
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥
(ਮਾਰੂ ਮ: 1, 1031)

ਸਾਕਤ ਨਰਿ ਸਬਦਿ ਸੁਰਤਿ ਕਿਉ ਪਾਈਐ ॥
ਸਬਦੁ ਸੁਰਤਿ ਬਿਨੁ ਆਈਐ ਜਾਈਐ ॥
ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥
(ਮਾਰੂ ਮ: 1, 1042)

# ਗੁਰੂ ਜਾਂ ਸਤਿਗੁਰ

## ਗੁਰੂ ਕੀ ਹੈ ਤੇ ਕੌਣ ਹੈ ?

ਗੁਰੂ ਨੂੰ ਜਾਨਣਾ ਜਾਂ ਉਸਦੀ ਜ਼ਾਤ ਨੂੰ ਸਮਝਣਾ ਅਤੀ ਕਠਨ ਹੈ। ਉਸ ਦੇ ਸਮਝਣ ਲਈ ਉਹਾ ਜਿਹੀਆਂ ਹੀ ਅੱਖਾਂ ਲੋੜੀਂਦੀਆਂ ਹਨ। ਕਿਸੀ ਵਲੀ ਨੂੰ ਕੋਈ ਵਲੀ ਹੀ ਜਾਣ ਸਕਦਾ ਹੈ। ਤਨ ਮਨ ਦੇ ਪਿੰਜਰੇ ਵਿਚ ਕੈਦ ਹੋਏ ਹੋਏ ਜੀਵ ਉਸ ਦੀ ਸ਼ਾਨ ਨੂੰ ਕੀ ਸਮਝ ਸਕਦੇ ਹਨ ! ਜਦ ਤੀਕ ਅਸੀਂ ਉਤਨੇ ਹੀ ਉੱਚੇ ਨਾ ਹੋਵੀਏ ਜਿਤਨਾ ਕਿ ਉਹ ਹੈ, ਅਸੀਂ ਉਸ ਨੂੰ ਨਹੀਂ ਜਾਣ ਸਕਦੇ :

ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ (ਜਪੁਜੀ, 5)

ਕੂੰਜਾਂ ਦੀ ਸਾਰ, ਨਾਲ ਉਡਣ ਵਾਲੀਆਂ ਕੂੰਜਾਂ ਹੀ ਜਾਣ ਸਕਦੀਆਂ ਹਨ, ਘੁੱਗੀਆਂ ਤੇ ਕਾਵਾਂ ਨੂੰ ਕੀ ਖ਼ਬਰ ਕਿ ਕੂੰਜਾਂ ਕਿਹੜੇ ਦੇਸ ਤੋਂ ਆਉਂਦੀਆਂ ਹਨ ਤੇ ਕਿੱਧਰ ਨੂੰ ਉਡਾਰੀਆਂ ਲੈਂਦੀਆਂ ਜਾਂਦੀਆਂ ਹਨ। ਗੁਰੂ ਅਲਲ ਪੰਛੀ ਦੀ ਨਿਆਈਂ ਆਕਾਸ਼ ਵਿਚ ਹੀ ਰਹਿੰਦਾ ਹੈ; ਜ਼ਮੀਨ ਪੁਰ ਆਪਣਾ ਕੰਮ ਕੀਤਾ ਫੇਰ ਆਕਾਸ਼ ਵਿਚ ਉਡਾਰੀ ਮਾਰ ਕੇ ਚੜ੍ਹ ਗਿਆ।

ਉਹ ਤਿੰਨਾਂ ਤਨਾਂ (ਅਸਥੂਲ, ਸੂਖਮ ਤੇ ਕਾਰਨ) ਤਿੰਨਾਂ ਗੁਣਾਂ, ਪੰਜਾਂ ਤੱਤਾਂ, ਪੰਜੀ ਪ੍ਰਕ੍ਰਿਤੀਆਂ, ਮਨ ਤੇ ਮਾਇਆ ਦੀ ਮਾਰ ਤੋਂ ਪਰੇ ਹੁੰਦਾ ਹੈ। ਸ਼ਮਸ਼ ਤਬਰੇਜ਼ ਸਾਹਿਬ ਸੰਤ ਸਤਿਗੁਰਾਂ ਦੀ ਬਾਬਤ ਫੁਰਮਾਂਦੇ ਹਨ :

اینک آں مُرغاں کہ ایشاں بیضہ ہا زریں کُنند۔ گردۂ تُندِ فلک را ہر سحر گہ زیں کُنند
چُوں بتا زند آفتاب ہفتمین میداں شوند۔ چُوں بخسپند آفتاب و ماہ را بالیں کُنند
شمس تبریزی ہزاراں کورِ مادرزاد را۔ یک نظر از رحمتِ خود جملہ را رہ بیں کُنند
(شمس تبریزؒ)

ਅਰਥ—ਇਹ ਇਹੋ ਜਿਹੇ ਮੁਰਗ ਹੁੰਦੇ ਹਨ ਜੋ ਸੋਨੇ ਦਾ ਅੰਡਾ ਦੇਂਦੇ ਹਨ। ਹਰ ਰੋਜ਼ ਪ੍ਰਭਾਤ ਨੂੰ ਆਸਮਾਨਾਂ ਪੁਰ ਜ਼ੀਨ ਪਾ ਕੇ ਸੁਵਾਰ ਹੁੰਦੇ ਹਨ। ਜਦ ਦੌੜ ਦੌੜਦੇ ਹਨ, ਸੱਤ ਆਸਮਾਨਾਂ ਦੇ ਸੂਰਜ ਬਣ ਜਾਂਦੇ ਹਨ। ਜਦ ਸੌਂਦੇ ਹਨ ਸੂਰਜ ਤੇ ਚੰਦ ਨੂੰ ਸਰਹਾਣਾ ਬਣਾ ਲੈਂਦੇ ਹਨ ਅਰਥਾਤ ਤਿੰਨਾਂ ਲੋਕਾਂ ਤੋਂ ਪਾਰ ਚੌਥੇ ਲੋਕ ਵਿਚ ਚਲੇ ਜਾਂਦੇ ਹਨ। ਉਹ

ਹਜ਼ਾਰਾਂ ਹੀ ਜਮਾਂਦਰੂ (ਰੂਹਾਨੀ) ਅੰਨ੍ਹਿਆਂ ਨੂੰ ਇਕ ਮਿਹਰ ਭਰੀ ਨਜ਼ਰ ਨਾਲ ਰਸਤੇ ਦੇ ਦੇਖਣ ਵਾਲੇ ਬਣਾ ਦੇਂਦੇ ਹਨ।

ਉਹ ਅਜਿਹੀਆਂ ਹਸਤੀਆਂ ਹਨ ਜੋ ਪੂਰਨ ਮਾਲਕ ਨਾਲ ਅਭੇਦ ਹੋ ਚੁਕੀਆਂ ਹਨ, ਉਹ ਮਾਲਕ ਦੀ ਆਗਿਆ ਅਨੁਸਾਰ ਮਨੁਸ਼ ਜਾਮਾ ਧਾਰਨ ਕਰਦੀਆਂ ਹਨ, ਤਾਂ ਜੋ ਜੀਵਾਂ ਦੀ ਤਾਰ ਮਾਲਕ ਨਾਲ ਜੁੜ ਜਾਵੇ। ਉਹ ਉਹਨਾਂ ਜੀਵਾਂ ਨੂੰ, ਜੋ ਉਹਨਾਂ ਦੀ ਸਿਖਿਆ ਅਨੁਸਾਰ ਕੰਮ ਕਰਨ, ਫੇਰ ਮਾਲਕ ਨਾਲ ਜੋੜ ਦੇਂਦੀਆਂ ਹਨ ਤੇ ਆਪਣੇ ਵਰਗਾ ਹੀ ਬਣਾ ਲੈਂਦੀਆਂ ਹਨ। ਇਹ ਹਸਤੀਆਂ ਸਾਰੇ ਸੰਸਾਰ ਪੁਰ ਨਜ਼ਰ ਰਖਦੀਆਂ ਹਨ। ਜਿਸ ਤਰ੍ਹਾਂ ਪਹਾੜ ਤੇ ਖਲੋਤਾ ਇਨਸਾਨ ਨੇੜੇ ਤੇ ਦੂਰ ਜਿਥੇ ਵੀ ਅੱਗ ਬਲਦੀ ਹੋਵੇ ਦੇਖ ਸਕਦਾ ਹੈ, ਇਸੀ ਤਰ੍ਹਾਂ ਜਿਥੇ ਕਿਥੇ ਨੇੜੇ ਜਾਂ ਦੂਰ ਨਿਸ਼ਕਾਮ ਸੇਵਾ ਵਿਚ ਲਗੇ ਹੋਏ ਤੇ ਮਾਲਕ ਦੀ ਸਚੀ ਤੜਫ ਅੰਦਰ ਰੱਖਣ ਵਾਲੇ ਜੀਵਾਂ ਨੂੰ ਇਹ ਦੇਖ ਲੈਂਦੀਆਂ ਹਨ ਤੇ ਮਦਦ ਕਰ ਕੇ ਉਹਨਾਂ ਨੂੰ ਮਾਲਕ ਨਾਲ ਜੋੜਨ ਦਾ ਜ਼ਰੀਆ ਬਣ ਜਾਂਦੀਆਂ ਹਨ। ਉਹਨਾਂ ਤੋਂ ਖ਼ਾਸ ਬਰਕਤਾਂ ਲੈਣ ਲਈ ਖ਼ਾਸ ਭਾਂਡੇ (Receptacle) ਦੀ ਲੋੜ ਹੈ। ਜਿਤਨਾਂ ਜਿਤਨਾਂ ਭਾਂਡਾ ਬਣਦਾ ਜਾਂਦਾ ਹੈ, ਰੂਹਾਨੀਅਤ ਨਾਲ ਭਰੀਂਦਾ ਜਾਂਦਾ ਹੈ। ਉਹ ਤਾਂ ਰੂਹਾਨੀ ਤਾਕਤਾਂ ਦੇ ਭੰਡਾਰ ਦੇ ਖੁਲ੍ਹਾ ਵਰਤਾਣ ਵਾਲੇ ਸ਼ਾਹ ਹੁੰਦੇ ਹਨ, ਜਿਨ੍ਹਾਂ ਤੋਂ ਜੀਵ ਜਲਦੀ ਉੱਨਤੀ ਕਰ ਕੇ ਮਾਲਕ ਤਕ ਅੱਪੜ ਜਾਂਦੇ ਹਨ।

ਉਹ ਭਾਵੇਂ ਸਾਡੀ ਤਰ੍ਹਾਂ ਤਨ ਰਖਦੇ ਹਨ ਤੇ ਸਾਡੇ ਵਿਚਕਾਰ ਰਹਿੰਦੇ ਨਜ਼ਰ ਆਂਵਦੇ ਹਨ, ਪਰ ਉਹਨਾਂ ਦੀ ਆਤਮਾ ਕੁਲ ਖੰਡਾਂ ਬ੍ਰਹਮੰਡਾਂ ਦੇ ਮਾਲਕ ਨਾਲ ਰਹਿੰਦੀ ਹੈ। ਉਹ ਤਨ ਕਰ ਕੇ ਭਾਵੇਂ ਜ਼ਮੀਨ ਤੇ ਬਧੇ ਦਿਸਦੇ ਹਨ, ਪਰ ਉਹਨਾਂ ਦੀ ਰੂਹ ਸੱਤਾਂ ਅਸਮਾਨਾਂ ਤੋਂ ਪਾਰ ਰਹਿੰਦੀ ਹੈ।

تن میان خلق و جاں نزدِ خدا وندِجہاں ۔ تن گرفتارِ زمین و رُوح بر سِفت آسماں
(معین الدین چشتی)

ਬਾਹਰੋਂ ਉਹ ਇਨਸਾਨੀ ਜਾਮਾ ਰਖਦੇ ਹਨ, ਪਰ ਉਹਨਾਂ ਦਾ ਅੰਦਰ ਕੁਝ ਹੋਰ ਹੁੰਦਾ ਹੈ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ :

اَولیا را بر قیاسِ خود مگیر ۔ در نوِشتن یکساں آید شیر و شیر (رومی)

ਅਰਥ—ਵਲੀਆਂ ਨੂੰ ਤੂੰ ਆਪਣੀ ਅਕਲ ਦੇ ਅਨੁਸਾਰ ਨਾ ਸਮਝ, ਕਿਉਂ ਜੋ ਲਿਖਣ ਦੇ ਅੰਦਰ ਲਫ਼ਜ਼ 'ਸ਼ੇਰ' ਤੇ 'ਸ਼ੀਰ' ਇਕੋ ਤਰ੍ਹਾਂ ਹੀ ਆਂਵਦੇ ਹਨ, ਸਿਰਫ਼ ਜ਼ੇਰ ਦਾ ਫ਼ਰਕ ਹੈ, ਇਕ ਸ਼ੇਰ ਹੈ ਜੋ ਫਾੜਕੇ ਖਾ ਜਾਣ ਵਾਲਾ ਜਾਨਵਰ ਹੈ ਤੇ ਦੂਸਰਾ 'ਸ਼ੀਰ' ਦੂਧ ਆਧਾਰ ਦੇਣ ਵਾਲੀ ਚੀਜ਼ ਹੈ।

ਇਸੀ ਤਰ੍ਹਾਂ ਇਨਸਾਨ ਇਨਸਾਨ ਜ਼ਾਹਿਰਾ ਇਕੋ ਜਿਹਾ ਨਜ਼ਰ ਆਂਵਦਾ ਹੈ, ਪਰ ਵਿਚੋਂ ਫ਼ਰਕ ਹੈ; ਉਹ ਉਸਦੇ ਅੰਦਰ ਦੀ ਰਸਾਈ ਹੈ, ਜਿਸ ਕਰਕੇ ਇਨਸਾਨ ਦਾ ਜਨਮ

ਸੁਫਲ ਹੋ ਜਾਂਦਾ ਹੈ ਤੇ ਮੋਹ ਦਾ ਤਾਪ ਮਿਟ ਜਾਂਦਾ ਹੈ, ਸਭ ਭਰਮਾਂ ਦਾ ਨਾਸ਼ ਹੋ ਜਾਂਦਾ ਹੈ ਤੇ ਜੀਵਨ ਦਾ ਆਧਾਰ ਮਿਲ ਜਾਂਦਾ ਹੈ।

ਅਸੀਂ ਗੁਰੂ ਦੀ ਕੀ ਮਹਿਮਾਂ ਕਰ ਸਕਦੇ ਹਾਂ ! ਉਹ ਤਾਂ ਸਤਿ ਤੇ ਬਿਬੇਕ ਦਾ ਸਮੁੰਦਰ ਹੈ। ਉਹ ਆਦਿ ਜੁਗਾਦੀ ਜੁਗਾਂ ਜੁਗਾਂ ਅੰਦਰ ਪੂਰਨ ਪਰਮੇਸ਼ਰ ਹੈ :

ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥ (ਆਸਾ ਮ: 5, 397)

ਮਾਲਕ ਕੁਲ ਦੀ ਉਸਤਤ ਕਰਨੀ ਅਸੰਭਵ ਹੈ, ਗੁਰੂ ਉਸੀ ਦਾ ਜ਼ਹੂਰ ਹੈ, ਇਸ ਕਰ ਕੇ ਉਸ ਦੀ ਮਹਿਮਾਂ ਕਰਨੀ ਵੀ ਅਸੰਭਵ ਹੈ। ਉਹ ਮਾਲਕ ਦੀ ਤਰ੍ਹਾਂ ਹੀ ਕਿਆਸ ਤੇ ਖ਼ਿਆਲ, ਗੁਮਾਨ ਤੇ ਵਹਿਮ ਦੀ ਪਹੁੰਚ ਤੋਂ ਪਰੇ ਹੈ। ਉਹ ਦੇਖਣ ਸੁਣਨ ਤੇ ਬਿਆਨ ਦੀ ਕੈਦ ਤੋਂ ਉੱਚਾ ਹੈ। ਦਫ਼ਤਰਾਂ ਦੇ ਦਫਤਰ ਲਿਖੇ ਜਾਣ ਤੇ ਲਿਖ ਲਿਖ ਕੇ ਉਮਰਾਂ ਖਤਮ ਹੋ ਜਾਣ, ਪਰ ਉਸ ਦੀ ਜ਼ਾਤ ਦੇ ਇਕ ਅੱਖਰ ਦੇ ਬਿਆਨ ਵਿਚ ਆਜਿਜ਼ ਹੋ ਜਾਂਦੇ ਹਾਂ।

اے برتر از قیاس و خیال و گماں و فہم وز ہرچہ دیدہ ایم شنیدیم و خواندہ ایم
دفتر تمام گشت و بپایاں رسید عمر ما ہمچناں در اوّل حسرت تو ماندہ ایم
(شمس تبریز)

ਗੁਰਬਾਣੀ ਦਸਦੀ ਹੈ ਕਿ ਜੇਕਰ ਸਾਰੀ ਧਰਤੀ ਨੂੰ ਕਾਗਜ਼ ਬਣਾ ਲਇਆ ਜਾਵੇ, ਸਾਰੇ ਦਰਖਤਾਂ ਦੀਆਂ ਕਲਮਾਂ ਸਤਾਂ ਸਮੁੰਦਰਾਂ ਦੀ ਸਿਆਹੀ ਹੋਵੇ ਤੇ ਲਿਖਣ ਬਹਿ ਜਾਈਐ, ਫੇਰ ਵੀ ਗੁਰੂ ਦੀ ਮਹਿਮਾਂ ਨਹੀਂ ਦਰਸਾ ਸਕਾਂਗੇ। ਕਬੀਰ ਸਾਹਿਬ ਫ਼ੁਰਮਾਂਦੇ ਹਨ :

ਸਭ ਪਰਬਤ ਸਿਆਹੀ ਕਰੂੰ ਘੋਲੂੰ ਸਮੁੰਦਰ ਮਾਹਿ ॥
ਧਰਤੀ ਕਾ ਕਾਗਜ਼ ਕਰੂੰ ਗੁਰੁ ਗੁਣ ਲਿਖਾ ਨਾ ਜਾਇ ॥

ਉਹ ਤਾਂ ਰੂਹਾਨੀ ਬਾਦਸ਼ਾਹ ਹੁੰਦੇ ਹਨ। ਅਸੀਂ ਮਾਇਆ ਦੇ ਦਰ ਦਰ ਦੇ ਮੰਗਤੇ ਉਹਨਾਂ ਦੀ ਸ਼ਾਨ ਨੂੰ ਕੀ ਜਾਣ ਸਕਦੇ ਹਾਂ। ਮੌਲਵੀ ਰੂਮ ਸਾਹਿਬ ਦਸਦੇ ਹਨ ਕਿ ਜੇਕਰ ਕਿਆਮਤ ਤਕ ਮੈਂ ਉਸ ਦੀ ਉਸਤਤਿ ਕਰਦਾ ਜਾਂ, ਤਾਂ ਵੀ ਉਸਦੀ ਮਹਿਮਾ ਖ਼ਤਮ ਨਹੀਂ ਹੋ ਸਕਦੀ :

گر بگویم تا قیامت نعت او ہیچ آں را مقطع و غائیت مجو (رومی)

ਜੇਕਰ ਅਸੀਂ ਕੁਝ ਕਹੀਏ ਵੀ ਤਾਂ ਉਸਨੂੰ ਆਪਣੀ ਬੁਧੀ ਅਨੁਸਾਰ ਹੀ ਉਸਦਾ ਵਰਣਨ ਕਰਨਾ ਹੋਵੇਗਾ। ਇਕ ਮੱਝ ਜੇਕਰ ਉਸਦਾ ਵਿਚਾਰ ਕਰੇ ਤਾਂ ਉਸ ਨੂੰ ਇਕ ਵੱਡੀ ਮੱਝ ਹੀ ਕਰ ਕੇ ਬਿਆਨ ਕਰੇਗੀ। ਸ਼ਾਹ ਤੇ ਮੱਝ ਦਾ ਕੀ ਮੁਕਾਬਲਾ ! ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਹਨ ਕਿ "ਤੂੰ ਤਾਂ ਸੁਲਤਾਨ ਹੈਂ, ਸ਼ਾਹਾਂ ਦਾ ਸ਼ਾਹ ਹੈਂ, ਅਸੀਂ ਤੈਨੂੰ ਮੀਆਂ ਮੀਆਂ ਕਰ ਕੇ ਕਹਿੰਦੇ ਹਾਂ, ਇਸ ਵਿਚ ਤੇਰੀ ਕੀ ਵਡਿਆਈ ਹੈ, ਇਹ ਤਾਂ ਇਕ ਤਰ੍ਹਾਂ ਤੇਰੀ ਨਿਰਾਦਰੀ ਹੈ।"

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥
(ਬਿਲਾਵਲੁ ਮ: 1, 795)

ਫੇਰ ਵੀ ਸਮਝਣ ਲਈ ਜੋ ਕੁਝ ਵੀ ਇਕ ਛੋਟੇ ਬੱਚੇ ਦੀ ਨਿਆਈਂ, ਜੋ ਆਪਣੀ ਪਿਆਰੀ ਮਾਤਾ ਦੇ ਸਾਹਮਣੇ ਖੜਾ ਹੋ ਕੇ ਆਖੇ 'ਮਾਤਾ ਮੈਂ ਤੈਨੂੰ ਜਾਣਦਾ ਹਾਂ', ਆਪਣੀ ਤੁਛ ਬੁਧੀ ਅਨੁਸਾਰ ਤੋਤਲੀਆਂ ਗੱਲਾਂ ਕਰ ਕੇ ਉਸ ਦੀ ਮਹਿਮਾਂ ਨੂੰ ਗਾਂਦਾ ਹੈ। ਉਸਦਾ ਵਰਣਨ ਕਿਤਨਾ ਤੁਛ ਅਧੂਰਾ ਹੋਵੇਗਾ ! ਇਸੀ ਤਰ੍ਹਾਂ ਅਸੀਂ ਜੀਵ ਗੁਰੂ ਦੀ ਕੀ ਮਹਿਮਾਂ ਗਾ ਸਕਦੇ ਹਾਂ ! ਜੇਕਰ ਕਹਾਂਗੇ ਵੀ ਤਾਂ ਕਿਤਨੀ ਤੁਛ ਹੋਵੇਗੀ।

ਖ਼ੁਸ਼ ਕਿਸਮਤੀ ਦੀ ਗੱਲ ਇਹ ਹੈ ਕਿ ਅਜਿਹੀਆਂ ਹਸਤੀਆਂ ਜਦ ਜਦ ਦੁਨੀਆਂ ਵਿਚ ਆਂਵਦੀਆਂ ਹਨ ਆਪਣੇ ਆਪ ਦੇ ਇਸ਼ਾਰੇ ਦਿੰਦੀਆਂ ਜਾਂਦੀਆਂ ਹਨ। ਸੱਚ ਹੈ, ਜਦ ਤੀਕ ਉਹ ਆਪਣੀ ਆਪ ਖ਼ਬਰ ਨਾ ਦੇਣ, ਮੋਹ ਮਾਇਆ ਵਿਚ ਸੁੱਤੇ ਹੋਏ ਜੀਵ ਉਹਨਾਂ ਨੂੰ ਕੀ ਜਾਣ ਸਕਦੇ ਹਨ। ਆਓ ਅਸੀਂ ਉਹਨਾਂ ਪਾਸੋਂ ਹੀ ਪੁੱਛਦੇ ਹਾਂ ਕਿ ਗੁਰੂ ਕੀ ਹੈ ਤੇ ਕੌਣ ਹੈ ? ਉਹ ਦਸਦੇ ਹਨ ਕਿ :

## *(1) ਸ਼ਬਦ ਗੁਰੂ ਹੈ।*

ਸ਼ਬਦ ਮਾਲਕ ਕੁਲ ਨਾਲ ਅਭੇਦ ਹੈ, ਇਹ ਉਸੀ ਮਹਾਂ ਭੰਡਾਰ ਦੀ ਇਕ ਚੇਤਨ ਧਾਰਾ ਹੈ ਜਿਸ ਨੇ ਸਾਰੀ ਸ੍ਰਿਸ਼ਟੀ ਰਚੀ ਹੈ ਤੇ ਉਸ ਦੇ ਅੰਦਰ ਪਰੀ ਪੂਰਨ ਮੌਜੂਦ ਹੈ। ਇਸੀ ਸ਼ਬਦ ਤੋਂ ਸਾਰੀ ਸ੍ਰਿਸ਼ਟੀ ਪ੍ਰਗਟ ਹੋਈ।

ਤੇਰਾ ਕਵਣੁ ਗੁਰੂ ਜਿਸਕਾ ਤੂ ਚੇਲਾ ॥ (ਰਾਮਕਲੀ ਮ: 1, 942)

ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥ (ਰਾਮਕਲੀ ਮ: 1, ਸਿਧ ਗੋਸ਼ਟ, 943)

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ।
(ਸੋਰਠਿ ਮ: 1, 635)

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ (ਨਟ ਮ: 4, 982)

ਤੁਲਸੀ ਸਾਹਿਬ ਫ਼ੁਰਮਾਂਦੇ ਹਨ :

ਸੁਰਤ ਸ਼ਿਸ਼ ਸ਼ਬਦਾ ਗੁਰੂ ਮਿਲ ਮਾਰਗ ਜਾਨਾ ਹੋ ॥
ਲਖ ਆਕਾਸ ਊਂਧਾ ਕੂਆਂ ਤਾਂ ਮੈਂ ਸੁਰਤ ਸਮਾਨਾ ਹੋ ॥

ਭਾਈ ਗੁਰਦਾਸ ਜੀ ਦਸਦੇ ਹਨ :

ਸਬਦ ਗੁਰੂ ਗੁਰ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥
(ਵਾਰ 7, ਪਉੜੀ 20)

ਕਬੀਰ ਸਾਹਿਬ ਜੀ ਨੇ ਵੀ ਇਸ ਦੀ ਬਾਬਤ ਫ਼ਰਮਾਇਆ ਹੈ :

ਗੁਰੂ ਤੁਮ੍ਹਾਰਾ ਕਹਾ ਹੈ, ਚੇਲਾ ਕਹਾਂ ਰਹਾਇ।
ਕਿਉਂ ਕਰ ਕੇ ਮਿਲਨਾ ਭਇਆ, ਕਿਉਂ ਬਿਛੜੇ ਆਵੇ ਜਾਇ ॥
ਗੁਰੂ ਹਮਾਰਾ ਗਗਨ ਮਹਿ, ਚੇਲਾ ਹੈ ਘਟ ਮਾਂਹਿ।

ਸੁਰਤ ਸਬਦ ਮਿਲਨਾ ਭਇਆ, ਬਿਛੜਤ ਕਬਹੁੰ ਨਾਹਿ ॥
ਸਬਦੰ ਗੁਰੂ ਕੋ ਕੀਜੀਐ ਬਹੁਤਕ ਗੁਰੂ ਲਬਾਰ।
ਅਪਨੇ ਅਪਨੇ ਸ੍ਵਾਦ ਕੋ ਠੌਰ ਠੌਰ ਬਟਮਾਰ ॥

ਇਹ ਸ਼ਬਦ ਸਭ ਦੁਨੀਆਂ ਦਾ ਗੁਰੂ ਹੈ (ਵਿਸਥਾਰ ਲਈ ਦੇਖੋ 'ਸ਼ਬਦ' ਤੇ 'ਬਾਣੀ' ਦੇ ਪ੍ਰਕਰਣ)।

(2) ਜਿਸ ਪਵਿਤਰ ਹਸਤੀ ਦੇ ਅੰਦਰ ਸ਼ਬਦ ਗੁਰੂ ਦਾ ਜ਼ਹੂਰ ਹੈ, ਉਹ ਸ਼ਬਦ ਨਾਲ ਅਭੇਦ ਹੈ। ਉਹ ਸੰਤ ਹੈ ਜੋ ਗੁਰਿਆਈ ਦਾ ਕੰਮ ਦੇ ਸਕਦਾ ਹੈ। ਸ਼ਬਦ ਮਾਲਕ ਕੁਲ ਦਾ ਜ਼ਹੂਰ ਹੈ ਤੇ ਉਹ ਸੰਤਾਂ ਦੇ ਅੰਦਰ ਪ੍ਰਗਟ ਹੈ। ਇਸ ਲਈ ਸੰਤ ਵੀ ਮਾਲਕ ਨਾਲ ਅਭੇਦ ਹਨ।

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥ (ਆਸਾ ਮ: 4, 442)

ਸ਼ਬਦ ਦੀ ਕਮਾਈ ਕਰਨ ਵਾਲੇ ਦਾ ਨਾਉਂ ਗੁਰੂ ਹੈ। ਇਸ ਦੀ ਅਸਲੀਅਤ ਦਾ ਪਤਾ ਗੁਰੂ ਪਦ ਤੋਂ ਹੀ ਲਗਦਾ ਹੈ। ਗੁਰੂ ਸੰਸਕ੍ਰਿਤ ਪਦ ਹੈ। ਗੁਰੂ ਗ੍ਰੀ ਧਾਤੂ ਤੋਂ ਨਿਕਲਿਆ ਹੈ, ਜਿਸ ਦੇ ਅਰਥ ਹਨ ਆਵਾਜ਼ ਦੇਣਾ ਜਾਂ ਬੋਲਣਾ, ਸ਼ਬਦ ਉਚਾਰਨਾ। ਸ਼ਬਦ ਦੇਣ ਵਾਲੇ, ਸ਼ਬਦ ਕਮਾਣ ਵਾਲੇ, ਸ਼ਬਦ ਨਾਲ ਸੰਬੰਧ ਰਖਣ ਵਾਲੇ ਦਾ ਨਾਉਂ ਗੁਰੂ ਹੈ।

ਗੁਰਬਾਣੀ ਵਿਚ ਗੁਰੂ ਦੀ ਤਾਰੀਫ਼ ਇਹੀ ਦਿਤੀ ਹੈ ਤੇ ਅਜਿਹੇ ਗੁਰੂ ਦੀ ਸ਼ਰਨ ਜਾਣ ਦਾ ਬਾਰ ਬਾਰ ਉਪਦੇਸ਼ ਹੈ।

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥
(ਧਨਾਸਰੀ ਮ: 1, 686)

ਅਰਥ—ਐਸਾ ਗੁਰੂ ਕਰੋ ਜੋ ਸੱਚ ਨੂੰ ਦ੍ਰਿੜਾ ਦੇਵੇ ।
ਨਾਨਕ ਸਾਚੇ ਕਉ 'ਸਚੁ' ਜਾਣੁ। (ਸਿਰੀ ਰਾਗੁ ਮ: 1, 15)

ਜੋ ਹੈ ਤਾਂ ਅਕਥ ਪਰ ਸਾਨੂੰ ਕਥਾ ਦੇਵੇ (ਅਨੁਭਵ ਕਰਾ ਦੇਵੇ) ਅਰਥਾਤ ਸ਼ਬਦ ਨਾਲ ਮਿਲਾ ਦੇਵੇ।

ਕਬੀਰ ਸਾਹਿਬ ਫ਼ਰਮਾਂਦੇ ਹਨ—ਜੋ ਅਲਖ ਨੂੰ ਲਖਾ ਦੇਵੇ ਉਹ ਸੰਤ ਸਤਿਗੁਰੂ ਹੈ :

ਭਾਈ ਰੇ ਕੋਈ ਸਤਿਗੁਰ ਸੰਤ ਕਹਾਵੈ ॥ ਨੈਨੋ ਅਲਖ ਲਖਾਵੈ ॥

ਪੂਰਾ ਸਤਿਗੁਰ ਸ਼ਬਦ ਨੂੰ ਸੁਣਾਂਦਾ ਹੈ :

ਸਤਿਗੁਰੁ ਪੂਰਾ ਸਬਦੁ ਸੁਣਾਏ ॥ ਅਨਦਿਨੁ ਭਗਤਿ ਕਰਹੁ ਲਿਵਲਾਏ ॥
(ਮਾਰੂ ਮ:3, 1055)

ਕਬੀਰ ਸਾਹਿਬ ਵੀ ਇਹੁ ਫ਼ੁਰਮਾਂਦੇ ਹਨ :

ਸਾਧ ਹਮਾਰੇ ਸਭ ਬੜੇ ਅਪਨੀ ਅਪਨੀ ਠੌਰ ॥
ਸਬਦ ਪਾਰਖੀ ਹੋਇ ਜੋ ਤੇ ਮਾਥੇ ਸਿਰੁ ਮੌਰ ॥

ਗੁਰੂ ਗੁਰੂ ਮਹਿ ਭੇਦ ਹੈ ਗੁਰੂ ਗੁਰੂ ਮਹਿ ਭਾਉ ॥
ਸੋਈ ਗੁਰੂ ਨਿਤ ਬੰਦੀਐ ਜੋ ਸਬਦ ਬਤਾਵੇ ਦਾਉ ॥

ਤੁਲਸੀ ਸਾਹਿਬ ਜੀ ਨੇ ਇਹੁ ਪਛਾਣ ਦਿਤੀ ਹੈ :

ਸਬਦ ਭੇਦ ਸਾਖੀ ਲਖੇ ਸੋਈ ਸੰਤ ਸੁਜਾਨਾ ਹੋ ॥
ਅਗਮ ਨਿਗਮ ਕੋ ਚੀਨ੍ ਕੇ ਬਾਨੀ ਪਹਿਚਾਨਾ ਹੋ ॥

ਸਾਰ ਬਚਨ ਵਿਚ ਵੀ ਗੁਰੂ ਦੀ ਪਛਾਣ ਇਸੇ ਤਰ੍ਹਾਂ ਦਿਤੀ ਹੈ :

ਗੁਰੂ ਸੋਈ ਜੋ ਸ਼ਬਦ ਸਨੇਹੀ ॥ ਸ਼ਬਦ ਬਿਨਾ ਦੂਸਰ ਨਹੀਂ ਸੇਈ ॥
ਸ਼ਬਦ ਕਮਾਵੇ ਸੋ ਗੁਰ ਪੂਰਾ ॥ ਉਨ ਚਰਨਨ ਕੀ ਹੋ ਜਾ ਧੂਰਾ ॥ (ਸਾਰ ਬਚਨ, 105)

ਸਤਿਗੁਰੂ ਸੱਚਾ ਵੈਦ ਹੈ ਜਿਸ ਦੇ ਪਾਸ ਸੱਚ ਨਾਮ ਜਾਂ ਸ਼ਬਦ ਦੀ ਜੀਵਨ ਬੂਟੀ ਹੈ। ਸਤਿਗੁਰ ਸ਼ਬਦ ਦਾਤਾ ਹੈ ਤੇ ਸ਼ਬਦ ਹੀ ਸੁਰਤ ਨੂੰ ਆਪਣੇ ਭੰਡਾਰ ਵਿਚ ਪਹੁੰਚਾਣ ਦਾ ਜ਼ਰੀਆ ਹੈ ਜੋ Theosophy ਵਾਲਿਆਂ ਦੀ 'voice of the Silence' ਹੈ ਅਤੇ ਜੋ ਖੰਡਾਂ ਬ੍ਰਹਮੰਡਾਂ ਵਿਚ ਗੂੰਜ ਰਿਹਾ ਹੈ।

ਸੰਤਾਂ ਦੀਆਂ ਬਾਣੀਆਂ ਵਿਚ 'ਸ਼ਬਦ' ਦੇ ਅਭਿਆਸ ਦੀ ਸਿਖਿਆ ਦੇਣ ਵਾਲੇ ਹੀ ਨੂੰ ਗੁਰੂ ਮੰਨਿਆ ਹੈ। ਅਜਿਹੀ ਹਸਤੀ ਤੋਂ ਬਿਨਾਂ ਸ਼ਬਦ ਜਾਂ ਨਾਮ ਪ੍ਰਾਪਤ ਨਹੀਂ ਹੋ ਸਕਦਾ। ਜਦ ਸ਼ਬਦ ਮਿਲ ਜਾਏ ਤਾਂ ਮਾਲਕ ਕੁਲ ਵਿਚ, ਜਿਸ ਤੋਂ ਇਹ ਸ਼ਬਦ ਦੀ ਧਾਰਾ ਨਿਕਲਦੀ ਹੈ, ਸਮਾ ਜਾਂਦਾ ਹੈ ਤੇ ਸਾਰੀ ਮਿਹਨਤ ਸਫਲ ਹੋ ਜਾਂਦੀ ਹੈ।

ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥
(ਸਿਰੀ ਰਾਗੁ ਮ: 3, 27)

ਗੁਰੂ ਵਿਚ ਮਾਲਕ ਆਪ ਸ਼ਬਦ ਰੂਪ ਹੋ ਕੇ ਸਮਾਇਆ ਹੋਇਆ ਹੈ ਤੇ ਅਗੋਂ ਸ਼ਬਦ ਵਰਤਾਂਦਾ ਹੈ।

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥
ਸਚੇ ਹੀ ਪਤੀਆਇ ਸਚਿ ਸਮਾਇਆ ॥ (ਮਲਾਰ ਵਾਰ ਮ: 1, 1279)

ਅਤੇ ਗੁਰੂ ਸ਼ਬਦ ਅੰਦਰ ਸਮਾਇਆ ਹੈ :

ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥
ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥
(ਸਵਈਏ ਮ: 5, 1407)

ਉਹ ਸ਼ਬਦ ਦੇਹਧਾਰੀ ਹੋ ਕੇ ਸਾਡੇ ਵਿਚਕਾਰ ਰਹਿੰਦਾ ਹੈ।

"The word was made flesh and dwelt amongst us"
(Holy Bible)

ਉਸ ਤੋਂ ਸਭ ਕੋਈ ਸ਼ਬਦ ਜੋ ਸਚੀ ਜ਼ਿੰਦਗੀ ਹੈ, ਪ੍ਰਾਪਤ ਕਰਦਾ ਹੈ, ਪਰ ਓਹ ਆਪ ਜ਼ਿੰਦਗੀ (Life in Himself) ਹੁੰਦਾ ਹੈ। ਹਉਮੈ ਦੀ ਜ਼ਿੰਦਗੀ ਤੋਂ ਰਹਿਤ ਹੋਣ ਕਰ ਕੇ ਸ਼ਬਦ ਉਸ ਦੇ ਅੰਦਰ ਬੋਲਦਾ ਹੈ। ਉਹ ਸਰੀਰਕ ਮੌਤ ਦੀ ਘਾਟੀ ਨੂੰ ਲੰਘ ਚੁਕਾ ਹੁੰਦਾ ਹੈ। (ਦੇਖੋ ਜੀਵਤ ਮ੍ਰਿਤਕ ਦਾ ਪ੍ਰਕਰਣ) ਅਤੇ ਉਸ ਮਾਲਕ ਦੀ ਜ਼ਿੰਦਗੀ, ਜੋ ਸ਼ਬਦ ਅੰਦਰ

ਵਰਤ ਰਹੀ ਹੈ, ਹਾਸਲ ਕਰ ਚੁਕਾ ਹੁੰਦਾ ਹੈ। ਉਹ ਉਸ ਜ਼ਿੰਦਗੀ ਨੂੰ ਦੇਣ ਦੇ ਸਮਰਥ ਹੈ।

ਸੁਰਤ ਮਾਇਆ ਦੀ ਜੜ੍ਹਤਾ ਵਿਚ ਗ੍ਰਸੀ ਹੋਈ ਹੈ। ਇਸ ਦੇ ਸੁਰਜੀਤ ਹੋਣ ਲਈ ਸ਼ਬਦ ਦੇ ਅੰਤਰ ਫੂਕੇ ਜਾਣ ਦੀ ਲੋੜ ਹੈ, ਤਾਂ ਜੋ ਹਰੇਕ ਜੀਵ ਦੇ ਅੰਦਰ ਜੋ ਸ਼ਬਦ ਗੁਪਤ ਮੌਜੂਦ ਹੈ, ਪ੍ਰਗਟ ਹੋ ਆਵੇ। ਇਹ ਕੰਮ ਗੁਰੂ ਤੋਂ ਛੁਟ ਹੋਰ ਕਿਸੀ ਤੋਂ ਨਹੀਂ ਹੋ ਸਕਦਾ, ਗੁਰਬਾਣੀ ਦਸਦੀ ਹੈ ਕਿ ਸ਼ਬਦ ਗੁਰੂ ਤੋਂ ਹੀ ਟਿਕਦਾ ਹੈ।

ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥
ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥ (ਸਾਰੰਗ ਵਾਰ ਮ: 3, 1249)

ਸ਼ਬਦ ਦੀ ਪ੍ਰਾਪਤੀ ਗੁਰੂ ਦੀ ਨਿਰੋਲ ਦਾਤ ਹੈ, ਇਹ ਘਾਲਾਂ ਦਾ ਫਲ ਨਹੀਂ। ਹੱਦ ਦੇ ਅੰਦਰ ਕੀਤੇ ਕਰਮਾਂ ਦਾ ਫਲ ਸ਼ਬਦ, ਜੋ ਹੱਦਾਂ ਤੋਂ ਪਰੇ ਹੈ, ਕਿਵੇਂ ਹੋ ਸਕਦਾ ਹੈ ! ਨਿਮਾਣਾ ਬੱਚਾ ਜਦ ਮਾਤਾ ਵੱਲ ਰਿੜ੍ਹਨ ਦੀ ਕਰਦਾ ਹੈ, ਮਾਤਾ ਪਿਆਰ ਭਰੇ ਭਾਵ ਨਾਲ ਬੱਚੇ ਨੂੰ ਚੁੱਕ ਲੈਂਦੀ ਹੈ :

ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥
ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥
(ਧਨਾਸਰੀ ਮ: 5, 672)

ਇਸ ਦਾ ਅਰਥ ਇਹ ਨਹੀਂ ਕਿ ਸਿਖ ਘਾਲ ਛੱਡ ਦੇਵੇ। ਗੁਰੂ ਦੇ ਹੁਕਮ ਅੰਦਰ ਘਾਲ ਜ਼ਰੂਰ ਘਾਲੇ, ਪਰ ਪ੍ਰਾਪਤੀ ਉਸ ਦੀ ਮਿਹਰ ਤੇ ਦਇਆ ਕਰ ਕੇ ਹੈ।

ਜਿਨ ਕਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥
ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥
(ਵਡਹੰਸ ਵਾਰ ਮ: 3, 592)

ਅਨਹਦ ਬਾਣੀ ਜਾਂ ਨਾਮ ਹੈ ਤਾਂ ਸਾਡੇ ਅੰਦਰ, ਪਰ ਅਸੀਂ ਆਪਣੇ ਆਪ ਨਹੀਂ ਲੈ ਸਕਦੇ, ਕਿਉਂ ਜੋ ਇਸ ਦੀ ਕੁੰਜੀ ਮਾਲਕ ਨੇ ਸੰਤਾਂ ਦੇ ਹੱਥ ਰੱਖੀ ਹੋਈ ਹੈ :

ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ (ਰਾਮਕਲੀ ਮ: 5, 893)

ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥
(ਮਾਝ ਮ: 3, 115)

ਉਹਨਾਂ ਦੀ ਜ਼ਿੰਦਗੀ ਦਾ ਆਧਾਰ ਸ਼ਬਦ ਹੈ ਜੋ ਪ੍ਰਾਣਾਂ ਦਾ ਵੀ ਆਧਾਰ ਹੈ। ਉਹ ਜ਼ਿੰਦਗੀ ਦੇ ਪਾਣੀ ਅੰਦਰ ਤਾਰੀਆਂ ਲੈਂਦੇ ਹਨ ਤੇ ਜੀਵਾਂ ਨੂੰ ਉਸ ਵਿਚ ਨੁਵ੍ਹਾ ਕੇ ਜ਼ਿੰਦਗੀ ਬਖ਼ਸ਼ਦੇ ਹਨ। ਉਹਨਾਂ ਦੇ ਅੰਦਰ ਚਾਨਣ ਹੋ ਚੁੱਕਾ ਹੈ ਤੇ ਮਾਲਕ ਦੇ ਬੱਚੇ (Son ship) ਹੋਣ ਨੂੰ ਅਨੁਭਵ ਕਰ ਲੈਂਦੇ ਹਨ। ਯਿਸੂ ਮਸੀਹ ਸਾਹਿਬ ਫੁਰਮਾਂਦੇ ਹਨ :

"I am the son of God" (Bible) ਗੁਰਬਾਣੀ ਦਸਦੀ ਹੈ ਕਿ ਮਾਲਕ ਉਹ ਕੁਝ ਕਰਦਾ ਹੈ ਜੋ ਸੰਤ ਉਸ ਪਾਸੋਂ ਕਰਾਣਾ ਚਾਹੁੰਦੇ ਹਨ :

ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥ (ਮਾਰੂ ਮ: 5, 1076)

ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥
(ਮਾਰੂ ਮ: 5, 1076)

ਮੌਲਵੀ ਰੂਮ ਸਾਹਿਬ ਫ਼ੁਰਮਾਂਦੇ ਹਨ ਕਿ ਸੰਤਾਂ ਨੂੰ ਮਾਲਕ ਵਲੋਂ ਇਹ ਤਾਕਤ ਹੈ ਕਿ ਤੀਰ ਚਲੇ ਹੋਏ ਨੂੰ ਰਸਤੇ ਵਿਚੋਂ ਵਾਪਸ ਕਰ ਦੇਣ।

اولیارا ہست قدرت از اللہ    تیر جستہ باز آرندش ز راہ

ਕੀ ਸੰਤ ਮਾਲਕ ਦੇ ਸ਼ਰੀਕ ਹੁੰਦੇ ਹਨ ? ਨਹੀਂ, ਨਹੀਂ।

ਮਾਲਕ ਸੰਤਾਂ ਦੇ ਵੱਸ ਹੁੰਦਾ ਹੈ, ਕਿਉਂ ਜੋ ਉਹਨਾਂ ਨੇ ਉਸ ਨੂੰ ਪ੍ਰੇਮ ਨਾਲ ਬੰਨ੍ਹ ਲਇਆ ਹੈ। ਜੋ ਕੁਛ ਮਾਲਕ ਕਰਨਾ ਚਾਹੁੰਦਾ ਹੈ ਉਹ ਸੰਤਾਂ ਦੀ ਰਾਹੀਂ ਕਰਦਾ ਹੈ। ਇਸ ਸੰਸਾਰ ਵਿਚ ਸੰਤ ਉਸ ਦੇ ਏਜੰਟ ਜਾਂ ਅਫ਼ਸਰ ਹਨ, ਜੋ ਉਸ ਦਾ ਕੰਮ ਕਰਦੇ ਹਨ। ਪਲਟੂ ਸਾਹਿਬ ਫ਼ੁਰਮਾਂਦੇ ਹਨ ਕਿ ਮਾਲਕ ਦੇ ਘਰ ਕੋਈ ਹੋਰ ਕਾਰਕੁਨ ਨਹੀਂ, ਸੰਤ ਨਾਮ ਦੇ ਸਨੇਹੀ ਹਨ, ਜੋ ਕੁਝ ਉਹ ਕਰਨਾ ਚਾਹੁਣ, ਓਹੀ ਹੁੰਦਾ ਹੈ।

ਪਲਟੂ ਘਰ ਮਹਿ ਰਾਮ ਕੇ ਔਰ ਨ ਕਰਤਾ ਕੋਇ॥
ਨਾਮ ਸਨੇਹੀ ਸੰਤ ਹੈਂ, ਵੋਹ ਜੋ ਕਰੇਂ ਸੋ ਹੋਇ॥

ਗੁਰਬਾਣੀ ਵਿਚ ਵੀ ਸੰਤਾਂ ਨੂੰ 'ਬਾਲ ਸੁਭਾਵ ਅਤੀਤ ਉਦਾਸੀ' ਕਿਹਾ ਹੈ।

ਮੌਲਵੀ ਰੂਮ ਸਾਹਿਬ ਵੀ ਇਹ ਫ਼ੁਰਮਾਂਦੇ ਹਨ ਕਿ ਸੰਤ ਮਹਾਤਮਾ ਸਭ ਹੀ ਹੱਕ ਦੇ ਬੱਚੇ ਹੁੰਦੇ ਹਨ ਉਹ ਆਪਣੇ ਸੰਬੰਧ ਤੋਂ, ਜੋ ਮਾਲਕ ਨਾਲ ਹੈ, ਜਾਣੂ ਹੁੰਦੇ ਹਨ ਤੇ ਆਪਣੇ ਬੱਚੇ ਹੋਣ ਦੇ ਹੱਕ ਨੂੰ ਮਾਣਦੇ ਹਨ। ਉਹ ਮਾਲਕ ਦੇ ਸਭ ਗੁਣਾਂ ਦਾ ਹਿੱਸਾ ਲਏ ਹੋਏ ਹੁੰਦੇ ਹਨ।

ਮੌਲਵੀ ਰੂਮ ਸਾਹਿਬ ਫ਼ੁਰਮਾਂਦੇ ਹਨ :

اولیا اطفالِ حق اند اے پسر    حاضری و غائبی اندر نظر (رومی)

ਅਰਥ—ਸੰਤ ਮਾਲਕ ਦੇ ਬੱਚੇ ਹੁੰਦੇ ਹਨ, ਜੋ ਕੁਝ ਪਰਗਟ ਹੈ ਤੇ ਜੋ ਕੁਝ ਗੁਪਤ ਹੈ ਸਭ ਸੋਝੀ ਉਨ੍ਹਾਂ ਨੂੰ ਹੁੰਦੀ ਹੈ। ਜੋ ਕੁਛ ਉਹ ਬੋਲਦੇ ਹਨ, ਮਾਲਕ ਹੀ ਉਹਨਾਂ ਦੇ ਅੰਦਰ ਬੋਲਦਾ ਹੈ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
(ਤਿਲੰਗ ਮ: 1, 722)

ਇਸ ਸੰਸਾਰ ਵਿਚ ਆ ਕੇ ਸੰਤਾਂ ਦੀ ਸੂਰਤ ਅੰਦਰ ਜੀਵਾਂ ਦਾ ਉਧਾਰ ਦਾ ਕਾਰਨ ਬਣਦੇ ਹਨ।

ਜ਼ਿੰਦਾ ਗੁਰੂ ਖ਼ਲਕਤ ਦੀ ਆਸ (Hope) ਸੰਸਾਰ ਦੀ ਰੋਸ਼ਨੀ ਤੇ ਜੀਵਾਂ ਨੂੰ ਤਨ ਮਨ ਦੀ ਕੈਦ ਤੋਂ ਆਜ਼ਾਦ ਕਰਨ ਵਾਲਾ (Saviour of mankind) ਹੁੰਦਾ ਹੈ। ਉਹ ਸ਼ਬਦ ਦੇ ਪ੍ਰਤਾਪ ਕਰ ਕੇ ਇਹਨਾਂ ਸਾਰੀਆਂ ਹੱਦਾਂ ਤੇ ਬੰਧਨਾਂ ਤੋਂ ਆਜ਼ਾਦ ਹੈ ਤੇ ਜੀਵਾਂ ਨੂੰ ਜਨਮ ਮਰਨ ਦੇ ਠਾਠਾਂ ਮਾਰਦੇ ਸਮੁੰਦਰ ਤੋਂ ਕੱਢਕੇ ਅੰਤਰ ਮੁਖ 'ਅਮਰ ਪਦ' ਦੇ ਕਿਨਾਰੇ ਪਹੁੰਚਾ ਦੇਂਦਾ ਹੈ। ਸ਼ਬਦ ਤੇ ਗੁਰੂ ਵਿਚ ਅਭੇਦਤਾ ਹੈ। ਬਾਹਰੋਂ ਦੇਹਧਾਰੀ ਹੈ, ਦੇਹ ਸਰੂਪ ਕਰ ਕੇ ਉਪਦੇਸ਼ ਦੇਂਦਾ ਤੇ ਜੀਵਾਂ ਨੂੰ ਸਮਝਾਂਦਾ ਬੁਝਾਂਦਾ ਹੈ। ਜਦ ਸੂਖਮ ਦੇਸ ਵਿਚ ਜਾਓ,

ਉਸ ਵਿਚ ਇਹ ਸਮੱਰਥਾ ਹੈ ਕਿ ਉਥੇ ਸੂਖਮ ਦੇਹ ਕਰ ਕੇ ਤੁਸਾਡੇ ਨਾਲ ਰਹਿੰਦਾ ਹੈ। ਜਦ ਕਾਰਨ ਦੇਸ਼ ਵਿਚ ਪਹੁੰਚੋ, ਤਦ ਉਹ ਕਾਰਨ ਦੇਹ ਕਰਕੇ ਤੁਸਾਡੀ ਉਥੇ ਮਦਦ ਕਰਦਾ ਹੈ। ਉਹ ਸਾਰੇ ਦਰਜੇ ਲੰਘ ਚੁੱਕਾ ਹੈ, ਇਸ ਲਈ ਉਹਨਾਂ ਦੇਸਾਂ ਵਿਚ ਵੀ ਤੁਸਾਡੀ ਮਦਦ ਕਰ ਸਕਦਾ ਹੈ। ਉਹ ਉਸ ਵੇਲੇ ਤੀਕ ਦਮ ਨਹੀਂ ਲੈਂਦਾ, ਜਦ ਤੀਕ ਉਹ ਤੁਸਾਨੂੰ ਸ਼ਬਦ—ਜੋ ਉਸ ਦਾ ਅਸਲੀ ਸਰੂਪ ਹੈ, ਵਿਚ ਲੀਨ ਨਹੀਂ ਕਰ ਦੇਂਦਾ।

(3) ਜਿਸ ਹਸਤੀ ਨੇ ਸਤਿਪੁਰਸ਼ ਨੂੰ ਜਾਣ ਲਇਆ ਹੈ, ਉਹ ਗੁਰੂ ਹੈ। ਉਹ ਪਰਲੈ ਮਹਾਂ ਪਰਲੈ ਤੋਂ ਪਾਰ ਪਹੁੰਚ ਗਇਆ ਹੈ ਤੇ ਹੋਰਨਾਂ ਨੂੰ ਵੀ ਉਥੇ ਲੈ ਜਾਣ ਦੇ ਸਮਰਥ ਹੈ, ਕੇਵਲ ਅਜਿਹੀ ਹਸਤੀ ਦੀ ਸੰਗਤ ਕਰ ਕੇ ਸਿਖ ਦਾ ਉਧਾਰ ਹੋ ਸਕਦਾ ਹੈ :

ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥
(ਗਉੜੀ ਮ:5, 286)

## ਗੁਰੂਆਂ ਦੇ ਦਰਜੇ

ਗੁਰੂ ਚਾਰ ਪ੍ਰਕਾਰ ਦੇ ਹੁੰਦੇ ਹਨ, ਮਾਤਾ, ਪਿਤਾ, ਆਚਾਰਯ ਤੇ ਸਤਿਗੁਰ। ਇਹਨਾਂ ਵਿਚੋਂ ਸਤਿਗੁਰ ਸੱਚਾ ਗੁਰੂ ਹੈ, ਜਿਸ ਦਾ ਸੰਬੰਧ ਕੇਵਲ ਪਰਮਾਰਥੀ ਹੈ। ਸੰਸਾਰਕ ਤੇ ਧਾਰਮਕ ਗੁਰੂ ਨੂੰ ਆਚਾਰਯ ਕਹਿੰਦੇ ਹਨ, ਜਿਹੜਾ ਸਮਾਜਕ ਤੇ ਕੁਝ ਆਤਮਕ ਧਰਮ ਦੀ ਸਿਖਿਆ ਦਿੰਦਾ ਹੈ। ਇਸ ਵਿਚ ਵਿੱਦਿਆ ਗੁਰੂ ਵੀ ਸ਼ਾਮਲ ਹੈ।

ਸਤਿਗੁਰ 'ਸੰਤ ਸਤਿਗੁਰ' ਨੂੰ ਕਹਿੰਦੇ ਹਨ, ਉਸ ਦਾ ਸੰਬੰਧ ਸਿਖ ਨਾਲ ਕੇਵਲ ਆਤਮਕ ਹੈ, ਉਹ ਕੇਵਲ ਪਰਮਾਰਥ ਦੀ ਸਿਖਿਆ ਦਿੰਦਾ ਹੈ।

ਆਤਮਕ ਮੰਡਲਾਂ ਦੀ ਚੜ੍ਹਾਈ ਦੇ ਅਨੁਸਾਰ ਗੁਰੂ ਤਿੰਨਾਂ ਦਰਜਿਆਂ ਵਿਚ ਵੰਡੇ ਜਾ ਸਕਦੇ ਹਨ—(1) ਸਾਧ ਗੁਰੂ (2) ਸੰਤ ਸਤਿਗੁਰੂ, (3) ਪਰਮ ਸੰਤ ਸਤਿਗੁਰੂ। ਸਾਧ ਗੁਰੂ ਉਸ ਮਹਾਤਮਾ ਦਾ ਨਾਉਂ ਹੈ ਜੋ ਓਂਕਾਰ (ਤ੍ਰਿਕੁਟੀ) ਜਾਂ ਸੂਫੀਆਂ ਦੇ 'ਲਾਹੂਤ' ਪਦ ਤੋਂ ਪਰੇ ਚਲਾ ਗਿਆ ਹੈ ਜਾਂ ਮੁਸਲਮਾਨੀ ਇਸਤਲਾਹ ਵਿਚ ਮੁਕਾਮ 'ਹੂ' ਨੂੰ ਲੰਘ ਚੁੱਕਾ ਹੈ। ਰੂਹ ਨੂੰ ਸਾਰੀਆਂ ਮੈਲਾਂ ਤੋਂ ਪਾਕ ਕਰ ਲਇਆ ਹੈ। ਤਿੰਨਾਂ ਗੁਣਾਂ, ਪੰਚ ਤੱਤ, ਪੱਚੀਸ ਪ੍ਰਕ੍ਰਿਤੀ, ਮਨ ਤੇ ਮਾਇਆ ਦੇ ਪੜਦੇ, ਜਿਨ੍ਹਾਂ ਨਾਲ ਇਹ ਰੂਹ ਢਕੀ ਪਈ ਹੈ, ਉਤਾਰ ਦਿਤੇ ਹਨ :

ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥ (ਗਉੜੀ ਮ: 5, 272)

ਉਸ ਨੇ ਆਪਣੇ ਆਪ ਨੂੰ ਪਛਾਣ ਲਇਆ ਹੈ ਕਿ ਉਹ ਮਾਲਕ ਕੁਲ ਦੀ ਅੰਸ਼ ਹੈ ਤੇ ਉਸ ਵਿਚ ਮਿਲਣ ਦਾ ਜਤਨ ਕਰਦਾ ਹੈ।

ਸੰਤ ਉਹ ਹਸਤੀ ਹੈ, ਜਿਸ ਨੇ ਪਰਲੇ ਮਹਾਂ ਪਰਲੇ ਦੇ ਅਸਰ ਤੋਂ ਪਾਰ ਸਚਖੰਡ ਜਾਂ ਮੁਕਾਮ 'ਹੱਕ' ਵਿਚ ਨਿਵਾਸ ਕਰ ਲਿਆ ਹੈ।

ਪਰਮ ਸੰਤ ਉਹ ਹੈ ਜੋ ਕਬੀਰ ਸਾਹਿਬ ਦੇ 'ਅਨਾਮੀ' ਗੁਰੂ ਸਾਹਿਬ ਜੀ ਦੇ ਨਿਰਾਲੇ, ਮਹਾਂ ਦਇਆਲ ਜਾਂ ਸੁਆਮੀ ਪਦ ਵਿਚ ਸਮਾ ਕੇ ਸਭ ਤੋਂ ਉੱਚੀ ਹਸਤੀ ਨਾਲ ਇਕ ਹੋ ਰਿਹਾ ਹੈ।

ਸੰਤ ਤੇ ਪਰਮ ਸੰਤ ਵਿਚ ਕੋਈ ਵੱਡਾ ਭੇਦ ਨਹੀਂ ਮੰਨਿਆ ਜਾਂਦਾ। ਜੋ ਸਚਖੰਡ ਵਿਚ ਪੁੱਜ ਗਇਆ ਹੈ ਉਹ ਹੇਠਲੇ ਸਭ ਮੰਡਲਾਂ ਨੂੰ ਪਾਰ ਕਰ ਚੁੱਕਾ ਹੈ, ਕੇਵਲ ਕਹਿਣ ਸੁਨਣ ਲਈ ਇਹ ਹਨ। ਇਹਨਾਂ ਵਿਚੋਂ ਜਿਨ੍ਹਾਂ ਨੂੰ ਆਤਮਕ ਸਿਖਿਆ ਦੇਣ ਦਾ ਅਧਿਕਾਰ ਹੋਵੇ ਤੇ ਜਿਸ ਨੂੰ ਮਾਲਕ ਇਸ ਕੰਮ ਲਈ ਨਿਯਤ ਕਰੇ, ਕੇਵਲ ਉਹ ਗੁਰੂ ਪਦ ਦਾ ਅਧਿਕਾਰੀ ਹੋ ਸਕਦਾ ਹੈ। ਸਾਧ ਗਤੀ, ਸੰਤ ਗਤੀ ਜਾਂ ਪਰਮ ਸੰਤ ਗਤੀ ਵਾਲੇ ਨੂੰ ਜੇਕਰ ਮਾਲਕ ਗੁਰੂ ਪਦ ਦਾ ਅਧਿਕਾਰ ਬਖ਼ਸ਼ੇ ਤਾਂ ਉਹਨਾਂ ਨੂੰ ਸਾਧ ਗੁਰੂ, ਸੰਤ ਸਤਿਗੁਰ ਜਾਂ ਪਰਮ ਸੰਤ ਸਤਿਗੁਰੂ ਕਹਿਆ ਜਾਂਦਾ ਹੈ। ਸਾਧ, ਸੰਤ ਤੇ ਪਰਮ ਸੰਤ ਤਾਂ ਕਈ ਹੋ ਸਕਦੇ ਹਨ; ਪਰ ਇਹਨਾਂ ਵਿਚੋਂ ਗੁਰੂ ਪਦ ਦਾ ਅਧਿਕਾਰ ਕਿਸੀ ਕਿਸੀ ਨੂੰ ਮਾਲਕ ਵਲੋਂ ਬਖ਼ਸ਼ਿਆ ਜਾਂਦਾ ਹੈ। ਸਭ ਗੁਰੂ ਸੰਤ ਹੁੰਦੇ ਹਨ, ਪਰ ਸਾਰੇ ਸੰਤ ਗੁਰੂ ਨਹੀਂ ਹੁੰਦੇ। ਜਿਸ ਤਰ੍ਹਾਂ ਬੀ. ਏ. ਤੇ ਐੱਮ. ਏ. ਕਈ ਪਾਸ ਹੁੰਦੇ ਹਨ, ਪਰ ਮਾਸਟਰ ਜਾਂ ਪ੍ਰੋਫੈਸਰ ਕੋਈ ਕੋਈ ਹੁੰਦਾ ਹੈ, ਇਸੀ ਤਰ੍ਹਾਂ ਪਰਮਾਰਥ ਦੀ ਕਮਾਈ ਕਰਨ ਵਾਲੇ ਸਾਰੇ ਹੀ ਗੁਰੂ ਨਹੀਂ ਬਣਦੇ, ਕੋਈ ਕੋਈ ਉਹਨਾਂ ਵਿਚੋਂ ਗੁਰੂ ਹੁੰਦਾ ਹੈ।

ਗੁਰੂ ਮਾਲਕ ਦਾ ਕਾਰਕੁਨ ਜਾਂ ਵਾਇਸਰਾਇ ਦੁਨੀਆਂ ਅੰਦਰ ਹੁੰਦਾ ਹੈ। ਗੁਰੂਆਂ ਦੀਆਂ ਦੋ ਕਿਸਮਾਂ ਹੁੰਦੀਆਂ ਹਨ। ਇਕ ਤਾਂ ਸੁਤੇ ਸੰਤ ਸਤਿਗੁਰੂ ਜੋ ਵਲੀ ਮਾਦਰ ਜ਼ਾਦ ਹੁੰਦੇ ਹਨ ਅਰਥਾਤ ਜੋ ਜੰਮਦੇ ਹੀ ਵਲੀ ਹੁੰਦੇ ਹਨ, ਉਹ ਸਿੱਧੇ ਦਇਆਲ ਦੇਸ ਤੋਂ ਹੀ ਆਂਵਦੇ ਹਨ, ਜਿਸ ਤਰ੍ਹਾਂ ਕਬੀਰ ਸਾਹਿਬ, ਗੁਰੂ ਨਾਨਕ ਸਾਹਿਬ ਆਦਿ ਜਿਨ੍ਹਾਂ ਨੇ ਛੋਟੀ ਉਮਰ ਵਿਚ ਹੀ ਪਰਮਾਰਥ ਦਾ ਪ੍ਰਚਾਰ ਕੀਤਾ ਹੈ। ਉਹਨਾਂ ਨੂੰ ਕਿਸੀ ਤੋਂ ਖ਼ਿਆਲ ਲੈਣ ਦੀ ਲੋੜ ਨਹੀਂ ਹੁੰਦੀ, ਉਹਨਾਂ ਦਾ ਸੰਬੰਧ ਮਾਲਕ ਨਾਲ ਜੁੜਿਆ ਰਹਿੰਦਾ ਹੈ। ਇਹ ਹਸਤੀਆਂ ਜਦ ਆਵੰਦੀਆਂ ਹਨ ਪਰਮਾਰਥ ਦਾ ਪ੍ਰਵਾਹ ਚਲਾ ਜਾਂਦੀਆਂ ਹਨ। ਉਹਨਾਂ ਦੇ ਸਿਲਸਿਲੇ ਵਿਚ ਕਈ ਗੁਰਮੁਖ ਗੁਰੂ ਹੁੰਦੇ ਹਨ ਜੋ ਉਸ ਪ੍ਰਣਾਲੀ ਨੂੰ ਜਾਰੀ ਰਖਦੇ ਹਨ। ਥੋੜ੍ਹੀਆਂ ਪੀੜ੍ਹੀਆਂ ਮਗਰੋਂ ਉਹ ਕੰਮ ਘਟਦਾ ਘਟਦਾ ਮੂਲੋਂ ਹੀ ਨਹੀਂ ਰਹਿੰਦਾ। ਫੇਰ ਹੋਰ ਕੋਈ ਐਸੀ ਹਸਤੀ ਆ ਕੇ ਪਰਮਾਰਥ ਦਾ ਅਥਾਹ ਪ੍ਰਵਾਹ ਚਲਾ ਜਾਂਦੀ ਹੈ। ਇਹ ਤਕਰੀਬਨ ਹਰੇਕ ਕੌਮ ਵਿਚ ਆਂਵਦੇ ਰਹੇ ਹਨ। ਦੂਸਰੇ ਉਹ ਹਨ ਜਿਨ੍ਹਾਂ ਨੇ ਇਸ ਮਾਤ ਲੋਕ ਵਿਚ ਕਮਾਈ ਕਰਕੇ ਅਨਾਮੀ ਪਦ ਤੀਕ ਰਸਾਈ ਕੀਤੀ ਹੈ, ਜਿਨ੍ਹਾਂ ਅੰਦਰ ਇਸ ਕੰਮ ਦੀ ਕਾਬਲੀਅਤ ਹੈ ਤੇ ਗੁਰੂ ਪਦ ਦੀ ਕਮੀਸ਼ਨ ਮਾਲਕ ਕੋਲੋਂ ਮਿਲ ਗਈ ਹੈ। ਇਹ ਲੋਕ ਬਣਾਇਆਂ ਨਹੀਂ ਬਣਦੇ, ਬਣੇ ਹੋਏ ਹੀ ਆਂਵਦੇ ਹਨ। ਕੇਵਲ ਨਾਮ ਮਾਤਰ ਇਸ ਜਨਮ ਵਿਚ ਪੂਰਣ ਹੁੰਦੇ ਦਿਸਦੇ ਹਨ। ਗੁਰਮੁਖ ਲੋਕ ਉਹ ਹੁੰਦੇ ਹਨ ਜਿਹੜੇ ਕਈ ਜਨਮਾਂ ਤੋਂ ਪੂਰਨ ਹੋ ਰਹੇ ਹੁੰਦੇ ਹਨ ਜਾਂ ਇਹ ਕਹਿ ਦਿਓ, ਇਕ ਤਾਂ ਪਹਿਲਾਂ ਹੀ :

ਕਹਿ ਕਬੀਰ ਹਮ ਧੁਰ ਕੇ ਭੇਦੀ ਲਾਏ ਹੁਕਮ ਹਜੂਰੀ ॥

ਅਤੇ :

ਪਹਿਲਾਂ ਬਾਬੇ ਪਾਇਆ ਬਖਸੁ ਦਰਿ ਪਿਛੋਂ ਦੇ ਫਿਰਿ ਘਾਲ ਕਮਾਈ ॥

(ਭਾਈ ਗੁਰਦਾਸ, ਵਾਰ, 1 ਪਉੜੀ 24)

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

(ਤਿਲੰਗ ਮ: 1, 722)

ਕਥਨਾਂ ਅਨੁਸਾਰ ਗੁਰੂ ਪਦ ਦੀ ਕਮੀਸ਼ਨ ਲੈ ਕੇ ਆਂਵਦੇ ਹਨ ਤੇ ਦੂਸਰਿਆਂ ਨੂੰ ਇਥੇ ਗੁਰੂ ਪਦ ਦੀ ਕਮੀਸ਼ਨ ਦਿਤੀ ਜਾਂਦੀ ਹੈ। ਉਹਨਾਂ ਦੇ ਦਰਜੇ ਤੇ ਸ਼ਾਨ ਤੇ ਕੰਮ ਵਿਚ ਕੋਈ ਭੇਦ ਨਹੀਂ ਹੁੰਦਾ। ਉਹ ਪੂਰੀ ਤਾਕਤ ਤੇ ਮਾਲਕ ਹੁੰਦੇ ਹਨ, ਜ਼ਰੂਰਤ ਤੇ ਸਮੇਂ ਦੇ ਅਨੁਸਾਰ ਉਹ ਤਾਕਤਾਂ ਨੂੰ ਵਰਤਦੇ ਹਨ।

ਇਹਨਾਂ ਤੋਂ ਛੁਟ ਜੋ ਬਾਕੀ ਲੋਕ ਗੁਰਿਆਈ ਦਾ ਕੰਮ ਕਰ ਰਹੇ ਹਨ ਉਹ ਇਹਨਾਂ ਦੇ ਨਕਲੀਏ ਹੁੰਦੇ ਹਨ। ਅਜਿਹੇ ਤਬਕੇ ਵਿਚ ਕਈ ਖ਼ੁਦ ਗ਼ਰਜ਼ ਮਾਇਆ ਤੇ ਵਡਿਆਈ ਦੇ ਪੁਜਾਰੀ ਤੇ ਦੁਨੀਆਂ ਦੇ ਗ਼ੁਲਾਮ ਸ਼ਾਮਲ ਹੋ ਜਾਂਦੇ ਹਨ ਜੋ ਪਰਮਾਰਥ ਦੇ ਖੋਜੀਆਂ ਨੂੰ ਆਪਣੇ ਇਲਮ ਦੇ ਜ਼ੋਰ ਜਾਂ ਹੋਰ ਹੋਰ ਅਡੰਬਰਾਂ ਨਾਲ ਆਪਣੀ ਖ਼ੁਦ ਗ਼ਰਜ਼ੀ ਦੇ ਬੋਝਾ ਚੁੱਕਣ ਵਾਲੇ ਜਾਨਵਰ ਬਣਾਈ ਰਖਦੇ ਹਨ। ਤੰਗ ਦਿਲੀ ਤੇ ਤਅੱਸਬ ਕੇਵਲ ਅਜਿਹੇ ਲੋਕਾਂ ਦੀ ਤਾਲੀਮ ਦਾ ਨਤੀਜਾ ਹੈ। ਐਸੇ ਲੋਕ ਬੜੇ ਖ਼ਤਰਨਾਕ ਹਨ। ਗੁਰਿਆਈ ਨੂੰ, ਜੋ ਉੱਚਾ ਤੇ ਸੁੱਚਾ ਕੰਮ ਹੈ, ਆਪਣੀਆਂ ਮਨ ਭਾਂਦੀਆਂ ਕਰਤੂਤਾਂ ਨਾਲ ਬਦਨਾਮ ਕਰਦੇ ਹਨ ਜੋ ਅੱਜ ਗੁਰੂ ਡੰਮ ਕਰ ਕੇ ਕਹੀ ਤੇ ਸੁਣੀ ਜਾਂਦੀ ਹੈ (ਦੇਖੋ ਡਿੰਭੀ ਗੁਰੂ ਦਾ ਪ੍ਰਕਰਣ)।

## ਗੁਰੂ ਇਕ ਹੈ ਜਾਂ ਅਨੇਕ ਹਨ

ਸਾਰੇ ਸੰਸਾਰ ਦਾ ਗੁਰੂ ਸ਼ਬਦ ਹੈ ਤੇ ਸੁਰਤ ਚੇਲਾ ਹੈ, ਜਿਹੜੀ ਉਸ ਨਾਲ ਅਭੇਦ ਹੋ ਕੇ ਗੁਰੂ ਨਾਲ ਇਕ ਹੋ ਰਹਿੰਦੀ ਹੈ। ਵਹਦਤ ਦੇ ਆਲਮ (ਏਕਤਾ ਦੀ ਹਾਲਤ) ਵਿਚ ਤਾਂ ਇਕੋ ਇਕ ਉਹ ਆਪ ਸ਼ਬਦ ਰੂਪ ਸਾਰੇ ਸੰਸਾਰ ਦਾ ਗੁਰੂ ਹੈ, ਪਰ ਕਸਰਤ ਦੇ ਆਲਮ (ਅਨੇਕਤਾ ਦੀ ਰਚਨਾਂ) ਵਿਚ ਜਿਸ ਪਵਿਤਰ ਹਸਤੀ ਵਿਚ ਉਹ ਪ੍ਰਗਟ ਹੈ ਤੇ ਜਿਸ ਨੂੰ ਗੁਰੂ ਪਦ ਦਾ ਅਧਿਕਾਰ ਮਾਲਕ ਨੇ ਬਖ਼ਸ਼ਿਆ ਹੈ, ਉਹ ਵੀ ਗੁਰੂ ਦਾ ਕੰਮ ਕਰਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ—'ਕਹਿ ਕਬੀਰ ਹਮ ਧੁਰ ਕੇ ਭੇਦੀ ਲਾਏ ਹੁਕਮ ਹਜ਼ੂਰੀ।' ਗੁਰੂ ਨਾਨਕ ਸਾਹਿਬ ਜੀ ਨੂੰ ਵੇਈਂ ਨਦੀ ਵਿਚ ਸਮਾਧ ਇਸਥਿਤ ਹੋਣ ਪੁਰ ਸਤਿਪੁਰਸ਼ ਦੇ ਗੁਰੂ ਪਦ ਬਖ਼ਸ਼ਣ ਦੀ ਸਾਖੀ ਸਭ ਜਾਣਦੇ ਹਨ।

ਭਾਈ ਗੁਰਦਾਸ ਜੀ ਵੀ ਦਸਦੇ ਹਨ :

ਪਹਿਲਾ ਬਾਬੇ ਪਾਇਆ ਬਖਸੁ ਦਰਿ ਪਿਛੋਂ ਦੇ ਫਿਰਿ ਘਾਲ ਕਮਾਈ ॥

(ਵਾਰ 1, ਪਉੜੀ 24)

ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ (ਮਾਝ ਮ: 1, 150)

ਇਹ ਦੋਵੇਂ ਪਰਮ ਸੰਤ ਸਤਿਗੁਰ ਸਨ। ਤਵਾਰੀਖ ਦਸਦੀ ਹੈ ਕਿ ਕਬੀਰ ਸਾਹਿਬ ਸੰਮਤ 1455 ਬਿ: (ਮੁਤਾਬਕ 1398 ਈ:) ਜੇਠ ਪੂਰਨਮਾਸ਼ੀ ਨੂੰ ਸੋਮਵਾਰ ਦੇ ਦਿਨ ਬਨਾਰਸ ਦੇ ਲਾਗੇ ਲਹਰ ਤਲਾਉ ਪੁਰ ਪ੍ਰਗਟ ਹੋਏ ਤੇ ਸੰਮਤ 1575 ਬਿ: (ਮੁਤਾਬਕ 1518 ਈ:) ਵਿਚ ਜੋਤੀ ਜੋਤ ਸਮਾਏ, ਅਤੇ ਗੁਰੂ ਸਾਹਿਬ ਨੇ ਵਿਸਾਖ ਸੁਦੀ ਤੀਜ ਸੰਮਤ 1526 ਬਿ: (ਮੁਤਾਬਕ 1469 ਈ:) ਨੂੰ ਤਲਵੰਡੀ ਵਿਚ ਅਵਤਾਰ ਧਾਰਿਆ ਤੇ ਅਸੂ ਵਦੀ 10 ਸੰਮਤ 1595 ਬਿ: (ਮੁਤਾਬਕ 1539 ਈ:) ਨੂੰ ਕਰਤਾਰਪੁਰ ਵਿਖੇ ਜੋਤੀ ਜੋਤ ਸਮਾਏ। ਇਸ ਤੋਂ ਪਤਾ ਲਗਦਾ ਹੈ ਕਿ ਕਬੀਰ ਸਾਹਿਬ ਜੀ ਗੁਰੂ ਨਾਨਕ ਸਾਹਿਬ ਜੀ ਤੋਂ 71 ਵਰ੍ਹੇ

ਪਹਿਲਾਂ ਪ੍ਰਗਟ ਹੋਏ ਤੇ ਸੰਮਤ 1469 ਈ: ਤੋਂ 1518 ਈ: ਤੀਕ ਸਮਕਾਲੀ ਰਹੇ ਤੇ ਸੁਰਤ ਸ਼ਬਦ ਦਾ ਪ੍ਰਚਾਰ ਕਰਦੇ ਰਹੇ। ਇਸੀ ਤਰ੍ਹਾਂ ਸ਼ਮਸ ਤਬਰੇਜ਼, ਮੌਲਵੀ ਰੂਮ ਸਾਹਿਬ, 604 ਹਿਜਰੀ (ਮੁਤਾਬਕ 1207 ਈ:) ਤੋਂ 645 (ਮੁਤਾਬਕ 1247 ਈ:) ਤਕ ਇਕੱਠੇ ਰਹੇ। ਗੁਰੂ ਅੰਗਦ ਸਾਹਿਬ ਤੇ ਦਾਦੂ ਸਾਹਿਬ (ਸੰਮਤ 1561 ਬਿ: ਤੋਂ 1609 ਬਿ: (ਮੁਤਾਬਕ 1504 ਈ: ਤੋਂ 1552 ਈ:) ਤਕ ਸਮਕਾਲੀ ਰਹੇ। ਏਸੇ ਤਰ੍ਹਾਂ ਗੁਰੂ ਅਰਜਨ ਸਾਹਿਬ (1561 ਈ: ਤੋਂ 1606 ਈ: ਤਕ) ਤੇ ਧਰਮਦਾਸ ਜੀ ਸਮਕਾਲੀ ਰਹੇ। ਸੋ ਇਕ ਵਕਤ ਵਿਚ ਕਈ ਗੁਰੂ ਹੋ ਸਕਦੇ ਹਨ; ਪਰ ਇਕ ਆਦਮੀ ਦੇ ਗੁਰਮੁਖ ਹੋਣ ਲਈ ਕੇਵਲ ਇਕ ਹੀ ਗੁਰੂ ਹੋਣਾ ਜ਼ਰੂਰੀ ਹੈ ਜਿਸ ਤਰ੍ਹਾਂ ਸੁਹਾਗਵੰਤੀ ਹੋਣ ਲਈ ਇਸਤਰੀ ਦਾ ਇਕੋ ਪਤੀ ਹੁੰਦਾ ਹੈ ਤੇ ਉਸੀ ਦਾ ਸਿਮਰਨ ਤੇ ਧਿਆਨ ਕਰਦੀ ਹੈ। ਬਹੁਤਿਆਂ ਪਤੀਆਂ ਵਾਲੀ ਵਿਭਚਾਰਨ ਅਖਵਾਂਦੀ ਹੈ।

یکے داں و یکے بیں و یکے گو    یکے خواہ و یکے چیں و یکے جو

ਅਰਥ—ਇਕ ਨੂੰ ਹੀ ਜਾਣ, ਇਕ ਨੂੰ ਹੀ ਵੇਖ, ਇਕ ਹੀ ਦੇ ਗੁਣ ਗਾ, ਇਕ ਹੀ ਨੂੰ ਮੰਨ, ਤੇ ਇਕ ਹੀ ਨੂੰ ਚੁਣ ਤੇ ਇਕ ਹੀ ਨੂੰ ਢੂੰਡ।

ਇਕ ਸਿੱਖ ਜਾਂ ਮੁਰੀਦ ਲਈ ਇਕੋ ਗੁਰੂ ਪੀਰ ਚਾਹੀਦਾ ਹੈ। ਜੇ ਫ਼ਰਜ਼ ਕਰੋ ਕਿ ਦੀਖਸ਼ਾ ਲੈਣ ਤੋਂ ਮਗਰੋਂ ਗੁਰੂ ਚੋਲਾ ਛਡ ਜਾਵੇ ਤਾਂ ਵੀ ਉਸੀ ਗੁਰੂ ਦਾ ਧਿਆਨ ਕਰ ਕੇ ਸਿਖ ਦਾ ਕੰਮ ਪੂਰਾ ਹੁੰਦਾ ਜਾਵੇਗਾ। ਗੁਰੂ ਜਦ ਨਾਮ ਬਖ਼ਸ਼ਦਾ ਹੈ ਉਹ ਸਿਖ ਦੇ ਨਾਲ ਹੋ ਜਾਂਦਾ ਹੈ। ਉਹ ਘਟ ਵਿਚ ਵਸਦਾ ਹੈ, ਉਹ ਆਦਰਸ਼ ਹੈ, ਸਿਖ ਦਾ ਕੰਮ ਬਣਦਾ ਜਾਏਗਾ, ਅਨੁਭਵ ਖੁੱਲ੍ਹੇਗਾ, ਕਮੀ ਕਿਸੀ ਗੱਲ ਦੀ ਨਹੀਂ ਰਹੇਗੀ। ਗੁਰੂ ਮਰਦਾ ਨਹੀਂ, ਉਹ ਅਬਿਨਾਸ਼ੀ ਹੈ, ਅਸੂਲ ਜਾਂ ਆਦਰਸ਼ ਹੈ, ਜਿਸ ਨੂੰ ਮੌਤ ਨਹੀਂ। ਹਾਂ ਉਹ ਕੇਵਲ ਜਿਸਮ ਦਾ ਚੋਲਾ ਛੋੜਦਾ ਹੈ। ਉਹ ਸਿਖ ਦੂਸਰੇ ਮਹਾਤਮਾ ਦੀ ਖਿਦਮਤ ਤੇ ਸਤਿਸੰਗ ਕਰੇ, ਪਰ ਅੰਤਰਮੁਖ ਆਪਣੇ ਗੁਰੂ ਨਾਲ ਜਿਸ ਤੋਂ ਉਹ ਦੀਖਸ਼ਤ ਹੋਇਆ ਹੈ ਸੰਬੰਧ ਰੱਖੇ ਤੇ ਉਸੀ ਦਾ ਤਸੱਵਰ ਕਾਇਮ ਰੱਖੇ। ਗੁਰੂ ਜੋ ਘਟ ਘਟ ਵਿਚ ਬੈਠਾ ਹੈ ਆਪ ਉਸ ਦੀ ਸੰਭਾਲ ਕਰੇਗਾ। ਜੇਕਰ ਬਾਰ ਬਾਰ ਗੁਰੂ ਬਦਲਦਾ ਰਹੇਗਾ ਤਾਂ ਫਿਰ ਉਹ ਗੁਰਮੁਖ ਨਹੀਂ ਬਣ ਸਕੇਗਾ।

## ਵਕਤ ਗੁਰੂ

ਵਕਤ ਗੁਰੂ ਉਹ ਹੈ ਜੋ ਹੁਣ ਜੀਉਂਦਾ ਜਾਗਦਾ ਹੈ ਤੇ ਸਿਖ ਦਾ ਉਸ ਨਾਲ ਸੰਬੰਧ ਹੋਇਆ ਹੈ ਤੇ ਬੇਵਕਤ ਗੁਰੂ ਉਹ ਹੈ ਜੋ ਪਿਛਲੇ ਜ਼ਮਾਨੇ ਵਿਚ ਗੁਰੂ ਸੀ, ਪਰ ਹੁਣ ਨਹੀਂ ਹੈ। ਦੋਹਾਂ ਹੀ ਦੀ ਆਪੋ ਆਪਣੀ ਜਗ੍ਹਾ ਲੋੜ ਹੈ। ਪਿਛਲੇ ਗੁਰੂਆਂ ਦੇ ਇਤਿਹਾਸ ਤੇ ਅਮੋਲ ਬਾਣੀਆਂ ਨੂੰ ਪੜ੍ਹ ਕੇ ਸਾਨੂੰ ਵਕਤ ਗੁਰੂ ਦੀ ਲੋੜ ਤੇ ਉਸ ਦੇ ਮਿਸ਼ਨ ਦੀ ਕੁਝ ਕੁਝ ਪਰਖ ਹੁੰਦੀ ਹੈ। ਪਰਮਾਰਥ ਦਾ ਜਿਹੜਾ ਅਸਲੀ ਲਾਭ ਹੈ ਉਹ ਵਕਤ ਗੁਰੂ ਜਾਂ ਜੀਉਂਦੇ ਗੁਰੂ ਤੋਂ ਹੀ ਪਹੁੰਚ ਸਕਦਾ ਹੈ। ਜਿਸ ਕਿਸੀ ਨੂੰ ਕਿਸੀ ਗੁਰੂ ਤੋਂ ਦੀਖਿਆ ਮਿਲੇ, ਉਹ ਉਸ ਸਿਖ ਦਾ ਵਕਤ ਦਾ ਗੁਰੂ ਹੈ। ਜੇਕਰ ਇਕੋ ਸਮੇਂ ਹੀ ਅਜਿਹੇ ਗੁਰੂ ਬਹੁਤ ਸਾਰੇ ਵੀ ਹੋਣ, ਤਾਂ ਵੀ ਸਿਖ ਦਾ ਵਕਤ ਦਾ ਗੁਰੂ ਇਕੋ ਹੀ ਹੋਵੇਗਾ। ਇਸਤਰੀ ਲਈ ਕੇਵਲ ਇਕੋ ਹੀ ਖਾਵੰਦ

ਹੁੰਦਾ ਹੈ। ਵਕਤ ਗੁਰੂ ਜਾਂ ਸਮਕਾਲੀ ਗੁਰੂ ਆਪਣੀ ਮਹਾਨ ਚੇਤਨਤਾ (Higher Consciousness) ਦਾ ਜੀਵਾਂ ਨੂੰ ਟੀਕਾ ਕਰਦਾ ਹੈ (ਦੇਖੋ ਦੀਖਸ਼ਾ ਦਾ ਪ੍ਰਕਰਣ) ਉਸ ਤੋਂ ਬਿਨਾਂ ਜੀਵ ਦੀ ਕਲਿਆਣ ਨਹੀਂ ਹੋ ਸਕਦੀ। ਗੁਰਬਾਣੀ ਵਿਚ ਇਸ ਦੀ ਬਾਰ ਬਾਰ ਜ਼ਰੂਰਤ ਦਿੱਤੀ ਗਈ ਹੈ। ਮੌਲਵੀ ਰੂਮ ਸਾਹਿਬ ਇਸ ਲਈ ਤਾਕੀਦ ਕਰਦੇ ਹਨ ਕਿ ਤੂੰ ਆਪਣੀ ਅਕਲ, ਫ਼ਜ਼ਲ ਤੇ ਚਲਾਕੀ ਤੇ ਭਰੋਸਾ ਨਾ ਕਰੀਂ, ਆਪਣੇ ਵਕਤ ਦੇ ਪੈਗ਼ੰਬਰ ਤੋਂ ਆਪਣਾ ਰਿਸ਼ਤਾ ਨਾ ਤੋੜੀਂ :

مگسل از پیغمبرِ ایّامِ خویش    تکیہ کم کن بر تن و بر کامِ خویش (رومی)

ਰਸੂਲ ਅਲਾਹ ਸਾਹਿਬ ਵੀ ਵਕਤ ਗੁਰੂ ਦੀ ਤਾਕੀਦ ਕਰਦੇ ਹਨ ਕਿ ਜਿਸ ਨੇ ਆਪਣੇ ਜ਼ਮਾਨੇ ਕੇ ਇਮਾਮ ਕੋ ਇਦਰਾਕਿ ਕਲਬੀ ਸੇ ਦਰਿਆਫ਼ਤ ਨਹੀਂ ਕੀਆ, ਮਤਲਬ ਕਹਾ ਕਿ ਅਪਨੇ ਵਕਤ ਕੇ ਇਮਾਮ ਸੇ ਜੋ ਖ਼ਲੀਫ਼ਾਤੁੱਲਾਹ ਰਹਬਰਿ ਕਾਮਲ ਹੈ, ਪੂਰੇ ਤੌਰ ਪਰ ਬੈਅਤ ਨਹੀਂ ਕੀ, ਵੁਹ ਮਹਰੂਮ ਰਹੇਗਾ ।

ਜੇਕਰ ਸਾਨੂੰ ਜ਼ਿੰਦਾ ਗੁਰੂ ਨਹੀਂ ਮਿਲੇਗਾ ਅਸੀਂ ਸੱਚੇ ਪਰਮਾਤਮਾ ਤੋਂ ਖ਼ਾਲੀ ਰਹਾਂਗੇ। ਇਸ ਕਰ ਕੇ ਮੌਲਵੀ ਸਾਹਿਬ ਹਦਾਇਤ ਕਰਦੇ ਹਨ ਕਿ ਤੂੰ ਖ਼ੁਦਾ ਤੇ ਮੂਸਾ (ਗੁਰੂ) ਦੀ ਤਰਫ਼ ਦੌੜ, ਆਪਣੀ ਅਹੰਗਤਾ ਵਿਚ ਆਪਣੀ ਰੂਹ ਨਾ ਗਵਾ :

در خدائے موسیٰ و موسیٰ گریز    آبِ ایماں را بفرعونی مریز (رومی)

**ਕਿਉਂ ਜੋ ਵਕਤ ਗੁਰੂ ਤੋਂ ਬਿਨਾਂ ਭਗਤੀ ਨਹੀਂ ਉਪਜਦੀ। ਜਿਸ ਨੂੰ ਅਸੀਂ ਦੇਖਿਆ ਨਹੀਂ, ਜਿਸ ਦੀ ਸੰਗਤ ਨਹੀਂ ਕੀਤੀ, ਉਸ ਦੀ ਭਗਤੀ ਕਿਥੋਂ ਆ ਸਕਦੀ ਹੈ ਅਤੇ ਭਗਤੀ ਤੋਂ ਬਿਨਾਂ ਸਤਿਲੋਕ ਵਿਚ ਕਿਵੇਂ ਜਾ ਸਕਦੇ ਹਾਂ !**

**ਕਈਆਂ ਦਾ ਵਿਚਾਰ ਹੈ ਕਿ ਗੁਰਬਾਣੀ ਵਿਚ ਜਿਹੜਾ ਜ਼ਿੰਦਾ ਗੁਰੂ ਪਾਸ ਜਾਣ ਦਾ ਉਪਦੇਸ਼ ਹੈ, ਉਹ ਕੇਵਲ ਗੁਰੂ ਸਾਹਿਬਾਂ ਤਕ ਹੀ ਸੀ। ਇਹ ਮਜ਼ਮੂਨ ਗਹੁ ਨਾਲ ਵਿਚਾਰਨ ਯੋਗ ਹੈ। ਪਹਿਲਾਂ ਤਾਂ ਇਹ ਕਿ ਗੁਰੂ ਸਾਹਿਬਾਂ ਦਾ ਉਪਦੇਸ਼ ਕੁਲ ਆਲਮ ਨੂੰ ਹਮੇਸ਼ ਲਈ ਸੀ ਤੇ ਕਿਸੀ ਖ਼ਾਸ ਵਕਤ ਜਾਂ ਸਮੇਂ ਲਈ ਨਹੀਂ ਸੀ।**

**ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**

(ਸੋਰਠਿ ਵਾਰ ਮ: 3, 647)

**ਅਤੇ (2) ਸ਼ਹਨਸ਼ਾਹ ਦਾ ਫ਼ੁਰਮਾਨ ਵੀ ਸ਼ਹਨਸ਼ਾਹ ਹੀ ਦੇ ਤੁਲ ਹੈ। ਇਹ ਫ਼ੁਰਮਾਨ ਪਰਤੱਖ ਗੁਰੂ ਦੀ ਲੋੜ ਦਸਦਾ ਹੈ।**

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ 'ਪਰਤਖਿ ਗੁਰੂ' ਨਿਸਤਾਰੇ ॥** (ਨਟ ਮ: 4, 982)

**ਅਰਥ—ਬਾਣੀ (ਦੇਖੋ ਬਾਣੀ ਦਾ ਪ੍ਰਕਰਣ) ਸਾਰੇ ਜਹਾਨ ਦੀ ਗੁਰੂ ਹੈ ਤੇ ਗੁਰੂ ਬਾਣੀ ਹੈ। ਦੋਵੇਂ ਅਭੇਦ ਹਨ, ਬਾਣੀ ਵਿਚ ਅੰਮ੍ਰਿਤ ਹੈ। ਗੁਰਬਾਣੀ ਕਹਿੰਦੀ ਹੈ, ਸੇਵਕ ਜਨ ਉਸ**

ਨੂੰ ਮੰਨੇ ਕਿ ਪਰਤੱਖ ਗੁਰੂ ਕਰ ਕੇ ਹੀ ਨਿਸਤਾਰਾ ਹੈ।

ਭਾਈ ਗੁਰਦਾਸ ਜੀ ਵੀ ਆਪਣੀ ਬਾਣੀ ਵਿਚ ਇਸ ਦਾ ਨਿਰਨਾ ਕਰਦੇ ਹੋਏ ਫ਼ੁਰਮਾਂਦੇ ਹਨ :

ਬੇਦ ਗ੍ਰੰਥ ਗੁਰ ਹਟ ਹੈ ਜਿਤ ਲਗ ਭਵਜਲ ਪਾਰ ਉਤਾਰਾ ॥
ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਪ੍ਰਭੁ ਅਵਤਾਰਾ ॥ (ਵਾਰ 1, ਪਉੜੀ 17)

ਅਰਥ—ਸਤਿਗੁਰੂ ਦਾ ਹਟ ਵੇਦ ਗ੍ਰੰਥ ਹੈ ਜਿਸ ਨਾਲ ਭਉਜਲ ਤੋਂ ਪਾਰ ਹੋਣਾ ਹੈ। ਸਤਿਗੁਰ ਬਾਝ ਹਕੀਕਤ ਬੁੱਝੀ ਨਹੀਂ ਜਾਂਦੀ, ਜਦ ਤਕ ਪ੍ਰਭੁ ਅਵਤਾਰ ਨਾ ਧਾਰਨ ਕਰੇ।

ਜੋ ਭੇਦ ਅੰਦਰੂਨੀ ਹੈ, ਉਹ ਲਿਖਣ ਪੜ੍ਹਨ ਵਿਚ ਨਹੀਂ ਆਂਵਦਾ। ਉਹ ਸਾਨੂੰ ਵਕਤ ਗੁਰੂ ਸਮਝਾਂਦਾ ਹੈ, ਤੇ ਰੂਹਾਨੀ ਮੰਜ਼ਲਾਂ ਪਰ ਸਿਖ ਕੇ ਨਾਲ ਹੋ ਕੇ ਮੁਸ਼ਕਲ ਘਾਟੀਆਂ ਲੰਘਾਂਵਦਾ ਹੈ।

ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ॥ (ਬਸੰਤੁ ਮ: 5, 1185)

ਇਹ ਕੰਮ ਪੁਰਾਤਨ (ਬੇਵਕਤ) ਗੁਰੂ ਤੋਂ ਨਹੀਂ ਨਿਕਲ ਸਕਦਾ। ਸ਼ਬਦ 'ਨਿਰੰਕਾਰ' 'ਆਕਾਰ' ਧਾਰਦਾ ਹੈ, ਅਵਤਾਰ ਆਕਾਰ ਧਾਰੀ ਹੋਇਆ ਕਰਦੇ ਹਨ। ਗੁਰੂ ਸਤਿ ਪੁਰਸ਼ ਜਾਂ ਅਕਾਲ ਦਾ ਅਵਤਾਰ ਹੁੰਦਾ ਹੈ, ਇਸ ਲਈ 'ਗੁਰ ਅਵਤਾਰ' ਕਹਿਆ ਜਾਂਦਾ ਹੈ। ਗੁਰੂ ਅਵਤਾਰ ਮਾਨਸ ਮੂਰਤ ਦੇਹਧਾਰੀ ਹੁੰਦਾ ਹੈ। ਭਾਈ ਸਾਹਿਬ ਦਸਦੇ ਹਨ ਕਿ ਜਦ ਤੀਕ ਪ੍ਰਭੂ ਅਵਤਾਰ ਨਾ ਧਾਰਨ ਕਰੇ, ਮਾਲਕ ਨਹੀਂ ਬੁਝਿਆ ਜਾ ਸਕਦਾ।

ਪਰਤੱਖ ਸਤਿਗੁਰੂ ਦੇ ਉਪਦੇਸ਼ ਬਿਨਾਂ 'ਸੁਰਤ ਸ਼ਬਦ' ਮਾਰਗ ਦਾ ਅੰਦਰਲਾ ਭੇਦ ਨਹੀਂ ਖੁਲ੍ਹ ਸਕਦਾ, ਇਸ ਮਾਰਗ ਦਾ ਬੋਧ ਵੇਦਾਂ ਸ਼ਾਸਤਰਾਂ ਤੇ ਗ੍ਰੰਥਾਂ ਦੇ ਹੁੰਦਿਆਂ ਵੀ 'ਗੁਰ-ਦੀਖਿਆ' ਦਾ ਮੁਹਤਾਜ ਹੈ।

ਸਿਖ ਇਤਿਹਾਸ ਤੋਂ ਪਤਾ ਮਿਲਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਬੱਝੀ। 'ਬਾਣੀ ਗੁਰੂ' ਤੇ 'ਬਾਣੀ ਬੀੜ ਗੁਰੂ' ਸਿਧਾਂਤ ਦੀ ਸਿਖਿਆ ਦੇ ਨਾਲ ਨਾਲ ਮਾਨੁਸ਼ ਮੂਰਤ ਦੇਹ ਧਾਰੀ ਗੁਰੂ ਹੁੰਦੇ ਰਹੇ, ਜੋ ਗੁਰੂ ਦੀਖਿਆ ਦੇਂਦੇ ਰਹੇ ਤੇ ਹੁਣ ਤਕ ਵੀ ਖਾਲਸੇ ਜੀ ਨੂੰ, ਜਿਸ ਵਿਚ ਪੂਰਨ ਜੋਤਿ ਦਾ ਪ੍ਰਕਾਸ਼ ਨਸੀਬ ਹੈ, 'ਪੂਰਨ ਜੋਤ ਜਗੇ ਘਟ ਮਹਿ ਤਬ ਖਾਲਸ ਤਾਹਿ ਨਿਖਾਲਸ ਜਾਨੈ' (ਪਾਤਸ਼ਾਹੀ 10) ਇਹ ਅਧਿਕਾਰ ਹਾਸਲ ਹੈ।

## ਗੁਰੂ ਦੀ ਜ਼ਰੂਰਤ

ਮਾਲਕ ਨਿਰਾਕਾਰ ਸਰਬ ਥਾਈਂ ਪਰਿਪੂਰਨ ਹੈ ਪਰ ਉਸ ਦੇ ਪਰਿਪੂਰਨ ਹੋਣ ਨਾਲ ਕਿਸੀ ਨੂੰ ਕੋਈ ਗੁਣ ਪ੍ਰਾਪਤ ਨਹੀਂ ਹੁੰਦਾ, ਜਦ ਤੀਕ ਉਸ ਨਾਲ ਸਾਡਾ ਸੰਬੰਧ ਨਾ ਹੋ ਜਾਵੇ। ਬਿਜਲੀ ਸਭ ਥਾਈਂ ਪਰਿਪੂਰਨ ਹੈ; ਪਰ ਅਸੀਂ ਉਸਤੋਂ ਕੋਈ ਲਾਭ ਨਹੀਂ ਲੈ ਸਕਦੇ ਜਦ ਤੀਕ ਸਾਡਾ ਉਸ ਸ੍ਵਿਚ (Switch) ਨਾਲ ਸੰਬੰਧ ਨਹੀਂ ਹੋ ਜਾਂਦਾ, ਜਿਥੇ ਕਿ ਉਹ ਪ੍ਰਗਟ ਹੈ। ਬਿਜਲੀ ਨਾਲ ਸੰਬੰਧ ਹੋਣ ਪਰ ਵੀ ਜਦ ਤੀਕ ਬਲਬ ਨਾ ਲਗੇ ਬਿਜਲੀ ਰੌਸ਼ਨੀ ਨਹੀਂ ਦੇਂਦੀ। ਜੇ ਉਸ ਨਾਲ ਸਾਡਾ ਸੰਬੰਧ ਹੋਵੇ ਤਾਂ ਬਿਜਲੀ ਸਾਡੇ ਸਾਰੇ ਕੰਮ ਕਰਦੀ ਹੈ,

ਸਾਡੇ ਅਨ੍ਹੇਰੇ ਮਕਾਨਾਂ ਵਿਚ ਰੌਸ਼ਨੀ ਕਰਦੀ ਹੈ, ਹਵਾ ਦੇ ਕੇ ਸਾਡੀ ਗਰਮੀ ਦੂਰ ਕਰਦੀ ਹੈ, ਰਸੋਈ ਦਾ ਕੰਮ ਦੇਂਦੀ ਹੈ, ਸਾਡੇ ਕਾਰਖਾਨੇ ਚਲਾਂਦੀ ਹੈ। ਇਸ ਤਰ੍ਹਾਂ ਸਾਡਾ ਇਸ ਮਾਲਕ ਨਾਲ ਸੰਬੰਧ ਹੋ ਜਾਵੇ ਤਾਂ ਸਾਡਾ ਕੰਮ ਸਰ ਸਕਦਾ ਹੈ। ਸਤਿਗੁਰ ਉਸ ਮਾਲਕ ਦੀ ਸੂਰਤ ਹੈ ਤੇ ਦੇਹਧਾਰੀ ਸ਼ਬਦ (Shabad personified) ਹੈ। ਜਦ ਤੀਕ ਅਸੀਂ ਸਤਿਗੁਰ ਦੀ ਪ੍ਰਤੱਖ ਦੇਹ ਦੀ ਜਾਣ ਪਛਾਣ ਨਹੀਂ ਕਰਦੇ, ਅਸੀਂ ਉਸ ਦੇ ਸੂਖਮ ਰੂਪ ਸ਼ਬਦ ਨੂੰ ਕਿਵੇਂ ਜਾਣ ਸਕਦੇ ਹਾਂ। ਸ਼ਬਦ ਤੇ ਸਤਿਗੁਰ ਦੋ ਹੀ ਸੁਰਤ ਦੇ ਆਪਣੇ ਨਿਜ ਘਰ ਪਹੁੰਚਾਣ ਦੇ ਜ਼ਰੀਏ ਹਨ। ਸਤਿਗੁਰ ਤੋਂ ਬਿਨਾਂ ਹਕੀਕਤ ਦਾ ਭੇਦ ਨਹੀਂ ਖੁਲ੍ਹ ਸਕਦਾ ਤੇ ਨਾ ਕੋਈ ਮਨ ਮਾਇਆ ਦੇ ਫੰਦਿਆਂ ਤੋਂ ਛੁਟ ਸਕਦਾ ਹੈ ਤੇ ਬਿਨਾਂ ਸ਼ਬਦ ਦੇ ਨਾ ਕੋਈ ਮਾਲਕ ਨਾਲ ਮਿਲ ਸਕਦਾ ਹੈ, ਕੇਵਲ ਸਤਿਗੁਰ ਹੀ ਸੁਰਤ ਨੂੰ ਸ਼ਬਦ ਨਾਲ ਜੋੜਦਾ ਹੈ। ਉਸ ਦਾ ਇਸ ਮਾਤ ਲੋਕ ਵਿਚ ਪ੍ਰਗਟ ਹੋਣਾ ਕੇਵਲ ਇਸੀ ਗ਼ਰਜ਼ ਲਈ ਹੈ। ਉਹ ਸ਼ਬਦ ਦੇਹਧਾਰੀ (Personify) ਹੋ ਕੇ ਸਾਡੇ ਵਿਚਕਾਰ ਰਹਿੰਦਾ ਹੈ "Word was made flesh and dwelt amongst us" (Holy Bible) ਸਤਿਗੁਰ ਦੀ ਨਜ਼ਰ ਬੜੀ ਤੇਜ਼ ਹੁੰਦੀ ਹੈ, ਉਹ ਦੇਖ ਲੈਂਦੀ ਹੈ ਕਿ ਕਿਹੜਾ ਜੀਵ ਇਸ ਪਾਸੇ ਲਈ ਤਿਆਰ ਹੈ, ਐਸੇ ਲੋਕ ਉਹ ਪ੍ਰਵਾਨ ਕਰ ਲੈਂਦਾ ਹੈ ਤੇ ਮਿਹਰ ਭਰੀ ਨਜ਼ਰ ਨਾਲ ਛਾਂਟ ਕੇ ਸਤਿ ਦਾ ਸੰਗੀ ਬਣਾ ਲੈਂਦਾ ਹੈ।

ਜਦ ਰੂਹਾਂ ਮਾਲਕ ਦੀ ਤਲਾਸ਼ ਵਿਚ ਬਿਹਬਲ ਹੁੰਦੀਆਂ ਹਨ ਤੇ ਆਪਣੇ ਨਿਜ ਘਰ ਜਾਣ ਲਈ ਵਿਲਕਦੀਆਂ ਹਨ, ਤੇ ਸਾਡੀਆਂ ਅਖੀਆਂ ਉਸਨੂੰ ਦੇਖਣ ਲਈ ਲੂਸਦੀਆਂ ਹਨ ਤੇ ਭੁਖੀਆਂ ਹੁੰਦੀਆਂ ਹਨ, ਉਹਨਾਂ ਦੀ ਤੀਬਰ ਇਛਿਆ ਪੂਰਨ ਕਰਨ ਲਈ ਸਤਿਗੁਰ ਅਵਤਾਰ ਧਾਰਨ ਕਰਦਾ ਹੈ। ਉਹਨਾਂ ਨੂੰ ਬੰਧਨਾਂ ਤੋਂ ਛੁੜਾਣ ਲਈ ਬੰਦੀਛੋੜ ਬਣਕੇ ਆ ਜਾਂਦਾ ਹੈ ਤੇ ਅਜੇਹੀਆਂ ਰੂਹਾਂ ਨੂੰ ਉਹਨਾਂ ਦੇ ਅਧਿਕਾਰ ਦੇ ਅਨੁਸਾਰ ਉਪਦੇਸ਼ ਦੇਕੇ ਮਾਲਕ ਨਾਲ ਜੋੜ ਦੇਂਦਾ ਹੈ।

ਪਰਮਾਰਥ ਦੇ ਭੇਦਾਂ ਤੇ ਮਾਲਕ ਨਾਲ ਜੁੜਣ ਦੀ ਅਮਲੀ ਜੁਗਤੀ ਨੂੰ ਕੇਵਲ ਜ਼ਿੰਦਾ ਸਤਿਗੁਰ ਹੀ ਖੋਲ ਸਕਦਾ ਹੈ। ਉਹ ਸਿਖਿਆ ਬੇ ਜ਼ਬਾਨੀ ਦੀ ਜ਼ਬਾਨ ਅੰਦਰ ਹੈ, ਇਸ ਲਈ ਕੋਈ ਜ਼ਬਾਨ ਉਸਦਾ ਵਰਣਨ ਕਰਨ ਜੋਗੀ ਨਹੀਂ। ਧਰਮ ਪੁਸਤਕਾਂ ਆਤਮਕ ਮੰਜ਼ਲਾਂ ਪੁਰ ਚੜ੍ਹਾਈ ਕਰਨ ਦੇ ਨਜ਼ਾਰਿਆਂ ਦਾ ਕੇਵਲ ਇਸ਼ਾਰਾ ਹੀ ਦੇਂਦੀਆਂ ਹਨ ਤੇ ਸਤਿਗੁਰ ਦੀ ਮਦਦ ਦੁਆਰਾ ਜੋ ਸੁਰਤ ਨੂੰ ਸੂਖਮ ਦੇਸਾਂ ਪੁਰ ਲੀਲ੍ਹਾ ਨਜ਼ਰ ਆਉਂਦੀ ਹੈ, ਉਸਦਾ ਪੂਰਾ ਹਾਲ ਵਰਣਨ ਨਹੀਂ ਕਰ ਸਕਦੀਆਂ। ਜ਼ਿੰਦਾ ਜਾਂ ਚੇਤਨ ਨਾ ਹੋਣ ਕਰਕੇ ਸਾਡੀ ਰੂਹ ਦੀ ਚੜ੍ਹਾਈ ਵਿਚ ਮਦਦ ਨਹੀਂ ਕਰ ਸਕਦੀਆਂ ਸੰਤਾਂ ਦੀਆਂ ਬਾਣੀਆਂ ਵਿਚ ਅੰਦਰੂਨੀ ਰੂਹਾਨੀ ਤਜਰਬਿਆਂ ਦਾ ਵਰਣਨ ਹੈ, ਉਹਨਾਂ ਦਾ ਅਨੰਦ ਕੇਵਲ ਅੰਤਰ ਮੁਖ ਰਸਾਈ ਕਰਨ ਕਰਕੇ ਹੀ ਹੋ ਸਕਦਾ ਹੈ ਜੋ ਕੇਵਲ ਸਤਿਗੁਰ ਤੋਂ ਪ੍ਰਾਪਤ ਹੁੰਦੀ ਹੈ। ਬਾਹਰਮੁਖੀ ਸੋਚਣ ਵਿਚਾਰਨ ਨਾਲ ਕਦਾਚਿਤ ਨਹੀਂ। ਗ੍ਰੰਥ ਪੋਥੀਆਂ ਉਹਨਾਂ ਦਾ ਕੇਵਲ ਕੁਛ ਕੁਛ ਜ਼ਿਕਰ ਹੀ ਕਰਦੀਆਂ ਹਨ, ਪਰ ਉਹਨਾਂ ਦੀ ਰਸਾਈ ਬਿਨਾਂ ਜ਼ਿੰਦਾ ਗੁਰੂ ਦੇ ਨਹੀਂ ਹੋ ਸਕਦੀ।

## Past Saints ਪੁਰਾਤਨ ਗੁਰੂ

ਇਕ ਬੀਮਾਰ ਆਦਮੀ ਪੁਰਾਣੇ ਵਕਤ ਦੇ ਮੰਨੇ ਪਰਮੰਨੇ ਹਕੀਮ ਪਾਸੋਂ ਦੁਵਾਈ ਨਹੀਂ ਲੈ ਸਕਦਾ, ਕੋਈ ਆਦਮੀ ਪੁਰਾਣੇ ਜ਼ਮਾਨੇ ਦੇ ਹਾਕਮਾਂ ਪਾਸੋਂ ਆਪਣੇ ਮੁਕਦਮੇ ਦਾ ਫ਼ੈਸਲਾ ਨਹੀਂ ਕਰਾ ਸਕਦਾ। ਕੋਈ ਇਸਤਰੀ ਪੁਰਾਣੇ ਜ਼ਮਾਨੇ ਦੇ ਕਿਸੀ ਪੁਰਸ਼ ਨਾਲ ਸ਼ਾਦੀ ਕਰਾਕੇ ਸੰਤਾਨ ਨਹੀਂ ਪੈਦਾ ਕਰ ਸਕਦੀ। ਇਸੀ ਤਰ੍ਹਾਂ ਪੂਰਨ ਮਹਾਤਮਾ ਸੰਸਾਰ ਵਿਚ ਆਪੋ ਆਪਣੇ ਸਮਿਆਂ ਵਿਚ ਆਏ ਤੇ ਜਿਨ੍ਹਾਂ ਜੀਵਾਂ ਦਾ ਉਹਨਾਂ ਨਾਲ ਸੰਬੰਧ ਹੋਇਆ ਉਹਨਾਂ ਦਾ ਉਧਾਰ ਕਰਦੇ ਰਹੇ। ਆਪਣੇ ਵਕਤ ਦੇ ਪੂਰੇ ਹੋ ਜਾਣ ਤੇ ਇਸ ਦੇਹ ਨੂੰ ਮਾਲਕ ਦੀ ਰਜ਼ਾ ਅਨੁਸਾਰ ਛੱਡਕੇ ਮਾਲਕ ਵਿਚ ਜਾ ਮਿਲੇ ਅਤੇ ਜਾਂਦੇ ਹੋਏ ਆਪਣਾ ਕੰਮ ਦੂਸਰੇ ਮਹਾਤਮਾ ਨੂੰ ਸੌਂਪ ਜਾਂਦੇ ਰਹੇ। ਇਨਸਾਨ ਨੂੰ ਇਨਸਾਨ ਸਮਝਾਂਦਾ ਹੈ, ਇਹ ਕੁਦਰਤੀ ਅਸੂਲ ਹੈ। ਮਾਲਕ ਇਸ ਅਸਥੂਲ ਦੁਨੀਆਂ ਵਿਚ ਜ਼ਿੰਦਾ ਪੁਰਸ਼ਾਂ ਦੇ ਜ਼ਰੀਏ ਹੀ ਕੰਮ ਕਰਦਾ ਹੈ।

ਕਈਆਂ ਸਜਣਾਂ ਦਾ ਖ਼ਿਆਲ ਹੈ ਕਿ ਉਹ ਪੁਰਾਤਨ ਮਹਾਤਮਾ ਆਤਮਕ ਮੰਡਲ ਵਿਚ ਹੁਣ ਵੀ ਮੌਜੂਦ ਹਨ ਤੇ ਸਾਡੀ ਮਦਦ ਕਰ ਸਕਦੇ ਹਨ। ਇਹ ਠੰਢੇ ਦਿਲ ਨਾਲ ਵਿਚਾਰਨ ਯੋਗ ਮਜ਼ਮੂਨ ਹੈ। ਉਹ ਪੂਰਨ ਮਹਾਤਮਾ ਆਪਣਾ ਮਿਸ਼ਨ ਪੂਰਾ ਕਰਕੇ ਮਾਲਕ ਵਿਚ ਜਾ ਸਮਾਏ ਤੇ ਪਿੱਛੋਂ ਦਾ ਕੰਮ ਦੂਸਰੇ ਮਹਾਤਮਾ ਨੂੰ ਸੌਂਪ ਗਏ ਅਰਥਾਤ ਇਕ ਮਹਾਤਮਾ ਆਪਣਾ ਕੰਮ ਪੂਰਾ ਕਰਕੇ ਚਲਾ ਗਿਆ ਤੇ ਦੂਸਰੇ ਨੂੰ ਉਹੀ ਗੁਰਿਆਈ ਦਾ ਕੰਮ ਮਾਲਕ ਵਲੋਂ ਸੌਂਪ ਦਿਤਾ ਗਿਆ, ਤਾਂ ਜੋ ਜੀਵਾਂ ਨੂੰ ਮਾਲਕ ਨਾਲ ਜੋੜਨ ਤੇ ਸੰਭਾਲਣ ਦਾ ਕੰਮ ਚਲਦਾ ਰਹੇ। ਜੇ ਕਰ ਪੁਰਾਤਨ ਮਹਾਤਮਾ ਨੇ ਸੰਭਾਲਣ ਦਾ ਕੰਮ ਕਰਨਾ ਵੀ ਹੋਵੇ ਤਾਂ ਉਹ ਕੁਦਰਤ ਦੇ ਨਿਯਮ ਦੀ ਪਾਲਣਾ ਕਰਦੇ ਹੋਏ ਜਿਸਦੇ ਮੁਤਾਬਕ ਇਨਸਾਨ ਨੂੰ ਇਨਸਾਨ ਸਮਝਾ ਸਕਦਾ ਹੈ, ਜ਼ਿੰਦਾ ਮਹਾਤਮਾ ਦੀ ਰਾਹੀਂ ਹੀ ਕਰੇਗਾ। ਜਾਂ ਅਸੀਂ ਉਹਨਾਂ ਮੰਡਲਾਂ ਪਰ, ਜਿਥੇ ਉਹ ਹਨ, ਪੁਜ ਕੇ ਉਹਨਾਂ ਦੀ ਮਦਦ ਲੈ ਸਕਾਂਗੇ, ਅਸੀਂ ਤਾਂ ਸਥੂਲ ਮੰਡਲ ਵਿਚ ਹਾਂ, ਤੇ ਉਹ ਰੂਹਾਨੀ ਦੇਸਾਂ ਵਿਚ, ਜੇਕਰ ਇਹ ਖਿਆਲ ਹੋਵੇ ਕਿ ਪਿਛਲੇ ਮਹਾਤਮਾਂ ਕਰ ਸਕਦੇ ਹਨ ਤਾਂ ਸਾਨੂੰ ਅੰਦਰੂਨੀ ਜਜ਼ਬਿਆਂ ਤੇ ਫੁਰਨਿਆਂ ਤੇ ਕਿਆਸ ਪੁਰ ਅਮਲ ਕਰਨਾ ਪਏਗਾ ਤੇ ਜਦ ਤੀਕ ਸਾਡੀ ਅੰਦਰ ਦੀ ਅੱਖ ਨਹੀਂ ਖੁਲ੍ਹੇਗੀ, ਅਸੀਂ ਚੰਗੀ ਤਰ੍ਹਾਂ ਪਛਾਣ ਨਹੀਂ ਸਕਾਂਗੇ ਕਿ ਇਹ ਅੰਦਰ ਫੁਰਨਾਂ ਜੋ ਹੋਇਆ ਹੈ ਮਾਲਕ ਵਲੋਂ ਹੈ ਜਾਂ ਉਸੀ ਪੁਰਾਤਨ ਮਹਾਤਮਾਂ ਵਲੋਂ ਹੈ, ਜਾਂ ਕਿਸੀ ਹੋਰ ਪਰਲੋਕ ਗਈ ਅਧੂਰੀ ਰੂਹ ਵਲੋਂ ਹੈ, ਜਾਂ ਸਾਡੇ ਆਪਣੇ ਹੀ ਮਨ (Sub-Conscious mind) ਦਾ ਫੁਰਨਾ ਹੈ। ਉਸ ਫੁਰਨੇ ਤੇ ਅਮਲ ਕਰਨਾ ਗਲਤੀ ਤੋਂ ਖ਼ਾਲੀ ਨਹੀਂ ਹੋਵੇਗਾ। ਨਾਲ ਹੀ ਜਿਸ ਮਹਾਤਮਾ ਨੂੰ ਅਸਾਂ ਅਖੀਂ ਦੇਖਿਆ ਨਹੀਂ ਜੇਕਰ ਕਾਲ (anti-power) ਸਾਨੂੰ ਧੋਖਾ ਦੇਵੇ ਜਾਂ ਕੋਈ ਹੋਰ ਰੂਹ ਜ਼ਾਹਿਰ ਹੋਕੇ ਕਹੇ ਕਿ ਉਹ ਫਲਾਣਾ ਮਹਾਤਮਾਂ ਹੈ ਅਸੀਂ ਉਸਨੂੰ ਨਾ ਪਛਾਨਣ ਕਰਕੇ ਧੋਖੇ ਵਿਚ ਫਸ ਸਕਦੇ ਹਾਂ।

ਜੇਕਰ ਇਹ ਠੀਕ ਮੰਨ ਵੀ ਲੀਤਾ ਜਾਵੇ ਕਿ ਪੁਰਾਤਨ ਮਹਾਤਮਾ ਸਾਡੀ ਗੁਰਿਆਈ ਦਾ ਕੰਮ ਕਰ ਸਕਦੇ ਹਨ ਤੇ ਸਾਨੂੰ ਹੋਰ ਕਿਸੀ ਵਕਤ ਦੇ ਮਹਾਤਮਾਂ ਦੀ ਲੋੜ ਨਹੀਂ ਤਾਂ ਕਿਸੀ ਜ਼ਮਾਨੇ ਅੰਦਰ ਵੀ ਕਿਸੀ ਮਹਾਤਮਾਂ ਦੀ ਲੋੜ ਨਹੀਂ ਭਾਸਦੀ ਕਿਉਂ ਜੋ ਮਾਲਕ ਖ਼ੁਦ

ਜੀਵਾਂ ਨੂੰ ਉਪਦੇਸ਼ ਦੇ ਸਕਦਾ ਸੀ। ਜੇਕਰ ਪੁਰਾਤਨ ਮਹਾਤਮਾ (ਜਿਸਨੇ ਇਹ ਲੋਕ ਛੋੜ ਦਿਤਾ ਹੈ) ਉਪਦੇਸ਼ ਦਾ ਕੰਮ ਕਰ ਸਕਦਾ ਹੈ ਤਾਂ ਮਾਲਕ ਵੀ ਇਹ ਕੰਮ ਬਿਨਾਂ ਮਹਾਤਮਾ ਦੇ ਕਰਨ ਦੇ ਸਮਰਥ ਸੀ।

ਜੇਕਰ ਮਹਾਤਮਾਂ ਦੇ ਆਵਣ ਦੀ ਜ਼ਰੂਰਤ ਕਿਸੀ ਜ਼ਮਾਨੇ ਅੰਦਰ ਵੀ ਹੋਈ ਤਾਂ ਇਹ ਇਸ ਗੱਲ ਦੀ ਪੱਕੀ ਦਲੀਲ ਹੈ ਕਿ ਅਜ ਵੀ ਸਾਨੂੰ ਉਸਦੀ ਉਸੀ ਤਰ੍ਹਾਂ ਲੋੜ ਹੈ, ਜਿਸ ਤਰ੍ਹਾਂ ਅੱਗੇ ਸੀ।

ਮਾਲਕ ਵੀ ਜੇਕਰ ਜੀਵਾਂ ਨੂੰ ਸਮਝਾਣਾ ਚਾਹੇ ਤਾਂ ਉਸਨੂੰ ਮਨੁੱਖਾ ਜੀਵਨ ਦੇ ਘਾਟ ਦਾ ਆਧਾਰ ਲੈਣਾ ਪੈਂਦਾ ਹੈ। ਇਹ ਕੁਦਰਤੀ ਨਿਯਮ ਹੈ, ਉਸਨੂੰ ਸਾਧ ਜਾਂ ਸੰਤ ਦਾ ਤਨ ਧਾਰਨ ਕਰਨਾ ਪੈਂਦਾ ਹੈ।

ਸਾਧ ਰੂਪ ਅਪਨਾ ਤਨੁ ਧਾਰਿਆ ॥ (ਮਾਰੂ ਮ:5, 1005)

ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥ (ਆਸਾ ਕਬੀਰ, 476)

ਇਸਦਾ ਇਹ ਮਤਲਬ ਨਹੀਂ ਕਿ ਪੁਰਾਤਨ ਪੂਰਨ ਮਹਾਤਮਾਂ ਮਰ ਚੁਕੇ ਹਨ। ਨਹੀਂ, ਉਹ ਤਾਂ ਅਮਰ ਹਨ, ਪਰ ਅਸਥੂਲ ਸੂਖਮ ਤੇ ਕਾਰਨ ਮੰਡਲ ਨੂੰ ਛਡ ਗਏ ਹਨ ਤੇ ਮਾਲਕ ਨਾਲ ਅਭੇਦ ਹੋ ਚੁਕੇ ਹਨ। ਜੇਕਰ ਉਹਨਾਂ ਇਹਨਾਂ ਮੰਡਲਾਂ ਪੁਰ ਹੀ ਫਿਰਦੇ ਰਹਿਣਾ ਸੀ ਤਾਂ ਉਹਨਾਂ ਦੇ ਭਜਨ ਕਰਨ ਦੀ ਕੀ ਲੋੜ ਸੀ।

ਖ਼ਿਆਲੀ ਗੁੰਝਲਾਂ ਵਿਚ ਫਸਣ ਦੀ ਲੋੜ ਨਹੀਂ। ਕਿਸੀ ਪੂਰਨ ਮਹਾਤਮਾ ਦੀ ਸ਼ਰਣ ਲਵੋ ਜੋ ਤੁਹਾਨੂੰ ਬੜਾ ਸੌਖਾ ਤੇ ਕੁਦਰਤੀ ਤਰੀਕਾ ਮਾਲਕ ਦੇ ਮਿਲਣ ਦਾ ਬਖ਼ਸ਼ੇ। ਤੁਹਾਨੂੰ ਮਰਨ ਦੇ ਬਾਦ ਤਕ ਉਡੀਕਣ ਦੀ ਲੋੜ ਨਹੀਂ, ਕਰੋ ਤੇ ਇਸ ਜਨਮ ਅੰਦਰ ਹੀ ਦੇਖ ਲਵੋ।

ਪੂਰਨ ਤੇ ਲਾਫ਼ਾਨੀ ਲਾਭ ਕੇਵਲ ਜ਼ਿੰਦਾ ਗੁਰੂ ਪਾਸੋਂ ਹੀ ਮਿਲ ਸਕਦਾ ਹੈ; ਕਿਉਂ ਜੋ ਉਸਦੇ ਅੰਦਰ ਮਹਾਂ ਚੇਤਨਤਾ (Higher conciousness) ਦੀ ਮਿਕਨਾਤੀਸੀ ਤਾਕਤ (Dynamic power) ਹੈ, ਜਿਸ ਦੀ ਛੋਹ ਸਾਡੇ ਅੰਦਰ ਤਾਕਤ (Charge) ਭਰਦੀ ਹੈ ਤੇ ਸਾਡੀ ਸੁਰਤ ਨੂੰ ਸ਼ਬਦ ਦੀ ਧਾਰਾ ਨਾਲ ਜੋੜਦੀ ਹੈ ਤੇ ਰੂਹਾਨੀ ਮੰਜ਼ਲਾਂ ਪੁਰ ਸਾਡੇ ਅੰਗ ਸੰਗ ਰਹਿਕੇ ਮਦਦ ਕਰਦੀ ਹੈ। ਉਹ ਰੂਹ ਬੜੇ ਉਚੇ ਭਾਗਾਂ ਵਾਲੀ ਹੈ ਜੋ ਐਸੇ ਮਹਾਤਮਾ ਦੀ ਸ਼ਰਨ ਲੈਂਦੀ ਹੈ।

ਆਮ ਵਰਤਾਰੇ ਵਿਚ ਅਸੀਂ ਵੇਖਦੇ ਹਾਂ ਕਿ ਜੇਕਰ ਅਸਾਂ ਲੰਡਨ ਨੂੰ ਜਾਣਾ ਹੋਵੇ ਤਾਂ ਪਹਿਲਾਂ ਅਸੀਂ ਡਾਇਰੈਕਟਰੀਆਂ ਵੇਖਦੇ ਹਾਂ ਕਿ ਲੰਡਨ ਕਿਸ ਪਾਸੇ ਹੈ ਤੇ ਕਿਸ ਰਸਤੇ ਜਾਂਣਾ ਹੈ, ਰਸਤੇ ਵਿਚ ਕਿਥੇ ਕਿਥੇ ਉਤਰਨਾ ਪਵੇਗਾ, ਕਿਸ ਬੰਦਰਗਾਹ ਤੋਂ ਜਹਾਜ਼ ਤੇ ਚੜ੍ਹਨਾ ਪਵੇਗਾ ਤੇ ਕਿਸ ਕੰਪਨੀ ਦੇ ਜਹਾਜ਼ ਤੇ ਜਾਵਾਂਗੇ। ਸਭ ਤੋਂ ਪਹਿਲਾਂ ਉਹਨਾਂ ਦੇਸ਼ਾ ਨੂੰ ਜਾਣ ਲਈ ਸਾਨੂੰ ਪਾਸਪੋਰਟ (ਰਾਹਦਾਰੀ ਦਾ ਪਰਵਾਨਾ) ਹਾਕਮਾਂ ਪਾਸੋਂ ਲੈਣਾ ਪੈਂਦਾ ਹੈ, ਜੇਕਰ ਇਹ ਨਾ ਮਿਲੇ ਤਾਂ ਅਸੀਂ ਨਹੀਂ ਜਾ ਸਕਦੇ। ਇਸੀ ਤਰ੍ਹਾਂ ਮਾਲਕ ਦੇ ਦੇਸ ਜਾਣ ਲਈ ਵੀ ਰਾਹਦਾਰੀ ਮਾਲਕ ਦੇ ਨਾਇਬਾਂ ਪਾਸੋਂ ਜੋ ਸੰਤ ਹਨ ਲੈਣੀ ਪੈਂਦੀ ਹੈ। ਉਹ ਰਾਹਦਾਰੀ ਜੀਵਾਂ ਦਾ ਚਿਤਾਣਾਂ ਜਾਂ ਦੀਖਸ਼ਤ (ਦੇਖੋ ਦੀਖਸ਼ਾ ਦਾ ਪ੍ਰਕਰਣ) ਕਰਨਾ ਹੈ, ਜਾਂ ਮੋਹਰ ਛਾਪ ਲਗਾਣੀ ਹੁੰਦੀ ਹੈ, ਜਿਸਦਾ ਵਰਣਨ ਕਈ ਸੰਤਾਂ ਨੇ ਆਪਣੀਆਂ

ਬਾਣੀਆਂ ਵਿਚ ਕੀਤਾ ਹੈ। ਉਹਨਾਂ ਦਾ ਹੁਕਮ ਖੰਡਾਂ ਬ੍ਰਹਮੰਡਾਂ ਵਿਚ ਚਲਦਾ ਹੈ, ਕਿਉਂ ਜੋ ਉਹ ਰੱਬ ਦੇ ਕਾਰਕੁਨ ਇੱਥੇ ਆ ਕੇ ਕੰਮ ਕਰਦੇ ਹਨ। ਜਿਨ੍ਹਾਂ ਜੀਵਾਂ ਨੂੰ ਇਹ ਰਾਹਦਾਰੀ ਮਿਲ ਜਾਏ, ਉਹਨਾਂ ਨੂੰ ਖੰਡਾਂ ਬ੍ਰਹਮੰਡਾਂ ਪੁਰ ਕੋਈ ਤਾਕਤ ਰੋਕਣ ਵਾਲੀ ਨਹੀਂ। ਸੰਤ ਫੁਰਮਾਉਂਦੇ ਹਨ ਕਿ ਜਿਸ ਦੀ ਹਿਰਦੇ ਰੂਪੀ ਧਰਤੀ ਵਿਚ ਸੰਤ ਨਾਮ ਦਾ ਬੀਜ ਪਾ ਦੇਣ, ਉਹ ਬੀਜ ਫਲੇਗਾ ਤੇ ਜ਼ਰੂਰ ਫਲੇਗਾ ਤੇ ਉਹ ਆਪਣੇ ਨਿਜ ਘਰ ਨੂੰ ਜਾਏਗਾ ਤੇ ਜ਼ਰੂਰ ਜਾਏਗਾ।

ਫੇਰ ਦੂਸਰੀ ਲੋੜ ਇਸ ਗੱਲ ਦੀ ਹੈ ਕਿ ਉਸ ਪਾਸੇ ਜਾਣ ਲਈ ਅਸੀਂ ਠੀਕ ਰਸਤਾ ਪਕੜੀਏ ਜੇਹੜਾ ਉੱਥੇ ਜਾਂਦਾ ਹੈ। ਜੇਕਰ ਰਸਤਾ ਤਾਂ ਪਹਾੜ ਨੂੰ ਹੈ ਤੇ ਰਾਹੀ ਦਖਣ ਜਾਣ ਵਾਲੀ ਸੜਕ ਨੂੰ ਪਕੜ ਲਵੇ, ਭਾਵੇਂ ਉਹ ਕਿਤਨੇ ਸ਼ੌਕ ਤੇ ਤੇਜ਼ੀ ਨਾਲ ਉਧਰ ਟੁਰੇ, ਉਹ ਆਪਣੀ ਮੰਜ਼ਲ ਤੇ ਨਹੀਂ ਪਹੁੰਚਦਾ, ਉਲਟਾ ਉਸਤੋਂ ਦੂਰ ਹੁੰਦਾ ਜਾਂਦਾ ਹੈ। ਇਸ ਲਈ ਠੀਕ ਰਸਤਾ ਪਕੜਨ ਦੀ ਲੋੜ ਹੈ।

ਜੇਕਰ ਜਾਣ ਦੀਆਂ ਤਿਆਰੀਆਂ ਲਈ ਅਸੀਂ ਵਖੋ ਵਖ ਡ੍ਰਾਇਰੈਕਟਰੀਆਂ ਨੂੰ ਦੇਖਦੇ ਹੋਵੀਏ ਤੇ ਕੋਈ ਸਾਨੂੰ ਇਹ ਖ਼ਬਰ ਦੇਵੇ ਕਿ ਫ਼ਲਾਣਾ ਆਦਮੀ ਉਸੀ ਜਗ੍ਹਾ ਤੋਂ ਜਿੱਥੇ ਅਸੀਂ ਜਾਣਾ ਚਾਹੁੰਦੇ ਹਾਂ, ਆਇਆ ਹੈ, ਅਸੀਂ ਸਭ ਕਿਤਾਬਾਂ ਨੂੰ ਛਡਕੇ ਉਸਦੇ ਕੋਲ ਪੁਜਣ ਦੀ ਕਰਾਂਗੇ, ਕਿਉਂ ਜੋ ਜਿਸ ਜਗ੍ਹਾ ਤੇ ਰਸਤੇ ਦਾ ਹਾਲ ਇਹ ਡਾਇਰੈਟਰੀਆਂ ਦਸਦੀਆਂ ਹਨ ਉਹ ਆਪ ਵੇਖ ਕੇ ਆਇਆ ਹੈ ਤੇ ਉਸ ਦੇਸ ਵਿਚ ਰਹਿ ਚੁੱਕਾ ਹੈ। ਜੇਕਰ ਉਸ ਪਾਸ ਜਾਕੇ ਸਾਨੂੰ ਇਹ ਪਤਾ ਲਗੇ, ਕਿ ਉਸਨੇ ਫੇਰ ਉੱਥੇ ਹੀ ਜਾਣਾ ਹੈ ਤੇ ਉਹ ਸਾਨੂੰ ਆਪਣੇ ਨਾਲ ਜਾਣ ਲਈ ਬੁਲਾਏ ਤਾਂ ਅਸੀਂ ਖ਼ੁਸ਼ੀ ਖ਼ੁਸ਼ੀ ਉਸ ਨਾਲ ਟੁਰ ਪਵਾਂਗੇ। ਉਸਦੇ ਦਸੇ ਹੋਏ ਦੇਸ ਤੇ ਰਸਤੇ ਦੇ ਹਾਲ ਨੂੰ ਅਸੀਂ ਡਾਇਰੈਕਟਰੀਆਂ ਤੋਂ ਕੁਛ ਕੁਛ ਪਰਖ ਸਕਦੇ ਹਾਂ। ਜੇਕਰ ਕਈ ਡਾਇਰੈਕਟਰੀਆਂ ਵਿਚੋਂ ਉਹਨਾਂ ਬਿਆਨਾਂ ਦੀ ਪਕਿਆਈ ਹੋ ਜਾਵੇ ਤਾਂ ਹੋਰ ਤਸੱਲੀ ਹੋ ਜਾਂਦੀ ਹੈ। ਸੰਤਾਂ ਦੀ ਰੂਹ ਖੰਡਾਂ ਬ੍ਰਹਮੰਡਾਂ ਤੇ ਸਫ਼ਰ ਕਰਦੀ ਹੈ।

ਗੁਰਮੁਖਿ ਆਵੈ ਜਾਇ ਨਿਸੰਗੁ ॥ (ਰਾਮਕਲੀ ਮ:1, 932)

ਤੇ ਧਰਮ ਪੁਸਤਕਾਂ ਡਾਇਰੈਕਟਰੀਆਂ ਹਨ ਜੋ ਕੇਵਲ ਉਸ ਰਾਹ ਦੇ ਇਸ਼ਾਰੇ ਦੇਂਦੀਆਂ ਹਨ। ਸੰਤ ਅਵਤਾਰ ਉੱਧਰ ਪੂਰਾਂ ਦੇ ਪੂਰ ਭਰਕੇ ਲੈ ਜਾਣ ਵਾਲੀਆਂ ਹਸਤੀਆਂ ਹਨ, ਜਿਨ੍ਹਾਂ ਪਾਸੋਂ ਟਿਕਟ ਜਾਂ ਰਾਹਦਾਰੀ ਲੈਕੇ (ਦੀਖਸ਼ਤ ਹੋਕੇ) ਉਹਨਾਂ ਦੇ ਨਾਮ ਜਾਂ ਸ਼ਬਦ ਦੇ ਜਹਾਜ਼ ਪੁਰ ਸਵਾਰ ਹੋਕੇ, ਜਿਸਦੇ ਉਹ ਆਪ ਹੀ ਕਪਤਾਨ ਹਨ, ਮਾਲਕ ਦੇ ਦੇਸ ਪੁੱਜ ਪਈਦਾ ਹੈ।

ਧਰਮ ਪੁਸਤਕਾਂ ਦਾ ਵਿਚਾਰ ਨਿਰਸੰਦੇਹ ਹੱਛਾ ਹੈ, ਪਰ ਲੈ ਜਾਣ ਵਾਲੀ ਤਾਕਤ ਕੇਵਲ ਗੁਰੂ ਤੇ ਸ਼ਬਦ ਜਾਂ ਨਾਮ ਹੀ ਹੈ। ਜਦ ਤੀਕ ਇਹ ਨਾ ਮਿਲਣ, ਮਾਲਕ ਦੇ ਦੇਸ ਪੁਜਣਾ ਅਸੰਭਵ ਹੈ। ਜੇਕਰ ਅਸੀਂ ਪੁਛਦੇ ਹੀ ਰਹੀਏ ਤੇ ਉਸ ਰਸਤੇ ਪੁਰ ਪੈਰ ਨਾ ਧਰੀਏ ਤਾਂ ਕੇਵਲ ਗੱਲਾਂ ਬਾਤਾਂ ਨਾਲ ਪ੍ਰੀਤਮ ਦੇ ਦੇਸ ਨੂੰ ਕਿਵੇਂ ਜਾ ਸਕੀਦਾ ਹੈ! ਭਾਈ ਗੁਰਦਾਸ ਜੀ ਕਹਿੰਦੇ ਹਨ :

ਪੂਛਤ ਹੈ ਪਥਕਿ ਤਿਹ ਮਾਰਗਿ ਨ ਧਾਰੇ ਪਗਿ ਪ੍ਰੀਤਮ ਕੈ ਦੇਸ ਕੈਸੇ ਬਾਤਨ ਕੈ ਜਾਈਐ ॥
(ਕਬਿਤ, 439)

ਉਸ ਦੇ ਆਪਣੇ ਆਪ ਜਾਣਾ ਗੁਮਰਾਹੀ ਦਾ ਕਾਰਨ ਬਣਦਾ ਹੈ, ਜਿਸ ਲਈ ਇਨਸਾਨ ਨੂੰ ਪਛਤਾਣਾ ਪੈਂਦਾ ਹੈ। ਜੇਕਰ ਗੁਰੂ ਦਾ ਸੰਗ ਨਸੀਬ ਹੋ ਜਾਏ ਤਾਂ ਫੇਰ ਜੀਵ ਮਾਲਕ ਦੇ ਦੇਸ ਆਸਾਨੀ ਨਾਲ ਪੁਜ ਸਕਦਾ ਹੈ ਤੇ ਉਸ ਦੇ ਰੰਗ ਨੂੰ ਮਾਣਦਾ ਹੈ। ਜੇਕਰ ਸਾਡੇ ਆਪਣੇ ਵੱਸ ਹੁੰਦਾ ਤਾਂ ਕਦੀ ਹੁਣ ਤਕ ਅਸੀਂ ਵਿਛੁੜੇ ਨਾ ਰਹਿੰਦੇ।

ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥
ਸਾਧੂ ਸੰਗੋ ਪਰਾਪਤੇ ਨਾਨਕ ਰੰਗ ਮਾਣੰਨਿ ॥ (ਮਾਝ ਮ:5, 134)

ਜਿਸ ਚੀਜ਼ ਨੂੰ ਅਸਾਂ ਢੂੰਢਣਾ ਹੋਵੇ ਉਹ ਹੋਵੇ ਤਾਂ ਕਿਧਰੇ ਹੋਰ ਤੇ ਅਸੀਂ ਉਸਦੀ ਤਲਾਸ਼ ਕਿਸੀ ਹੋਰ ਜਗ੍ਹਾ ਕਰੀਏ, ਉਹ ਕਿਵੇਂ ਲੱਭ ਸਕਦੀ ਹੈ! ਜਦ ਕਿਸੀ ਭੇਦੀ ਨੂੰ ਨਾਲ ਲੈ ਲਈਏ ਤਾਂ ਅਸੀਂ ਉਸ ਚੀਜ਼ ਨੂੰ ਅਵਸ਼ ਪਾ ਲੈਂਦੇ ਹਾਂ, ਕਰੋੜਾਂ ਜਨਮਾਂ ਦਾ ਰਸਤਾ ਪਲ ਵਿਚ ਮੁਕ ਜਾਂਦਾ ਹੈ। ਕਬੀਰ ਸਾਹਿਬ ਫੁਰਮਾਂਦੇ ਹਨ :

ਬਸਤੁ ਕਹੀਂ ਢੂੰਡੇ ਕਹੀਂ ਕਿਹ ਬਿਧ ਆਵੈ ਹਾਥ ॥
ਕਹੇ ਕਬੀਰ ਤਬ ਪਾਈਐ ਜੌ ਭੇਦੀ ਲੀਜੇ ਸਾਥ ॥
ਭੇਦੀ ਲੀਆ ਸਾਥ ਕਰ ਦੀਨੀ ਬਸਤੁ ਲਖਾਇ ॥
ਕੋਟਿ ਜਨਮ ਕਾ ਪੰਥ ਥਾ ਪਲ ਮਹਿ ਪਹੁੰਚਾ ਜਾਇ ॥

ਆਦਮੀ ਨੂੰ ਰਸੋਈਆ ਬਨਣ ਲਈ ਕਿਸੀ ਮਾਹਿਰ ਰਸੋਈਏ ਹੇਠ ਕੰਮ ਸਿਖਣਾ ਪੈਂਦਾ ਹੈ। ਡਾਕਟਰੀ ਤੇ ਇੰਜਨੀਅਰੀ ਦੀ ਪੜ੍ਹਾਈ ਦੇ ਨਾਲ ਨਾਲ ਸਾਨੂੰ ਅਮਲੀ ਤੌਰ ਪੁਰ ਕੰਮ ਵੀ ਕਰਨਾ ਪੈਂਦਾ ਹੈ। ਖ਼ਾਲੀ ਪੜ੍ਹਨ ਨਾਲ ਅਸੀਂ ਡਾਕਟਰ ਜਾਂ ਇੰਜਨੀਅਰ ਨਹੀਂ ਬਣ ਸਕਦੇ। ਜਦ ਬਾਹਿਰ ਮੁਖੀ ਕੰਮਾਂ ਵਿਚ ਸਾਨੂੰ ਸਿੱਖਣ ਲਈ ਉਸਤਾਦ ਦੀ ਲੋੜ ਪੈਂਦੀ ਹੈ ਤਾਂ ਪਰਮਾਰਥ ਵਿਚ, ਜੋ ਅੰਤਰ ਮੁਖ ਤੇ ਕਠਨ ਮਜ਼ਮੂਨ ਹੈ ਤੇ ਜਿਸਦੀ ਤਲਾਸ਼ ਵਿਚ ਅੱਖਾਂ ਮੀਟੋ ਤਾਂ ਅਨ੍ਹੇਰਾ ਹੀ ਅਨ੍ਹੇਰਾ ਭਾਸਦਾ ਹੈ, ਕਿਸੀ ਗੁਰੂ ਦੀ ਕਿਉਂ ਨਹੀਂ ਲੋੜ ਹੋਵੇਗੀ ? ਟੀਚਰ ਦੀ ਹਰੇਕ ਲਾਈਨ ਵਿਚ ਜ਼ਰੂਰਤ ਹੈ। ਜੋ ਲੋਕ ਕਹਿੰਦੇ ਹਨ ਕਿ ਸਾਨੂੰ ਗੁਰੂ ਦੀ ਲੋੜ ਨਹੀਂ, ਅਸੀਂ ਆਪਣੇ ਆਪ ਹੀ ਗਿਆਨ ਪ੍ਰਾਪਤ ਕਰਾਂਗੇ, ਉਹਨਾਂ ਦਾ ਕਹਿਆ ਕੁਝ ਅਜੇਹਾ ਹੀ ਜਾਪਦਾ ਹੈ, ਜਿਸ ਤਰ੍ਹਾਂ ਖੂਹ ਲਗਾ ਪਇਆ ਹੋਵੇ ਤੇ ਉਸਤੋਂ ਪਾਣੀ ਪਿਲਾਣ ਵਾਲਾ ਪਾਣੀ ਪਿਲਾਣ ਨੂੰ ਤਿਆਰ ਵੀ ਹੋਵੇ, ਪਰੰਤੂ ਪਾਣੀ ਪੀਣ ਵਾਲਾ ਆਖੇ ਮੈਂ ਉਸ ਤੋਂ ਪਾਣੀ ਨਹੀਂ ਪੀਣਾ, ਮੈਂ ਆਪਣਾ ਹੀ ਖੂਹ ਖਟ ਕੇ ਪਾਣੀ ਪੀਣਾ ਹੈ। ਇਸ ਤੋਂ ਇਹ ਸਾਫ਼ ਦਿਸਦਾ ਹੈ ਕਿ ਹਾਲਾਂ ਉਸ ਨੂੰ ਪਿਆਸ ਨਹੀਂ। ਸੋ ਜਿਨ੍ਹਾਂ ਨੂੰ ਪਰਮਾਰਥ ਦੀ ਲੋੜ ਨਹੀਂ, ਉਹਨਾਂ ਨੂੰ ਗੁਰੂ ਦੀ ਵੀ ਲੋੜ ਨਹੀਂ। ਭਾਈ ਨੰਦ ਲਾਲ ਸਾਹਿਬ ਇਸ਼ਾਰਾ ਦੇਂਦੇ ਹਨ ਕਿ ਲਾਲ ਦੀ ਕਦਰ ਬਿਨਾਂ ਲਾਲ ਦੇ ਆਸ਼ਕ ਤੋਂ ਹੋਰ ਕਿਸੀ ਨੂੰ ਨਹੀਂ ਇਹ ਉਸ ਦੀ ਅੱਖ ਹੀ ਹੈ ਜੋ ਯਾਕੂਤ ਦੀ ਕੀਮਤ ਨੂੰ ਜਾਣਦੀ ਹੈ।

قدرِ لعلِ او بجز عاشق نداند هیچ کس    قیمتِ یاقوت داند چشمِ گوهربارِ ما (نندلال گویا)

ਗੁਰੂ ਦੀ ਜ਼ਰੂਰਤ ਨੂੰ ਅਸੀਂ ਇਕ ਉਦਾਹਰਣ ਨਾਲ ਸਮਝ ਸਕਦੇ ਹਾਂ। ਇਕ ਆਦਮੀ ਹਵਾਈ ਜਹਾਜ਼ ਤੇ ਸੁਵਾਰ ਹੋਕੇ ਅਸਮਾਨ ਦੀ ਸੈਰ ਕਰਨਾ ਚਾਹੁੰਦਾ ਹੈ। ਪਹਿਲਾਂ ਤਾਂ

ਜਹਾਜ਼ ਨੂੰ ਉਸ ਦੇ ਪਾਈਲਟ (ਡਰਾਈਵਰ) ਨੇ ਜੰਦਰਾ ਮਾਰ ਕੇ ਰਖਿਆ ਹੋਇਆ ਹੈ ਤਾਂ ਜੋ ਅਨਜਾਣ ਆਦਮੀ ਇਸ ਤੋਂ ਨੁਕਸਾਨ ਨਾ ਉਠਾਣ। ਉਹ ਅਨਜਾਣ ਤਾਂ ਜਹਾਜ਼ ਤੇ ਚੜ੍ਹਨਾ ਵੀ ਨਹੀਂ ਜਾਣਦਾ। ਜੇਕਰ ਚੜ੍ਹ ਵੀ ਜਾਏ, ਤਾਂ ਜੰਦਰੇ ਦੇ ਲਗਣ ਕਰਕੇ ਜਹਾਜ਼ ਨਹੀਂ ਚਲੇਗਾ। ਜੇਕਰ ਚਲ ਵੀ ਪਵੇ ਤਾਂ ਉਸਾ ਨੂੰ ਚੜ੍ਹਾਣਾ ਤੇ ਉਤਾਰਨਾ ਨਹੀਂ ਜਾਣਦਾ। ਜੇ ਚੜ੍ਹ ਵੀ ਜਾਏ ਤਾਂ ਉੱਪਰ ਦੀ ਹਵਾਈ ਹਾਲਤ ਤੇ ਮੰਜ਼ਲਾਂ ਦਾ ਜਾਣੂ ਨਹੀਂ। ਇਸ ਕਰਕੇ ਬਿਨਾਂ ਬਰਬਾਦੀ ਦੇ ਹੋਰ ਕੀ ਮਿਲੇਗਾਸੁ। ਇਹ ਇਨਸਾਨੀ ਮਸ਼ੀਨ ਅਚਰਜ ਮਸ਼ੀਨ ਹੈ। ਪਹਿਲਾਂ ਤਾਂ ਰੂਹ ਜਿਸਮ ਤੋਂ ਸਿਮਟਕੇ ਉੱਪਰ ਨਹੀਂ ਆ ਸਕਦੀ। ਜੇਕਰ ਕਦੀ ਭੁੱਲੀ ਭਟਕੀ ਸਿਮਟ ਵੀ ਜਾਏ ਤਾਂ ਸ਼ਬਦ ਦੇ ਜਹਾਜ਼ ਤੇ ਚੜ੍ਹ ਨਹੀਂ ਸਕਦੀ। ਜੇਕਰ ਸੰਬੰਧ ਹੋ ਜਾਏ ਤਾਂ ਸ਼ਬਦ ਦੇ ਜਹਾਜ਼ ਤੇ ਚੜ੍ਹ ਨਹੀਂ ਸਕਦੀ। ਜੇਕਰ ਸੰਬੰਧ ਹੋ ਜਾਏ ਤਾਂ ਉੱਪਰ ਆਤਮਕ ਮੰਡਲਾਂ ਤੋਂ ਜਾਣੂ ਨਾ ਹੋਣ ਕਰਕੇ ਇਹ ਪਤਾ ਨਹੀਂ ਕਿੱਧਰ ਜਾਣਾ ਹੈ ਤੇ ਕਿਵੇਂ ਵਾਪਸ ਆਵਣਾ ਹੈ। ਜੇਕਰ ਜਹਾਜ਼ ਦਾ ਪਾਈਲਟ (ਸਤਿਗੁਰ) ਨਵੇਂ ਆਦਮੀ ਨੂੰ ਆਪ ਨਾਲ ਲੈ ਲਵੇ ਤੇ ਜਹਾਜ਼ ਵਿਚ ਬਿਠਾ ਕੇ ਜਹਾਜ਼ ਨੂੰ ਕੁੰਜੀ ਲਗਾਕੇ ਖੋਲ ਦੇਵੇ, ਤੇ ਆਪ ਨਾਲ ਹੋਕੇ ਦੋ ਚਾਰ ਵਾਰੀ ਸਫਰ ਕਰੇ, ਫਿਰ ਉਹ ਆਦਮੀ ਹਵਾਈ ਜਹਾਜ਼ ਨੂੰ ਚਲਾ ਸਕੇਗਾ। ਆਤਮਕ ਮੰਡਲਾਂ ਤੇ ਸਫਰ ਕਰਨ ਲਈ ਅਜੇਹੇ ਡਰਾਈਵਰ ਦੀ ਅਵਸ਼ ਕਰਕੇ ਲੋੜ ਹੈ, ਜੋ ਉਹਨਾਂ ਮੰਡਲਾਂ ਦਾ ਜਾਣੂ ਹੋਵੇ ਤੇ ਰੋਜ਼ ਸਫ਼ਰ ਕਰਦਾ ਹੋਵੇ। ਉਸ ਨੂੰ ਨਾਲ ਲੈ ਕੇ ਚਲੋ, ਤਾਂ ਸਫਰ ਆਸਾਨ ਹੋ ਜਾਂਦਾ ਹੈ। ਜੇ ਕਰ ਕੋਈ ਐਸਾ ਮਹਾਤਮਾ ਆਖੇ ਕਿ ਆ ਮੈਂ ਤੈਨੂੰ ਨਾਲ ਲੈ ਚਲਾਂ ਤੇ ਅਸੀਂ ਕਹੀਏ ਜੀ ਮੇਹਰਬਾਨੀ! ਅਸੀਂ ਆਪਣਾ ਜਹਾਜ਼ ਆਪ ਹੀ ਉਡਾਵਾਂਗੇ ਤਾਂ ਸਾਡੇ ਮੰਦ ਭਾਗ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ, ਕਿ ਬਿਨਾਂ ਪੀਰ ਕੇ ਇਸ ਰਸਤੇ ਸਫ਼ਰ ਕਰਨਾ ਖ਼ਤਰਨਾਕ ਹੈ।

پیر را بگزیں کہ بے پیر ایں سفر    ہست بس پُر آفت و خوف و خطر (رومی)

ਨਾਮ ਜਾਂ ਧੁਨਆਤਮਕ ਸ਼ਬਦ (ਦੇਖੋ ਸ਼ਬਦ ਪ੍ਰਕਰਣ) ਬੇਜ਼ਬਾਨੀ ਦੀ ਜ਼ਬਾਨ ਅੰਦਰ ਹੈ, ਇਸ ਕਰਕੇ ਇਹ ਗ੍ਰੰਥਾਂ ਪੋਥੀਆਂ ਤੋਂ ਨਹੀਂ ਮਿਲ ਸਕਦਾ। ਇਹ ਦੌਲਤ ਕਿਸੀ ਨਾਮ ਦਾਤੇ ਗੁਰੂ ਪਾਸੋਂ ਹੀ ਲੈ ਸਕਦੇ ਹਾਂ, ਉਹ ਆਪ ਦੇਹਧਾਰੀ ਸ਼ਬਦ ਹੈ, ਉਸਦਾ ਸ਼ਬਦ ਉਸ ਪਾਸੋਂ ਹੀ ਟਿਕ ਸਕਦਾ ਹੈ।

ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥ (ਮਾਰੂ ਮ:3, 1046)

ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰਥੈ ਪਰਗਟੁ ਨ ਹੋਇ ॥ (ਸਾਰੰਗ ਵਾਰ ਮ:3, 1249)

ਸਤਿਗੁਰ ਪਰਮਾਰਥ ਦੇ ਸਭ ਅੰਦਰਲੇ ਭੇਦਾਂ ਦਾ ਜਾਣੂ ਹੈ, ਉਹ ਆਪਣੇ ਤਜਰਬੇ ਦੇ ਅਧਾਰ ਤੇ ਬੋਲਦਾ ਹੈ, ਇਸ ਲਈ ਉਸਦੀ ਗਵਾਹੀ ਬੜੀ ਪੱਕੀ ਸਮਝੀ ਜਾਂਦੀ ਹੈ :

ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥

(ਰਾਮਕਲੀ ਮ:5, 894)

ਗੁਰਬਾਣੀ ਗੁਰੂ ਦੀ ਜ਼ਰੂਰਤ ਲਈ ਬੜਾ ਜ਼ੋਰ ਦੇਂਦੀ ਹੈ। ਸ੍ਰੀ ਆਸਾ ਜੀ ਦੀ ਵਾਰ ਵਿਚ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਜੀਵ ਜਨਮਾਂ ਜਨਮਾਂ ਦਾ ਸੁਤਾ ਪਿਆ ਹੈ, ਇਹ

ਗਲ ਪਲੇ ਬੰਨ੍ਹ ਲਵੋ ਕਿ ਬਿਨਾਂ ਸਤਿਗੁਰ ਦੇ ਕਿਸੀ ਨੇ ਸਚ ਨੂੰ ਨਾਂ ਪਾਇਆ ਹੈ ਤੇ ਨਾ ਪਾ ਸਕਦਾ ਹੈ :

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥

(ਆਸਾ ਵਾਰ ਮ:1, 466)

ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥

(ਆਸਾ ਵਾਰ ਮ:1, 465)

ਸਭ ਸੰਤ ਮਹਾਤਮਾਂ ਇਹ ਕਹਿੰਦੇ ਹਨ ਕਿ ਬਿਨਾਂ ਗੁਰੂ ਦੇ ਕੋਈ ਮਾਲਕ ਨੂੰ ਨਹੀਂ ਮਿਲ ਸਕਦਾ। ਰੱਬ ਨੇ ਆਪ ਇਹ ਅਟਲ ਨਿਯਮ ਬਣਾਇਆ ਹੈ :

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥

(ਬਿਹਾਗੜਾ ਵਾਰ ਮ:3, 556)

ਫੇਰ ਫੁਰਮਾਂਦੇ ਹਨ, ਰੱਬ ਨੇ ਮੈਨੂੰ ਇਹ ਸੂਝ ਦਿਤੀ ਹੈ ਕਿ ਬਿਨਾਂ ਗੁਰੂ ਦੇ ਕੋਈ ਮੁਕਤੀ ਨੂੰ ਨਹੀਂ ਪ੍ਰਾਪਤ ਹੁੰਦਾ।

ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥

(ਗੌਂਡ ਮ:5, 864)

ਸਤਿਗੁਰ ਅੱਖਾਂ ਦੇਣ ਵਾਲਾ ਡਾਕਟਰ ਹੈ, ਉਹ ਮਾਲਕ ਅੰਦਰ ਹੈ, ਸਭ ਜਗਤ ਅੰਨ੍ਹਾ ਹੈ ਤੇ ਅੰਧ ਹੀ ਕਮਾਂਦਾ ਹੈ। ਸਤਿਗੁਰ ਮਿਲ ਜਾਵੇ ਤਾਂ ਇਹ ਆਪਣੀ ਅੱਖੀਂ ਮਾਲਕ ਨੂੰ ਆਪਣੇ ਅੰਦਰ ਹੀ ਦੇਖ ਲੈਂਦਾ ਹੈ।

ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥ (ਸੋਰਠਿ ਮ:3, 603)

ਅਸਲੀ ਅੰਨ੍ਹੇ ਕੌਣ ਹਨ, ਉਹ ਨਹੀਂ ਜਿਨ੍ਹਾਂ ਦੀਆਂ ਬਾਹਿਰ ਦੀਆਂ ਅਖਾਂ ਨਹੀਂ, ਬਲਕਿ ਉਹ ਜੇਹੜੇ ਮਾਲਕ ਤੋਂ ਦੂਰ ਹਨ।

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥ (ਰਾਮਕਲੀ ਵਾਰ ਮ:2, 954)

ਗੁਰੂ ਅਰਜਨ ਸਾਹਿਬ ਫੁਰਮਾਂਦੇ ਹਨ ਕਿ ਨੇਤਰਾਂ ਕਰ ਕੇ ਦੇਖਦੇ ਹੋਇਆਂ ਵੀ ਜੀਵ ਅੰਧਾ ਹੈ, ਕਿਉਂ ਜੋ ਨੇੜੇ ਤੋਂ ਨੇੜੇ ਵਸਦੇ ਰੱਬ ਨੂੰ ਨਹੀਂ ਵੇਖ ਸਕਦਾ ਤੇ ਉਲਟਾ ਪਾਪ ਕਮਾਂਦਾ ਹੈ।

ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥
ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥ (ਸੂਹੀ ਮ: 5, 741)

ਅਸਥੂਲ ਅੱਖਾਂ ਨਾਲ ਅਸੀਂ ਅਸਥੂਲ ਦੁਨੀਆਂ ਨੂੰ ਦੇਖਦੇ ਹਾਂ, ਪਰ ਸ਼ਿਵ ਨੇਤਰ ਜਾਂ

ਤੀਸਰੀ ਅੱਖ ਸਭ ਦੀ ਬੰਦ ਹੈ, ਜਿਸ ਦੇ ਖੁਲ੍ਹਣ ਕਰ ਕੇ ਅਸੀਂ ਸੂਖਮ, ਕਾਰਨ ਤੇ ਉਸ ਤੋਂ ਪਾਰ ਚੇਤਨ ਦੇਸਾਂ ਨੂੰ, ਜੋ ਮਨ ਬੁਧੀ ਦੀ ਹੱਦ ਤੋਂ ਪਾਰ ਹਨ, ਦੇਖ ਸਕਦੇ ਹਾਂ :

ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
(ਮਲਾਰ ਵਾਰ ਮ: 1, 1289)

ਸਭ ਮਾਇਆ ਵਿਚ ਵੇਹੜੇ ਹੋਏ ਅੰਨ੍ਹੇ ਬਣੇ ਹੋਏ ਹਨ, ਇਸ ਤੋਂ ਪਰੇ ਕੁਝ ਦਿਸਦਾ ਨਹੀਂ

ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮਪੁਰਿ ਬਧਾ ਦੂਖ ਸਹਾਹੀ ॥
ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥
(ਮਾਝ ਮ: 3, 111)

ਆਪਣੇ ਆਪ ਇਨ੍ਹਾਂ ਸੂਖਮ ਮੰਡਲਾਂ ਵਿਚ ਪ੍ਰਵੇਸ਼ ਕਰਨਾ ਅਸੰਭਵ ਹੈ, ਸਭ ਨੂੰ ਉਹਨਾਂ ਦੇਸਾਂ ਵਿਚ ਸਫ਼ਰ ਕਰਨ ਵਾਲੇ ਦੇ ਨਾਲ ਲੈਣ ਦੀ ਲੋੜ ਹੈ। ਮੌਲਵੀ ਰੂਮ ਸਾਹਿਬ ਕਹਿੰਦੇ ਹਨ ਕਿ ਜੇਕਰ ਤੈਨੂੰ ਹਜ ਕਰਨ ਦੀ ਖ਼ਾਹਿਸ਼ ਹੈ ਤਾਂ ਕਿਸੀ ਹਾਜੀ ਨੂੰ ਨਾਲ ਲੈ ਲਓ। ਸਫ਼ਰ ਦੀ ਚਿੰਤਾ ਤੇ ਔਕੜਾਂ ਆਸਾਨ ਹੋ ਜਾਂਦੀਆਂ ਹਨ। ਇਸ ਗੱਲ ਦੀ ਪਰਵਾਹ ਨਹੀਂ ਕਿ ਉਹ ਹਿੰਦੂ ਹੈ ਜਾਂ ਤੁਰਕ ਹੈ ਜਾਂ ਅਰਬੀ ਹੈ।

مرد حجی ہمرہی حاجی طلب خواہ ہندو خواہ ترک وخواہ عرب (مولوی روم)

ਸਤਿਗੁਰੂ ਰੂਹਾਨੀ ਅੱਖਾਂ ਦੇ ਡਾਕਟਰ ਹਨ ਅਤੇ ਸਾਡੀ ਦੇਖਣ ਵਾਲੀ ਅੱਖ ਬਣਾ ਦੇਂਦੇ ਹਨ। ਸ਼ਮਸ ਤਬਰੇਜ਼ ਜੀ ਕਹਿੰਦੇ ਹਨ ਜੇਕਰ ਤੂੰ ਰੱਬ ਨੂੰ ਜ਼ਾਹਿਰਾ ਜ਼ਹੂਰ ਦੇਖਣਾ ਚਾਹੁੰਦਾ ਹੈਂ ਤਾਂ ਅਜਿਹੇ ਲੋਕਾਂ ਦੀ ਚਰਨ ਧੂੜ (ਦੇਖੋ ਚਰਨ ਧੂੜ ਦਾ ਪ੍ਰਕਰਣ) ਦਾ ਸੁਰਮਾਂ ਅੱਖਾਂ ਵਿਚ ਪਾ, ਕਿਉਂ ਜੋ ਉਹ ਜਮਾਂਦਰੂ ਅੰਨ੍ਹਿਆਂ ਨੂੰ ਵੀ ਅੱਖਾਂ ਬਖ਼ਸ਼ ਦੇਂਦੇ ਹਨ।

گر عیاں خواہی ز خاک پائے ایشاں سرمہ ساز زانکہ ایشاں کور مادرزاد را بینا کنند
(شمس تبریز)

ਉਹ ਸੁਰਮਾਂ ਨਾਮ ਜਾਂ ਸ਼ਬਦ ਦਾ ਹੈ, ਜਿਸ ਨੂੰ ਪਾ ਕੇ ਰੂਹਾਨੀ ਦੇਸਾਂ ਦੇ ਦੇਖਣ ਵਾਲਾ ਬਣ ਜਾਈਦਾ ਹੈ। ਜਦ ਤੀਕ ਇਹ ਸੁਰਮਾ ਜੀਵ ਨਹੀਂ ਪਾਂਦਾ, ਉਹ ਅੰਨ੍ਹਾਂ ਬਣਿਆ ਰਹਿੰਦਾ ਹੈ ਤੇ ਉਸ ਦਾ ਸੰਸਾਰ ਵਿਚ ਆਵਣਾ ਕਿਸੀ ਲੇਖੇ ਨਹੀਂ।

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥ (ਸੋਰਠਿ ਮ: 3, 601)

ਗੁਰੂ ਨਾਨਕ ਸਾਹਿਬ ਜੀ ਦਸਦੇ ਹਨ ਕਿ ਸੁਜਾਖੇ ਹੋਣ ਲਈ ਗੁਣ ਜਾਂ ਸ਼ਬਦ ਹੈ, ਜਿਸ ਕਰ ਕੇ ਦੇਖਣ ਦੀ ਤਾਕਤ ਆ ਜਾਂਦੀ ਹੈ ਤੇ ਅਸੀਂ ਮਾਲਕ ਨੂੰ ਪਛਾਣ ਲੈਂਦੇ ਹਾਂ।

ਗੁਣ ਨਾਨਕੁ ਬੋਲੈ ਭਲੀ ਬਾਣਿ ॥ ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥ (ਬਸੰਤੁ ਮ: 1, 1190)

ਮਾਲਕ ਘਟ ਘਟ ਦੇ ਅੰਦਰ ਹੈ, ਪਰ ਜੀਵ ਨੂੰ ਮੋਤੀਆ ਬਿੰਦ ਹੋਇਆ ਪਇਆ ਹੈ।

---

ਹੈ ਘਟਿ ਮੈਂ ਸੂਝਤ ਨਹੀਂ ਲਾਨਤ ਐਸੀ ਜਿੰਦ ॥
ਤੁਲਸੀ ਯਾ ਸੰਸਾਰ ਕਉ ਭਇਆ ਮੋਤੀਆ ਬਿੰਦ ॥

ਬਾਬਾ ! ਅੱਖਾਂ ਬਣੀ ਨਿਆਮਤ ਹਨ, ਬਾਹਿਰ ਦੀਆਂ ਅੱਖਾਂ ਬਿਨਾਂ ਮਨੁਖ ਕਿਤਨਾ ਦੇਖਣ ਲਈ ਬਿਲਕਦਾ ਹੈ, ਪਰ ਉਹ ਦੇਖ ਨਹੀਂ ਸਕਦਾ, ਟੱਕਰਾਂ ਮਾਰਦਾ ਫਿਰਦਾ ਹੈ, ਕੁਛ ਸੁਝਦਾ ਬੁਝਦਾ ਨਹੀਂ। ਜੇ ਉਸ ਨੂੰ ਡਾਕਟਰ ਦੇ ਪਾਸ ਜਾ ਕੇ ਉਪਰੇਸ਼ਨ ਕਰਾ ਕੇ ਵੀ ਕੁਝ ਦੇਖਣਾ ਨਸੀਬ ਹੋ ਜਾਵੇ ਤਾਂ ਉਹ ਡਾਕਟਰ ਦਾ ਕਿਤਨਾ ਧੰਨਵਾਦੀ ਹੁੰਦਾ ਹੈ। ਅੰਦਰ ਦੀਆਂ ਅੱਖਾਂ ਤਾਂ ਬਾਹਿਰ ਦੀਆਂ ਅੱਖਾਂ ਕੋਲੋਂ ਲੱਖਾਂ ਕਰੋੜਾਂ ਗੁਣਾਂ ਜ਼ਿਆਦਾ ਗੁਣਕਾਰੀ ਹਨ, ਜਿਨ੍ਹਾਂ ਦੇ ਨਾ ਖੁਲ੍ਹਣ ਕਰ ਕੇ ਜੀਵ ਨੂੰ ਇਸ ਸੰਸਾਰ ਤੋਂ ਪਰੇ ਕੁਝ ਸੁਝਦਾ ਨਹੀਂ, ਮਾਲਕ ਨਹੀਂ ਦਿਸਦਾ ਤੇ ਜਨਮਾਂ ਜਨਮਾਂ ਤੋਂ ਟੱਕਰਾਂ ਮਾਰਦਾ ਚਲਾ ਆਇਆ ਹੈ, ਸਤਿਗੁਰ ਅੰਦਰ ਦੀ ਅੱਖ ਅਰਥਾਤ ਗਿਆਨ ਨੇਤ੍ਰ ਦੇ ਖੋਲ੍ਹਣ ਵਾਲਾ ਹੈ, ਉਸ ਦੀ ਕਿਤਨੀ ਜ਼ਬਰਦਸਤ ਜ਼ਰੂਰਤ ਹੈ, ਪਰ ਕਿਤਨੀ ਅਫ਼ਸੋਸਨਾਕ ਹਾਲਤ ਹੈ ਕਿ ਮਾਇਆ ਵਿਚ ਵੇਹੜੇ ਜੀਵ ਇਸ ਹਾਲਤ ਨੂੰ ਮਹਿਸੂਸ ਨਹੀਂ ਕਰਦੇ।

ਮਨੁੱਖ ਤਾਂ ਕੀ, ਦੇਵਤੇ ਤਕ ਵੀ ਇਸ ਅੱਖ ਦੇ ਮੁਹਤਾਜ ਹਨ। ਉਸ ਅੱਖ ਦੇ ਬਿਨਾਂ ਉਹਨਾਂ ਦਾ ਵੀ ਇਕ ਕੰਮ ਨਹੀਂ ਸਰਦਾ। ਮਾਲਕ ਦਾ ਦੇਖਣਾ ਤਾਂ ਕਿਧਰੇ ਰਹਿਆ, ਉਹ ਆਪਣੀ ਮਾਤਾ 'ਸ਼ਕਤੀ' ਨੂੰ ਵੀ ਨਹੀਂ ਦੇਖ ਸਕਦੇ।

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ (ਜਪੁਜੀ, 7)

ਤੁਲਸੀ ਦਾਸ ਜੀ ਫ਼ੁਰਮਾਂਦੇ ਹਨ ਕਿ ਬਿਨਾਂ ਗੁਰੂ ਦੇ ਕੋਈ ਭਵ ਸਾਗਰ ਤੋਂ ਨਹੀਂ ਤਰ ਸਕਦਾ।

ਗੁਰੂ ਬਿਨ ਭਵਨਿਧਿ ਤਰੈ ਨ ਕੋਇ ॥ ਜੇ ਵਿਰੰਚ ਸ਼ੰਕਰ ਸਮ ਹੋਇ ॥
(ਤੁਲਸੀ ਰਾਮਾਇਣ)

ਜਦ ਇਤਨੀਆਂ ਵਡੀਆਂ ਵਡੀਆਂ ਹਸਤੀਆਂ ਨੂੰ ਵੀ ਗੁਰੂ ਦੀ ਮਦਦ ਦੀ ਲੋੜ ਹੈ ਤਾਂ ਮਨੁੱਖ ਦਾ ਕੀ ਹਾਲ ! ਉਹ ਵਿਚਾਰਾ ਆਪਣੇ ਆਪ ਭਾਵੇਂ ਕਰੋੜਾਂ ਕਰਮ ਵੀ ਕਰੇ ਕੀ ਬਣ ਸਕਦਾ ਹੈ ! ਇਸ ਲਈ ਗੁਰੂ ਸਾਹਿਬ ਫ਼ੁਰਮਾਂਦੇ ਹਨ।

ਬਿਨੁ ਗੁਰੁ ਦਾਤੇ ਕੋਇ ਨ ਪਾਏ ॥ ਲਖ ਕੋਟੀ ਜੇ ਕਰਮ ਕਮਾਏ।
(ਮਾਰੂ ਮ: 3, 1057)

ਫੇਰ ਤੁਲਸੀ ਦਾਸ ਜੀ ਦਸਦੇ ਹਨ ਕਿ ਬਿਨਾਂ ਗੁਰੂ ਦੀ ਮਿਹਰ ਦੇ ਮੁਕਤੀ ਅਸੰਭਵ ਹੈ।

ਤੁਲਸੀ ਬਿਨਾਂ ਕਰਮ ਕਿਸੀ ਮੁਰਸ਼ਦ ਰਸੀਦਾ ਕੇ,
ਰਾਹਿ ਨਜਾਤ ਦੂਰ ਹੈ ਉਸ ਪਾਰ ਦੇਖਨਾ ॥

ਗੁਰਬਾਣੀ ਅੰਦਰ ਬੜੇ ਜ਼ੋਰਦਾਰ ਲਫਜ਼ਾਂ ਵਿਚ ਸੰਤ ਜਾਂ ਗੁਰੂ ਦੀ ਲੋੜ ਦੀ ਬਾਬਤ ਦੁਨੀਆਂ ਨੂੰ ਦਸਿਆ ਹੈ ਕਿ ਕੋਈ ਸੰਸਾਰ ਵਿਚ ਭਰਮ ਅੰਦਰ ਨਾ ਰਵ੍ਹੇ, ਬਿਨਾਂ ਗੁਰੂ ਦੇ

ਕੋਈ ਸੰਸਾਰ ਸਾਗਰ ਤੋਂ ਪਾਰ ਨਹੀਂ ਉਤਰ ਸਕਦਾ :

ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥

(ਗੋਂਡ ਮ: 5, 864)

ਇਹ ਸੰਸਾਰ ਭਵ ਸਾਗਰ ਹੈ, ਇਸ ਵਿਚ ਗੁਰੂ ਜਹਾਜ਼ ਹੈ ਤੇ ਗੁਰੂ ਹੀ ਉਸ ਦਾ ਕਪਤਾਨ ਹੈ। ਗੁਰੂ ਤੋਂ ਬਿਨਾਂ ਕੋਈ ਭਵ ਸਾਗਰ ਨਹੀਂ ਤਰ ਸਕਦਾ। ਉਸ ਦੀ ਕਿਰਪਾ ਦੁਆਰਾ ਹੀ ਅਸੀਂ ਮਾਲਕ ਨੂੰ ਮਿਲ ਸਕਦੇ ਹਾਂ, ਉਸ ਦੇ ਬਿਨਾਂ ਕਿਸੀ ਦੀ ਮੁਕਤੀ ਨਹੀਂ ਹੋ ਸਕਦੀ।

ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥
ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥ (ਸਵਯੇ ਮ: 4, 1401)

ਹਿੰਦੂਆਂ ਦੀਆਂ ਧਰਮ ਪੁਸਤਕਾਂ ਵਿਚ ਵੀ ਗੁਰੂ ਦੀ ਜ਼ਰੂਰਤ ਬੜੇ ਜ਼ੋਰਦਾਰ ਸ਼ਬਦਾਂ ਵਿਚ ਦਸੀ ਗਈ ਹੈ।

ਕਠ ਉਪਨਿਸ਼ਦ I, II ਵਿਚ ਦਸਿਆ ਹੈ।

ਬਹੁਤ ਸਾਰੇ ਲੋਕਾਂ ਦੇ ਭਾਗਾਂ ਵਿਚ ਪਰਮਾਤਮਾ ਦੀ ਬਾਬਤ ਸੁਣਨਾ ਵੀ ਨਹੀਂ। ਉਸ ਦੀ ਬਾਬਤ ਸੁਣ ਕੇ ਵੀ ਬਹੁਤ ਸਾਰੇ ਲੋਕ ਉਸ ਨੂੰ ਨਹੀਂ ਜਾਣ ਸਕਦੇ। ਉਹ ਮਹਾਤਮਾ ਜੋ ਉਸ ਦੀ ਬਾਬਤ ਦਸਦਾ ਹੈ ਅਸਚਰਜ ਹਸਤੀ ਹੈ। ਲਾਇਕ ਤੇ ਅਕਲਮੰਦ ਉਹੀ ਮਨੁਖ ਹੈ ਜੋ ਉਸ ਤਕ ਰਸਾਈ ਕਰ ਲੈਂਦਾ ਹੈ, ਪਰ ਬੜੇ ਥੋੜ੍ਹੇ ਲੋਕ ਗੁਰੂ ਦੀ ਮਦਦ ਨਾਲ ਪਰਮਾਤਮਾ ਨੂੰ ਪਾ ਲੈਂਦੇ ਹਨ।

श्रवणायापि बहुमिर्यो न लभ्यः श्रुणतन्तोऽपि बहबो यं न विद्युः ।
आश्चर्यो वक्ता कुशलोऽय लब्धाऽऽचर्यो ज्ञाता कुशलानुशिष्टः ।।

ਫਿਰ ਕਠ ਉਪਨਿਸ਼ਦ I, II ਵਿਚ ਆਇਆ ਹੈ :

'ਬਿਨਾਂ ਦੀਖਸ਼ਤ ਹੋਣ ਦੇ ਪਰਮਾਤਮਾ ਨਹੀਂ ਜਾਣਿਆ ਜਾ ਸਕਦਾ ਭਾਵੇਂ ਕਿਤਨਾ ਵੀ ਕੋਈ ਉਸ ਦਾ ਵਿਚਾਰ ਕਰੇ। ਜਦ ਤੀਕ ਕਿਸੀ ਗੁਰੂ ਦੇ ਪਾਸੋਂ ਤੂੰ ਉਪਦੇਸ਼ ਨਾ ਲਵੇਂ ਉਸ ਨੂੰ ਨਹੀਂ ਪਾ ਸਕੇਂਗਾ, ਕਿਉਂ ਜੋ ਉਹ ਇਤਨਾ ਸੂਖਮ ਹੈ ਕਿ ਵਿਚਾਰ ਦੀ ਹੱਦ ਵਿਚ ਨਹੀਂ ਆ ਸਕਦਾ।'

न नरेणावरेण प्रोक्त एष सुविज्ञेयो बहुधा चिंतयमानः ।
अनन्यप्रोक्ते गतिरत्र नास्त्यणीयान्ह्यातर्क्यमणु प्रमाणात् ।।

ਛਾਂਦੋਗਜ ਉਪਨਿਸ਼ਦ IV 9, 3

'ਭਦਰ ਪੁਰਸ਼ਾਂ ਤੋਂ ਜੋ ਗੁਰੂ ਸਮਾਨ ਹਨ, ਸੁਣਿਆ ਹੈ ਕਿ ਬਿਨਾਂ ਗੁਰੂ ਦੀ ਦੀਖਸ਼ਾ ਦੇ ਅਸੀਂ ਆਪਣੀ ਅਸਲੀਅਤ ਨੂੰ ਅਨਭਵ ਨਹੀਂ ਕਰ ਸਕਦੇ।'

श्रुतं ह्योव मे भगवद्दृशेभ्य आचार्याद्वैव ।
विद्या विदिता साधिष्ठं प्रापयतीति ।।

ਮੁੰਡਕ ਉਪਨਿਸ਼ਦ ਪਹਿਲਾ ਮੁੰਡਕ, ਦੂਜਾ ਖੰਡ, ਸਲੋਕ 7, 12

परीक्ष्य लोकान् कर्म्म चितान् ब्राह्मणो निर्वेदमायान्नास्त्यकृतः कतेण
तद्विज्ञानार्थं स गुरुमेवा भिगच्छेत् समित्पाणिः श्रोत्रियं ब्रह्मानिष्ठम् ।।

ਬ੍ਰਾਹਮਣ ਨੂੰ ਚਾਹੀਏ ਕਿ ਉਨ੍ਹਾਂ (ਕਰਮਾਂ) ਦੀਆਂ ਖ਼ਾਹਸ਼ਾਂ ਤੋਂ ਵੈਰਾਗ ਨੂੰ ਪ੍ਰਾਪਤ ਹੋਵੇ ਕਿਉਂਕਿ ਉਹ ਅਕ੍ਰਿਤ (ਕਾਇਮ ਬਿਲਜ਼ਾਤ) ਹੈ, ਕ੍ਰਿਤ (ਕਰਮ) ਤੋਂ ਨਹੀਂ ਪ੍ਰਾਪਤ ਕੀਤਾ ਜਾਂਦਾ, ਇਸ ਦੇ ਜਾਨਣ ਲਈ ਬ੍ਰਾਹਮਣ ਨੂੰ ਹੱਥਾਂ ਵਿਚ ਸਮਧਾ (ਲਕੜੀਆਂ ਜੋ ਸ਼ਾਗਿਰਦੀ ਦੀ ਨਿਸ਼ਾਨੀ ਹੈਨ) ਲੈ ਕੇ ਇਕ ਐਸੇ ਗੁਰੂ ਦੇ ਪਾਸ ਜਾਣਾ ਚਾਹੀਏ, ਜੋ ਸਰੋਤਰੀ ਅਤੇ [1]ਬ੍ਰਹਮ ਨਿਸ਼ਠ (ਬ੍ਰਹਮ ਦੇ ਜਾਨਣੇ ਵਾਲਾ) ਅਤੇ ਬ੍ਰਹਮ ਵਿਚ ਇਕਾਗਰ ਚਿਤ ਅਰਥਾਤ ਬ੍ਰਹਮ ਨਾਲ ਅਭੇਦ ਹੋਵੇ।

ਗੁਰੂ ਬਿਨਾਂ ਧਰਮ ਪੁਸਤਕਾਂ ਦੇ ਉਪਦੇਸ਼ ਸਮਝ ਵਿਚ ਨਹੀਂ ਆਂਵਦੇ।

ਸ੍ਵੇਤਾਸ੍ਵੇਤਰ ਉਪਨਿਸ਼ਦ ਛੇਵਾਂ ਅਧਿਆਇ ਸਲੋਕ 23

ਜਿਸ ਦੀ ਪਰਮਾਤਮਾ ਵਿਚ ਪਰਮ ਭਗਤੀ ਹੋਵੇ ਅਤੇ ਜਿਹੀ ਪਰਮ ਭਗਤੀ ਪਰਮਾਤਮਾ ਵਿਚ ਹੋਵੇ ਵੈਸੀ ਹੀ ਗੁਰੂ ਵਿਚ ਹੋਵੇ, ਐਸੇ ਮਹਾਤਮਾ ਹੀ ਨੂੰ ਇਸ ਉਪਨਿਸ਼ਦ ਦੇ ਉਪਦੇਸ਼ ਸਮਝ ਵਿਚ ਆਵਣਗੇ।

**ਮਨੂ ਸਿਮ੍ਰਤੀ, ਦੂਸਰਾ ਅਧਿਆਇ**

**ਸਿਖ ਹਰ ਰੋਜ਼ ਸਬਕ ਦੇ ਸ਼ੁਰੂ ਤੇ ਖ਼ਤਮ ਹੋਣ ਤੇ ਦੋਹਾਂ ਹੱਥਾਂ ਨਾਲ ਗੁਰੂ ਦੇ ਚਰਨਾਂ ਨੂੰ ਛੋਹੇ ਤੇ ਗੁਰੂ ਦੀ ਆਗਿਆ ਪਾਲਨ ਕਰੇ। (ਸਲੋਕ 71)**

**ਜੋ ਲੋਕ ਬਿਨਾਂ ਗੁਰੂ ਦੇ ਵੇਦ ਨੂੰ ਸੁਣ ਸੁਣਾ ਕੇ ਸਿਖਦੇ ਹਨ, ਉਹ ਵੇਦ ਦੇ ਚੋਰ ਹਨ, ਕਿਉਂ ਜੋ ਵੇਦ ਦਾ ਅਰਥ ਠੀਕ ਠੀਕ ਗੁਰੂ ਤੋਂ ਬਿਨਾਂ ਨਹੀਂ ਆ ਸਕਦਾ ਤੇ ਵੇਦ ਦੇ ਗ਼ਲਤ ਅਰਥ ਲਗਾਣ ਵਾਲਾ ਨਰਕਾਂ ਵਿਚ ਜਾਂਦਾ ਹੈ। (ਸਲੋਕ 116)**

**ਜਿਸ ਤੋਂ ਲੋਕਕ ਗਿਆਨ ਯਾ ਬ੍ਰਹਮ ਗਿਆਨ ਸਿਖੇ, ਉਸ ਨੂੰ ਪਹਿਲਾਂ ਪ੍ਰਣਾਮ ਕਰੇ। (ਸਲੋਕ 117)**

**'ਜਿਸਮ, ਜ਼ਬਾਨ, ਅਕਲ, ਹਵਾਸ ਤੇ ਦਿਲ ਨੂੰ ਕਾਬੂ ਵਿਚ ਰਖ ਕੇ ਤੇ ਹੱਥ ਜੋੜ ਕੇ ਗੁਰੂ ਨੂੰ ਦੇਖਦਾ ਹੋਇਆ ਸਨਮੁਖ ਖੜਾ ਰਹੇ।' (ਸਲੋਕ 192)**

**ਭਗਵਤ ਗੀਤਾ (IV 34) 'ਵਿਚ ਵੀ ਉਪਦੇਸ਼ ਹੈ ਕਿ ਤੂੰ ਪੂਰਨ ਗੁਰੂ ਦੇ ਚਰਨਾਂ ਤੇ ਡਿਗ ਕੇ ਇਹ ਅਭਿਆਸ ਤੇ ਸੇਵਾ ਕਰ। ਜੋ ਗੁਰੂ ਤੱਤ ਦੇ ਭੇਦ ਨੂੰ ਜਾਣਦਾ ਹੈ, ਕੇਵਲ ਉਹੀ ਤੈਨੂੰ ਉਸ ਦੇ ਗਿਆਨ ਦਾ ਉਪਦੇਸ਼ ਦੇ ਸਕਦਾ ਹੈ।'**

**तद्विद्धि प्रणिपातेन परिप्रश्नेन सेवया ।**
**उपदेक्षयन्ति ते ज्ञानं ज्ञानिनस्तत्वदर्शिनः ।**

---

1. ਸੰਤ ਮਤ ਵਿਚ ਗੁਰੂ ਸ਼ਬਦ ਸਰੋਤਰੀ ਤੇ ਸ਼ਬਦ ਨਿਸ਼ਠ ਹੁੰਦਾ ਹੈ।

ਗੁਰੂ ਦੇ ਬਿਨਾਂ ਅਸੀਂ ਪਰਮਾਰਥ ਦੇ ਰਸਤੇ ਤੋਂ ਜਾਣੂ ਨਹੀਂ ਹੋ ਸਕਦੇ। ਇਸ ਲਈ ਸਭ ਤੋਂ ਪਹਿਲਾਂ ਗੁਰੂ ਨੂੰ ਜਾਨਣ ਦੀ ਲੋੜ ਹੈ।

ਅੰਜੀਲ ਵਿਚ ਮਸੀਹ ਸਾਹਿਬ ਫੁਰਮਾਂਦੇ ਹਨ "No man cometh to father, but through me" (Bible)

"One who does not know the son, does not know the father." (Bible)

ਅਰਥ—ਜੋ ਕੋਈ ਬਾਪ ਪਾਸ ਜਾਂਦਾ ਹੈ, ਉਹ ਮੇਰੀ ਰਾਹੀਂ ਜਾਂਦਾ ਹੈ।

ਜੋ ਕੋਈ ਪੁਤ੍ਰ ਨੂੰ ਜਾਣਦਾ, ਉਹ ਪਿਤਾ ਨੂੰ ਵੀ ਨਹੀਂ ਜਾਣਦਾ।

ਫੇਰ ਫੁਰਮਾਂਦੇ ਹਨ ਕਿ ਜੋ ਮੈਨੂੰ 'ਜੀ ਆਇਆਂ ਨੂੰ' ਕਹਿੰਦਾ ਹੈ, ਉਹ ਉਸ ਨੂੰ 'ਜੀ ਆਇਆਂ ਨੂੰ' ਕਹਿੰਦਾ ਹੈ, ਜਿਸ ਨੇ ਮੈਨੂੰ ਭੇਜਿਆ ਹੈ।

"He that receiveth you receiveth me, and he that receiveth me receiveth Him that sent me" (Christ)

ਦੁਨੀਆਂ ਦੀਆਂ ਸਭ ਧਰਮ ਪੁਸਤਕਾਂ ਨੂੰ ਖੋਜ ਕੇ ਦੇਖਣ ਤੋਂ ਪਤਾ ਲਗਦਾ ਹੈ ਕਿ ਉਹ ਸਾਰੀਆਂ ਹੀ ਇਕਾ ਗਲ ਪੁਕਾਰ ਪੁਕਾਰ ਕੇ ਦਸਦੀਆਂ ਹਨ ਕਿ ਬਿਨਾਂ ਗੁਰੂ ਦੇ ਕਿਸੀ ਦੀ ਮੁਕਤੀ ਨਹੀਂ ਹੁੰਦੀ :

ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥ (ਗੂਜਰੀ ਮ: 5, 495)

ਮਾਲਕ ਦੇ ਪਾਣ ਲਈ ਸਾਰੀਆਂ ਬੰਦਗੀਆਂ ਤੋਂ ਗੁਰੂ ਦੀ ਸ਼ਰਨ ਵਿਚ ਆਵਣ ਦਾ ਤਰੀਕਾ ਸਭ ਤੋਂ ਉੱਚਾ ਹੈ। ਹਜ਼ਰਤ ਮੁਹੰਮਦ ਸਾਹਿਬ ਜੀ ਹਜ਼ਰਤ ਅਲੀ ਨੂੰ ਉਪਦੇਸ਼ ਦੇਂਦੇ ਹਨ ਕਿ 'ਐ ਅਲੀ ! ਤੂੰ ਹਕ ਦਾ ਸ਼ੇਰ, ਪਹਿਲਵਾਨ ਤੇ ਬਹਾਦਰ ਹੈਂ, ਪਰ ਤਾਂ ਵੀ ਤੂੰ ਆਪਣੀ ਤਾਕਤ ਪੁਰ ਭਰੋਸਾ ਨਾ ਕਰੀਂ। ਉਸ ਫਲ ਦੇਣ ਵਾਲੇ ਦਰਖਤ ਦੇ ਸਾਏ ਤਲੇ ਆ। ਜਿਤਨੇ ਰਸਤੇ ਵੀ ਮਾਲਕ ਦੇ ਮਿਲਣ ਦੇ ਹਨ, ਉਹਨਾਂ ਵਿਚੋਂ ਤੂੰ ਅਲਾਹ ਦੇ ਖ਼ਾਸਾਨ ਖ਼ਾਸ ਬੰਦਿਆਂ ਨੂੰ ਚੁਣੀਂ। ਉਹ ਸਾਡਾ ਹੱਥ ਪਕੜਨ ਵਾਲਾ ਤੇ ਮਾਲਕ ਦਾ ਖ਼ਾਸ ਬੰਦਾ ਹੈ, ਉਹ ਤਾਲਬਾਂ ਨੂੰ ਮਾਲਕ ਦੀ ਦਰਗਾਹ ਵਿਚ ਲੈ ਜਾਂਦਾ ਹੈ।

گفت پیغمبر علی را کاے علی    شیرِ حق پہلوانِ پُر دِلی
لیک بر شیری مکن تو اعتمید    اندر آ در سایۂ نخلِ اُمید
یا علی از جملہ طاعاتِ راہ    برگزیں تو سایۂ خاص الہ
دستگیر و بندۂ خاص الہ    طالباں را مے برد تا پیشگاہ
(رومی)

ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਬਿਨਾਂ ਮੁਰਸ਼ਦ ਦੀ ਛੱਤਰ ਛਾਇਆ ਦੇ ਇਹ ਮਨ ਕਦੇ ਕਾਬੂ ਨਹੀਂ ਆਂਵਦਾ। ਇਸ ਲਈ ਮੁਰਸ਼ਦ ਦੇ ਪੱਲੇ ਨੂੰ ਪੱਕਾ ਪਕੜ ਲੈ ਕਿ ਜਿਸ ਨੇ ਮਨ ਨੂੰ ਕਾਬੂ ਕੀਤਾ ਹੈ। ਤੂੰ ਜਾ ਤੇ ਕਿਸੀ ਮੁਰਸ਼ਦ ਦੀ ਸ਼ਰਣ ਅੰਦਰ ਸੌਂ, ਜਿਸ ਦੀ ਖ਼ੁਸ਼ਬੂ ਤੈਨੂੰ ਇਹਨਾਂ ਬੰਧਨਾਂ ਤੋਂ ਆਜ਼ਾਦ ਕਰ ਦੇਵੇਗੀ। ਰਾਤ ਦਿਨ ਕੂ ਕੂ ਕੂ ਕਰ (ਗੁਣ ਗਾ) ਇਸ ਗੁੱਝੇ ਖ਼ਜ਼ਾਨੇ ਨੂੰ ਤੂੰ ਫ਼ਕੀਰਾਂ ਪਾਸੋਂ ਢੂੰਡ। ਤੂੰ ਦਰ ਬਦਰ ਫਿਰ ਤੇ ਗਲੀ ਗਲੀ, ਬਾਜ਼ਾਰ ਬਾਜ਼ਾਰ ਤੇ ਸ਼ਹਿਰ ਬਸ਼ਹਿਰ ਫਿਰ ਕੇ ਉਹਨਾਂ ਦੀ ਤਲਾਸ਼ ਕਰ ਤੇ ਬਾਰ ਬਾਰ ਤਲਾਸ਼ ਕਰ। ਜਿਥੋਂ ਤੀਕ ਹੋ ਸਕੇ ਤੂੰ ਫ਼ਕੀਰਾਂ ਤੋਂ ਮੂੰਹ ਨਾ ਮੋੜੀਂ, ਪੁਰਸ਼ਾਰਥ ਕਰ ਤਾਂ ਜੋ ਤੂੰ ਉਹਨਾਂ ਨੂੰ ਜਾਣ ਸਕੇਂ ਜਿਹੇ ਕਿ ਉਹ ਹਨ।

ہیچ نکشد نفس راجز ظلِ پیر     دامنِ آں نفس کُش راسخت گیر
رَو بخسپ اندر پناہِ مُقبلے     بُوکہ آزادت کند صاحِب دلے

فاخنۃ ساں روز و شب کُن کُو و کُو     گنجِ پنہاں راز درویشے بجُو
در بدرے گرد دمے رو کُو بکُو     جستجو کُن جُستجو کن جستجو
تا تو انی زاولیا رو برو متاب     جہد کُن واللہ اعلم بالصواب
(رومی)

## ਪਰਮਾਰਥ ਬਿਖੜਾ ਮਾਰਗ ਹੈ, ਬਿਨਾਂ ਗੁਰੂ ਇਸ ਤੇ ਚਲਿਆ ਨਹੀਂ ਜਾ ਸਕਦਾ

ਆਤਮਾ ਪੁਰ ਤਿੰਨਾਂ ਸਰੀਰਾਂ ਦੇ ਗ਼ਿਲਾਫ਼ ਹਨ, ਅਸਥੂਲ, ਸੂਖਮ ਤੇ ਕਾਰਨ। ਇਨ੍ਹਾਂ ਦੁਵਾਰਾ ਇਹ ਅਸਥੂਲ, ਸੂਖਮ ਤੇ ਕਾਰਨ ਮੰਡਲਾਂ ਵਿਚ ਜਾ ਸਕਦਾ ਹੈ ਤੇ ਇਸ ਦਾ ਨਿਜ ਘਰ ਤਿੰਨਾਂ ਮੰਡਲਾਂ ਤੋਂ ਪਾਰ ਚੌਥੇ ਲੋਕ ਵਿਚ ਹੈ। ਪਹਿਲਾਂ ਤਾਂ ਸਥੂਲ ਦੇਸ ਵਿਚ ਜੀਵ ਨੂੰ ਫਸਾਣ ਲਈ ਬੜੇ ਫੰਦੇ ਤੇ ਰੁਕਾਵਟਾਂ ਹਨ। ਜਦ ਸੂਖਮ ਦੇਸ਼ ਵਿਚ ਜਾਓ ਤਾਂ ਉਥੇ ਇਤਨੇ ਪੇਚ ਦਰ ਪੇਚ ਮਨ ਨੂੰ ਹਰਨ ਤੇ ਗਿਰਾ ਦੇਣ ਵਾਲੇ ਸਾਮਾਨ ਹਨ, ਜਿਨ੍ਹਾਂ ਤੋਂ ਜੀਵ ਦਾ ਬਚਣਾ ਅਤੀ ਕਠਨ ਹੈ। ਫਿਰ ਉਸ ਤੋਂ ਪਾਰ ਨਿਰੋਲ ਚੇਤਨ ਦੇਸ਼ਾਂ ਵਿਚ ਆਪਣੇ ਆਪ ਜਾਣਾ ਅਸੰਭਵ ਹੈ। ਇਸ ਰਸਤੇ ਚਲਣਾ ਖੰਡੇ ਦੀ ਧਾਰ ਤੇ ਚਲਣਾ ਹੈ। ਕਦਮ ਕਦਮ ਉੱਤੇ ਖ਼ਤਰੇ ਹਨ। ਇਸ ਲਈ ਜਿਸ ਨੇ ਹਕੀਕਤ ਦੇ ਭੇਦ ਜਾਂ ਸੱਚੇ ਗਿਆਨ ਨੂੰ ਪਾਣਾ ਹੋਵੇ ਤੇ ਪਰਮਾਤਮਾ ਨੂੰ ਮਿਲਣਾ ਹੋਵੇ, ਉਸ ਨੂੰ ਪਹਿਲਾਂ ਅਜਿਹੇ ਪੂਰਨ ਗੁਰੂ ਦੀ ਤਲਾਸ਼ ਕਰਨੀ ਚਾਹੀਦੀ ਹੈ ਜੋ ਇਸ ਰਾਹ ਦਾ ਜਾਣੂ ਹੋਵੇ। ਕਠ ਉਪਨਿਸ਼ਦ (I, III, 14) ਵਿਚ ਲਿਖਿਆ ਹੈ 'ਉਠੋ, ਜਾਗੋ, ਉੱਤਮ ਗਿਆਨ ਜਲਦੀ ਸਿਖ ਲਵੋ।' ਅੱਜਿਹੇ ਗੁਰੂ ਨੂੰ ਤਲਾਸ਼ ਕਰੋ ਜਿਸ ਨੂੰ ਇਸ ਤੋਂ ਪਰੇ ਦਾ ਗਿਆਨ ਹੈ, ਕਿਉਂ ਜੋ ਮਹਾਤਮਾ ਕਹਿੰਦੇ ਹਨ ਕਿ ਉਹ ਰਸਤਾ ਤਲਵਾਰ ਦੀ ਧਾਰ ਤੋਂ ਵਧੀਕ ਤੇਜ਼ ਹੈ ਤੇ ਉਸ ਪੁਰ ਚਲਣਾ ਅਤੀ ਕਠਨ ਹੈ।

उत्तिष्ठत जाग्रत प्राप्य वरान्निबोधत ।
क्षुरस्य धारा निशिता दुरत्यया दुर्गपथस्तत्कवयो वदन्ति ।।

ਗੁਰੂ ਤੋਂ ਬਿਨਾਂ ਪਰਮਾਤਮਾ ਦਾ ਗਿਆਨ ਹੋਣਾ ਅਸੰਭਵ ਹੈ। ਗੁਰੂ ਦੀ ਸਹਾਇਤਾ ਦੀ ਸਿਖ ਨੂੰ ਕਦਮ ਕਦਮ ਤੇ ਲੋੜ ਹੈ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ 'ਤੂੰ ਪੀਰ ਨੂੰ ਢੂੰਡ, ਕਿਉਂ ਜੋ ਬਿਨਾਂ ਪੀਰ ਦੇ ਇਸ ਰਸਤੇ ਉਤੇ ਚਲਣਾ ਆਫ਼ਤਾਂ ਤੇ ਖ਼ੌਫ ਨਾਲ ਪੁਰ ਹੈ। ਜੇ ਕੋਈ ਬਿਨਾਂ ਮੁਰਸ਼ਦ ਦੇ ਇਸ ਰਸਤੇ ਜਾਂਦਾ ਹੈ, ਤਾਂ ਸ਼ੈਤਾਨ ਉਸ ਨੂੰ ਗੁਮਰਾਹ ਕਰ ਕੇ ਖੂਹ ਵਿਚ ਡੇਗ ਦੇਂਦਾ ਹੈ। ਜੇਕਰ ਤੇਰੇ ਸਿਰ ਉਤੇ ਪੀਰ ਦਾ ਸਹਾਇਤਾ ਕਰਨ ਵਾਲਾ ਹੱਥ ਨਹੀਂ ਤਾਂ ਗ਼ੂਲਾਂ ਦੀ ਆਵਾਜ਼ ਤੈਨੂੰ ਹੈਰਾਨ ਸਰਗਰਦਾਨ ਰਖੇਗੀ। ਇਸ ਰਸਤੇ ਵਿਚ ਬੜੇ ਬੜੇ ਅਕਲਮੰਦ ਚਲੇ, ਪਰ ਸ਼ੈਤਾਨ (Negative power) ਨੇ ਸਭ ਨੂੰ ਗੁਮਰਾਹ ਕਰ ਦਿੱਤਾ। ਅੰਦਰ ਕਾਲ ਦੇ ਸ਼ਬਦ ਵੀ ਹਨ, ਜੋ ਦਿਆਲ ਦੇ ਸ਼ਬਦ ਦੀ ਤਰ੍ਹਾਂ ਹੀ ਹਨ। ਜੋ ਤੁਸਾਨੂੰ ਫਨਾਹ ਦੇ ਪਾਸੇ ਲੈ ਜਾਂਦੇ ਹਨ।

پیر را بگزیں کہ بے پیر ایں سفر    ہست پُر آفات و پُر خوف و خطر
ہر کہ او بے مُرشدے در راہ شُد    او ز غُولاں گمرہ و در چاہ شُد
گر نہ باشد سایۂ پیر اے فضُول    پس ترا سرگشتہ دارد بانگِ غُول
غُولت از راہ افگند اندر گزند    از تو دا ہی تر دریں راہ بس بُدند
بانگِ غُولاں ہست بانگِ آشنا    آشنائے کو کشد سوئے فنا (رومی)

ਗੁਰੂ ਦੀ ਮਿਹਰ ਭਰੀ ਮਦਦ ਕਰਕੇ ਹੀ ਅਸੀਂ ਇਸ ਅਸਥੂਲ ਅੰਧਕਾਰ ਤੋਂ ਨਿਕਲ ਸਕਦੇ ਹਾਂ। ਜਦ ਰੂਹ ਅਸਥੂਲ ਦੇਸ ਨੂੰ ਛਡਦੀ ਹੈ ਤਾਂ ਸਤਿਗੁਰ ਉਸ ਦੇ ਨਾਲ ਹੋ ਕੇ ਚਲਦਾ ਹੈ ਤੇ ਇਸ ਨੂੰ ਔਕੜਾਂ ਤੇ ਗਿਰਾਵਟਾਂ ਤੋਂ ਬਚਾਂਦਾ ਹੈ।

ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥
(ਬਸੰਤੁ ਮ: 5, 1185)

ਸੂਖਮ ਤੇ ਕਾਰਨ ਮੰਡਲ ਸਾਡੇ ਲਈ ਇਕ ਉਜਾੜ ਦੀ ਨਿਆਈਂ ਹਨ। ਮੌਲਵੀ ਰੂਮ ਸਾਹਿਬ ਕਹਿੰਦੇ ਹਨ ਕਿ ਤੂੰ ਇਸ ਰਸਤੇ ਇਕੱਲਾ ਨ ਜਾਈਂ। ਆਪਣੇ ਨਾਲ ਜ਼ਰੂਰ ਇਕ ਸਾਥੀ ਨੂੰ ਲੈ ਕੇ ਚਲ, ਆਪਣੇ ਆਪ ਤੇ ਭਰੋਸਾ ਕਰਕੇ ਇਸ ਬੀਆਬਾਨ ਵਿਚ ਨਾ ਵੜੀਂ।

یار باید رہنُما تنہا مرد    از سرِ خود اندریں صحرا مشو (رومی)

ਹਾਫਜ਼ ਸਾਹਿਬ ਵੀ ਇਸ ਲਈ ਪੱਕੀ ਕਰਦੇ ਹਨ ਕਿ ਇਸ ਰਸਤੇ ਬਿਨਾਂ ਮੁਰਸ਼ਦ ਦੇ ਨਾ ਜਾਈਂ, ਇਸ ਰਸਤੇ ਵਿਚ ਅੰਧੇਰਾ ਹੈ ਤੇ ਗੁਮਰਾਹ ਹੋ ਜਾਣ ਦਾ ਡਰ ਹੈ।

قطع ایں مرحلہ بے ہمرہیٔ خضر مکن ظلمات است بترس از خطرہ گمراہی (حافظ)

## ਗੁਰੂ ਦੇ ਬਿਨਾਂ ਘੋਰ ਅੰਧਾਰ ਹੈ

ਗੁਰੂ ਤੋਂ ਬਿਨਾਂ ਘੋਰ ਅੰਧਾਰ ਹੈ, ਹਕੀਕਤ ਦੀ ਸਾਫ਼ ਸਾਫ਼ ਸਮਝ ਨਹੀਂ ਆ ਸਕਦੀ, ਕਿਉਂ ਜੋ ਉਹ ਮਨ ਬੁੱਧੀ ਤੋਂ ਪਰੇ ਹੈ, ਉਹ ਬੇਜ਼ਬਾਨੀ ਦੀ ਜ਼ਬਾਨ ਵਿਚ ਹੈ ਗੁਰੂ ਤਵੱਜੋ ਦੀ ਜ਼ਬਾਨ ਨਾਲ ਸਿੱਖ ਨੂੰ ਸਮਝਾਂਦਾ ਹੈ। ਗੁਰੂ ਤੋਂ ਬਿਨਾਂ ਜੀਵ ਅਗਿਆਨਤਾ ਵਿਚ ਫਸਿਆ ਰਹਿੰਦਾ ਹੈ, ਅਸੱਤ ਸੱਤ ਹੋ ਕੇ ਭਾਸਦਾ ਹੈ ਤੇ ਉਸ ਵਿਚ ਫਸਿਆ ਰਹਿੰਦਾ ਹੈ। ਗੁਰੂ ਦੀ ਮਿਹਰ ਤੋਂ ਬਿਨਾਂ ਸੁਰਤ ਨਹੀਂ ਹੁੰਦੀ ਤੇ ਸਿੱਧੀ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਨਾ ਹੀ ਮੋਹ ਮਾਇਆ ਤੇ ਤਿੰਨਾਂ ਗੁਣਾਂ ਦੇ ਬੰਧਨਾਂ ਤੋਂ ਜੀਵ ਮੁਕਤ ਹੋ ਸਕਦਾ ਹੈ।

ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥

(ਮਲਾਰ ਮ: 1, 1275)

ਗੁਰੂ ਬਿਨਾਂ ਜੀਵ ਦੀ ਕਲਿਆਨ ਨਹੀਂ, ਤੇ ਨਾ ਹੀ ਉਸ ਨੂੰ ਪਰਮਾਰਥ ਦੇ ਭੇਦ ਦੀ ਸਮਝ ਆ ਸਕਦੀ ਹੈ। ਗੁਰੂ ਤੋਂ ਜੋ ਭੇਦ ਸਮਝਿਆ ਜਾਂਦਾ ਹੈ ਉਹ ਇਲਮਿ ਸੀਨਾ ਹੈ ਤੇ ਅਮਲੀ ਕੋਰਸ ਹੈ।

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ ਕਹਿ ॥
ਜਿਨੀ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥

(ਸਵਈਏ ਮ: 4, 1399)

ਜੀਵ ਘੋਰ ਅੰਧਕਾਰ ਵਿਚ ਹੈ। ਅੱਖਾਂ ਮੀਟੋ ਤਾਂ ਅੰਧੇਰਾ ਹੈ। ਇਸ ਤੋਂ ਛੁੱਟ ਅਗਿਆਨ ਰੂਪੀ ਅੰਧੇਰਾ ਸਾਰੇ ਛਾਇਆ ਹੋਇਆ ਹੈ। ਇਸ ਅੰਧੇਰੇ ਨੂੰ ਦੂਰ ਕਰਨ ਵਾਲੀ ਹਸਤੀ ਦਾ ਨਾਉਂ ਗੁਰੂ ਹੈ। ਜਿਸ ਦੇ ਅਰਥ ਹਨ 'ਗੁ' ਅੰਧੇਰ ਤੇ 'ਰੂ' ਪ੍ਰਕਾਸ਼, ਜੋ ਅੰਧੇਰੇ ਵਿਚ ਪ੍ਰਕਾਸ਼ ਕਰ ਦੇਵੇ। ਘੋਰ ਅੰਧਕਾਰ ਵਿਚੋਂ ਸਾਨੂੰ ਕੱਢ ਕੇ ਸਤਿ ਵਸਤੂ ਦੀ ਪ੍ਰਾਪਤੀ ਕਰਾ ਦੇਵੇ। ਕਵਿ ਕਾਲੀ ਦਾਸ ਆਖਦੇ ਹਨ, ਗੁਰੂ ਉਹ ਹੈ ਜੋ ਘੋਰ ਵਿਚ ਚਾਨਣ ਕਰ ਦੇਵੇ ਤੇ ਬਾਂਹ ਤੋਂ ਕਪੜ ਕੇ ਰੱਬ ਨੂੰ ਦਿਖਾ ਦੇਵੇ।

ਗੁਰੂ ਸੋ ਜੋ ਘੋਰ ਮੇਂ ਕਰੇ ਚਾਨਣ ਬਾਹੋਂ ਪਕੜ ਕੇ ਰੱਬ ਦਿਖਾ ਦੇਵੇ ॥

ਅੰਧਕਾਰ ਵਿਚ ਰਹਿਣ ਦੇ ਕਾਰਨ ਜੋ ਕਰਮ ਵੀ ਜੀਵ ਕਰਦਾ ਹੈ, ਉਸ ਦੇ ਬੰਧਨ ਦਾ ਕਾਰਨ ਬਣਿਆ ਰਹਿੰਦਾ ਹੈ। ਇਸ ਕਰ ਕੇ ਸੰਤ ਜਨ ਫ਼ੁਰਮਾਂਦੇ ਹਨ ਕਿ ਬਿਨਾਂ ਗੁਰੂ ਦੇ ਧਰਮ ਪੁਸਤਕਾਂ ਦਾ ਪੜ੍ਹਨਾ ਪੜ੍ਹਾਣਾ, ਸ਼ਰੀਅਤ ਦੇ ਰਸਮਾਂ ਰਵਾਜਾਂ, ਪ੍ਰਾਰਥਨਾਂ, ਪੂਜਾ, ਸਿਮਰਨ, ਧਿਆਨ ਤੇ ਗੁਣਾਵਾਦ ਗਾਣ ਕਰ ਕੇ ਬਹੁਤ ਥੋੜ੍ਹਾ ਲਾਭ ਹੁੰਦਾ ਹੈ ਅਤੇ ਜੀਵ ਦਾ ਛੁਟਕਾਰਾ ਨਹੀਂ ਹੋ ਸਕਦਾ। ਕਬੀਰ ਸਾਹਿਬ ਫ਼ਰਮਾਂਦੇ ਹਨ, ਕਿ ਗੁਰੂ ਬਿਨਾਂ ਮਾਲਾ

ਫੇਰਨਾ, ਤੇ ਦਾਨ ਦੇਣਾ ਕਿਸੇ ਲੇਖੇ ਨਹੀਂ, ਬੇਦਾਂ ਤੇ ਪੁਰਾਣਾਂ ਨੂੰ ਜਾ ਕੇ ਪੁਛ ਲਵੋ।

ਗੁਰ ਬਿਨ ਮਾਲਾ ਫੇਰਤੇ ਗੁਰ ਬਿਨ ਦੇਤੇ ਦਾਨ॥
ਗੁਰ ਬਿਨ ਦਾਨ ਹਰਾਮ ਹੈ ਜਾਇ ਪੂਛਹੁ ਬੇਦ ਪੁਰਾਨ॥ (ਕਬੀਰ ਸਾਹਿਬ)

ਗੁਰੂ ਤੋਂ ਬਿਨਾਂ ਸਭ ਕਰਮ ਧਰਮ ਨਿਹਫਲ ਹਨ 'ਬਿਨ ਮੁਰਸ਼ਦ ਕਾਮਲ ਬੁਲ੍ਹਿਆ ਤੇਰੀ ਐਵੇਂ ਗਈ ਇਬਾਦਤ ਕੀਤੀ।' ਜਦ ਤੀਕ ਜੀਵ ਦੀ ਅੰਦਰ ਦੀ ਅੱਖ ਖੁਲ੍ਹਦੀ ਨਹੀਂ ਤੇ ਹਕੀਕਤ ਨਾਲ ਵਾਸਤਾ ਨਹੀਂ ਪੈਂਦਾ, ਉਸ ਦੀ ਕਲਿਆਨ ਨਹੀਂ ਹੋ ਸਕਦੀ। ਇਸ ਕੰਮ ਲਈ ਸਾਨੂੰ ਕਿਸੀ ਗੁਰੂ ਦੀ ਸ਼ਰਣ ਲੈਣੀ ਪੈਂਦੀ ਹੈ, ਜੋ ਸਾਨੂੰ ਬਾਹਿਰਮੁਖੀ ਸਾਧਨਾਂ ਤੋਂ ਹਟਾ ਕੇ ਅੰਤਰਮੁਖ ਸਾਧਨ ਅਰਥਾਤ ਨਾਮ ਨਾਲ ਲਗਾ ਕੇ ਰੂਹ ਨੂੰ ਆਪਣੇ ਨਿਜ ਘਰ ਖੰਡਾਂ ਬ੍ਰਹਮੰਡਾਂ ਤੋਂ ਪਾਰ ਪੁਜਾ ਦੇਂਦਾ ਹੈ।

ਸਤਿਗੁਰ ਦੇ ਮਿਲਣ ਨਾਲ ਸਭ ਅੰਧੇਰਾ ਦੂਰ ਹੋ ਜਾਂਦਾ ਹੈ, ਸਭ ਪਾਸੇ ਉਹੀ ਉਹ ਨਜ਼ਰ ਆਂਵਦਾ ਹੈ :

ਸਤਗੁਰੁ ਮਿਲੈ ਅੰਧੇਰਾ ਜਾਇ॥ ਜਹ ਦੇਖਾ ਤਹ ਰਹਿਆ ਸਮਾਇ॥
(ਰਾਮਕਲੀ ਮ: 1, 877)

ਜੇਕਰ ਸੈਂਕੜੇ ਚੰਦ ਤੇ ਹਜ਼ਾਰਾਂ ਸੂਰਜ ਵੀ ਚੜ੍ਹ ਜਾਣ, ਪਰ ਸਾਡੀ ਅੱਖ ਵਿਚ ਦੇਖਣ ਦੀ ਨਜ਼ਰ ਨਹੀਂ, ਤਾਂ ਇਤਨੇ ਚਾਨਣ ਹੁੰਦਿਆਂ ਵੀ ਘੋਰ ਅੰਧਕਾਰ ਹੀ ਰਹੇਗਾ, ਇਸੀ ਤਰ੍ਹਾਂ ਪਰਮਾਰਥ ਵਿਚ ਭਾਵੇਂ ਸਾਡੇ ਅੰਦਰ ਕਰੋੜਾਂ ਪ੍ਰਕਾਸ਼ ਹਨ, ਪਰ ਜਦ ਤੀਕ ਸਾਡੀ ਤੀਸਰੀ ਅੱਖ ਨਹੀਂ ਖੁਲ੍ਹਦੀ ਸਾਨੂੰ ਅੰਧੇਰਾ ਹੀ ਅੰਧੇਰਾ ਹੈ। ਗੁਰੂ ਸਾਹਿਬ ਫ਼ੁਰਮਾਂਦੇ ਹਨ ਕਿ ਗੁਰੂ ਦੇ ਬਾਝੋਂ ਇਹ ਪ੍ਰਕਾਸ਼ ਗੁਪਤ ਟਿਕੇ ਰਹਿੰਦੇ ਹਨ ਤੇ ਸਾਨੂੰ ਅੰਧੇਰੇ ਦਾ ਅੰਧੇਰਾ ਬਣਿਆ ਰਹਿੰਦਾ ਹੈ, ਗੁਰੂ ਸਾਡੀ ਅੰਦਰੂਨੀ ਅੱਖ ਨੂੰ ਖੋਲ੍ਹਦਾ ਹੈ ਜਿਸ ਕਰ ਕੇ ਰੂਹਾਨੀ ਪ੍ਰਕਾਸ਼ ਨਜ਼ਰ ਆਂਵਦੇ ਹਨ।

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (ਆਸਾ ਵਾਰ ਮ: 2, 463)

## ਇਤਿਹਾਸਕ ਸਬੂਤ

ਆਤਮਕ ਮੰਡਲਾਂ ਵਿਚ ਬਿਨਾਂ ਗੁਰੂ ਦੇ ਕਿਸੀ ਨੂੰ ਦਖ਼ਲ ਨਹੀਂ ਮਿਲਦਾ, ਇਸ ਗੱਲ ਦਾ ਸਬੂਤ ਇਤਿਹਾਸਾਂ ਵਿਚੋਂ ਮਿਲਦਾ ਹੈ। ਸ਼ਾਸਤ੍ਰ ਦਸਦੇ ਹਨ ਕਿ ਨਾਰਦ ਜੀ ਜਦ ਵਿਸ਼ਨੂੰ ਦੀ ਪੁਰੀ ਵਿਚ ਗਏ, ਉਥੇ ਉਨ੍ਹਾਂ ਨੂੰ ਵੜਨ ਦੀ ਆਗਿਆ ਨਹੀਂ ਦਿਤੀ ਗਈ, ਕਿਉਂ ਜੋ ਉਨ੍ਹਾਂ ਦਾ ਕੋਈ ਗੁਰੂ ਨਹੀਂ ਸੀ, ਫੇਰ ਉਨ੍ਹਾਂ ਨੂੰ ਗੁਰੂ ਧਾਰਨ ਕਰਨਾ ਪਿਆ।

ਫੇਰ ਵੇਦ ਵਿਆਸ ਜੀ ਦੇ ਲੜਕੇ ਸੁਕਦੇਵ ਸੁਆਮੀ ਨੂੰ ਗਰਭ ਵਿਚ ਗਿਆਨ ਸੀ, ਪਰ ਜਦ ਉਹ ਵਿਸ਼ਨੂੰ ਦੀ ਪੁਰੀ ਵਿਚ ਗਿਆ ਉਸ ਨੂੰ ਨਿਗੁਰਾ ਹੋਣ ਕਰ ਕੇ ਧੱਕੇ ਮਿਲੇ ਤੇ ਵਾਪਸ ਆਵਣਾ ਪਿਆ। ਆਤਮਕ ਮੰਡਲਾਂ ਪੁਰ ਨਾ ਜਾ ਸਕਿਆ ਤੇ ਉਸ ਨੇ ਰਾਜਾ ਜਨਕ ਨੂੰ ਆਪਣਾ ਗੁਰੂ ਧਾਰਨ ਕੀਤਾ।

ਕੋਈ ਐਸਾ ਇਤਿਹਾਸ ਨਹੀਂ ਮਿਲਦਾ ਜਿਸ ਵਿਚ ਅੰਦਰਲੀ ਚੜ੍ਹਾਈ ਗੁਰੂ ਬਿਨਾਂ

ਕਿਸੀ ਨੂੰ ਨਸੀਬ ਹੋਈ ਹੋਵੇ। ਸੁੱਤੇ ਸਿਧ ਸੰਤਾਂ ਨੂੰ ਜਨਮ ਤੋਂ ਹੀ ਗਿਆਨ ਹੁੰਦਾ ਹੈ। ਐਸੀਆਂ ਹਸਤੀਆਂ ਗਿਣਤੀ ਵਿਚ ਹੀ ਹੁੰਦੀਆਂ ਹਨ, ਉਹ ਵੀ ਮਰਯਾਦਾ ਨੂੰ ਭੰਗ ਨਾ ਕਰਦੇ ਹੋਏ ਨਾਮ ਮਾਤ੍ਰ ਗੁਰੂ ਨੂੰ ਧਾਰਨ ਕਰਦੀਆਂ ਹਨ, ਜਿਸ ਤਰ੍ਹਾਂ ਕਬੀਰ ਸਾਹਿਬ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕੀਤਾ। ਇਤਿਹਾਸਾਂ ਤੋਂ ਪਤਾ ਮਿਲਦਾ ਹੈ ਕਿ ਐਸੀਆਂ ਹਸਤੀਆਂ ਨੂੰ ਭਾਵੇਂ ਜਨਮ ਤੋਂ ਹੀ ਗਿਆਨ ਸੀ ਪਰ ਸਾਧਾਂ ਸੰਤਾਂ ਦੀ ਸੰਗਤ ਰਹੀ ਤੇ ਫ਼ੈਜ਼ ਪਾਂਦੇ ਰਹੇ। ਗੁਰੂ ਅਮਰਦਾਸ ਜੀ ਤਾਂ ਫ਼ੁਰਮਾਂਦੇ ਹਨ, ਕਿ ਖਸਮ ਦਾ ਧੁਰੋਂ ਹੁਕਮ ਇਹ ਹੈ ਕਿ ਉਹ ਬਿਨਾਂ ਸਤਿਗੁਰ ਦੇ ਚੇਤਿਆ ਨਹੀਂ ਜਾ ਸਕਦਾ।

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥

(ਬਿਹਾਗੜਾ ਵਾਰ ਮ:3, 556)

ਬਾਕੀ ਸਭਨਾਂ ਲਈ ਗੁਰੂ ਦੀ ਅਵਸ਼ ਕਰਕੇ ਜ਼ਰੂਰਤ ਹੈ, ਇਤਿਹਾਸ ਦਸਦੇ ਹਨ ਕਿ ਵਿਸ਼ਨੂੰ ਦੇ ਅਉਤਾਰਾਂ ਰਾਮ ਤੇ ਕ੍ਰਿਸ਼ਨ ਜੀ ਨੇ ਵੀ ਵਸ਼ਿਸ਼ਟ ਤੇ ਗਰਗਮੁਨੀ ਜੀ ਨੂੰ ਗੁਰੂ ਧਾਰਨ ਕੀਤਾ। ਸਾਡੇ ਲਈ ਇਹੋ ਜਿਹੀਆਂ ਮਸਾਲਾਂ ਮੌਜੂਦ ਹਨ, ਉਹ ਤਾਂ ਤਿੰਨਾਂ ਲੋਕਾਂ ਦੇ ਧਨੀ ਸਨ, ਉਹਨਾਂ ਤੋਂ ਹੋਰ ਕੌਣ ਵੱਡੇ ਹੋਣਗੇ ? ਇਸ ਦੀ ਪਕਿਆਈ ਵਿਚ ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਗੁਰੂ ਬਿਨਾਂ ਕਿਸੀ ਨੂੰ ਗਿਆਨ ਨਹੀਂ ਹੋਇਆ, ਇਸ ਦੀ ਸਚਾਈ ਤੁਸੀਂ ਬ੍ਰਹਮਾ, ਨਾਰਦ ਤੇ ਬੇਦ ਬਿਆਸ ਨੂੰ ਜਾ ਕੇ ਪੁਛੋ :

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ (ਸਿਰੀ ਰਾਗੁ ਮ: 1, 59)

ਤੁਲਸੀ ਸਾਹਿਬ ਜੀ ਵੀ ਫ਼ੁਰਮਾਂਦੇ ਹਨ :

ਰਾਮ ਕ੍ਰਿਸ਼ਨ ਤੇ ਕੋ ਬੜੋ, ਤਿਨਹੂੰ ਭੀ ਗੁਰੁ ਕੀਨ ॥
ਤੀਨ ਲੋਕ ਕੇ ਨਾਯਕਾ ਗੁਰੁ ਆਗੇ ਆਧੀਨ ॥

ਜਿਸ ਕਿਸੀ ਨੇ ਪਰਮਾਰਥ ਵਿਚ ਉੱਨਤੀ ਕੀਤੀ ਹੈ, ਉਸ ਦੀ ਜ਼ਿੰਦਗੀ ਨੂੰ ਪਲਟਾ ਦੇਣ ਵਾਲਾ ਕੋਈ ਨਾ ਕੋਈ ਮਹਾਤਮਾ ਸੀ ਰਾਜਾ ਜਨਕ ਜੀ ਨੂੰ ਆਤਮ ਗਿਆਨ ਦੇਣ ਵਾਲੇ ਅਸ਼ਟਾਵਕ੍ਰ ਜੀ ਸਨ, ਗੋਰਖ ਨਾਥ ਜੀ ਨੇ ਭਰਥਰੀ ਜੀ ਤੋਂ, ਅਰਜੁਨ ਨੇ ਭਗਵਾਨ ਕ੍ਰਿਸ਼ਨ ਜੀ ਤੋਂ, ਵਿਵੇਕਾ ਨੰਦ ਜੀ ਨੇ ਪਰਮਹੰਸ ਰਾਮ ਕ੍ਰਿਸ਼ਨ ਜੀ ਤੋਂ ਆਤਮਕ ਜੀਵਨ ਪ੍ਰਾਪਤ ਕੀਤਾ।

ਸਿੱਖਾਂ ਵਿਚ ਦੂਸਰੀ ਪਾਤਸ਼ਾਹੀ ਗੁਰੂ ਅੰਗਦ ਜੀ ਨੂੰ ਬਣਾਨ ਵਾਲੇ ਗੁਰੂ ਨਾਨਕ ਸਾਹਿਬ ਸਨ, ਗੁਰੂ ਅਮਰਦਾਸ ਜੀ ਨੂੰ ਗੁਰੂ ਅੰਗਦ ਸਾਹਿਬ, ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦਾਸ, ਗੁਰੂ ਅਰਜਨ ਸਾਹਿਬ ਜੀ ਨੂੰ ਗੁਰੂ ਰਾਮਦਾਸ ਜੀ ਤੇ ਇਸੀ ਤਰ੍ਹਾਂ ਦਸਵੇਂ ਗੁਰੂ ਸਾਹਿਬ ਤਕ ਦੀਆਂ ਜ਼ਿੰਦਗੀਆਂ ਪਲਟਾ ਖਾਂਦੀਆਂ ਰਹੀਆਂ, ਇਤਿ ਆਦਕ।

ਮੌਲਵੀ ਰੂਮ ਸਾਹਿਬ ਜੀ ਆਪਣੀ ਬਾਬਤ ਦਸਦੇ ਹਨ ਕਿ ਉਹਨਾਂ ਦੀ ਜ਼ਿੰਦਗੀ ਨੂੰ ਪਲਟਾ ਦੇਣ ਵਾਲੇ ਸ਼ਮਸ ਤਬਰੇਜ਼ ਜੀ ਸਨ।

مولوی ہرگز نہ شد مولائے روم    تا غلام شمس تبریزی نہ شد    (رومی)

ਅਰਥ—ਮੌਲਵੀ ਕਦਾਚਿਤ ਮੌਲਾਨਾ ਰੂਮ ਨਾ ਬਣ ਸਕਿਆ, ਜਦ ਤੀਕ ਉਹ ਸ਼ਮਸ ਤਬਰੇਜ਼ ਦਾ ਗ਼ੁਲਾਮ ਲਾ ਬਣਿਆ।

ਫੇਰ ਫ਼ੁਰਮਾਂਦੇ ਹਨ, ਐ ਮੁਰਸ਼ਦ ! ਤੂੰ ਮੌਲਵੀ ਰੂਮ ਤੇ ਮਿਹਰ ਦੀ ਨਜ਼ਰ ਕਰ, ਮੈਂ ਕਲੰਦਰਾਂ ਦੀ ਤਰ੍ਹਾਂ ਕਹਿੰਦਾ ਹਾਂ ਕਿ ਮੈਂ ਸ਼ਮਸ ਤਬਰੇਜ਼ ਦਾ ਗ਼ੁਲਾਮ ਹਾਂ।

بیا ساقی عنایت کن مولانائے رومی را   غلامِ شمس تبریزم قلندر وار میگویم (رومی)

ਕਈਆਂ ਮਹਾਤਮਾਂ ਨੇ ਤਾਂ ਆਪਣੀਆਂ ਬਾਣੀਆਂ ਵਿਚ ਆਪੋ ਆਪਣੇ ਗੁਰੂ ਦਾ ਵਰਣਨ ਕੀਤਾ ਹੈ, ਪਰ ਕਈਆਂ ਦੀਆਂ ਬਾਣੀਆਂ ਵਿਚ ਉਹਨਾਂ ਦਾ ਜ਼ਿਕਰ ਨਹੀਂ ਆਇਆ। ਪਰ ਅਸੂਲ ਅਸੂਲ ਹੀ ਹੈ ਕਿ ਦੀਵੇ ਤੋਂ ਦੀਵਾ ਬਲਦਾ ਹੈ, ਜ਼ਿੰਦਗੀ ਤੋਂ ਜ਼ਿੰਦਗੀ ਆਂਵਦੀ ਹੈ। ਸਾਡੀਆਂ ਮਾਇਆ ਵਿਚ ਵੇਹੜੀਆਂ (ਚਿਕੜ ਭਰੀਆਂ) ਹੋਈਆਂ ਰੂਹਾਂ ਲਈ ਦੀਖਸ਼ਤ ਹੋਣ (ਦੇਖੋ ਦੀਖਸ਼ਾ ਦਾ ਪ੍ਰਕਰਣ) ਦੀ ਜ਼ਰੂਰਤ ਹੈ।

## ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਤੇ ਪਿੱਛੋਂ

ਭੁੱਖੇ ਲਈ ਰੋਟੀ ਤੇ ਪਿਆਸੇ ਲਈ ਪਾਣੀ ਹੈ। ਇਕ ਬੱਚਾ ਜੋ 500 ਸਾਲ ਪਹਿਲਾਂ ਜੰਮਿਆ ਉਸ ਲਈ ਕੁਦਰਤ ਨੇ ਉਸ ਵਕਤ ਦੁਧ ਦਾ ਸਾਮਾਨ ਕੀਤਾ ਜੋ ਹਜ਼ਾਰ ਸਾਲ ਪਹਿਲਾਂ ਹੋਇਆ, ਉਸ ਲਈ ਉਸ ਵਕਤ ਸਮਾਨ ਮੌਜੂਦ ਸੀ ਅਤੇ ਜੋ ਅੱਜ ਬੱਚੇ ਹੋ ਰਹੇ ਹਨ ਉਹਨਾਂ ਲਈ ਕੁਦਰਤ ਅੱਜ ਸਾਮਾਨ ਕਰ ਰਹੀ ਹੈ, ਇਹ ਕੁਦਰਤ ਦਾ ਅਟਲ ਨਿਯਮ ਹੈ। ਇਸੀ ਤਰ੍ਹਾਂ ਜਿਨ੍ਹਾਂ ਨੂੰ ਪਰਮਾਰਥ ਦਾ ਸ਼ੌਂਕ ਗੁਰੂ ਨਾਨਕ ਜੀ ਦੇ ਆਵਣ ਤੋਂ ਪਹਿਲਾਂ ਕਦੀ ਹੋਇਆ, ਜਾਂ ਅੱਜ ਜਾਂ ਅੱਗੋਂ ਹੋਵੇ, ਉਸ ਲਈ ਸਾਮਾਨ ਨਾ ਹੋਵੇ, ਕੁਦਰਤ ਦੇ ਨਿਯਮ ਦੇ ਉਲਟ ਹੈ। ਇਹ ਆਖਣਾ ਕਿ 'ਗੁਰੂ' ਕਿਸੀ ਖ਼ਾਸ ਸੌ ਦੋ ਸੌ ਸਾਲ ਦੇ ਅੰਦਰ ਹੀ ਆਏ, ਹਜ਼ਾਰਾਂ ਸਾਲ ਪਹਿਲਾਂ ਜਦ ਤੋਂ ਦੁਨੀਆਂ ਬਣੀ ਤੇ ਉਸ ਸੌ ਦੋ ਸੌ ਸਾਲ ਦੇ ਪਿਛੋਂ ਦੁਨੀਆਂ ਇਸ ਫੈਜ਼ ਤੋਂ ਖ਼ਾਲੀ ਰਹੀ ਅਤੇ ਉਹਨਾਂ ਸਮਿਆਂ ਵਿਚ ਕੁਦਰਤ ਦਾ 'Demand ਤੇ Supply' ਦਾ ਨਿਯਮ ਨਹੀਂ ਸੀ, ਇਹ ਖ਼ੁਸ਼ ਕਿਸਮਤੀ ਕੇਵਲ ਸੌ ਦੋ ਸੌ ਸਾਲ ਲਈ ਹੀ ਰਹੀ, ਠੀਕ ਨਹੀਂ।

ਪਹਿਲਾਂ ਤਾਂ ਸੰਤਾਂ ਦਾ ਉਪਦੇਸ਼ ਸਾਰੀ ਦੁਨੀਆਂ ਨੂੰ ਹਮੇਸ਼ ਲਈ ਹੁੰਦਾ ਹੈ, ਸੌ ਦੋ ਸੌ ਸਾਲ ਹੀ ਨਹੀਂ 'ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ।' (ਸੋਰਠਿ ਵਾਰ ਮ: 3, 647) ਮੂਲ ਮੰਤਰ ਤੇ ਹੋਰ ਬਹੁਤੀ ਥਾਈਂ ਗੁਰਬਾਣੀ ਤੇ ਜਾਪੁ ਸਾਹਿਬ ਵਿਚ ਵੀ ੧ੴ ਸਤਿਗੁਰ ਪ੍ਰਸਾਦਿ ਲਿਖਿਆ ਹੈ। ਇਹ ਸੂਚਨਾ ਹੈ ਕਿ ਵਾਹਿਗੁਰੂ ਜਿਸ ਦਾ ਵਰਣਨ ਮੂਲ ਮੰਤਰ ਵਿਚ ਤੇ ਗੁਰੂ ਗ੍ਰੰਥ ਸਾਹਿਬ ਜਿਸ ਵਿਚ ਮੂਲ ਮੰਤਰ ਦਾ ਵਿਸਥਾਰ ਕਰ ਕੇ ਦਸਿਆ ਗਇਆ ਹੈ। 'ਸਤਿਗੁਰ ਪ੍ਰਸਾਦਿ' ਸਤਿਗੁਰ ਦੀ ਕਿਰਪਾ ਕਰ ਕੇ ਪ੍ਰਾਪਤ ਹੁੰਦਾ ਹੈ, ਇਹ ਅਟਲ ਨਿਯਮ ਕਰ ਕੇ ਵਰਣਨ ਕੀਤਾ ਗਇਆ ਹੈ। ਸਚੇ ਅਸੂਲ (Self evident truth) ਦਾ ਵਰਣਨ ਤੇ ਉਪਦੇਸ਼ ਹੈ।

'ਅਨੁਰਾਗ ਸਾਗਰ' ਨਾਮੀ ਪੁਸਤਕ ਵਿਚ ਕਬੀਰ ਸਾਹਿਬ ਜੀ ਨੇ ਕਹਿਆ ਹੈ ਕਿ ਉਹ ਚਾਰੇ ਜੁਗਾਂ ਵਿਚ ਆਏ ਤੇ ਨਾਮ ਦਾ ਉਪਦੇਸ਼ ਦਿੱਤਾ (ਦੇਖੋ ਨਾਮ ਦਾ ਪ੍ਰਕਰਣ)

ਭਗਤ ਬਾਣੀ ਆਦਿਕ ਬਾਣੀ ਗੁਰਬਾਣੀ ਤੋਂ ਪਹਿਲਾਂ ਦੀਆਂ ਸੰਪ੍ਰਦਾਵਾਂ ਦੀ ਗੁਰਬਾਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਪਤਾ ਮਿਲਦਾ ਹੈ ਕਿ ਜੁਗਾਂ-ਜੁਗਾਂ ਵਿਚ ਪੂਰੇ ਗੁਰੂਆਂ ਤੇ ਮਹਾਂ ਪੁਰਖਾਂ ਤੇ ਸਚੇ ਸ਼ਬਦ ਅਰ ਬਾਣੀ ਤੋਂ ਜੀਵਾਂ ਦੀ ਕਲਿਆਨ ਹੁੰਦੀ ਰਹੀ।

ਕ੍ਰਿਸ਼ਨੁ ਬਲਭਦ 'ਗੁਰ' ਪਗ ਲਗਿ ਧਿਆਵੈ ॥ (ਗਉੜੀ ਮ: 4, 165)

ਨਾਮਾ ਛੀਬਾ ਕਬੀਰੁ ਜੋੁਲਾਹਾ 'ਪੂਰੇ ਗੁਰ' ਤੇ ਗਤਿ ਪਾਈ ॥
(ਸਿਰੀ ਰਾਗੁ ਮ: 3, 67)

ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥
(ਸਿਰੀ ਰਾਗੁ ਮ: 3, 35)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥
(ਆਸਾ ਮ: 3, 424)

ਸੁਖ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ ॥
ਸਾਧ ਸੰਗਤਿ ਮਿਲ ਗਾਂਵਦੇ ਰਾਤੀ ਜਾਇ ਸੁਣੈ 'ਗੁਰਬਾਣੀ'॥ (ਵਾਰ 10, ਪਉੜੀ 6)

ਮਹਾਂ ਪੁਰਖ ਅਚਾਣਚਕ ਗਨਕਾ ਵਾੜੇ ਆਦਿ ਖਲੋਤਾ ॥
(ਵਾਰ 10, ਪਉੜੀ 21)

ਜਨਮ ਸਾਖੀ ਭਾਈ ਬਾਲੇ ਵਾਲੀ ਵਿਚ ਆਇਆ ਹੈ ਕਿ ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਹਨ ਕਿ ਕਲਿਜੁਗ ਵਿਚ ਸੰਤਾਂ ਨੇ ਬਹੁਤ ਸਾਰੇ ਅਵਤਾਰ ਧਾਰਨ ਕਰ ਕੇ ਜੀਵਾਂ ਦਾ ਉਧਾਰ ਕਰਨਾ ਹੈ।

ਸਤਰ ਜਾਮੇ ਭਗਤ ਜਨ ਚੌਦਾਂ ਸਤਿਗੁਰ ਰਾਇ ॥
ਭਰ ਬੇੜੇ ਲੈ ਜਾਇਗੇ ਸੰਤ ਜਨਾਂ ਕੇ ਪੂਰ ॥
ਬੇਮੁਖ ਤੁਟੇ ਤੁਟ ਮੂਏ ਮਨਮੁਖ ਨ ਭਏ ਕਬੂਲ ॥ (ਮ: 1)

ਉੱਪਰ ਦਿੱਤੀ ਗੁਰਬਾਣੀ ਆਦਿ ਤੋਂ ਇਹ ਸਿਧ ਹੈ ਕਿ ਗੁਰੂ ਤੇ ਗੁਰਬਾਣੀ ਹਮੇਸ਼ ਤੋਂ ਹੀ ਹੈ। ਗੁਰੂ ਦੁਨੀਆਂ ਅੰਦਰ ਹਮੇਸ਼ ਹੀ ਰਹਿੰਦੇ ਹਨ, ਤਾਂ ਜੋ ਰਬ ਦੇ ਖੋਜੀ ਉਹਨਾਂ ਦੁਆਰਾ ਉਸ ਤਕ ਰਸਾਈ ਕਰ ਸਕਣ।

ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥ (ਮਾਰੂ ਮ: 1, 1025)

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥
(ਸਿਰੀ ਰਾਗੁ ਮ: 4, 79)

## ਗੁਰੂ ਦਾ ਕੰਮ ਗ੍ਰੰਥਾਂ ਪੋਥੀਆਂ ਤੇ ਆਲਮਾਂ ਤੋਂ ਨਹੀਂ ਨਿਕਲ ਸਕਦਾ

ਗੁਰੂ ਮਹਾਂ ਪਵਿਤਰ ਆਤਮਕ ਹਸਤੀ ਦਾ ਨਾਮ ਹੈ, ਉਹ ਸਚਖੰਡ ਤਕ ਦੀ ਰਸਾਈ ਰਖਦਾ ਹੈ ਤੇ ਜਿਸ ਨੂੰ ਅੰਡ, ਬ੍ਰਹਮੰਡ ਤੇ ਉਸ ਤੋਂ ਪਾਰ ਸਚਖੰਡ ਤਕ ਦਾ ਪੂਰਾ ਤਜਰਬਾ ਹੈ। ਉਸ ਵਿਚ ਆਤਮਕ ਅਨੁਭਵ ਦੇ ਗੁਣ ਪ੍ਰਗਟ ਹਨ ਤੇ ਉਹ ਮਨ ਇੰਦ੍ਰੀਆਂ ਦੀ

ਗ਼ੁਲਾਮੀ ਤੋਂ ਆਜ਼ਾਦ ਹੈ। ਜਦ ਤਕ ਅਜਿਹੀ ਹਸਤੀ ਨਾਲ ਸੰਬੰਧ ਨਹੀਂ ਹੁੰਦਾ, ਆਤਮ ਗਿਆਨ ਦੇ ਸੰਸਕਾਰ ਉਭਰਦੇ ਨਹੀਂ। ਉਹ ਅਸਲ ਵਿਚ ਇਕ ਜਗਦਾ ਦੀਵਾ ਹੈ, ਜਿਸ ਨਾਲ ਲਗ ਕੇ ਬਹੁਤ ਸਾਰੇ ਬੁਝੇ ਹੋਏ ਦੀਵੇ ਜਗ ਜਾਂਦੇ ਹਨ, ਬੁਝੇ ਹੋਏ ਦੀਵੇ ਤੋਂ ਇਹ ਕੰਮ ਨਹੀਂ ਹੋ ਸਕੇਗਾ। ਕਈ ਲੋਕ ਇਹ ਕਹਿੰਦੇ ਹਨ ਕਿ ਅਸੀਂ ਕੇਵਲ ਮਜ਼੍ਹਬਾਂ ਦੇ ਧਰਮ ਪੁਸਤਕ ਪੜ੍ਹ ਕੇ ਹੀ ਆਤਮ ਗਿਆਨ ਦਾ ਦੀਵਾ ਜਗਾ ਸਕਦੇ ਹਾਂ, ਸਾਨੂੰ ਕਿਸੀ ਹੋਰ ਗੁਰੂ ਦੀ ਲੋੜ ਨਹੀਂ, ਧਰਮ ਪੁਸਤਕਾਂ ਹੀ ਗੁਰੂ ਦਾ ਕੰਮ ਦੇ ਸਕਦੀਆਂ ਹਨ। ਆਓ ਅਸੀਂ ਵਿਚਾਰੀਏ ਧਰਮ ਪੁਸਤਕਾਂ ਕੀ ਹਨ ? ਉਹਨਾਂ ਅੰਦਰ ਰਿਸ਼ੀਆਂ ਮੁਨੀਆਂ, ਸੰਤਾਂ ਮਹਾਤਮਾਂ ਦੇ ਅਨਮੋਲ ਰੂਹਾਨੀ ਤਜਰਬਿਆਂ ਦਾ ਵਰਣਨ ਹੈ। ਧਰਮ ਪੁਸਤਕਾਂ ਦਾ ਪ੍ਰੇਮ ਨਾਲ ਪੜ੍ਹਣਾ ਚੰਗਾ ਹੈ, ਸਾਡੇ ਦਿਲ ਅੰਦਰ ਉਹਨਾਂ ਦੀ ਇੱਜ਼ਤ ਤੇ ਪਿਆਰ ਹੈ; ਪਰ ਐਸੇ ਲੋਕਾਂ ਨੇ ਜੜ ਤੇ ਚੇਤਨ ਦੀ ਅਸਲੀਅਤ ਨੂੰ ਹਾਲਾਂ ਤਕ ਸਮਝਿਆ ਨਹੀਂ।

ਗ੍ਰੰਥਾਂ ਪੋਥੀਆਂ ਦੇ ਵਿਚਾਰਨ ਤੇ ਮਹਾਤਮਾ ਦੇ ਜੀਵਨ ਬ੍ਰਿਤਾਂਤ ਪੜ੍ਹਨ ਨਾਲ ਪਰਮਾਰਥ ਦਾ ਸ਼ੌਕ ਪੈਦਾ ਹੋ ਸਕਦਾ ਹੈ ਤੇ ਉਹਨਾਂ ਦੇ ਅਸੂਲਾਂ ਦੀ ਸਮਝ ਆ ਜਾਂਦੀ ਹੈ, ਜਿਹੜੀ ਸਾਨੂੰ ਬੜੀ ਲਾਭਦਾਇਕ ਹੈ, ਪਰ ਇਹ ਸਾਡੇ ਅੰਦਰ ਰੂਹਾਨੀ ਜੀਵਨ ਉਭਾਰ ਨਹੀਂ ਸਕਦੀਆਂ। ਇਹ ਜੀਆ ਦਾਨ ਕੇਵਲ ਕਿਸੀ ਆਤਮਕ ਜੀਵਨ ਵਾਲੀ ਹਸਤੀ ਤੋਂ ਹੀ ਮਿਲ ਸਕਦਾ ਹੈ, ਦੀਵੇ ਤੋਂ ਦੀਵਾ ਜਗ ਸਕਦਾ ਹੈ, ਜੜ ਤੋਂ ਜੀਵਾਂ ਨੂੰ ਜੀਆ ਦਾਨ ਦੀ ਪ੍ਰਾਪਤੀ ਅਸੰਭਵ ਹੈ। ਕਰੋੜਾਂ ਜੁਗਾਂ ਤਕ ਵੀ ਧਰਮ ਪੁਸਤਕਾਂ ਦੇ ਪੜ੍ਹਣ ਤੇ ਵਿਚਾਰਨ ਤੇ ਪੂਜਾ ਕਰਨ ਨਾਲ ਸਾਨੂੰ ਆਤਮ ਗਿਆਨ ਨਹੀਂ ਹੋ ਸਕਦਾ; ਕਿਉਂ ਜੋ ਆਤਮ ਗਿਆਨ ਪੜ੍ਹਾਇਆ ਜਾਂ ਸਿਖਾਇਆ ਨਹੀਂ ਜਾ ਸਕਦਾ, ਇਹ ਤਾਂ ਛੋਹ ਹੈ ਜੋ ਕਿਸੀ ਆਤਮ ਦਰਸ਼ੀ ਪੁਰਸ਼ ਤੋਂ ਪਕੜੀ ਜਾ ਸਕਦੀ ਹੈ, "Spirituality cannot be taught but caught" ਸੰਤਾਂ ਦੀ ਸਿਖਿਆ ਪ੍ਰਾਪਤ ਨਹੀਂ ਹੁੰਦੀ, ਪਰੰਤੂ ਪ੍ਰਗਟ (Revealed) ਹੋ ਆਂਵਦੀ ਹੈ, ਇਸ ਨੂੰ ਜਾਨਣਾ ਹੀ ਨਹੀਂ, ਇਸ ਨੂੰ ਦੇਖਣਾ ਹੈ, ਅਨੁਭਵ ਕਰਨਾ ਹੈ।

ਗੁਰਬਾਣੀ ਨੇ ਇਸ ਸਿਧਾਂਤ ਪੁਰ ਕਾਫੀ ਰੌਸ਼ਨੀ ਪਾਈ ਹੈ।

ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥ (ਮਲਾਰ ਮ: 4, 1264)

ਧਰਮ ਪੁਸਤਕਾਂ ਤੇ ਪਿਛਲੇ ਪਰਮਾਤਮਾ ਸਾਨੂੰ ਜ਼ਿੰਦਾ ਮਹਾਤਮਾ ਦੇ ਪਾਸ ਜਾਣ ਦਾ ਤੇ ਉਹਨਾਂ ਦੀ ਭਗਤੀ ਭਾਵ ਦਾ ਉਪਦੇਸ਼ ਦੇਂਦੇ ਹਨ।

ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪਿ ਸਾਧ ਕਉ ਅਪਨਾ ਜੀਉ ॥
ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ ਕੁਰਬਾਨੁ ॥
(ਗਉੜੀ ਮ: 5, 283)

ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥
(ਆਸਾ ਮ: 5, 400)

ਭਾਈ ਗੁਰਦਾਸ ਜੀ ਵੀ ਫੁਰਮਾਂਦੇ ਹਨ ਕਿ :

ਬੇਦ ਗ੍ਰੰਥ ਗੁਰ ਹਟਿ ਹੈ ਜਿਸੁ ਲਗਿ ਭਉਜਲ ਪਾਰ ਉਤਾਰਾ॥
ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਪ੍ਰਭ ਅਵਤਾਰਾ॥ (ਵਾਰ 1, ਪਉੜੀ 17)

ਉਮਰਾਂ ਬੱਧੀ ਲੋਕ ਗ੍ਰੰਥਾਂ ਪੋਥੀਆਂ ਦਾ ਨੇਮ ਨਾਲ ਪਾਠ ਕਰਦੇ ਹਨ, ਉਹ ਅਕਲੀ ਪਹਿਲਵਾਨ ਜਾਂ ਗਿਆਨੀ ਤਾਂ ਬਣ ਜਾਂਦੇ ਹਨ। ਉਹਨਾਂ ਪਾਸੋਂ ਤੁਸੀਂ ਲੰਮੇ ਚੌੜੇ ਲੈਕਚਰ ਸੁਣ ਲਵੋ, ਪਰ ਕੀ ਉਹਨਾਂ ਵਿਚ ਨਾਮ ਮਾਤਰ ਵੀ ਆਤਮ ਗਿਆਨ ਹੁੰਦਾ ਹੈ ? ਉਹ ਆਤਮਕ ਜੀਵਨ ਤੋਂ ਬਿਲਕੁਲ ਕੋਰੇ ਦੇ ਕੋਰੇ ਨਜ਼ਰ ਆਂਵਦੇ ਹਨ; ਕਿਉਂ ਜੋ ਉਹਨਾਂ ਦਾ ਕਿਸੀ ਜ਼ਿੰਦਾ ਗੁਰੂ ਹਸਤੀ ਨਾਲ ਸੰਬੰਧ ਨਹੀਂ ਹੋਇਆ। ਸ੍ਰੀ ਆਸਾ ਜੀ ਦੀ ਵਾਰ ਵਿਚ ਆਇਆ ਹੈ :

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜਿਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥ (ਆਸਾ ਮ: 1, 467)

ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ (ਸਿਰੀ ਰਾਗੁ ਮ: 1, 15)

ਕਿਤਾਬਾਂ ਵਿਚ ਮਾਲਕ ਦੇ ਗਿਆਨ ਦਾ ਵਰਣਨ ਹੈ :

"ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ॥ (ਸਿਰੀ ਰਾਗੁ ਮ: 1, 59)

ਉਹ ਗਿਆਨ ਤੁਸਾਡੇ ਅੰਦਰ ਹੈ। ਜਦ ਤੀਕ 'ਅੰਦਰ ਜਾਣ' ਜਾਂ ਜੜ੍ਹ ਚੇਤਨ ਦੀ ਗ੍ਰੰਥੀ ਖੋਲਣ ਦੇ ਵੱਲ ਦਾ ਪਤਾ ਨਹੀਂ ਮਿਲੇਗਾ, ਇਸ ਤੋਂ ਤੁਸੀਂ ਵਾਂਜੇ ਰਹੋਗੇ। ਜੇਕਰ ਆਤਮ ਗਿਆਨ ਕਿਤਾਬਾਂ ਦੇ ਅੰਦਰ ਹੁੰਦਾ ਤਾਂ ਇਹ ਆਲਮ ਫ਼ਾਜ਼ਲ ਸਭ ਦੇ ਸਭ ਆਤਮ ਗਿਆਨੀ ਹੋ ਜਾਂਦੇ। ਭਾਵੇਂ ਇਹ ਆਪ ਕਿਤਾਬਾਂ ਦੀਆਂ ਲਾਇਬਰੇਰੀਆਂ ਹੀ ਕਿਉਂ ਨਾ ਬਣ ਜਾਣ; ਪਰ ਇੱਟਾਂ ਤੇ ਪੱਥਰ ਦੇ ਮਕਾਨਾਂ ਦੀ ਤਰ੍ਹਾਂ ਜੜ੍ਹ ਹਨ। ਦਿਮਾਗਾਂ ਵਿਚ ਕਿਤਾਬਾਂ ਲੱਦੀਆਂ ਪਈਆਂ ਹਨ; ਖੋਤਿਆਂ ਦੀ ਤਰ੍ਹਾਂ ਪਿਠ ਤੇ ਚੰਦਨ ਦਾ ਭਾਰ ਲਦਿਆ ਹੋਇਆ ਹੈ, ਪਰ ਉਸ ਦੀ ਖ਼ੁਸ਼ਬੂ ਤੋਂ ਬੇਖ਼ਬਰ ਹਨ। ਕੜਛੀ ਦਿਨ ਰਾਤ ਹਲਵੇ ਵਿਚ ਰਹਿੰਦੀ ਹੈ; ਪਰ ਸਵਾਦ ਤੋਂ ਜਾਣੂ ਨਹੀਂ ਹੈ। ਇਸ ਕਿਤਾਬੀ ਤੇ ਇਲਮੀ ਜ਼ਮਾਨੇ ਅੰਦਰ ਤੁਸਾਨੂੰ ਕਿਤਨੇ ਗਿਆਨੀ ਨਜ਼ਰ ਆ ਰਹੇ ਹਨ ! ਜੇਕਰ ਕਿਤਾਬਾਂ ਦੇ ਪੜ੍ਹਨ ਤੋਂ ਲੋਕ ਪਰਮਾਰਥੀ ਬਣ ਜਾਂਦੇ ਤਾਂ ਜਿਸ ਤਰ੍ਹਾਂ ਅਜ ਕਲ੍ਹ ਦੁਨੀਆਂ ਵਿਚ ਕਿਤਾਬਾਂ ਦਾ ਹੜ੍ਹ ਆਇਆ ਹੋਇਆ ਹੈ; ਉਸੀ ਤਰ੍ਹਾਂ ਪਰਮਾਰਥ ਦਾ ਵੀ ਹੜ੍ਹ ਆ ਜਾਂਵਦਾ।

ਜਦ ਕਦੀ ਦੁਨੀਆਂ ਵਿਚ ਸੰਤ ਸਤਿਗੁਰ ਆਂਵਦੇ ਹਨ ਪਰਮਾਰਥ ਦਾ ਹੜ੍ਹ ਆ ਜਾਂਦਾ ਹੈ। ਅਨਗਿਣਤ ਲੋਕ ਰੰਗੇ ਜਾਂਦੇ ਹਨ; ਉਹਨਾਂ ਦਾ ਜੀਵਨ ਪਰਮਾਰਥੀ ਬਣ ਜਾਂਦਾ ਹੈ। ਆਤਮਾ ਨੂੰ ਆਤਮਕ ਫੁਰਨਾ ਕੇਵਲ ਆਤਮਾ ਤੋਂ ਹੀ ਨਸੀਬ ਹੁੰਦਾ ਹੈ। ਇਲਮੀ ਗੁਰੂ ਇਹ ਕੰਮ ਨਹੀਂ ਕਰ ਸਕਦੇ। ਆਦਮੀ ਹਜ਼ਾਰ ਆਲਮ ਤੇ ਅਕਲ ਵਾਲਾ

ਹੋਵੇ, ਪਰ ਜਦ ਤੀਕ ਉਸ ਦੇ ਅੰਦਰ ਖ਼ੁਦ ਆਤਮਕ ਯੋਗਤਾ ਨਹੀਂ ਉਹ ਦੂਸਰਿਆਂ ਦੇ ਅੰਦਰ ਆਤਮ ਭਾਉ ਨੂੰ ਉਭਾਰ ਨਹੀਂ ਸਕੇਗਾ। ਗੱਲਾਂ ਕਰਨੀਆਂ, ਆਤਮ ਗਿਆਨ ਦੇ ਮਜ਼ਮੂਨ ਤੇ ਲੈਕਚਰ ਦੇਣਾ ਬਹੁਤ ਆਸਾਨ ਹੈ, ਪਰ ਆਤਮਕ ਜੀਵਨ ਬਤੀਤ ਕਰਨਾ ਹੋਰ ਗੱਲ ਹੈ। ਕੇਵਲ ਜ਼ਾਹਿਰੀ ਇਲਮ ਪੜ੍ਹ ਕੇ ਕੋਈ ਪਰਮਾਰਥੀ ਨਹੀਂ ਬਣ ਸਕਦਾ, ਉਹ ਤਾਂ ਭੰਡਾਂ ਵਾਂਙੂ ਨਕਲੀਆ ਹੈ, ਉਸ ਪਾਸੋਂ ਪਰਮਾਰਥ ਦੀ ਉਮੈਦ ਕਰਨੀ ਗ਼ਲਤੀ ਹੈ। ਮੌਲਵੀ ਰੂਮ ਸਾਹਿਬ ਫ਼ੁਰਮਾਂਦੇ ਹਨ :

اندر آور سایۂ آں عاقلے کس نتاید بردرہ از ناقلے (رومی)

ਅਰਥ—ਗੁਰੂ ਦੀ ਸ਼ਰਨ ਲੈ, ਭੰਡ ਜਾਂ ਨਕਲ ਕਰਨ ਵਾਲੇ ਦੀ ਮਦਦ ਨਾਲ ਤੂੰ ਕਦੀ ਰਾਹ ਤੇ ਨਹੀਂ ਚਲ ਸਕੇਂਗਾ।

ਜਿਸਦੀ ਸੰਗਤ ਤੇ ਸੇਵਾ ਤੋਂ ਸਿਖ ਦੇ ਅੰਦਰ ਪਰਮਾਰਥ ਦਾ ਭਾਵ ਫੁਰੇ, ਉਹ ਗੁਰੂ ਹੈ। ਐਸੇ ਮਹਾਂ ਪੁਰਖ ਦਇਆ ਦਾ ਪੁੰਜ ਹੁੰਦੇ ਹਨ। ਜੋ ਉਹਨਾਂ ਦੇ ਚਰਨਾਂ ਵਿਚ ਡਿਗਦਾ ਹੈ ਉਸ ਨੂੰ ਭਵ ਸਾਗਰ ਤੋਂ ਬਚਾ ਲੈਂਦੇ ਹਨ। ਸਾਨੂੰ ਤਨ ਤੇ ਮਨ ਕਰ ਕੇ ਉਹਨਾਂ ਦੀ ਸੇਵਾ ਤੇ ਭਗਤੀ ਕਰਨੀ ਚਾਹੀਦੀ ਹੈ। ਗੁਰੂ ਸਾਹਿਬ ਫ਼ੁਰਮਾਂਦੇ ਹਨ ਕਿ ਸਾਡਾ ਤਨ ਮਨ ਤੇ ਧਨ ਤਿੰਨੋਂ ਹੀ ਸੰਤਾਂ ਦੇ ਹਨ। ਉਹਨਾਂ ਦੀ ਦਇਆ ਕਰ ਕੇ ਹੀ ਅਸਾਂ ਨਾਮ ਨੂੰ ਧਿਆਇਆ ਹੈ ਤੇ ਸ਼ਾਂਤੀ ਨੂੰ ਪ੍ਰਾਪਤ ਹੋਏ ਹਾਂ। ਸੰਤਾਂ ਤੋਂ ਛੁਟ ਹੋਰ ਕੋਈ ਸੱਚਾ ਦਾਤਾ ਨਹੀਂ। ਜੋ ਜੋ ਉਹਨਾਂ ਦੀ ਸ਼ਰਨ ਆਂਵਦਾ ਹੈ, ਉਸ ਨੂੰ ਉੱਚੇ ਮੰਡਲਾਂ ਵਿਚ ਲੈ ਜਾਂਦੇ ਹਨ :

**ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥**
**ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥**
**ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥**
**ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥** (ਸੋਰਠਿ ਮ: 5, 610)

ਗੁਰੂ ਦਾ ਆਦਰਸ਼ ਆਤਮਕ ਹੈ, ਇਹ ਕੋਈ ਮਨੁੱਖ ਪੂਜਾ ਦੀ ਸਿਖਿਆ ਨਹੀਂ। ਗੁਰੂ ਇਨਸਾਨ ਦੀ ਦੇਹ ਨੂੰ ਹੀ ਨਹੀਂ ਕਹਿੰਦੇ, ਉਹ ਤਾਂ ਸ਼ਬਦ ਹੈ, ਦੇਹ ਤਾਂ ਇਕ ਕਪੜਾ ਹੈ, ਜੋ ਸਿਖ ਤੇ ਗੁਰੂ ਦੋਹਾਂ ਨੇ ਸਿਟ ਦੇਣਾ ਹੈ, ਪਰ ਜਿਸ ਵੇਲੇ ਦੇਹ ਅੰਦਰ ਉਹ ਬੈਠਾ ਕੰਮ ਕਰਦਾ ਹੈ, ਉਹ ਧੰਨ ਹੈ, ਉਸ ਦੀ ਸਾਨੂੰ ਕਦਰ ਹੈ ਤੇ ਪੂਜਨ ਯੋਗ ਹੈ, ਉਸ ਨੂੰ ਵੀ ਗੁਰੂ ਕਹਿਆ ਜਾਂਦਾ ਹੈ। ਅਸੀਂ ਦੇਹ ਧਾਰੀ ਹਾਂ, ਸਾਨੂੰ ਦੇਹ ਧਾਰੀ ਤੋਂ ਹੀ ਗਿਆਨ ਹੋ ਸਕਦਾ ਹੈ, ਜਿਹੜੇ ਇਸ ਨੂੰ ਮਰਦੁਮ ਪਰਸਤੀ ਕਹਿੰਦੇ ਹਨ, ਉਹ ਅਸਲੀਅਤ ਦੇ ਜਾਣੂ ਨਹੀਂ। ਜੇਕਰ ਉਹਨਾਂ ਦੀ ਗੱਲ ਨੂੰ ਮੰਨ ਵੀ ਲਿਆ ਜਾਵੇ ਤਾਂ ਉਹ ਕਿਤਾਬ ਪਰਸਤੀ ਤੇ ਬੁਤ ਪਰਸਤੀ ਦੀ ਪੂਜਾ ਤੋਂ ਚੰਗੀ ਹੈ, ਕਿਉਂ ਜੋ ਇਨਸਾਨ ਫੇਰ ਵੀ ਚੇਤਨ ਹੈ ਤੇ ਚੇਤਨ ਨੂੰ ਚੇਤਨ ਤੋਂ ਹੀ ਗਿਆਨ ਮਿਲ ਸਕਦਾ ਹੈ। ਖੁਸਰੋ ਸਾਹਿਬ ਤਾਂ ਫ਼ਰਮਾਂਦੇ ਹਨ :

خلق میگوید کہ خسرو بت پرستی میکند آرے آرے میکنم با خلق و عالم کار نیست (خسرو)

ਅਰਥ—ਖਲਕਤ ਕਹਿੰਦੀ ਹੈ ਕਿ ਖੁਸਰੋ ਬੁਤ ਪਰਸਤੀ ਕਰਦਾ ਹੈ। ਹਾਂ ! ਹਾਂ ! ਮੈਂ ਕਰਦਾ ਹਾਂ। ਮੈਨੂੰ ਦੁਨੀਆਂ ਤੇ ਦੁਨੀਆਂ ਦੇ ਲੋਕਾਂ ਨਾਲ ਕੋਈ ਵਾਸਤਾ ਨਹੀਂ।

ਭਗਤਾਂ ਤੇ ਸੰਸਾਰੀਆਂ ਦਾ ਕਦੇ ਜੋੜ ਨਹੀਂ ਆਇਆ। ਗੁਰ ਭਗਤੀ ਦੀ ਝਲਕ ਤੋਂ ਹੀਣ ਪੁਰਸ਼ ਕੀ ਜਾਣ ਸਕਦੇ ਹਨ ਕਿ ਗੁਰੂ ਕੀ ਹੁੰਦਾ ਹੈ ! ਉਹ ਮਾਲਕ ਦੇ ਜਮਾਲ ਦਾ ਠਾਠਾਂ ਮਾਰਦਾ ਸਮੁੰਦਰ ਹੈ, ਜਿਸ ਤੋਂ ਪਰਮਾਰਥੀ ਲੋਕ ਰੰਗੇ ਜਾਂਦੇ ਹਨ। ਇਸ ਭੇਦ ਦੇ ਸਮਝਣ ਲਈ ਦੇਖਣ ਵਾਲੀ ਅੱਖ ਦੀ ਲੋੜ ਹੈ।

ਸੱਚੀ ਗੱਲ ਤਾਂ ਇਹ ਹੈ ਕਿ ਗੁਰੂ ਇਨਸਾਨ ਦਾ ਨਾਉਂ ਨਹੀਂ, ਉਹ ਤਾਂ ਕੋਈ ਹੋਰ ਤਾਕਤ ਹੈ ਜੋ ਇਸ ਵਿਰਕਤੀ ਵਾਲੀ ਦੇਹ ਦੇ ਅੰਦਰ ਪ੍ਰਗਟ ਹੈ ਤੇ ਸਾਡਾ ਸਚਾ ਆਦਰਸ਼ ਹੈ, ਜਿਸ ਦੇ ਆਧਾਰ ਤੇ ਪਰਮਾਰਥ ਦੀ ਸਚੀ ਕਮਾਈ ਹੁੰਦੀ ਹੈ। ਉਹ ਬਿਜਲੀ ਦੇ ਬਲਬ ਦੀ ਤਰ੍ਹਾਂ ਨੂਰ ਨਾਲ ਮੁਨੱਵਰ ਹੈ। ਉਸ ਦੇ ਪ੍ਰਕਾਸ਼ ਨਾਲ ਸ਼ੀਸ਼ੇ ਦੇ ਬਲਬ ਦੀ ਬਨਾਵਟ ਦਾ ਖ਼ਿਆਲ ਤਕ ਭੁੱਲ ਜਾਂਦਾ ਹੈ। ਪਰਮਾਰਥ ਦੇ ਚਾਹਵਾਨ ਪਤੰਗਿਆਂ ਦੀ ਤਰ੍ਹਾਂ ਉਸ ਨੂਰੀ ਪ੍ਰਕਾਸ਼ ਤੋਂ ਕੁਰਬਾਨ ਹਨ। ਕਬੀਰ ਸਾਹਿਬ ਫਰਮਾਂਦੇ ਹਨ :

ਗੁਰੁ ਕੋ ਮਾਨੁਸ਼ ਜਾਨਤੇ ਤੇ ਨਰ ਮੂੜ੍ਹ ਗਵਾਰ ॥
ਭਵ ਸਾਗਰ ਕੇ ਭੰਵਰ ਮਹਿ ਡੂਬੇ ਬਾਰੰਬਾਰ ॥
ਗੁਰੁ ਕੌ ਮਾਨੁਸ਼ ਜਾਨਤੇ ਤਨ ਮਨ ਅਧਿਕ ਬਿਕਾਰ ॥
ਗੁਰੂ ਕੀਆ ਹੈ ਦੇਹ ਕਾ ਕੈਸੇ ਹੋਇ ਉਧਾਰ ॥
ਗੁਰੁ ਕੋ ਮਾਨਸ ਜਾਨਤੇ ਭਗਤੀ ਭਉ ਕਿਆ ਹੋਇ ॥
ਤਰੇ ਨ ਤਾਰੇ ਆਪਕੋ ਮੂੜ੍ਹ ਕਹਾਵੈ ਸੋਇ ॥
ਗੁਰੁ ਕੋ ਮਾਨੁਖ ਜਾਨਤੇ ਚਰਨਾਮ੍ਰਿਤ ਕੋ ਪਾਨ ॥
ਤੇ ਨਰ ਨਰਕੇ ਜਾਇੰਗੇ ਜਨਮ ਜਨਮ ਹੋਇ ਸੁਆਨ ॥

## ਗੁਰੂ Superman ਅਰਥਾਤ ਆਦਰਸ਼ ਜਾਂ ਨਿਹਕਲੰਕ ਮਨੁੱਖ ਹੈ ਤੇ ਉਸ ਤੋਂ ਵੀ ਵੱਧ ਹੈ

ਗੁਰੂ ਇਨਸਾਨਾਂ ਵਿਚੋਂ ਕਾਮਲ ਇਨਸਾਨ ਹੈ। ਕਾਮਲ ਇਨਸਾਨ ਰੂਹਾਨੀ ਇਨਸਾਨੀਅਤ ਦਾ ਕਮਾਲ ਹੈ, ਉਸ ਦੀ ਤਾਰੀਫ਼ ਕਰਨੀ ਮੁਸ਼ਕਲ ਹੈ। ਉਹ ਸਭ ਗੁਣਾਂ ਨਾਲ ਭਰਪੂਰ ਤੇ ਜ਼ਿੰਦਗੀ ਦਾ ਸੋਮਾ ਹੈ। ਕੁਦਰਤ ਵਿੱਚ ਜੋ ਕੁਛ ਵੀ ਹੈ, ਉਹ ਸਭ ਉਸ ਦੇ ਅੰਦਰ ਹੈ, ਸਤਿ ਲੋਕ ਤੋਂ ਲੈ ਕੇ ਮਾਤ ਲੋਕ ਤਕ ਦੇ ਸਾਰੇ ਗੁਣ ਉਸ ਅੰਦਰ ਮੌਜੂਦ ਹਨ, ਉਸ ਦੀ ਜ਼ਾਤ ਦੇ ਅੰਦਰ ਸਭ ਪ੍ਰਗਟ ਨਜ਼ਰ ਆਂਵਦੇ ਹਨ। ਹੋਰ ਕਿਧਰੋਂ ਇਹਨਾਂ ਗੁਣਾਂ ਦਾ ਪਤਾ ਲਗਾਣਾ ਕਠਨ ਹੈ, ਸਾਰੇ ਸਮੁੰਦਰ ਦਾ ਤਰਨਾ ਕਠਨ ਹੈ। ਆਦਮੀ ਸਾਰੇ ਸਮੁੰਦਰ ਅੰਦਰ ਨਹੀਂ ਨ੍ਹਾਉਂਦਾ, ਨ੍ਹਾਉਣ ਦਾ ਕੰਮ ਹਮੇਸ਼ਾ ਕਿਸੇ ਘਾਟ ਤੇ ਹੋਇਆ ਕਰਦਾ ਹੈ। ਇਹ ਕਾਮਲ ਇਨਸਾਨ ਮਾਲਕ ਦਾ ਇਸ ਤਰ੍ਹਾਂ ਦਾ ਘਾਟ ਹੈ।

ਜੇਕਰ ਪੁੱਛੋ ਕਿ ਇਸ ਕਾਮਲ ਇਨਸਾਨ ਵਿਚ ਕੀ ਹੈ ? ਇਹ ਕਿਥੋਂ ਆਇਆ ਹੈ, ਕਿੱਨ੍ਹਾ ਕਿੱਨ੍ਹਾ ਮੰਜ਼ਲਾਂ ਤੋਂ ਲੰਘ ਕੇ ਆਇਆ ਹੈ, ਉਹ ਕਿਥੇ ਆ ਕੇ ਠਹਿਰਿਆ ਹੈ ਤੇ ਇਥੇ ਆ ਕੇ ਉਹ ਕੀ ਕਰ ਰਹਿਆ ਹੈ ? ਤਾਂ ਉਸ ਦਾ ਉੱਤਰ ਇਹ ਹੈ ਕਿ ਉਹ ਸਤਿ ਲੋਕ ਤੋਂ

ਆਇਆ ਹੈ, ਸਾਰਿਆਂ ਲੋਕਾਂ (ਤਪ ਲੋਕ, ਜਨ ਲੋਕ, ਮਹਰ ਲੋਕ, ਸੁਵਰ ਲੋਕ ਤੇ ਭੁਵਰ ਲੋਕ ਆਦਿ) ਦੀਆਂ ਮੰਜ਼ਲਾਂ ਨੂੰ ਤੈਅ ਕਰ ਕੇ ਭੂ-ਲੋਕ ਵਿਚ ਆਇਆ ਹੈ ਤੇ ਇਸ ਵਿਚ ਠਹਿਰਿਆ ਹੈ। ਇਹ ਅਲੂਹੀਅਤ (ਪਰਮ ਤੱਤ) ਦੀ ਸ਼ਾਨ ਨੂੰ ਪ੍ਰਗਟ ਕਰ ਰਹਿਆ ਹੈ। ਇਨ੍ਹਾਂ ਲੋਕ ਲੋਕਾਂਤਰਾਂ ਦੇ ਅਸਰ ਤੇ ਗੁਣ ਉਸ ਦੇ ਅੰਦਰ ਮੌਜੂਦ ਹਨ।

ਉਸ ਦੇ ਦਿਲ ਅੰਦਰ ਮਾਲਕ ਠਹਿਰਿਆ ਹੋਇਆ ਹੈ। ਉਸ ਦੀ ਸੂਰਤ ਤੋਂ ਮਾਲਕ ਦੀ ਜ਼ਾਤ ਤੇ ਉਸ ਦੇ ਗੁਣ ਪ੍ਰਗਟ ਹੋ ਰਹੇ ਹਨ। ਜ਼ਾਤ ਦਾ ਕਮਾਲ ਤੇ ਗੁਣਾਂ ਦਾ ਕਮਾਲ ਇਸ ਇਨਸਾਨ ਕਾਮਲ ਦੇ ਅੰਦਰ ਸਭ ਇਕ ਜਗ੍ਹਾ ਇਕੱਠੇ ਹੋ ਗਏ ਹਨ। ਗੁਣਾਂ ਤੇ ਜ਼ਾਤ ਦੇ ਸਭ ਜਲਵੇ ਉਸ ਦੇ ਅੰਦਰ ਪ੍ਰਗਟ ਹਨ। ਜੇਕਰ ਤੁਸੀਂ ਖ਼ੁਦਾ ਨੂੰ ਦੇਖਣਾ ਚਾਹੋ ਤਾਂ ਇਸ ਇਨਸਾਨ ਕਾਮਲ ਨੂੰ ਹੀ ਦੇਖ ਲਵੋ। ਯਹੂਦੀਆਂ ਦਾ ਕਥਨ ਹੈ, ਕਿ ਖ਼ੁਦਾ ਨੇ ਇਨਸਾਨ ਨੂੰ ਆਪਣੀ ਸ਼ਕਲ ਪੁਰ ਬਣਾਇਆ ਹੈ।

در بشر روپوش کرداست آفتاب (رومی)

ਜਦ ਅੰਦਰ ਦੀ ਅੱਖ ਖੁਲ੍ਹਦੀ ਹੈ ਤਾਂ ਪਤਾ ਲਗਦਾ ਹੈ, ਕਿ ਉਹ ਸਾਰੇ ਆਲਮ ਦੇ ਸਜਦਾ ਕਰਨ ਦੀ ਜਗ੍ਹਾ ਹੈ, ਉਹ ਸਾਰੇ ਆਲਮ ਦੀ ਜਾਨ ਹੈ, ਉਹ ਹੱਕ ਮੁਜੱਸਮ ਹੈ, ਉਹ ਹੱਕ ਕੀ ਜ਼ਾਤ ਹੈ ਤੇ ਹਕ ਦੀ ਝਲਕ ਦੇ ਰਹਿਆ ਹੈ। ਉਹ ਸਾਰੀ ਖ਼ਲਕਤ ਦਾ ਸਰਦਾਰ ਹੈ, ਉਸ ਤੋਂ ਚੰਗਾ ਇਸ ਸੰਸਾਰ ਵਿਚ ਕੋਈ ਨਹੀਂ, ਉਸ ਤੋਂ ਵੱਡਾ ਦੋਹਾਂ ਜਹਾਨਾਂ ਵਿਚ ਕੋਈ ਨਹੀਂ, ਦੋਹਾਂ ਜਹਾਨਾਂ ਦੇ ਸਜਦਾ ਕਰਨ ਦੀ ਜਗ੍ਹਾ ਹੈ। ਜੋ ਜੋ ਖ਼ੂਬੀਆਂ ਬ੍ਰਹਮੰਡ ਤੇ ਉਸ ਤੋਂ ਪਾਰ ਚੇਤਨ ਦੇਸਾਂ ਦੇ ਅੰਦਰ ਹਨ, ਉਹ ਸਭ ਉਸ ਦੀ ਜ਼ਾਤ ਦੇ ਅੰਦਰ ਪ੍ਰਗਟ ਹੋ ਰਹੀਆਂ ਹਨ। ਉਹ ਸਾਰਿਆਂ ਗੁਣਾਂ ਦਾ ਗਾਹ ਹੈ। ਜਿਸ ਨੇ ਉਸ ਨੂੰ ਦੇਖ ਲਇਆ ਉਸ ਨੇ ਹੱਕ ਦੀ ਜ਼ਾਤ ਨੂੰ ਦੇਖ ਲਇਆ। ਜਿਤਨੇ ਵੀ ਗੁਣ ਖ਼ੁਦਾ ਦੇ ਹਨ ਉਹ ਸਭ ਉਸ ਦੇ ਅੰਦਰ ਝਲਕ ਰਹੇ ਹਨ। ਉਹ ਇਸ ਸੰਸਾਰ ਵਿਚ ਮਾਲਕ ਦਾ ਨਮੂਨਾ (Prototype) ਹੈ, ਤੇ ਉਸ ਦਾ ਵਾਇਸਰਾਇ ਹੈ ਤੇ ਦੁਨੀਆਂ ਵਿਚ ਉਸ ਦਾ ਕੰਮ ਕਰਦਾ ਹੈ। ਉਸ ਦੀ ਸਮਝ ਤੇ ਬੁਧੀ ਕਮਾਲ ਦੀ ਹੈ ਤੇ ਉਸ ਦੀ ਫੈਸਲਾ ਕਰਨ ਦੀ ਤਾਕਤ (Judgement) ਬੜੀ ਪੂਰਨ (Sound) ਹੈ। ਉਸ ਨੇ ਭਾਵੇਂ ਕਿਸੀ ਸਕੂਲ ਜਾਂ ਕਾਲਜ ਵਿਚ ਤਾਲੀਮ ਵੀ ਨਾ ਪਾਈ ਹੋਵੇ, ਉਹ ਸਾਰਿਆਂ ਇਲਮਾਂ ਦਾ ਸੋਮਾ ਹੈ। ਉਹਨਾਂ ਦੇ ਮਤਲਬ ਨੂੰ ਸਮਝਦਾ ਹੈ। ਜੇ ਕਰ ਤੁਸੀਂ ਉਸ ਨੂੰ ਇਨਸਾਨ ਦੀ ਹੈਸੀਅਤ ਵਿਚ ਵੀ ਦੇਖੋ ਤਾਂ ਸਭ ਤੋਂ ਸ੍ਰੇਸ਼ਟ ਇਨਸਾਨ ਹੈ। ਉਹ ਸਭ ਗੁਣ ਨਿਧਾਨ ਹੈ, ਉਹ ਪੂਰਨ ਇਨਸਾਨ ਹੈ। ਕਿਸੀ ਖ਼ਾਸ ਮੁਲਕ ਜਾਂ ਕੌਮ ਦਾ ਨਹੀਂ, ਉਹ ਸਾਰੀਆਂ ਕੌਮਾਂ ਤੇ ਦੇਸਾਂ ਦਾ ਹੈ। ਉਹ ਸਭ ਦੀ ਸੇਵਾ ਕਰਦਾ ਹੈ ਤੇ ਮਨੁਸ਼ ਮਾਤਰ ਦਾ ਟੀਚਰ ਹੈ। ਉਸ ਦੇ ਅੰਦਰ ਸਭ ਲਈ ਪ੍ਰੇਮ ਹੈ। ਉਸ ਦਾ ਉਪਦੇਸ਼ ਕੁਲ ਆਲਮ ਨੂੰ ਹੈ। ਸਾਰੇ ਜਹਾਨ ਦਾ ਸ਼ਹਿਰੀ (Citizen of the world) ਹੈ। ਨਹੀਂ ਨਹੀਂ ਇਸ ਦੁਨੀਆਂ ਦਾ ਪ੍ਰੇਮ ਸਹਿਤ ਸੈਰ ਕਰਨ ਵਾਲਾ ਹੈ ਤੇ ਮਾਲਕ ਦਾ ਏਲਚੀ ਬਣ ਕੇ ਉਸ ਦੀ ਰੋਸ਼ਨੀ ਨੂੰ ਫੈਲਾਣ ਲਈ ਆਇਆ ਹੈ।

ਉਹ ਸਾਧਾਰਣ ਇਨਸਾਨਾਂ ਦੀ ਤਰ੍ਹਾਂ ਗੁਜ਼ਰਾਨ ਕਰਦਾ ਹੈ। ਉਹ ਭਾਵੇਂ ਦੁਨੀਆਂ

ਵਿਚ ਰਹਿੰਦਾ ਹੈ, ਪਰ ਦੁਨੀਆਂ ਤੋਂ ਨਿਰਲੇਪ ਹੈ। ਉਹ ਸਭ ਨਾਲ ਪਿਆਰ ਤੇ ਹਮਦਰਦੀ ਭਰਿਆ ਵਰਤਾਉ ਕਰਦਾ ਹੈ, ਜੋ ਮਾਤਾ ਦੇ ਹਿਤ ਕੌਲੋਂ ਹਜ਼ਾਰਾਂ ਗੁਣਾਂ ਵਧ ਕੇ ਹੈ। ਉਹ ਸਰੇਸ਼ਟ ਪੁਰਸ਼ ਹੈ, ਜਿਸ ਵਿਚ ਕੋਈ ਕਸਰ ਨਹੀਂ। ਉਹ ਸਾਡੀਆਂ ਕਮਜ਼ੋਰੀਆਂ ਤੇ ਰਹਿਮ ਖਾਂਦਾ ਹੈ।

ਦੇਖਣ ਨੂੰ ਤਾਂ ਉਹ ਇਨਸਾਨ ਦੀ ਸੂਰਤ ਵਾਲਾ ਹੈ, ਪਰ ਉਹ ਮਾਮੂਲੀ ਇਨਸਾਨ ਨਹੀਂ, ਉਹ Superman ਅਰਥਾਤ ਨੇਕੀ ਬਦੀ ਤੋਂ ਪਰੇ ਸਭ ਤੋਂ ਉੱਚਾ ਇਨਸਾਨ ਹੈ, ਇਨਸਾਨ ਦੀ ਸ਼ਕਲ ਵਿਚ ਆਪ ਮਾਲਕ ਹੈ। ਉਹਦੇ ਅੰਦਰ ਇਖ਼ਲਾਕ ਤੇ ਰੂਹਾਨੀਅਤ ਦਾ ਮਾਜੂਨ ਮੁਰੱਕਬ ਹੈ। ਤਾਕਤ ਹੁੰਦੇ ਹੋਏ ਨਿਤਾਣਾ ਤੇ ਮਾਨ ਹੁੰਦੇ ਹੋਏ ਨਿਮਾਣਾ ਹੈ। ਤਾਕਤ ਨਾਲ ਗ਼ਰੀਬੀ ਤੇ ਨਰਮੀ, ਤੇ ਅਕਲ ਨਾਲ ਪ੍ਰੇਮ ਦਾ ਮੇਲ ਸਤਿਗੁਰ ਦੇ ਅੰਦਰ ਮਿਲਦਾ ਹੈ, ਜਿਸ ਦਾ ਆਦਰਸ਼ ਅਫ਼ਲਾਤੂ (Plato) ਤੇ ਨੀਟਜ਼ (Nietzsche) ਮਹਾਤਮਾ ਨੇ ਦੁਨੀਆਂ ਅੱਗੇ ਰਖਿਆ।

ਨਹੀਂ ਨਹੀਂ ਉਹ Superman ਤੋਂ ਵੀ ਵਧ ਕੇ ਹੈ, ਕਿਉਂ ਜੋ ਸਤਿਗੁਰ ਇਨਸਾਨ ਦੀਆਂ ਹੱਦਾਂ ਤੋਂ ਪਾਰ ਵੀ ਰਸਾਈ ਰਖਦਾ ਹੈ। ਉਸ ਦੇ ਕੰਮ ਕਰਨ ਦਾ ਦਾਇਰਾ ਉਹਨਾਂ ਮੰਡਲਾਂ ਪੁਰ ਵੀ ਹੈ, ਜਿਨ੍ਹਾਂ ਨੂੰ ਇਹ ਅੱਖਾਂ ਤੇ ਕੰਨ ਦੇਖ ਸੁਣ ਨਹੀਂ ਸਕਦੇ। ਉਸ ਦੀ ਰਸਾਈ ਸੂਖਮ ਤੇ ਕਾਰਨ ਦੇਸਾਂ ਤੇ ਉਹਨਾਂ ਤੋਂ ਪਾਰ ਤਕ ਹੈ, ਜਿਨ੍ਹਾਂ ਨੂੰ ਅਸੀਂ ਇਹਨਾਂ ਇੰਦਰਿਆਂ ਤੇ ਬਾਹਰਲੇ ਜੰਤ੍ਰਾਂ (ਖੁਰਦਬੀਨ ਆਦਿਕ) ਨਾਲ ਨਹੀਂ ਦੇਖ ਸਕਦੇ। ਸਾਇੰਸਦਾਨ ਉਹਨਾਂ ਮੰਡਲਾਂ ਦੇ ਦੇਖਣ ਦੇ ਹਾਲਾਂ ਤੀਕ ਨਾ ਕਾਬਲ ਹਨ, ਕਿਉਂ ਜੋ ਉਹਨਾਂ ਲਈ ਇਸ ਅਸਥੂਲ ਜਿਸਮਾਨੀ ਦੇਸ ਤੋਂ ਪਾਰ ਜਾਣਾ ਅਸੰਭਵ ਹੈ ਤੇ ਨਾ ਹੀ ਉਹਨਾਂ ਤਕ ਰਸਾਈ ਕਰਨ ਦੀ ਉਹਨਾਂ ਪਾਸ ਕੋਈ ਜੁਗਤੀ ਹੈ। ਉਹ ਮਨ ਬੁੱਧੀ ਦੇ ਦਾਇਰੇ ਵਿਚ ਦੌੜ ਦੌੜਦੇ ਹਨ। ਬਹੁਤ ਸਾਰੀਆਂ ਤਫ਼ਤੀਸ਼ਾਂ ਕੀਤੀਆਂ ਹਨ ਤੇ ਦਿਨੋ ਦਿਨ ਹੋਰ ਵੀ ਕਰਨਗੇ। ਮਨ ਦੀ ਪਹੁੰਚ ਤੋਂ ਪਰੇ ਸੂਖਮ ਖੰਡ ਤੇ ਬ੍ਰਹਮੰਡ ਤੇ ਇਹਨਾਂ ਤੋਂ ਪਾਰ ਨਿਰਮਲ ਚੇਤਨ ਦੇਸ ਵੀ ਹਨ, ਜਿਨ੍ਹਾਂ ਵਿਚ ਸਤਿਗੁਰ ਰੋਜ਼ ਰੋਜ਼ ਸਫ਼ਰ ਕਰਦਾ ਹੈ।

ਗੁਰਮੁਖਿ ਆਵੈ ਜਾਇ ਨਿਸੰਗੁ ॥ (ਰਾਮਕਲੀ ਮ: 1, 932)

ਤੇ ਜੋ ਉਹਦੀ ਸਿਖਿਆ ਧਾਰਨ ਕਰਦੇ ਹਨ, ਉਹ ਦੇਖ ਸਕਦੇ ਹਨ। ਪਰ ਐਸੇ ਮਹਾਂ ਪੁਰਖ ਦਾ ਪਤਾ ਕਿਸ ਤਰ੍ਹਾਂ ਲੱਗ ਸਕਦਾ ਹੈ ? ਸੰਤ ਮਹਾਤਮਾਂ ਕਹਿੰਦੇ ਹਨ ਕਿ ਸਭ ਖੰਡ ਬ੍ਰਹਮੰਡ, ਰੂਹਾਨੀਅਤ ਦੇ ਖ਼ਜਾਨੇ, ਬਰਕਤਾਂ, ਸਭ ਗਿਆਨ, ਸਭ ਆਨੰਦ ਇਨਸਾਨ ਦੇ ਅੰਦਰ ਹਨ।

ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ।
ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ ॥ (ਆਸਾ ਮ: 3, 425)
ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥ (ਮਾਝ ਮ: 5, 102)

ਇਸ ਕਾਇਆਂ ਦੇ ਅੰਦਰ ਸਭ ਕੁਛ ਹੈ, ਜੋ ਇਸ ਦੇ ਅੰਦਰ ਵੜਨ ਦੀ ਜੁਗਤੀ ਜਾਣਦੇ ਹਨ, ਉਹ ਉਹਨਾਂ ਨੂੰ ਪਾ ਲੈਂਦੇ ਹਨ।

ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
ਇਸੁ ਕਾਇਆ ਅੰਦਰਿ ਨਉ ਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥
(ਸੂਹੀ ਮ: 3, 754)

ਹਕੀਮ ਸਨਾਈ ਸਾਹਿਬ ਫ਼ਰਮਾਂਦੇ ਹਨ ਕਿ ਜਾਨ ਦੀ ਵਲਾਇਤ ਦੇ ਅੰਦਰ ਕਈ ਆਸਮਾਨ ਤੇ ਉਸ ਦੇ ਚਲਾਣ ਵਾਲੇ ਹਨ। ਰੂਹ ਦੇ ਰਸਤੇ ਵਿਚ ਕਈ ਉਚਾਈਆਂ ਤੇ ਡੂੰਘਾਈਆਂ ਹਨ, ਕਈ ਉੱਚੇ ਉੱਚੇ ਪਹਾੜ ਤੇ ਦਰਿਆ ਹਨ। ਅੰਦਰ ਸਮੁੰਦਰ, ਬੀਆਬਾਨ ਤੇ ਪਹਾੜ ਹਨ ਜਿਨ੍ਹਾਂ ਦੀ ਬਾਬਤ ਵਹਿਮ ਤੇ ਖ਼ਿਆਲ ਕੰਮ ਨਹੀਂ ਕਰਦੇ। ਇਹ ਦੁਨੀਆਂ ਉਸ ਅੱਗੇ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਸਮੁੰਦਰ ਵਿਚ ਇਕ ਵਾਲ।

آسماں ہاست درولائیتِ جاں　　کارفرمائے آسمانِ جہاں
در رہِ روح پست و بالاہاست　　کوہ ہائے بلند و دریا ہاست (سنائی صاحب)

اندرآں بحر و بیاباں وجبال　　سکتے گردند اوہام وخیال
ایں بیاباں در بیاباں ہائے او　　ہمچو اندر بحر پُر یکتا رمو (رومی)

ਇਨਸਾਨ ਦਾ ਜਿਸਮ ਸਾਰੀ ਪੈਦਾਇਸ਼ ਦਾ ਖੁਲਾਸਾ (Epitome) ਹੈ। ਇਹ ਬ੍ਰਹਮੰਡ ਦਾ ਨਮੂਨਾ ਹੈ, ਜੋ ਇਸ ਨੂੰ ਖੋਜਦਾ ਹੈ ਉਹ ਬ੍ਰਹਮੰਡ ਨੂੰ ਜਾਣ ਲੈਂਦਾ ਹੈ।

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ (ਧਨਾਸਰੀ ਪੀਪਾ, 695)

ਇਨਸਾਨ ਪਿੰਡ (Microcosm ਜਾਂ ਆਲਿਮ ਸਗੀਰ) ਹੈ, ਜੋ ਬ੍ਰਹਮੰਡ (Macrocosm ਜਾਂ ਆਲਮਿ ਕਬੀਰ) ਦਾ ਨਮੂਨਾ ਹੈ। ਜੇਕਰ ਅਸੀਂ ਪਿੰਡ ਨੂੰ ਜਾਣ ਲਈਏ ਤਾਂ ਬ੍ਰਹਮੰਡ ਨੂੰ ਜਾਣ ਸਕਦੇ ਹਾਂ। ਅਸੀਂ ਕੁਦਰਤ ਦੀ ਬਾਹਿਰੀ ਸੂਰਤ ਦੇਖ ਰਹੇ ਹਾਂ, ਉਸ ਦੇ ਪਿਛੇ ਨੂੰ ਨਹੀਂ ਦੇਖਦੇ। ਇਕ ਤਰ੍ਹਾਂ ਰੁੱਖ ਦੇ ਪੱਤਰਾਂ ਨੂੰ ਪਾਣੀ ਦੇਂਦੇ ਹਾਂ, ਉਸ ਦੀ ਜੜ ਨੂੰ ਨਹੀਂ ਦੇਂਦੇ। ਪੈਦਾਇਸ਼ ਦੇ ਦਰਖ਼ਤ ਦੀਆਂ ਜੜ੍ਹਾਂ ਸੂਖਮ ਮੰਡਲ ਵਿਚ ਹਨ, ਜਿਥੋਂ ਦੀ ਰਸਾਈ ਅਸੀਂ ਕੇਵਲ ਆਪਣੇ ਅੰਦਰ ਵੇਖਣ ਕਰਕੇ ਹੀ ਕਰ ਸਕਦੇ ਹਾਂ। ਪਰ ਅਸੀਂ ਕਦੀ ਆਪਣੇ ਅੰਦਰ ਝਾਤੀ ਨਹੀਂ ਮਾਰੀ। ਐਮਰਸਨ ਮਹਾਤਮਾ ਕਹਿੰਦਾ ਹੈ 'ਆਪਣੇ ਅੰਦਰ ਛੇਕ ਕਰੋ (Tap inside)'। ਸਾਰੇ ਮਹਾਤਮਾਂ ਇਸੀ ਪਰ ਜ਼ੋਰ ਦੇਂਦੇ ਰਹੇ। ਅਸੀਂ ਅੰਦਰ ਕਿਵੇਂ ਜਾ ਸਕਦੇ ਹਾਂ, ਉਸ ਦਾ ਖੋਲ੍ਹ ਕੇ ਵੇਰਵਾ ਸਤਿਗੁਰੂ ਬਖ਼ਸ਼ਦੇ ਹਨ। ਇਸ ਦਾ ਵਰਣਨ ਇਸੀ ਪੁਸਤਕ ਵਿਚ ਵੱਖਰਾ ਕੀਤਾ ਗਇਆ ਹੈ।

ਸੰਤ ਮਹਾਤਮਾ ਆਤਮਕ ਮੰਡਲਾਂ ਦੇ ਸਾਇੰਸਦਾਨ ਹਨ, ਜਿਹੜੇ ਮਨ ਦੀ ਹੱਦ ਤੋਂ

ਪਾਰ ਹਨ ਤੇ ਜਿਨ੍ਹਾਂ ਨੂੰ ਕੇਵਲ ਆਤਮਾ ਹੀ ਅਨੁਭਵ ਕਰ ਸਕਦਾ ਹੈ। ਉਹ ਦਸਦੇ ਹਨ ਕਿ ਅਸਥੂਲ ਮੰਡਲ ਦੁਖ ਦਾ ਘਰ ਹੈ। ਇਸ ਤੋਂ ਪਾਰ ਅਣਗਿਣਤ ਸੂਖਮ ਤੇ ਕਾਰਨ ਜਹਾਨ ਆਬਾਦ ਹਨ, ਜੋ ਨੂਰ ਹੀ ਨੂਰ ਹਨ। ਇਹਨਾਂ ਮੰਡਲਾਂ ਅੰਦਰ ਸਤਿਗੁਰ ਆਪਣੀ ਮਰਜ਼ੀ ਨਾਲ ਰੋਜ਼ ਰੋਜ਼ ਸਫਰ ਕਰਦੇ ਹਨ ਤੇ ਇਹਨਾਂ ਜਹਾਨਾਂ ਦੇ ਹੋਣ ਦੀ ਗਵਾਹੀ ਦੇਂਦੇ ਹਨ। ਜੋ ਜੀਵ ਸੰਤਾਂ ਦੀ ਲੈਬਾਰੇਟਰੀ ਵਿਚ ਜਾਂਦੇ ਹਨ ਉਹ ਇਹ ਸਭ ਕੁਛ ਇਸੀ ਤਰ੍ਹਾਂ ਦੇਖਦੇ ਹਨ, ਜਿਸ ਤਰ੍ਹਾਂ ਅਸੀਂ ਅਸਥੂਲ ਦੁਨੀਆਂ ਦੇਖ ਰਹੇ ਹਾਂ ਤੇ ਇਹ ਸਭ ਕੁਛ ਸਾਡੇ ਤਜਰਬੇ ਵਿਚ ਇਸੀ ਤਰ੍ਹਾਂ ਆਂਵਦੇ ਹਨ, ਜਿਸ ਤਰ੍ਹਾਂ ਦੋ ਤੇ ਦੋ ਚਾਰ ਹੁੰਦੇ ਹਨ।

## ਗੁਰੂ ਸਚ ਖੰਡ ਤੋਂ ਮਾਲਕ ਦਾ ਹੁਕਮ ਪਾ ਕੇ ਜੀਵਾਂ ਨੂੰ ਵਾਪਸ ਬੁਲਾਣ ਲਈ ਆਂਵਦੇ ਹਨ, ਉਹ ਤਨ ਮਨ ਦੇ ਬੰਧਨਾਂ ਵਿਚ ਨਹੀਂ ਹੁੰਦੇ

ਸਾਡੀ ਰੂਹ ਮਾਲਕ ਦੀ ਅੰਸ ਹੈ, ਇਹ ਉਸ ਭੰਡਾਰ ਤੋਂ ਤਨ ਮਨ ਦੇ ਪਿੰਜਰੇ ਵਿਚ ਆ ਕੇ ਕੈਦ ਹੋਈ ਹੈ। ਸੰਤ ਜਨ ਨਿਜ ਘਰ ਤੋਂ ਜੋ ਰੂਹ ਦਾ ਸਚਾ ਘਰ ਹੈ, ਆਂਵਦੇ ਹਨ, ਤਾਂ ਜੋ ਰੂਹਾਂ ਨੂੰ ਮੁੜ ਮਾਲਕ ਨਾਲ ਜਾ ਮਿਲਾਣ। ਮਾਲਕ ਜਿਸ ਦੇ ਹੁਕਮ ਵਿਚ ਜੀਵ ਦੁਨੀਆਂ ਅੰਦਰ ਆਏ, ਆਪ ਹੀ ਜੀਵਾਂ ਨੂੰ ਵਾਪਸ ਬੁਲਾਣ ਲਈ ਸੰਤ ਸਤਿਗੁਰੂ ਰੂਪ ਧਾਰ ਕੇ ਆਂਵਦਾ ਹੈ ਤੇ ਕਹਿੰਦਾ ਹੈ, ਤੂੰ ਤਿੰਨਾਂ ਗੁਣਾਂ ਤੋਂ ਪਾਰ ਸਹਜ ਦੇ ਘਰ ਵਿਚ ਵਾਪਸ ਆ ਜਾ।

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥

(ਧਨਾਸਰੀ ਮ: 5, 678)

ਉਹ ਮਾਲਕ ਨਾਲ ਇਕ ਹੁੰਦੇ ਹਨ, ਦੁਨੀਆਂ ਵਿਚ ਜੀਵਾਂ ਦੇ ਉਧਾਰ ਲਈ ਆ ਜਾਂਦੇ ਹਨ। ਸਾਰਿਆਂ ਮਹਾਤਮਾਂ ਦੀਆਂ ਬਾਣੀਆਂ ਦਸਦੀਆਂ ਹਨ ਕਿ ਉਹ ਮਾਲਕ ਦੇ ਹੁਕਮ ਅੰਦਰ ਇਸ ਸੰਸਾਰ ਯਾਤਰਾ ਨੂੰ ਜੀਵਾਂ ਦੇ ਉਧਾਰ ਦੇ ਮਿਸ਼ਨ ਨੂੰ ਪੂਰਾ ਕਰਨ ਲਈ ਆਂਵਦੇ ਹਨ। ਸ਼ਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਤੁਸੀਂ ਕੀ ਜਾਣੋ ਅਸੀਂ ਕਿਹੇ ਜਿਹੇ ਮੁਰਗ ਹਾਂ ! ਹਰਦਮ ਅੰਦਰ ਹੀ ਅੰਦਰ ਕੀ ਵਿਰਦ ਕਰਦੇ ਰਹਿੰਦੇ ਹਾਂ, ਭਾਵੇਂ ਦਿਸਣ ਵਿਚ ਇਸ ਦੁਨੀਆਂ ਵਿਚ ਅਸੀਂ ਫ਼ਕੀਰ ਮਲੂਮ ਹੁੰਦੇ ਹਾਂ। ਸਾਡੀ ਸਿਫ਼ਤ ਅੰਦਰ ਦੇਖੋ ਕਿ ਅਸੀਂ ਕੈਸੇ ਬਾਦਸ਼ਾਹ ਹੁੰਦੇ ਹਾਂ, ਬਾਹਰੋਂ ਭਾਵੇਂ ਅਸੀਂ ਕੰਗਾਲ ਜਾਪਦੇ ਹਾਂ। ਤੁਸੀਂ ਸਾਡੇ ਅੰਦਰ ਨਜ਼ਰ ਮਾਰੋ, ਅਸੀਂ ਕੈਸੀ ਖਾਨ ਹਾਂ ! ਕਿਉਂਕਿ ਅਸੀਂ ਖ਼ੁਦ ਸਾਰੀ ਦੁਨੀਆਂ ਦੇ ਬਾਦਸ਼ਾਹ ਹਾਂ, ਸਾਨੂੰ ਕੀ ਗ਼ਮ ਹੈ ! ਜੇਕਰ ਅਸੀਂ ਅੱਜ ਇਸ ਕੈਦਖਾਨੇ (ਜਿਸਮ ਤੇ ਦੁਨੀਆਂ) ਵਿਚ ਕੈਦ ਹਾਂ, ਇਸ ਅੰਦਰ ਅਸੀਂ ਕਦ ਤੀਕ ਰਹਾਂਗੇ; ਕਿਉਂ ਜੋ ਅਸੀਂ ਸਭ ਹੀ ਇਸ ਵਿਚ ਪ੍ਰਾਹੁਣੇ ਹਾਂ ! ਸਾਡੇ ਇਥੇ ਆਵਣ ਦਾ ਕਾਰਨ ਇਹ ਹੈ ਕਿ ਅਸੀਂ ਆਪਣੇ ਬਾਦਸ਼ਾਹ ਨਾਲ ਇਕਰਾਰ ਕਰਕੇ ਆਏ ਹਾਂ, ਅਸੀਂ ਇਕਰਾਰ ਤੋਂ ਸਿਰ ਨਹੀਂ ਫੇਰ ਸਕਦੇ। ਜਦ ਤੀਕ ਅਸੀਂ ਇਸ ਗੋਦੜੀ ਵਿਚ ਹਾਂ ਅਸੀਂ ਕਿਸੀ ਨਾਲ ਨਾਰਾਜ਼ ਨਹੀਂ ਹੁੰਦੇ ਤੇ ਨਾ ਕਿਸੀ ਨੂੰ ਨਾਰਾਜ਼ ਕਰਦੇ ਹਾਂ। ਸਚਖੰਡ ਦੀ ਤਰ੍ਹਾਂ ਅਸੀਂ ਪੁਰ ਨੂਰ ਹਾਂ, ਅਸੀਂ ਪ੍ਰਸੰਨ, ਹੱਸਮੁਖ ਤੇ ਖ਼ੁਸ਼ਦਿਲ ਹਾਂ।

تو چه دانی که ما چه مرغانیم — ہر نفس زیر لب چه میخوانیم
گر بصورت گدائے ایں کوئیم — بصفت بیں که ما چه سلطانیم
گرچه ما مفلسیم در ظاہر — تو بباطن نگر که ما کانیم
چونکه ما خود شہیم در ہمه مصر — چه غم امروز بزندانیم
کے بمانیم اندریں خانه — چوں دریں خانه جمله مہمانیم
تولہا کرده ایم باشہر خویش — ہیچ زآں قول رُو نه گردانیم
تا دریں خرقه ایم از کس ما — ہم ترنجیم و ہم ترنجانیم
ہمچو فردوس پُرز نور و نعیم — خورم و خوشدلیم و خندانیم (شمس تبریز)

ਗੁਰੂ ਗੋਬਿੰਦ ਸਿੰਘ ਜੀ ਵੀ ਠੀਕ ਇਸੀ ਤਰ੍ਹਾਂ ਵਰਣਨ ਕਰਦੇ ਹਨ, ਅਸੀਂ ਦੋ ਤੋਂ ਮਾਲਕ ਅੰਦਰ ਇਕ ਰੂਪ ਹੋ ਗਏ ਸਾਂ, ਸਾਡਾ ਚਿਤ ਦੁਨੀਆਂ ਵਿਚ ਆਵਣ ਨੂੰ ਨਹੀਂ ਸੀ ਕਰਦਾ, ਪਰ ਮਾਲਕ ਨੇ ਸਾਨੂੰ ਦੁਨੀਆਂ ਵਿਚ ਜਿਉਂ ਤਿਉਂ ਕਰਕੇ ਭੇਜਿਆ।

'ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥' 'ਚਿਤ ਨ ਭਯੋ ਹਮਰੋ ਆਵਨ ਕਹ ॥
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥ ਇਮ ਕਹਿਕੈ ਇਹ ਲੋਕ ਪਠਾਯੋ ॥
(ਬ: ਨਾ: ਅ: 5)

ਕਬੀਰ ਸਾਹਿਬ ਜੀ ਵੀ ਇਹੁ ਫੁਰਮਾਂਦੇ ਹਨ :

ਕਹੇ ਕਬੀਰ ਹਮ ਧੁਰ ਕੇ ਭੇਦੀ ਲਾਏ ਹੁਕਮ ਹਜ਼ੂਰੀ ॥

## ਗੁਰੂ ਦਾ ਦੁਨੀਆਂ ਵਿਚ ਆਵਣ ਦਾ ਮੰਤਵ

ਇਹ ਹਸਤੀਆਂ ਪਰਉਪਕਾਰ ਦੀ ਖਾਤਰ ਦੁਨੀਆਂ ਵਿਚ ਸਾਡੀ ਭਲਾਈ ਲਈ ਆਇਆ ਕਰਦੀਆਂ ਹਨ। ਉਹ ਆਪਣੇ ਅਲੌਕਿਕ ਅਨੰਦ ਨੂੰ ਛਡ ਕੇ ਮਾਤ ਲੋਕ ਵਿਚ ਆਂਵਦੀਆਂ ਹਨ, ਤਾਂ ਜੋ ਮਾਇਆ ਅਰ ਕਾਲ ਦੇ ਮਹਾਂ ਅੰਧਕਾਰ ਤੇ ਜਾਲ ਤੋਂ ਜੀਵਾਂ ਨੂੰ ਕੱਢ ਕੇ ਲੈ ਜਾਣ। ਉਹ ਸਾਡੀ ਤਰ੍ਹਾਂ ਮਲ ਮੂਤ੍ਰ ਵਾਲੀ ਦੇਹ ਧਾਰਨ ਕਰਦੀਆਂ ਹਨ ਤੇ ਇਸ ਮਾਤ ਲੋਕ ਵਿਚ ਸਾਡੇ ਵਾਂਙੂ ਵਿਚਰਦੀਆਂ ਹਨ।

ਉਹ ਜਨਮ ਮਰਨ ਦੀ ਕੈਦ ਤੋਂ ਆਜ਼ਾਦ, ਅਜਰ ਅਮਰ ਹਸਤੀਆਂ ਹੁੰਦੀਆਂ ਹਨ। ਉਹਨਾਂ ਦੀ ਜ਼ਿੰਦਗੀ ਦਾ ਮੰਤਵ ਸਾਨੂੰ ਜੀਆ ਦਾਨ ਦੇ ਕੇ ਆਤਮਕ ਮੰਡਲਾਂ ਤੋਂ ਪਾਰ ਮਾਲਕ ਨਾਲ ਮਿਲਾਣ ਦਾ ਹੁੰਦਾ ਹੈ।

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ (ਸੂਹੀ ਮ: 5, 749)

ਸਾਡੇ ਦੁਨੀਆਂ ਵਿਚ ਆਵਣ ਤੇ ਉਹਨਾਂ ਦੇ ਆਵਣ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਜਿਸ ਤਰ੍ਹਾਂ ਕੈਦ ਖਾਨੇ ਵਿਚ ਕੈਦੀ ਵੀ ਜਾਂਦੇ ਹਨ ਤੇ ਡਾਕਟਰ ਵੀ ਕੈਦੀਆਂ ਦੀ ਸਿਹਤ ਨੂੰ ਦੇਖਣ ਲਈ ਜਾਂਦਾ ਹੈ। ਇਕ ਤਾਂ ਆਪਣੇ ਕੀਤੇ ਕਰਮਾਂ ਦੀ ਸਜ਼ਾ ਭੁਗਤਣ ਲਈ ਜਾਂਦੇ ਹਨ ਤੇ ਦੂਸਰਾ ਉਹਨਾਂ ਦੇ ਇਲਾਜ ਲਈ। ਸਾਡਾ ਤਾਂ ਪ੍ਰਾਲਬਧ ਕਰਮ ਦਾ ਫਲ ਭੋਗਣ ਲਈ ਆਵਣ ਹੁੰਦਾ ਹੈ ਤੇ ਉਹ ਹਸਤੀਆਂ ਕੇਵਲ ਜੀਵਾਂ ਦੇ ਉਧਾਰ ਲਈ ਆਉਂਦੀਆਂ ਹਨ।

ਦੁਨੀਆਂ ਵਿਚ ਪਰਉਪਕਾਰ ਕਈ ਪ੍ਰਕਾਰ ਦੇ ਹਨ; ਪਰ ਗੁਰੂ ਦਾ ਪਰਉਪਕਾਰ ਸਭ ਤੋਂ ਉੱਚੇ ਦਰਜੇ ਦਾ ਹੈ। ਉਹ ਸਾਨੂੰ ਕਾਲ ਦੇ ਕੈਦਖਾਨੇ ਤੇ ਮਾਇਆ ਦੇ ਧੋਖੇ ਤੋਂ ਬਾਹਰ ਕੱਢ ਕੇ ਮਾਲਕ ਨਾਲ ਜੋੜਦਾ ਹੈ। ਦੁਨੀਆਂ ਦੇ ਪਰਉਪਕਾਰਾਂ ਨੂੰ ਅਸੀਂ ਇਕ ਉਦਾਹਰਣ ਨਾਲ ਸਮਝ ਸਕਦੇ ਹਾਂ। ਇਕ ਜੇਹਲਖਾਨਾ ਹੈ, ਜਿਸ ਦੀਆਂ ਚੌਰਾਸੀ ਲੱਖ ਕੋਠੜੀਆਂ ਵੱਖੋ ਵੱਖ ਕਲਾਸਾਂ ਦੇ ਕੈਦੀਆਂ ਦੇ ਰਹਿਣ ਲਈ ਹਨ। ਉਸ ਤੋਂ ਨਿਕਲਣ ਦਾ ਇਕ ਦਰਵਾਜ਼ਾ ਹੈ। ਇਕ ਗੰਜਾ ਆਦਮੀ ਜਿਸ ਦੀਆਂ ਅੱਖਾਂ ਮੀਟੀਆਂ ਹੋਈਆਂ ਹਨ ਉਸ ਕੈਦਖਾਨੇ ਅੰਦਰ ਚੱਕਰ ਲਾਂਦਾ ਹੈ। ਜਦ ਨਿਕਲਣ ਦਾ ਦਰਵਾਜ਼ਾ ਆਂਵਦਾ ਹੈ ਤਾਂ ਉਹ ਗੰਜ ਨੂੰ ਖੁਰਕਣ ਲਗ ਜਾਂਦਾ ਹੈ ਤੇ ਦਰਵਾਜ਼ਾ ਲੰਘ ਜਾਂਦਾ ਹੈ ਤੇ ਫੇਰ ਚੌਰਾਸੀ ਲੱਖ ਕੋਠੜੀਆਂ ਦਾ ਚੱਕਰ ਖਾਣ ਲੱਗ ਜਾਂਦਾ ਹੈ। ਇਕ ਪਰਉਪਕਾਰੀ ਆਦਮੀ ਉਹਨਾਂ ਕੈਦੀਆਂ ਦੀ ਹਾਲਤ ਪੁਰ ਤਰਸ ਖਾਂਦਾ ਹੈ, ਉਹ ਸਭਨਾਂ ਨੂੰ ਠੰਢਾ ਸ਼ਰਬਤ ਪਿਲਾਂਦਾ ਹੈ, ਉਸ ਦਾ ਪਰਉਪਕਾਰ ਹੈ, ਕੈਦੀ ਥੋੜੀ ਦੇਰ ਲਈ ਖ਼ੁਸ਼ ਹੋ ਜਾਂਦੇ ਹਨ। ਦੂਸਰਾ ਪਰਉਪਕਾਰੀ ਆਂਵਦਾ ਹੈ, ਉਹ ਕੈਦੀਆਂ ਨੂੰ ਚੰਗੇ ਚੰਗੇ ਖਾਣੇ ਤੇ ਮਿਠਾਈਆਂ ਖੁਵਾ ਦੇਂਦਾ ਹੈ, ਕੈਦੀ ਥੋੜ੍ਹੀ ਦੇਰ ਲਈ ਤ੍ਰਿਪਤ ਹੋ ਕੇ ਪ੍ਰਸੰਨ ਹੁੰਦੇ ਹਨ। ਤੀਸਰਾ ਹੋਰ ਪਰਉਪਕਾਰੀ ਆਂਵਦਾ ਹੈ. ਸਭ ਕੈਦੀਆਂ ਨੂੰ ਸੁਹਣੇ ਸੁਹਣੇ ਬਸਤਰ ਸਿਵਾ ਕੇ ਦੇ ਜਾਂਦਾ ਹੈ, ਕੈਦੀਆਂ ਦੀ ਨੰਗ ਕੁਝ ਦਿਨ ਦੂਰ ਹੋ ਜਾਂਦੀ ਹੈ। ਇਹਨਾਂ ਸਾਰੇ ਪਰਉਪਕਾਰਾਂ ਦੇ ਹੁੰਦੇ ਹੋਏ ਵੀ ਕੈਦੀ ਕੈਦ ਵਿਚ ਹੀ ਰਹਿੰਦੇ ਹਨ, ਆਜ਼ਾਦ ਨਹੀਂ ਹੋ ਸਕਦੇ। ਇਕ ਹੋਰ ਪਰਉਪਕਾਰੀ ਆਂਵਦਾ ਹੈ, ਉਸ ਦੇ ਪਾਸ ਜੇਹਲ ਖਾਨੇ ਦੀ ਕੁੰਜੀ ਹੈ। ਉਹ ਜੇਹਲ ਦਾ ਦਰਵਾਜ਼ਾ ਖੋਲ੍ਹ ਦੇਂਦਾ ਹੈ ਤੇ ਸਭ ਨੂੰ ਕੱਢ ਕੇ ਘਰੋ ਘਰੀ ਪੁਚਾ ਦੇਂਦਾ ਹੈ। ਇਹਨਾਂ ਸਭਨਾਂ ਨੇ ਪਰਉਪਕਾਰ ਕੀਤਾ, ਪਰ ਸੱਚਾ ਪਰਉਪਕਾਰ ਸਭ ਤੋਂ ਪਿਛਲੀ ਹਸਤੀ ਦਾ ਹੈ। ਇਸੀ ਤਰ੍ਹਾਂ ਦੁਨੀਆਂ ਵਿਚ ਕਈ ਤਰ੍ਹਾਂ ਦੇ ਪਰਉਪਕਾਰ ਹਨ, ਪਰ ਉਹਨਾਂ ਸਭਨਾਂ ਦੇ ਹੁੰਦੇ ਹੋਏ ਵੀ ਸਾਡੀ ਤਨ ਮਨ ਦੇ ਪਿੰਜਰੇ ਦੀ ਕੈਦ ਨਹੀਂ ਛੁਟਦੀ। ਗੁਰੂ ਇਸ ਦੁਨੀਆਂ ਵਿਚ ਜੋ ਚੁਰਾਸੀ ਦਾ ਕੈਦਖ਼ਾਨਾ ਹੈ, ਆਂਵਦਾ ਹੈ ਤੇ ਇਸ ਤੋਂ ਛੁਡਾ ਕੇ ਸਾਨੂੰ ਆਪਣੇ ਨਿਜ ਘਰ ਪੁਚਾ ਦੇਂਦਾ ਹੈ। ਗੁਰੂ ਦਾ ਪਰਉਪਕਾਰ ਸਭਨਾਂ ਤੋਂ ਵਧੀਕ ਹੈ। ਉਹ ਜਨ 'ਪਰਉਪਕਾਰੀ' ਆਂਵਦੇ ਹਨ। ਉਹਨਾਂ ਦਾ ਮੰਤਵ ਕੇਵਲ ਇਹ ਹੈ ਕਿ ਜੀਵਾਂ ਨੂੰ ਜੀਆ ਦਾਨ ਦੇ ਕੇ ਚੁਰਾਸੀ ਦੇ ਕਾਲ ਚੱਕਰ ਵਿਚੋਂ ਕੱਢ ਕੇ ਮਾਲਕ ਨਾਲ ਮਿਲਾ ਦੇਣ।

## ਗੁਰੂ ਦਾ ਕੰਮ

ਗੁਰੂ ਦਾਤਾ ਹੈ ਮੰਗਤਾ ਨਹੀਂ, ਉਸ ਦਾ ਫੈਜ਼ ਕਿਆ ਗ਼ਰੀਬ ਕਿਆ ਅਮੀਰ ਸਭ

ਲਈ ਇਕੋ ਜਿਹਾ ਹੈ। ਉਸ ਨੂੰ ਇਸੀ ਗੱਲ ਵਿਚ ਖ਼ੁਸ਼ੀ ਹੈ ਕਿ ਉਹ ਜੀਵਾਂ ਨੂੰ ਸਰੀਰਕ ਜੀਵਨ ਦੇ ਬੰਧਨਾਂ ਤੋਂ ਆਜ਼ਾਦ ਕਰੇ। ਸੰਤ ਸਤਿਗੁਰੂ ਬਾਹਰੋਂ ਭਾਵੇਂ ਕਿਸੀ ਭੇਖ ਵਿਚ ਕਿਉਂ ਨਾ ਹੋਣ, ਉਹਨਾਂ ਦੀ ਨਜ਼ਰ ਕੇਵਲ ਆਤਮਾ ਤੇ ਆਤਮਕਤਾ ਵੱਲ ਹੁੰਦੀ ਹੈ। ਉਹ ਨਾ ਕੋਈ ਨਵਾਂ ਮਜ਼੍ਹਬ ਜਾਂ ਸ਼ਰੀਅਤ ਬਣਾਂਦੇ ਹਨ ਤੇ ਨਾ ਕਿਸੀ ਮਜ਼੍ਹਬ ਦੀ ਰਸਮ ਵਿਚ ਦਖ਼ਲ ਦੇਂਦੇ ਹਨ। ਉਹ ਨਾ ਅੰਧ ਵਿਸ਼ਵਾਸ ਨੂੰ ਮੰਨਦੇ ਹਨ ਤੇ ਨਾ ਕਿਸੀ ਨੂੰ ਉਸ ਦੇ ਕੈਦੀ ਬਣਾਂਦੇ ਹਨ। ਉਹ ਤਾਂ ਨਕਦ ਧਰਮ ਦੇ ਬਿਉਪਾਰੀ ਹੁੰਦੇ ਹਨ, ਉਧਾਰ ਧਰਮ ਜਾਂ ਮਰਨ ਤੋਂ ਮਗਰੋਂ ਦੀ ਮੁਕਤੀ ਦਾ ਭਰੋਸਾ ਨਹੀਂ ਬਨ੍ਹਾਂਦੇ। ਉਹਨਾਂ ਦਾ ਦਾਇਰਾ ਬੜਾ ਖੁਲ੍ਹਾ ਹੁੰਦਾ ਹੈ।

ਜਬ ਲਗ ਨ ਦੇਖੂੰ ਅਪਨੀ ਨੈਣੀ॥ ਤਬ ਲਗ ਨ ਪਤੀਜੂੰ ਗੁਰ ਕੀ ਬੈਣੀ॥

ਸੱਚ ਹੈ, ਸਾਨੂੰ ਗੁਰੂ ਦੇ ਕਹਿਣੇ ਪੁਰ ਤਜਰਬਾ ਕਰਨ ਦੀ ਖ਼ਾਤਰ ਹੀ ਯਕੀਨ ਕਰਨਾ ਪੈਂਦਾ ਹੈ, ਪਰ ਜਦ ਉਹਨਾਂ ਦੇ ਬਚਨਾਂ ਦੀ ਸਚਾਈ ਆਪਣੇ ਤਜਰਬੇ ਵਿਚ ਅਮਲੀ ਤੌਰ 'ਤੇ ਦੇਖ ਲੈਂਦੇ ਹਾਂ, ਫੇਰ ਸਾਡਾ ਸੱਚਾ ਯਕੀਨ ਬੱਝ ਜਾਂਦਾ ਹੈ, ਜੋ ਸਾਰੀ ਦੁਨੀਆਂ ਦੇ ਵਿਰੋਧ ਕਰਨ ਤੇ ਵੀ ਟੁਟ ਨਹੀਂ ਸਕਦਾ। ਇਕ ਆਦਮੀ ਨੇ ਸੂਰਜ ਚੜ੍ਹਿਆ ਹੋਇਆ ਦੇਖ ਲੀਤਾ ਹੈ, ਹੁਣ ਭਾਵੇਂ ਕਰੋੜਾਂ ਚਮਗਿੱਦੜ ਕਸਮਾਂ ਖਾਣ ਕਿ ਸੂਰਜ ਕਦਾਚਿਤ ਨਹੀਂ, ਉਸ ਦਾ ਯਕੀਨ ਨਹੀਂ ਟੁਟਦਾ ਕਿਉਂ ਜੋ ਉਹ ਤਾਂ ਸੂਰਜ ਦੇਖ ਰਹਿਆ ਹੈ। ਜਿਨ੍ਹਾਂ ਦੀ ਦੇਖਣ ਵਾਲੀ ਅੱਖ ਖੁਲ੍ਹੀ ਹੀ ਨਹੀਂ ਉਹ ਵਿਚਾਰੇ ਇਸ ਸਚਾਈ ਤੋਂ ਖ਼ਾਲੀ ਰਹਿ ਜਾਂਦੇ ਹਨ।

ਜਦ ਜਦ ਐਸੀ ਹਸਤੀ ਸੰਸਾਰ ਵਿਚ ਪ੍ਰਗਟ ਹੁੰਦੀ ਹੈ, ਸੱਚ ਦੇ ਖੋਜੀ ਪਤੰਗਿਆਂ ਵਾਙੂ ਉਸ ਦੀ ਜਾਗਦੀ ਜੋਤ ਵੱਲ ਖਿੱਚੇ ਜਾਂਦੇ ਹਨ ਤੇ ਭੌਰਿਆਂ ਦੀ ਤਰ੍ਹਾਂ ਉਸ ਆਤਮਕਤਾ ਦੇ ਚੇਤਨ ਫੁੱਲ ਦੇ ਆਸ ਪਾਸ ਭਿਣ ਭਿਣ ਕਰਦੇ ਹਨ ਤੇ ਰਸ ਲੈਂਦੇ ਹਨ, ਚਕੋਰ ਦੀ ਨਿਆਈਂ ਉਸ ਚੰਦ੍ਰਮਾ ਵੱਲ ਖਿੱਚੇ ਰਹਿੰਦੇ ਹਨ ਤੇ ਇਕ ਦਮ ਵੀ ਉਸ ਦੀ ਜੁਦਾਈ ਨਹੀਂ ਸਹਿ ਸਕਦੇ। ਸਤਿਗੁਰ ਦੀ ਅਲੌਕਿਕ ਸ਼ਕਤੀ ਕਰ ਕੇ ਜੀਵ ਉਸ ਵੱਲ ਖਿੱਚੇ ਚਲੇ ਆਉਂਦੇ ਹਨ ਤੇ ਉਹਨਾਂ ਦੇ ਅੰਦਰ ਸਿਦਕ ਭਰੀ ਪ੍ਰੇਮਾ ਭਗਤੀ ਦੀ ਜੁਆਲਾ ਜਗ ਪੈਂਦੀ ਹੈ, ਜੋ ਜੀਵ ਨੂੰ ਸਤਿਗੁਰ ਦੀ ਦਇਆ ਦਾ ਪਾਤਰ ਬਨਾਣ ਤੇ ਨਿਜ ਘਰ ਪਹੁੰਚਾਣ ਦਾ ਉਪਾਉ ਹੈ।

ਗੁਰੂ ਸਿੱਖਾਂ ਦੀ ਅੰਦਰਲੀ ਹਾਲਤ ਦੇਖਦਾ ਹੈ, ਉਹਨਾਂ ਦੀ ਬਾਹਰਲੀ ਸ਼ਕਲ ਸੂਰਤ, ਮਜ਼੍ਹਬ ਜਾਂ ਮੁਲਕ ਵੱਲ ਨਹੀਂ ਜਾਂਦਾ। ਜਿਨ੍ਹਾਂ ਨੂੰ ਯੋਗ ਸਮਝਦਾ ਹੈ, ਅੰਦਰਲੇ ਮਾਰਗ ਦਾ ਉਪਦੇਸ਼ ਦੇਂਦਾ ਹੈ ਤੇ ਦੂਸਰਿਆਂ ਨੂੰ, ਜਿਨ੍ਹਾਂ ਨੂੰ ਉਹ ਹਾਲਾਂ ਇਸ ਪਾਸੇ ਆਵਣ ਲਈ ਤਿਆਰ ਨਹੀਂ ਦੇਖਦਾ, ਇਨਕਾਰ ਕਰ ਦੇਂਦਾ ਹੈ। ਇਸ ਨਿਰਖ ਪਰਖ ਦੇ ਕੰਮ ਵਿਚ ਉਹ ਕਿਹੜੀ ਕਸਵਟੀ ਵਰਤਦਾ ਹੈ, ਉਹੀ ਜਾਣਦਾ ਹੈ। ਆਏ ਜੀਵ ਦੇ ਸਾਰੇ ਸੰਸਕਾਰ ਉਸ ਨੂੰ ਇਸ ਤਰ੍ਹਾਂ ਨਜ਼ਰ ਆਂਵਦੇ ਹਨ, ਜਿਸ ਤਰ੍ਹਾਂ ਸ਼ੀਸ਼ੇ ਦੀ ਬੋਤਲ ਵਿਚ ਪਈ ਹੋਈ ਚੀਜ਼ (ਆਚਾਰ ਹੋਵੇ ਜਾਂ ਮੁਰੱਬਾ) ਨਜ਼ਰ ਆ ਜਾਂਦੀ ਹੈ, ਜਿਸ ਨੂੰ ਆਮ ਜੀਵ ਨਹੀਂ ਵੇਖ ਸਕਦੇ।

ਸਤਿਗੁਰ ਆਪਣੀਆਂ ਅੰਦਰਲੀਆਂ ਅਲੌਕਿਕ ਸ਼ਕਤੀਆਂ ਦੁਆਰਾ ਜਦ ਲੋੜ ਹੋਵੇ ਪਰਮਾਰਥ ਦੇ ਖੋਜੀਆਂ ਨੂੰ ਭਾਵੇਂ ਦੂਰ ਹੋਣ ਜਾਂ ਨੇੜੇ, ਪ੍ਰਤੀਤ ਬਖ਼ਸ਼ਦੇ ਰਹਿੰਦੇ ਹਨ ਤੇ

ਉਹਨਾਂ ਨੂੰ ਬਿਨਾਂ ਜ਼ਬਾਨ ਜਾਂ ਲਿਖਤ ਦੇ ਉਪਦੇਸ਼ ਕਰਦੇ ਰਹਿੰਦੇ ਹਨ। ਜਿਸ ਕਿਸੀ ਨੂੰ ਸੰਤ ਆਪਣੀ ਸ਼ਰਨ ਵਿਚ ਲੈ ਲੈਣ ਉਸ ਪੁਰ ਧੁਰ ਦੀ ਮੋਹਰ ਛਾਪ ਲਗਾ ਦੇਂਦੇ ਹਨ, ਉਸ ਨੂੰ ਕਾਲ ਤੇ ਉਸ ਦੇ ਲੇਖਿਆਂ ਤੋਂ ਬਚਾ ਲੈਂਦੇ ਹਨ।

ਜੇਜੀਆ ਡੰਨੁ ਕੋ ਲਏ ਨ ਜਗਾਤਿ ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥

(ਆਸਾ ਮ:5, 430)

ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ ਤਿਨ੍ਕਾ ਲੇਖਾ ਨਿਬੜਿਆ ॥

(ਆਸਾ ਮ: 3, 435)

ਜਿਨ ਕਉ ਸਤਿਗੁਰੁ ਭੇਟਿਆ ਤਿਨਾ ਵਿਟਹੁ ਬਲਿ ਜਾਉ।

(ਪ੍ਰਭਾਤੀ ਮ: 3, 1347)

ਉਹ ਜਦ ਦੁਨੀਆਂ ਅੰਦਰ ਪ੍ਰਗਟ ਹੁੰਦੇ ਹਨ, ਦੁਨੀਆਂ ਨੂੰ ਆਪਣੀ ਜ਼ਿੰਦਾ ਮਿਸਾਲ ਪੇਸ਼ ਕਰਦੇ ਹਨ ਤੇ ਆਤਮ ਗਿਆਨ ਦਾ ਪ੍ਰਵਾਹ ਚਲਾ ਦੇਂਦੇ ਹਨ। ਜੋ ਖੋਜੀ ਉਹਨਾਂ ਦੀ ਸਿਖਿਆ ਤੇ ਅਮਲ ਕਰਦੇ ਹਨ ਉਹ ਲਾਭ ਉਠਾ ਜਾਂਦੇ ਹਨ। ਜੋ ਉਹਨਾਂ ਨੂੰ ਮਿਲਦੇ ਹਨ, ਉਹ ਉਹਨਾਂ ਨੂੰ ਉੱਚੇ ਤੇ ਸੁਚੇ ਬਣਾ ਦੇਂਦੇ ਹਨ। ਇਕ ਖ਼ਾਸ ਕਿਸਮ ਦੀ ਬਰਕਤ ਦੀ ਰੌਂ ਉਹਨਾਂ ਤੋਂ ਨਿਕਲਦੀ ਰਹਿੰਦੀ ਹੈ। ਰੋਗੀ ਉਹਨਾਂ ਦੇ ਕਪੜਿਆਂ ਨੂੰ ਛੋਹ ਕੇ ਰਾਜੀ ਹੋ ਜਾਂਦੇ ਹਨ।

## ਗੁਰੂ ਦਾ ਫ਼ਰਜ਼

ਗੁਰੂ ਦੇ ਫ਼ਰਜ਼ ਅਣਗਿਣਤ ਹੀ ਹਨ। ਉਹਨਾਂ ਦਾ ਸਭ ਤੋਂ ਵੱਡਾ ਫ਼ਰਜ਼ ਇਹ ਹੈ ਕਿ ਉਹ ਟੁੱਟੀ ਨੂੰ ਗੰਢਦੇ ਹਨ ਅਰਥਾਤ ਵਿਛੁੜੀਆਂ ਰੂਹਾਂ ਨੂੰ ਮਾਲਕ ਨਾਲ ਜੋੜਦੇ ਹਨ; ਇਹ ਕੰਮ ਉਹ ਨਾਮ ਜਾਂ ਸ਼ਬਦ ਦੁਆਰਾ ਕਰਦੇ ਹਨ, ਜਿਸ ਪੁਰ ਰੂਹ ਨੂੰ ਸਵਾਰ ਕਰ ਕੇ ਆਪਣੇ ਨਿਜ ਮੁਕਾਮ ਵਿਚ ਪਹੁੰਚਾਂਦੇ ਹਨ। ਇਹ ਸ਼ਬਦ ਰੇਡੀਓ ਦੀਆਂ ਬਿਜਲੀ ਭਰੀਆਂ ਮਿਕਨਾਤੀਸੀ ਰੌਆਂ ਦੀ ਤਰ੍ਹਾਂ ਅੰਦਰ ਬਾਹਿਰ ਸਭਨੀਂ ਥਾਈਂ ਪਰਿਪੂਰਨ ਹੈ, ਜਿਸ ਨੂੰ ਅਸੀਂ ਮਾਇਆ ਦੇ ਪ੍ਰਭਾਵ ਕਰ ਕੇ ਨਹੀਂ ਜਾਣ ਸਕਦੇ। ਇਸ ਜ਼ਰੀਏ ਉਹ ਜੀਵਾਂ ਨੂੰ ਮੋਹ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਕਰਦੇ ਹਨ ਤੇ ਜੀਵਾਂ ਦੇ ਸੱਚੇ ਮੁਕਤੀ ਦਾਤਾ ਬਣਦੇ ਹਨ। ਭਾਵੇਂ ਜੀਵ ਸੰਤਾਂ ਦੀ ਪੂਰੀ ਪੂਰੀ ਤਾਲੀਮ ਦਾ ਜਾਣੂ ਵੀ ਹੋ ਜਾਵੇ, ਪਰ ਬੁੱਧੀ ਦਾ ਵਿਚਾਰ ਉਸ ਨੂੰ ਬਿਨਾਂ ਗੁਰੂ ਦੀ ਮਦਦ ਦੇ ਇਹਨਾਂ ਬੰਧਨਾਂ ਤੋਂ ਆਜ਼ਾਦ ਨਹੀਂ ਕਰ ਸਕਦਾ।

ਉਹਦਾ ਫ਼ਰਜ਼ ਪਹਿਲਾਂ ਤਾਂ ਸਿਖਾਂ ਨੂੰ ਤਿਆਰ ਕਰਨਾ ਹੈ ਤੇ ਫਿਰ ਮਾਲਕ ਦੀ ਦਰਗਾਹ ਵਿਚ ਪਹੁੰਚਾਣਾ। ਜੋ ਜੀਵ ਸਤਿਗੁਰ ਦੀ ਸ਼ਰਨ ਇਕ ਵਾਰੀ ਆ ਜਾਂਦੇ ਹਨ ਉਹਨਾਂ ਨੂੰ ਉਹ ਧੁਰ ਧਾਮ ਪਹੁੰਚਾਣ ਦੇ ਜ਼ੁੰਮੇਵਾਰ ਹੋ ਜਾਂਦੇ ਹਨ। ਉਹਨਾਂ ਦੀ ਸੰਭਾਲ ਲਈ ਉਹ ਬਾਰ ਬਾਰ ਦੁਨੀਆਂ ਵਿਚ ਆਂਵਦੇ ਹਨ ਤੇ ਉਹਨਾਂ ਨੂੰ ਮਾਰਗ ਪੁਰ ਚਲਾਂਦੇ ਹਨ।

ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥

(ਕਾਨੜਾ ਮ: 4, 1311)

ਉਸ ਤੋਂ ਛੁੱਟ ਹੋਰ ਹੋਰ ਪਰਮਾਰਥੀ ਲੋਕਾਂ ਦੀ ਵੀ ਸੰਭਾਲ ਕਰਦੇ ਹਨ ਕਿਉਂ ਜੋ They have many sheep to look after ਉਹ ਸਾਰੀ ਦੁਨੀਆਂ ਨੂੰ ਰੋਸ਼ਨੀ ਦੇਣ ਵਾਲੇ ਹੁੰਦੇ ਹਨ ਤੇ ਸਭ ਲੋਕ, ਜੋ ਉਹਨਾਂ ਨਾਲ ਸਾਂਝ ਰਖਦੇ ਹਨ ਸੰਸਾਰ ਸਾਗਰ ਤੋਂ ਪਾਰ ਹੋਣ ਦੇ ਅਧਿਕਾਰੀ ਹੋ ਜਾਂਦੇ ਹਨ।

## ਮਾਲਕ ਦਾ ਵਿਸ਼ੇਸ਼ ਜ਼ਹੂਰ ਗੁਰੂ ਹੈ

ਮਾਲਕ ਅਗਮ ਤੇ ਅਗੋਚਰ ਹੈ। ਉਹ ਗੁਰੂ ਦੇ ਅੰਦਰ ਪ੍ਰਤੱਖ ਪਰਗਟ ਹੋ ਰਿਹਾ ਹੈ ਤੇ ਮਾਲਕ ਦੀ ਸ਼ਾਨ ਨੂੰ ਦਰਸਾ ਰਿਹਾ ਹੈ। ਉਹ ਆਪ ਹੀ ਅੰਤਰਮੁਖ ਸਖਤ ਕਿਵਾੜ ਬੰਦ ਕਰ ਕੇ ਗੁਪਤ ਹੋ ਕੇ ਬੈਠਾ ਹੈ ਤੇ ਮਨੁੱਖ ਦਾ ਜਾਮਾ ਪਹਿਨ ਕੇ ਆਪ ਹੀ ਦਰਵਾਜ਼ੇ ਨੂੰ ਕੁੰਜੀ ਲਾ ਕੇ ਖੋਲ੍ਹਣ ਲਈ ਆ ਜਾਂਦਾ ਹੈ। ਜਿਸ ਸਰੂਪ ਕਰ ਕੇ ਉਹ ਸਾਡੇ ਵਿਚਕਾਰ ਬਹੁਰੂਪੀਆ ਬਣ ਕੇ ਆ ਜਾਂਦਾ ਹੈ, ਉਹ ਸਰੂਪ ਸਾਨੂੰ ਵਿਸ਼ੇਸ਼ ਕਰ ਕੇ ਪਿਆਰਾ ਲਗਦਾ ਹੈ, ਸਾਡਾ ਉਹ ਸੱਚਾ ਪੂਜਨੀਕ ਹੈ। ਉਸ ਤੋਂ ਮਾਲਕ ਦੇ ਜਮਾਲ ਦੀ ਸ਼ਾਨ ਵਰਸ ਰਹੀ ਹੈ। ਉਹ ਬਾਹਰੋਂ ਮਨੁੱਖਾਂ ਵਾਲੀ ਦੇਹ ਧਾਰਨ ਕਰਕੇ ਸਾਡੇ ਵਿਚਕਾਰ ਰਹਿੰਦਾ ਹੈ। ਸਾਡੇ ਵਾਙੂੰ ਦੇਹਧਾਰੀ ਹੋ ਕੇ ਸਾਡੇ ਦੁਖ ਸੁਖ ਵੰਡਦਾ ਹੈ। ਇਸ ਕਰਕੇ ਤਮੀਜ਼ੀ ਬਿਆਨ ਵਿਚ ਮਾਲਕ ਦਾ ਇਹ ਸਰੂਪ ਜੋ ਸਾਡੇ ਤਕ ਪਹੁੰਚਦਾ ਹੈ, ਸਾਡੇ ਲਈ ਮਾਲਕ ਦੇ ਨਿਜ ਸਰੂਪ ਤੋਂ ਵਧ ਕੇ ਹੈ। ਗੁਰੂ ਮਾਲਕ ਤੋਂ ਵੱਖ ਨਹੀਂ। ਉਸ ਲਾਲ ਇਕ ਰੂਪ ਹੈ, ਫੇਰ ਵਡਿਆਈ ਛੁਟਿਆਈ ਦਾ ਖ਼ਿਆਲ ਕਿਥੇ! ਅਸਲ ਵਿਚ ਸੰਤ ਤੇ ਮਾਲਕ ਇਕੋ ਹੀ ਰੂਪ ਹਨ, ਦੋ ਨਹੀਂ। ਪਰ ਇਸ ਦੁਨੀਆਂ ਲਈ ਸੰਤ ਸਤਿਗੁਰੂ ਇਕ ਬਰਕਤ ਹੈ। ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ, ਕਿ ਜਦ ਤੁਸੀਂ ਮੁਰਸ਼ਦ ਦੀ ਜ਼ਾਤ ਨੂੰ ਕਬੂਲ ਕਰ ਲਵੋ, ਉਸ ਦੇ ਅੰਦਰ ਖ਼ੁਦਾ ਤੇ ਰਸੂਲ ਦੋਵੇਂ ਹੀ ਆ ਜਾਂਦੇ ਹਨ, ਤੂੰ ਉਹਨਾਂ ਨੂੰ ਦੋ ਨ ਸਮਝ ਤੇ ਦੋ ਨ ਦੇਖ ਤੇ ਦੋ ਕਰ ਕੇ ਕਦੇ ਬਿਆਨ ਨ ਕਰ, ਤੂੰ ਮਾਲਕ ਦੇ ਅੰਦਰ ਮੁਰਸ਼ਦ ਨੂੰ ਲੀਨ ਹੋਇਆ ਸਮਝ। ਜੇਕਰ ਤੂੰ ਭੈਂਗੀ ਅੱਖ ਕਰਕੇ ਮੁਰਸ਼ਦ ਨੂੰ ਮਾਲਕ ਤੋਂ ਵੱਖ ਦੇਖੇਂਗਾ, ਤੂੰ ਆਪਣੇ ਆਪ ਨੂੰ ਪਰਮਾਰਥ ਦੀ ਭੂਮਿਕਾ ਨੂੰ ਗੁੰਮ ਕਰ ਲਵੇਂਗਾ। ਜਿਸ ਨੇ ਮੁਰਸ਼ਦ ਨੂੰ ਮਾਲਕ ਤੋਂ ਵੱਖ ਦੂਜਾ ਕਰ ਕੇ ਵੇਖਿਆ, ਉਹ ਅਸਲ ਵਿਚ ਮੁਰੀਦ (ਮਰਿਆ ਹੋਇਆ) ਹੈ, ਮੁਰੀਦ (ਸਿਖ) ਨਹੀਂ :

چونکہ کردی ذاتِ مُرشد را قبول     ہم خدا در ذاتش آمد ہم رسُول
دو مداں دو مبیں و دو مخواں     خواجہ را در خواجۂ خود محو داں
گر جُدا بینی زحق ایں خواجہ را     گم کُنی ہم متن و ہم دیباچہ را
پیر و حق را دو ز احولی ہر کہ دید     او مرید است در حقیقت نے مُرید (رومی)

ਗੁਰੂ ਮਾਲਕ ਦਾ ਉਪ ਸਰੂਪ ਹੈ, ਜਿਸ ਨੂੰ ਅਸੀਂ ਦੇਖ ਸਕਦੇ ਹਾਂ ਤੇ ਜਿਸ ਨਾਲ ਸਾਡਾ ਹਰੇਕ ਮੰਡਲ (ਸਥੂਲ, ਸੂਖਮ, ਕਾਰਨ ਤੇ ਉਸ ਤੋਂ ਪਾਰ ਦੇ ਦੇਸਾਂ) ਵਿਚ ਮੇਲ ਜੋਲ ਹੁੰਦਾ ਹੈ, ਪਰ ਮਾਲਕ ਦਾ ਆਪਣਾ ਨਿਜ ਰੂਪ ਇਹਨਾਂ ਸਭਨਾਂ ਤੋਂ ਪਰੇ ਇਸਥਿਤ ਤੇ ਅਟੱਲ

ਹੈ। ਹੁਣ ਇਹ ਵਿਚਾਰਨ ਯੋਗ ਹੈ ਕਿ ਮਾਲਕ ਦਾ ਉਹ ਸਰੂਪ (ਗੁਰੂ) ਜੋ ਇਸ ਦੁਨੀਆਂ ਅਤੇ ਉਪਰਲੇ ਰੂਹਾਨੀ ਮੰਡਲਾਂ ਪੁਰ ਸਿਖ ਦੇ ਨਾਲ ਰਹਿੰਦਾ ਹੈ, ਉਸ ਦੇ ਨਿਜ ਸਰੂਪ ਤੋਂ ਜੋ ਅਕਹਿ, ਅਗਮ ਤੇ ਅਗੋਚਰ ਹੈ ਤੇ ਜਿਸ ਤੀਕ ਸਿਖ ਦੀ ਅਜੇ ਤੀਕ ਰਸਾਈ ਨਹੀਂ, ਵਧ ਕੇ ਨਹੀਂ ? ਗੁਰੂ God-in-man = God-man-Man-in = God ਹੈ, ਉਸ ਦੇ ਅੰਦਰ ਸਤ ਲੋਕ ਤੋਂ ਲੈ ਕੇ ਭੂ ਲੋਕ ਤਕ ਦੀਆਂ ਸਭ ਖਾਸੀਅਤਾਂ ਹਨ, ਤੇ ਸਿਖ ਦਾ ਹਰ ਮੰਡਲ ਪੁਰ ਸਹਾਈ ਹੁੰਦਾ ਹੈ ਉਸ ਦੀ ਹਰ ਮੰਡਲ ਪੁਰ ਨਿਰਾਲੀ ਸ਼ਾਨ ਤੇ ਹਕੂਮਤ ਹੈ, ਸਿਖ ਦੀ ਭਗਤੀ ਦਾ ਆਧਾਰ ਹੈ ਤੇ ਮਾਲਕ ਦਾ ਨਿਜ ਸਰੂਪ ਇਨ੍ਹਾਂ ਤੋਂ ਉੱਪਰ ਹੈ। ਦੁਨੀਆਂ ਵਿਚ ਗੁਰੂ (God-in-man) ਅਕਾਲ ਪੁਰਖ ਦਾ ਅਵਤਾਰ ਸਭ ਤੋਂ ਉੱਤਮ ਹੈ। ਭਾਵੇਂ ਮਾਲਕ ਬਿਜਲੀ ਦੀ ਤਰ੍ਹਾਂ ਗੁਪਤ ਸਭਨੀਂ ਥਾਈਂ ਪਰਿਪੂਰਨ ਹੈ, ਪਰ ਗੁਰੂ ਉਸ ਮਾਲਕ ਦੇ ਪਰਗਟ ਹੋਣ ਦਾ ਸੋਮਾ (Source) ਹੈ।

ਮਾਲਕ ਗੁਰੂ ਦਾ ਮਨੁਖ ਰੂਪ ਧਾਰਨ ਕਰ ਕੇ ਸਾਡੇ ਪਾਸ ਆਂਵਦਾ ਹੈ ਸਾਨੂੰ ਛੋਹ ਸਕਦਾ ਹੈ, ਸਾਡੇ ਨਾਲ ਗੱਲਾਂ ਕਰਦਾ ਹੈ, ਸਾਡੇ ਦੁਖਾਂ ਨੂੰ ਮਹਿਸੂਸ ਕਰਦਾ ਹੈ ਤੇ ਸਾਡੇ ਨਾਲ ਪਿਆਰ ਕਰਦਾ ਹੈ। ਰੱਬ ਕਿਥੇ ਹੈ ? ਉਸ ਨੂੰ ਅਸੀਂ ਗੁਰੂ ਦੀ ਜਲਾਲੀ ਤੇ ਜਮਾਲੀ ਸੂਰਤ ਵਿਚ ਹੀ ਵੇਖ ਸਕਦੇ ਹਾਂ, ਹੋਰ ਕਿਧਰੇ ਨਹੀਂ। ਜਦ ਤੀਕ ਅਸੀਂ ਮਨ ਇੰਦ੍ਰੀਆਂ ਤੇ ਬੁੱਧੀ ਤੋਂ ਪਰੇ ਨਿਰੋਲ ਚੇਤਨ ਦੇਸਾਂ ਵਿਚ ਨਹੀਂ ਪੁਜਦੇ ਅਸੀਂ ਰੱਬ ਨੂੰ ਨਹੀਂ ਦੇਖ ਸਕਦੇ। ਇਸ ਦੁਨੀਆਂ ਵਿਚ ਮਾਲਕ ਸਾਡਾ ਕੇਵਲ ਖ਼ਿਆਲ (Idea) ਹੈ। ਅਸੀਂ ਮਾਲਕ ਦੇ ਦੇਹਧਾਰੀ ਸਰੂਪ ਗੁਰੂ ਨੂੰ ਛੋੜ ਕੇ ਮਾਲਕ ਦੇ ਕੇਵਲ ਖ਼ਿਆਲ ਨੂੰ ਹੀ ਪਕੜੀ ਬੈਠੇ ਹਾਂ ! ਗੁਰੂ ਅੰਦਰ ਉਹ ਪਰਗਟ ਹੈ, ਜੋ ਸਾਡੇ ਵਿਚਕਾਰ ਰਹਿੰਦਾ ਹੈ ਤੇ ਜਿਸ ਨੂੰ ਅਸੀਂ ਵੇਖ ਸਕਦੇ ਹਾਂ।

Word was made flesh and dwelt amongst us—(Bible)

ਅਰਥ—ਸ਼ਬਦ ਦੇਹ ਧਾਰੀ ਹੋਇਆ ਤੇ ਸਾਡੇ ਵਿਚਕਾਰ ਰਿਹਾ।

ਜਦ ਤੀਕ ਮਾਲਕ ਦਾ ਦੇਹ ਸਰੂਪ ਅਰਥਾਤ ਗੁਰੂ ਨਹੀਂ ਮਿਲਦਾ, ਅਸੀਂ ਅੰਧਕਾਰ ਵਿਚ ਰਹਿੰਦੇ ਹਾਂ, ਅਸੀਂ ਮਾਲਕ ਨੂੰ ਨਹੀਂ ਜਾਣ ਸਕਦੇ। ਅਸੀਂ ਸਥੂਲ ਦੁਨੀਆਂ ਵਿਚ ਵਿਚਰ ਰਹੇ ਹਾਂ, ਸਾਨੂੰ ਖ਼ੁਦਾ ਉਹ ਚਾਹੀਦਾ ਹੈ, ਜੋ 'ਖ਼ੁਦ ਆ' ਜਾਏ। ਇਨਸਾਨਾਂ ਨੂੰ ਇਨਸਾਨ ਸਮਝਾਂਦਾ ਹੈ, ਇਕੋ ਜਿਨਸ ਵਾਲਿਆਂ ਦਾ ਮੇਲ ਕੁਦਰਤੀ ਖ਼ਾਸਾ ਹੈ, ਉਸ ਦੇ ਚੇਤਨ ਦੇਹ ਸਰੂਪ ਦੀ ਲੋੜ ਹੈ, ਜਿਸ ਤੋਂ ਸਾਨੂੰ ਮਾਲਕ ਦੀ ਸੂਝ ਹੋ ਸਕਦੀ ਹੈ। ਸ਼ਬਦ ਦੇਹ ਧਾਰਦਾ ਹੈ ਤੇ ਸਾਨੂੰ ਦੇਹਧਾਰੀਆਂ ਨੂੰ ਸ਼ਬਦ ਨਾਲ ਜੋੜ ਕੇ ਮਾਲਕ ਨਾਲ ਮਿਲਾਂਦਾ ਹੈ, ਉਹ ਸਾਡੇ ਤੇ ਮਾਲਕ ਦੇ ਦਰਮਿਆਨ ਜੋੜਨ ਦਾ ਜ਼ਰੀਆ (Link) ਹੈ। ਉਧਰ ਤਾਂ ਮਾਲਕ ਵਿਚ ਇਕ-ਮਿਕ ਹੋ ਰਿਹਾ ਹੈ ਤੇ ਇਧਰ ਖ਼ਲਕਤ ਨਾਲ ਇਕ ਜਿਨਸ ਹੋਇਆ ਪਿਆ ਹੈ। ਇਕੋ ਹੀ ਦੋਵੇਂ ਸੂਰਤਾਂ ਰਖਦਾ ਹੈ ਇਕ ਇਨਸਾਨੀ ਤੇ ਦੂਜੀ ਖ਼ੁਦਾਈ, ਕਿਆ ਉਸ ਦੀ ਸ਼ਾਨ ਹੈ।

اُدھر اللہ سے واصل اور اِدھر مخلوق میں شامل۔ خواص اس برزخ کبریٰ میں ہے حرفِ مشدّد کا

ਮੌਲਾਨਾ ਰੂਮ ਸਾਹਿਬ ਫੁਰਮਾਂਦੇ ਹਨ ਕਿ ਸਾਨੂੰ ਕਿਸੇ ਅਜਿਹੇ ਦੇ ਚਰਨਾਂ ਵਿਚ ਬੈਠਣਾ ਚਾਹੀਦਾ ਹੈ, ਜਿਸ ਨੂੰ ਸਾਡੇ ਦਿਲ ਦੀ ਖ਼ਬਰ ਹੋਵੇ, ਜੋ ਸਾਡੇ ਦੁਖਾਂ ਤੇ ਮੁਸ਼ਕਲਾਂ ਨੂੰ ਮਹਿਸੂਸ ਕਰ ਸਕੇ ਤੇ ਦਰਦ ਨੂੰ ਵੰਡੇ ਤੇ ਦੂਰ ਕਰੇ। ਸਾਨੂੰ ਸਚ ਮੁਚ ਅਜਿਹੇ ਦ੍ਰਖ਼ਤ ਦੇ ਥੱਲੇ ਜਾ ਕੇ ਬੈਠਣਾ ਚਾਹੀਦਾ ਹੈ, ਜਿਸ ਪੁਰ ਤਾਜ਼ੇ ਫੁਲ ਤੇ ਫਲ ਹੋਣ, ਜਿਥੋਂ ਸਾਡੇ ਦਿਲ ਤੇ ਦਿਮਾਗ ਨੂੰ ਤਰਾਉਤ ਪਹੁੰਚੇ ਤੇ ਸਾਨੂੰ ਜ਼ਿੰਦਗੀ ਦੇ ਫਲ ਖਾਣ ਨੂੰ ਮਿਲਣ। ਇਸ ਦੁਨੀਆਂ ਦੇ ਬਾਜ਼ਾਰ ਵਿਚ ਤੂੰ ਬੇਕਾਰਾਂ ਦੀ ਤਰ੍ਹਾਂ ਨਾ ਫਿਰ,ਕਿਸੇ ਐਸੇ ਦੀ ਦੁਕਾਨ ਪੁਰ ਬੈਠ, ਜਿਥੇ ਮਾਲਕ ਰੂਪੀ ਸ਼ਹਿਦ ਦਾ ਖ਼ਜ਼ਾਨਾ ਹੋਵੇ। ਉਹ ਸਚਮੁਚ ਮਾਲਕ ਦੇ ਖ਼ਜ਼ਾਨੇ ਦੀ ਕੁੰਜੀ ਬਰਦਾਰ ਖ਼ਜ਼ਾਨਚੀ ਹੁੰਦੇ ਹਨ (ਦੇਖੋ ਕੁੰਜੀ ਦਾ ਪ੍ਰਕਰਣ) ਜਦੋਂ ਚਾਹੁਣ ਕਿਸੇ ਨੂੰ ਖ਼ਜ਼ਾਨੇ ਦੀ ਦੌਲਤ ਤੋਂ ਹਿੱਸਾ ਦੇ ਦੇਣ। ਉਹ ਮਾਲਕ ਦੇ ਏਜੰਟ ਹੁੰਦੇ ਹਨ ਜਿਨ੍ਹਾਂ ਦੇ ਰਾਹੀਂ ਮਾਲਕ ਆਪਣੀ ਦੌਲਤ ਆਪ ਲੁਟਾਂਦਾ ਹੈ।

دلا نزدِ کسے بنشیں کہ او از دلِ خبر دارد   بزیر آں درختے رو کہ او گلہائے تر دارد
دریں بازارِ عطاراں مرو ہر سو چو بیکاراں   بدکانے کسے بنشیں کہ در نے نگیں دارد (رومی)

ਕਿਸੀ ਅਜਿਹੇ ਦਾ ਪੱਲਾ ਪਕੜੋ ਜੋ ਇਸ ਸਥੂਲ ਦੁਨੀਆਂ ਤੇ ਉੱਪਰਲੇ ਆਤਮਕ ਮੰਡਲਾਂ (ਸੂਖਮ, ਕਾਰਣ ਤੇ ਨਿਰੋਲ ਚੇਤਨ ਮੰਡਲਾਂ) ਦਾ ਵਾਕਿਫ ਹੋਵੇ। ਜਦ ਤੁਸੀਂ ਇਸ ਦੁਨੀਆਂ ਵਿਚ ਰਹੋ, ਜੰਗਲਾਂ, ਪਹਾੜਾਂ , ਉਜਾੜਾਂ, ਦੁਖ ਸੁਖ ਵਿਚ ਤੁਸਾਡੇ ਨਾਲ ਰਹੇ ਤੇ ਜਦ ਤੁਸੀਂ ਦੇਹ ਛੱਡ ਕੇ ਕਿਆ ਜੀਵੰਦਿਆਂ ਮਰ ਕੇ (ਦੇਖੋ ਜੀਵਤ ਮਿਰਤਕ ਦਾ ਅੰਗ) ਤੇ ਕਿਆ ਦੇਹ ਛੱਡਣ ਤੋਂ ਮਗਰੋਂ, ਸੂਖਮ ਕਾਰਣ ਤੇ ਉਹਨਾਂ ਤੋਂ ਪਾਰ ਨਿਰਮਲ ਚੇਤਨ ਦੇਸਾਂ ਵਿਚ ਤੁਸਾਡੇ ਨਾਲ ਰਹੇ :

دامنِ او گیر اے یارِ دلیر   کو منقّی باشد از بالا و زیر
با تو باشد در مکان و لا مکاں ۔ چوں بمانی از سرا و از دکان ( رومی )

ਮਾਲਕ ਦੇ ਨਿਜ (ਆਪਣੇ ਆਪ ਵਿਚ ਅਸਥਿਤ) ਸਰੂਪ ਤੋਂ ਉਸ ਦਾ ਮੁਰਸ਼ਦ (God-in-man) ਵਾਲਾ ਸਰੂਪ, ਜੋ ਸਾਨੂੰ ਕਾਲ ਤੇ ਮਾਇਆ ਦੇ ਬੰਧਨਾਂ ਤੇ ਅੰਧਕਾਰ ਵਿਚੋਂ ਕੱਢ ਕੇ ਸਾਰਿਆਂ ਮੰਡਲਾਂ ਵਿਚ ਸਾਡੀ ਸਹਾਇਤਾ ਕਰਦਾ ਹੈ, ਸਾਡੇ ਜੀਵਾਂ ਲਈ ਵਧ ਕੇ ਹੈ। ਗੁਰੂ ਸੱਚੇ ਮਾਲਕ ਦਾ ਅਉਤਾਰ ਹੁੰਦਾ ਹੈ (ਦੇਖੋ ਅਵਤਾਰ ਦਾ ਪ੍ਰਕਰਣ) ਬ੍ਰਹਮਾ, ਬਿਸ਼ਨ, ਸ਼ਿਵ, ਈਸ਼ੁਰ (ਨਿਰੰਜਨ), ਪਰਮੇਸ਼ੁਰ (ਬ੍ਰਹਮ ਤੇ ਉਸ ਦੇ ਅਵਤਾਰ) ਪਾਰਬ੍ਰਹਮ ਸੋਹੰ ਤੇ ਸਤਿਲਾਮ ਤੇ ਅਨਾਮੀ ਸਭ ਨੂੰ ਅਸੀਂ ਨਮਸ਼ਕਾਰ ਕਰਦੇ ਹਾਂ। ਅਸੀਂ ਉਹਨਾਂ ਸਭਨਾਂ ਦੀ ਬਾਬਤ ਧਰਮ ਪੁਸਤਕਾਂ ਵਿਚ ਪੜ੍ਹਿਆ, ਇਹ ਸਭੇ ਸਾਡੇ ਖ਼ਿਆਲੀ ਇਸ਼ਟ ਹਨ ਤੇ ਕਹਾਣੀਆਂ ਦੇ ਮਜ਼ਮੂਨ ਹਨ, ਪਰ ਜਦ ਅਸੀਂ ਮਾਲਕ ਦੇ ਸਤਿਗੁਰ ਸਰੂਪ ਨੂੰ ਪਕੜਦੇ ਹਾਂ ਉਹ ਸਾਨੂੰ ਇਹਨਾਂ ਸਾਰਿਆਂ ਦੀ ਪਦਵੀ ਦਰਸਾ ਦੇਂਦੇ ਹਨ। ਜਦ ਤੀਕ ਗੁਰੂ ਨਹੀਂ ਮਿਲਦਾ, ਉਹਨਾਂ ਦੀ ਪਦਵੀ ਨੂੰ ਅਸੀਂ ਨਹੀਂ ਜਾਣ ਸਕਦੇ। ਉਹ ਸਾਰੇ ਅੱਗੇ

ਵੀ ਸਨ, ਪਰ ਪ੍ਰਗਟ ਹੋਣ ਲਈ ਸਤਿਗੁਰ ਸਰੂਪ ਦੇ ਮੁਹਤਾਜ ਹਨ। ਮਾਲਕ ਆਪਣੇ ਨਿਜ ਸਰੂਪ ਦੀ ਖ਼ਬਰ ਇਨਸਾਨੀ ਜਾਮਾ ਧਾਰਨ ਕਰ ਕੇ ਜੀਵਾਂ ਨੂੰ ਬਖ਼ਸ਼ਦਾ ਹੈ। ਗੁਰੂ ਅਮਰਦਾਸ ਜੀ ਇਸੀ ਲਈ ਫ਼ਰਮਾਂਦੇ ਹਨ ਕਿ ਮਾਲਕ ਦਾ ਧੁਰ ਹੁਕਮ ਹੈ, ਜੀਵ ਬਿਨਾਂ ਸਤਿਗੁਰੂ ਦੇ ਉਸ ਨੂੰ ਨਹੀਂ ਚੇਤ ਸਕਦਾ।

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ॥

(ਬਿਹਾਗੜਾ ਵਾਰ ਮ: 3, 556)

ਕਬੀਰ ਸਾਹਿਬ ਫ਼ੁਰਮਾਂਦੇ ਹਨ :

ਗੁਰੂ ਬੜੋ ਗੋਬਿੰਦ ਤੇ ਮਨ ਮਹਿ ਦੇਖ ਵਿਚਾਰ॥
ਹਰਿ ਸੁਮਿਰੇ ਸੋ ਵਾਰ ਹੈ ਗੁਰੁ ਸੁਮਿਰੇ ਸੋ ਪਾਰ॥

ਅਰਥਾਤ ਗੁਰੂ ਗੋਬਿੰਦ ਤੋਂ ਵੱਡਾ ਹੈ, ਤੁਸੀਂ ਮਨ ਵਿਚ ਵੇਖ ਕੇ ਵਿਚਾਰ ਕਰੋ, ਹਰਿ ਦੇ ਸਿਮਰਨ ਕਰਕੇ ਤੁਸੀਂ ਇਸ ਪਾਰ ਰਹਿੰਦੇ ਹੋ, ਪਰ ਗੁਰੂ ਦੇ ਸਿਮਰਨ ਕਰਨ ਨਾਲ ਤੁਸੀਂ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹੋ। ਮਾਲਕ ਤਾਂ ਪਹਿਲਾਂ ਵੀ ਸਾਡੇ ਅੰਦਰ ਸੀ; ਉਸਦਿਆਂ ਹੁੰਦਿਆਂ ਅਸੀਂ ਸੈਂਕੜੇ ਜਨਮ ਪਾਂਦੇ ਰਹੇ, ਪਰ ਜਦ ਗੁਰੂ ਮਿਲਿਆ ਉਸ ਨੇ ਨਾਮ ਨਾਲ ਜੋੜ ਕੇ ਸਾਡਾ ਜਨਮ ਮਰਨ ਮੁਕਾ ਦਿਤਾ। ਜਦ ਤੀਕ ਗੁਰੂ (God-in-man) ਤੇ ਸ਼ਬਦ (God-in-action) ਦੇ ਨਾਲ ਸਾਂਝ ਨਹੀਂ ਹੁੰਦੀ, ਤੁਸੀਂ ਰੱਬ ਦੇ ਸਿਰਫ਼ ਖ਼ਿਆਲੀ ਸਿਮਰਨ ਕਰਨ ਨਾਲ (ਦੇਖੋ ਸਿਮਰਨ ਦਾ ਪ੍ਰਕਰਣ) ਕਿਵੇਂ ਭਵਸਾਗਰ ਤੋਂ ਪਾਰ ਜਾ ਸਕਦੇ ਹੋ, ਪਾਰ ਹੋਣ ਦਾ ਜ਼ਰੀਆ ਕੇਵਲ ਸ਼ਬਦ ਹੈ।

ਬਿਨੁ ਸਬਦੇ ਪਾਰੁ ਨ ਪਾਏ ਕੋਈ॥ (ਮਾਰੂ ਮ: 3, 1068)

ਜੋ ਗੁਰੂ ਵਿਚ ਪਰਗਟ ਹੈ ਤੇ ਕੇਵਲ ਉਸੀ ਤੋਂ ਟਿਕ ਸਕਦਾ ਹੈ।

ਹਰਿ ਕੇ ਰੂਠੇ ਠੌਰ ਹੈ, ਗੁਰੂ ਰੂਠੇ ਨਹੀ ਠੌਰ॥ (ਕਬੀਰ ਸਾਹਿਬ)

ਜੇਕਰ ਹਰੀ ਰੁੱਸ ਜਾਵੇ ਤਾਂ ਕੋਈ ਠਿਕਾਣਾ ਹੈ, ਉਹ ਠਿਕਾਣਾ ਗੁਰੂ ਦਾ ਹੈ, ਜਿਸ ਕਰ ਕੇ ਹਰੀ ਨੂੰ ਮਨਾ ਸਕੀਦਾ ਹੈ, ਪਰ ਜੇ ਗੁਰੂ ਹੀ ਰੁਸ ਜਾਏ ਤਾਂ ਸਿਖ ਨੂੰ ਹੋਰ ਕਿਹੜਾ ਠਿਕਾਣਾ ਹੈ! ਮਾਲਕ ਤਾਂ ਦਿਸਦਾ ਨਹੀਂ ਤੇ ਜਿਸ ਦੇ ਅੰਦਰ ਉਹ ਪ੍ਰਗਟ ਹੈ ਉਸ ਦੇ ਨਾਲ ਸਾਡੀ ਬਣ ਨਾ ਆਵੇ, ਫਿਰ ਸਿਖ ਦਾ ਕਿਹੜਾ ਠਿਕਾਣਾ ਹੈ। ਸ਼ਾਸਤ੍ਰ ਵੀ ਇਹ ਹੀ ਖ਼ਿਆਲ ਦੇਂਦੇ ਹਨ :

शिवे रुष्टे गुरुस्त्राता, गुरु रुष्टे न कश्चन

ਅਰਥ—ਜੇਕਰ ਸ਼ਿਵ (ਰੱਬ) ਰੁਸ ਜਾਏ ਤਾਂ ਗੁਰੂ ਸਾਨੂੰ ਬਚਾ ਸਕਦਾ ਹੈ, ਪਰ ਜੇ ਗੁਰੂ ਰੁੱਸ ਜਾਏ ਤਾਂ ਸਾਨੂੰ ਬਚਾਣ ਵਾਲਾ ਕੋਈ ਨਹੀਂ।

ਗੁਰੂ ਦੀ ਹਰਿ ਤੋਂ ਸ੍ਰੇਸ਼ਟਤਾ ਦੀ ਬਾਬਤ ਸਹਿਜੋ ਬਾਈ ਕਹਿੰਦੀ ਹੈ ਕਿ ਜੇਕਰ ਹਰੀ ਦੀ ਕਿਰਪਾ ਹੋਵੇ ਤਾਂ ਚੰਗੀ ਗੱਲ ਹੈ, ਜੇਕਰ ਨਾ ਹੋਵੇ ਤਾਂ ਵੀ ਕੋਈ ਹਰਜ ਨਹੀਂ, ਪਰ ਗੁਰੂ ਦੀ ਕਿਰਪਾ ਤੋਂ ਬਿਨਾਂ ਸਾਡੀ ਬੁੱਧੀ ਭ੍ਰਸ਼ਟ ਹੋ ਜਾਂਦੀ ਹੈ, ਕਿਉਂ ਜੋ ਉਸ ਤੋਂ ਛੁਟ ਮਾਲਕ ਦੀ ਪ੍ਰਾਪਤੀ ਦਾ ਹੋਰ ਕੋਈ ਉਪਾਉ ਨਹੀਂ ਸੁਝ ਸਕਦਾ। ਮੈਂ ਰਾਮ ਨੂੰ ਤਜ ਦੇਵਾਂਗੀ, ਪਰ

ਗੁਰੂ (God in man) ਨੂੰ ਨਹੀਂ ਭੁਲ ਸਕਦੀ, ਕਿਉਂ ਜੋ ਰੱਬ ਦੇ ਨਿਜ ਸਰੂਪ (God Absolute) ਨੂੰ ਮੈਂ ਉਸ ਦੇ ਪ੍ਰਗਟ ਸਰੂਪ ਗੁਰੂ (God in man) ਦੇ ਭੁਲ ਨਹੀਂ ਸਮਝਦੀ, ਉਸ ਦੇ ਕਈ ਕਾਰਨ ਹਨ। (1) ਰੱਬ ਨੇ ਦੁਨੀਆਂ ਬਣਾਈ ਤੇ ਸਾਨੂੰ ਇਸ ਵਿਚ ਜਨਮ ਦਿਤਾ, ਪਰ ਗੁਰੂ ਨੇ ਸਾਨੂੰ ਜਨਮ ਮਰਨ ਦੇ ਚੱਕਰ ਤੋਂ ਕੱਢ ਲਿਆ। (2) ਰੱਬ ਨੇ ਪੰਜ ਚੋਰ ਸਾਡੇ ਨਾਲ ਲਗਾਏ, ਪਰ ਗੁਰੂ ਨੇ ਅਨਾਥ ਸਮਝ ਕੇ ਮੈਨੂੰ ਉਨ੍ਹਾਂ ਤੋਂ ਰਖ ਲਿਆ। (3) ਰੱਬ ਨੇ ਮੈਨੂੰ ਕੁਟੰਬ ਦੇ ਮੋਹ ਜਾਲ ਵਿਚ ਫਸਾਇਆ, ਪਰ ਗੁਰੂ ਨੇ ਮੇਰੀ ਮਮਤਾ ਦੀਆਂ ਬੇੜੀਆਂ ਨੂੰ ਕਟ ਦਿਤਾ। (4) ਰੱਬ ਨੇ ਰੋਗਾਂ ਤੇ ਸੋਗਾਂ ਵਿਚ ਮੈਨੂੰ ਫਸਾ ਦਿਤਾ, ਪਰ ਗੁਰੂ ਨੇ ਮੈਨੂੰ ਯੋਗੀ ਬਣਾ ਕੇ ਇਨ੍ਹਾਂ ਤੋਂ ਅਤੀਤ ਕਰ ਦਿਤਾ। (5) ਰੱਬ ਨੇ ਕਰਮਾਂ ਧਰਮਾਂ ਵਿਚ ਮੈਨੂੰ ਭ੍ਰਮਾਇਆ, ਪਰ ਗੁਰੂ ਨੇ ਮੇਰਾ ਆਤਮ ਰੂਪ ਮੈਨੂੰ ਲਖਾ ਦਿੱਤਾ। (6) ਰੱਬ ਨੇ ਆਪਣੇ ਆਪ ਨੂੰ ਮੇਰੇ ਤੋਂ ਛੁਪਾਇਆ, ਪਰ ਗੁਰੂ ਨੇ ਗਿਆਨ ਦਾ ਦੀਵਾ ਦੇ ਕੇ ਉਹ ਸਾਨੂੰ ਦਿਖਾ ਦਿੱਤਾ। (7) ਰੱਬ ਨੇ ਮੁਕਤਿ ਤੇ ਬੰਧਨ ਦੁਨੀਆਂ ਵਿਚ ਰੱਖੇ, ਪਰ ਗੁਰੂ ਨੇ ਮੁਕਤਿ ਤੇ ਬੰਧਨ ਦੇ ਸਾਰੇ ਭਰਮ ਚੁਕਾ ਦਿਤੇ। ਮੈਂ ਆਪਣੇ ਗੁਰੂ ਚਰਨ ਦਾਸ ਤੋਂ ਤਨ ਤੇ ਮਨ ਵਾਰਦੀ ਹਾਂ, ਮੈਂ ਤਾਂ ਰੱਬ ਨੂੰ ਤਜ ਦੇਵਾਂਗੀ, ਪਰ ਗੁਰੂ ਨੂੰ ਨਹੀਂ ਤਜਾਂਗੀ।

॥ ਦੋਹਾ ॥

ਹਰਿ ਕਿਰਪਾ ਜੇ ਹੋਇ ਤੋ, ਨਹੀਂ ਹੋਇ ਤੋ ਨਾਂਹਿ॥
ਪੈ ਗੁਰ ਕਿਰਪਾ ਦਯਾ ਬਿਨ, ਸਕਲ ਬੁੱਧਿ ਬਹਿ ਜਾਹਿ॥

॥ ਚੌਪਾਈ ॥

ਰਾਮ ਤਜੂੰ ਪੈ ਗੁਰੁ ਨ ਬਿਸਾਰੂੰ॥ ਗੁਰੁ ਕੇ ਸਮ ਹਰਿ ਕੋ ਨ ਨਹਾਰੂੰ॥
ਹਰਿ ਨੇ ਜਨਮ ਦੀਓ ਜਗ ਮਾਂਹੀ॥ ਗੁਰੁ ਨੇ ਆਵਾਗਵਨ ਛੁਟਾਂਹੀ॥
ਹਰਿ ਨੇ ਪਾਂਚ ਚੋਰ ਦੀਏ ਸਾਥਾ॥ ਗੁਰ ਨੇ ਲੀਨ ਛੁਟਾਇ ਅਨਾਥਾ॥
ਹਰਿ ਨੇ ਕੁਟੰਬ ਜਾਲ ਮਹਿ ਗੇਰੀ॥ ਗੁਰੁ ਨੇ ਕਾਟੀ ਮਮਤਾ ਬੇੜੀ॥
ਹਰਿ ਨੇ ਰੋਗ ਸੋਗ ਭਰਮਾਇਓ॥ ਗੁਰ ਯੋਗੀ ਕਰ ਸਬੈ ਛੁਟਾਇਓ॥
ਹਰਿ ਨੇ ਕਰਮ ਧਰਮ ਭਰਮਾਇਓ॥ ਗੁਰੁ ਨੇ ਆਤਮ ਰੂਪ ਲਖਾਇਓ॥
ਹਰਿ ਨੇ ਮੋ ਸੂੰ ਆਪ ਛਿਪਾਇਓ॥ ਗੁਰੁ ਦੀਪਕ ਦੇ ਤਾਂਹਿ ਦਿਖਾਇਓ॥
ਫਿਰ ਹਰਿ ਬੰਧ ਮੁਕਤਿ ਗਤਿ ਲਾਏ॥ ਗੁਰ ਨੇ ਸਭ ਹੀ ਭਰਮ ਮਿਟਾਏ॥
ਚਰਨ ਦਾਸ ਪਰ ਤਨ ਮਨ ਵਾਰੂੰ॥ ਗੁਰੁ ਨ ਤਜੂੰ ਹਰਿ ਕੋ ਤਜਿ ਡਾਰੂੰ॥

(ਸਹਿਜੋ ਬਾਈ)

## ਗੁਰੂ ਦੇ ਲੱਖਣ

### *(1) ਗੁਰੂ ਇਕ ਦੇਸ਼ੀ ਤੇ ਸਰਬ ਦੇਸ਼ੀ ਹੈ।*

**ਦੇਹ ਧਾਰਨ ਕਰਕੇ ਉਹ ਇਕ ਦੇਸ਼ੀ ਹੈ, ਪਰ ਉਹ ਦੇਹ ਦੀ ਕੈਦ ਤੋਂ ਆਜ਼ਾਦ ਹੈ। ਜਦ ਚਾਹੇ ਉੱਪਰਲਿਆਂ ਮੰਡਲਾਂ ਪੁਰ ਸਫ਼ਰ ਕਰਦਾ ਹੈ। ਉਹ ਗੁਰਦੇਵ ਹੈ (ਦੇਖੋ ਗੁਰਦੇਵ ਦਾ ਪ੍ਰਕਰਣ) ਤੇ ਸ਼ਬਦ ਰੂਪ ਹੈ, ਇਸ ਕਰ ਕੇ ਉਹ ਸਰਬਦੇਸ਼ੀ ਹੈ। ਉਹ ਮਾਲਕ ਨਾਲ ਇਕ**

ਹੈ, ਉਸ ਦੀ ਤਰ੍ਹਾਂ ਹੀ ਸਰਬ ਵਿਆਪਕ ਹੈ, ਸਿਖ ਦੇ ਅੰਗ ਸੰਗ ਹੋ ਕੇ ਸਹਾਇਤਾ ਕਰਦਾ ਹੈ ਤੇ ਸਿਖ ਦੇ ਮੱਥੇ ਪੁਰ ਪ੍ਰਗਟ ਹੁੰਦਾ ਹੈ।

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥

(ਸਿਰੀ ਰਾਗੁ ਮ: 5, 53)

ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥

(ਵਡਹੰਸ ਵਾਰ ਮ: 4, 588)

ਸਫਲ ਮੂਰਤਿ ਗੁਰੁ ਮੇਰੈ ਮਾਥੈ ॥ ਜਤ ਕਤ ਪੇਖਉ ਤਤ ਤਤ ਸਾਥੈ ॥

(ਦੇਵਗੰਧਾਰੀ ਮ: 4, 535)

*(2) ਗੁਰੂ ਸਦਾ ਅਟਲ ਹੈ, ਨਾਥਾਂ ਦਾ ਨਾਥ ਤੇ ਨਿਧਾਰਾਂ ਦਾ ਆਧਾਰ ਹੈ।*

ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥
ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ ॥ (ਰਾਮਕਲੀ ਮ: 1, 934)

*(3) ਕਰਤਾਰ ਦੀ ਗਤੀ ਉਹ ਆਪ ਜਾਣਦਾ ਹੈ ਜਾਂ ਗੁਰੂ ਜਾਣਦਾ ਹੈ।*

ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੂ ਸੂਰਾ ॥ (ਰਾਮਕਲੀ ਮ: 1, 930)

*(4) ਗੁਰੂ ਅਭੁਲ ਹੈ।*

ਸਭ ਇਨਸਾਨ ਭੁੱਲ ਅੰਦਰ ਹਨ, ਇਹ ਇਨਸਾਨੀ ਖ਼ਾਸਾ ਹੈ। ਗੁਰੂ ਜ਼ਾਹਿਰੀ ਇਨਸਾਨੀ ਸ਼ਕਲ ਰਖਦਾ ਹੈ ਪਰ ਅੰਦਰੋਂ ਮਾਲਕ ਨਾਲ ਇਕ ਹੈ, ਇਸ ਲਈ ਉਹ ਵੀ ਮਾਲਕ ਦੀ ਤਰ੍ਹਾਂ ਅਭੁਲ ਹੈ।

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥ (ਸਿਰੀ ਰਾਗੁ ਮ: 1, 61)

*(5) ਗੁਰੂ ਨਿਰਸੰਦੇਹ ਸਭ ਕੁਛ ਮਿਲਾਣ ਵਾਲਾ ਹੈ ਤੇ ਲੋਕ ਲੋਕਾਂਤਰ ਤੇ ਆਤਮਕ ਮੰਡਲ ਆਦਿ ਤੋਂ ਲੈ ਕੇ ਧੁਰ ਧਾਮ ਤਕ ਨਾਲ ਹੋ ਕੇ ਦਰਸਾਣ ਵਾਲਾ ਹੈ।*

ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥
ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥ (ਸੋਰਠਿ ਮ: 1, 597)

*(6) ਗੁਰੂ ਸਭ ਤੋਂ ਵੱਡਾ ਹੈ, ਉਸ ਜੇਵਡ ਹੋਰ ਕੋਈ ਨਹੀਂ, ਜੋ ਉਹ ਚਾਹੇ ਕਰੇ।*

ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥
ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥ (ਸਿਰੀ ਰਾਗੁ ਮ: 5, 49)

ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੁ ਹੋਇ ॥ (ਸਿਰੀ ਰਾਗੁ ਮ: 5, 52)

*(7) ਸਤਿਗੁਰ ਦੇ ਪਿਛੇ ਮਾਲਕ ਸਭ ਨੂੰ ਨਿਸਤਾਰਦਾ ਹੈ।*

ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥
ਸਤਿਗੁਰੂ ਕਾ ਰਖਣ ਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ॥

(ਗਉੜੀ ਮ: 4, 312)

### *(8) ਸਚਾ ਸ਼ਾਹ ਹੈ, ਅੰਮ੍ਰਿਤ ਤੇ ਭਗਤੀ ਦਾ ਮਾਲਕ ਹੈ।*

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥ (ਆਸਾ ਮ: 4, 449)

### *(9) ਗੁਰੂ ਸਰਾਫ਼ ਹੈ।*

ਹਰਿ ਨਾਮ ਦੇ ਲਾਲ ਦਾ ਗੁਰੂ ਸਰਾਫ਼ ਹੈ, ਜੋ ਉਹ ਤਲੀ ਤੇ ਕੱਢ ਕੇ ਦਿਖਲਾ ਦੇਂਦਾ ਹੈ ਤੇ ਇਕ ਦ੍ਰਿਸ਼ਟਿ ਨਾਲ ਸਿਖ ਨੂੰ ਤਾਰ ਦੇਂਦਾ ਹੈ।

ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥
ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥ (ਰਾਮਕਲੀ ਮ: 4, 880)

ਆਪੁ ਵੀਚਾਰੈ ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥
ਗੁਰ ਮਾਨੈ ਮਨ ਤੇ ਮਨੁ ਧੀਰਾ ॥ ਐਸਾ ਸਾਹੁ ਸਰਾਫੀ ਕਰੈ ॥
ਸਾਚੀ ਨਦਰਿ ਏਕ ਲਿਵ ਤਰੈ ॥ (ਆਸਾ ਮ: 1, 413)

### *(10) ਗੁਰੂ ਦੇ ਹੱਥ ਇਸ ਹਰਿ ਮੰਦਰ ਦੀ ਕੁੰਜੀ ਹੈ।*

ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥
ਖੁਲੜੇ ਕਪਾਟ ਨਾਨਕ ਸਤਿਗੁਰ ਭੇਟਤੇ ॥ (ਸਿਰੀ ਰਾਗੁ ਮ: 5, 80)

ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥
(ਮਾਝ ਮ: 3, 124)

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥
(ਸਾਰੰਗ ਵਾਰ ਮ: 2, 1237)

### *(11) ਗੁਰੂ ਤੀਰਥ ਹੈ।*

ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥ (ਮਾਝ ਵਾਰ ਮ: 4, 140)
ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥ (ਆਸਾ ਮ: 1, 437)
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥ (ਪ੍ਰਭਾਤੀ ਮ: 1, 1329)

### *(12) ਸਤਿਗੁਰ ਅੰਮ੍ਰਿਤਸਰ ਤੇ ਮਾਨ ਸਰੋਵਰ ਹੈ।*

ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥ (ਗੂਜਰੀ ਮ: 4, 493)
ਗੁਰੁ ਸਰਵਰੁ ਮਾਨਸਰੋਵਰੁ ਹੈ ਵਡਭਾਗੀ ਪੁਰਖ ਲਹੰਨਿ੍ ॥
ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥ (ਸੂਹੀ ਮ: 3, 757)
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
(ਗਉੜੀ ਬਾਵਨ ਅਖਰੀ ਮ: 5, 250)

## *(13) ਗੁਰੂ ਪਾਰਸ ਹੈ।*

ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥ (ਆਸਾ ਮ: 3, 427)

ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥ (ਸੋਰਠਿ ਮ: 3, 638)

ਲੋਹਾ [1]ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ ॥
ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ ॥
(ਕਾਨੜਾ ਮ: 4, 1311)

## *(14) ਗੁਰੂ ਨੇ ਕਾਮ ਕ੍ਰੋਧ ਆਦਿ ਪੰਜਾਂ ਨੂੰ ਵਸ ਕੀਤਾ ਹੈ।*

ਉਹ ਪੂਰਨ ਮਾਲਕ ਨਾਲ ਅਭੇਦ ਹੋਣ ਕਰ ਕੇ ਮਾਨਸਿਕ ਦੋਸ਼ਾਂ ਤੋਂ ਰਹਿਤ ਹੋ ਜਾਂਦਾ ਹੈ।

ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥ (ਗਉੜੀ ਮ: 4, 304)

## *(15) ਗੁਰੂ ਨਿਰਵੈਰ ਹੈ, ਉਹ ਦੁਖ ਸੁਖ, ਨੇਕੀ ਬਦੀ ਸਭ ਤੋਂ ਪਰੇ ਹੈ।*

ਸਤਿਗੁਰ ਮਾਲਕ ਦੀ ਤਰ੍ਹਾਂ ਨਿਰਵੈਰ ਹੈ ਉਹ ਆਪਣੇ ਪਰਾਏ ਸਭ ਦਾ ਭਲਾ ਮੰਗਦਾ ਹੈ।

ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥
(ਗਉੜੀ ਵਾਰ ਮ: 4, 302)

ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥
(ਰਾਮਕਲੀ ਵਾਰ ਮ: 5, 960)

ਉਹ ਦੁਖ ਵਿਚ ਦੁਖੀ ਤੇ ਸੁਖ ਵਿਚ ਆਫਰਦਾ ਨਹੀਂ, ਉਹ ਇਕ ਰਸ ਹੈ, ਨੇਕੀ ਬਦੀ ਦੋਹਾਂ ਰੰਗਾਂ ਤੋਂ ਪਰੇ ਨਾਮ ਦੇ 'ਅਰੰਗ' ਰੰਗ ਵਿਚ ਰੰਗਿਆ ਰਹਿੰਦਾ ਹੈ। ਜੋ ਕੁਛ ਅੰਮ੍ਰਿਤ ਜਾਂ ਜ਼ਹਿਰ ਉਸ ਦੇ ਪਾਸ ਆਵੇ ਸਭ ਉਸ ਦੀ ਮਿਠਾਸ ਨਾਲ ਭਰ ਜਾਂਦਾ ਹੈ। ਉਹਨਾਂ ਦਾ ਉਸ ਤੇ ਕੋਈ ਅਸਰ ਨਹੀਂ ਹੁੰਦਾ।

## *(16) ਸਤਿਗੁਰ ਸਦਾ ਦਇਆਲ ਹੈ।*

ਸਤਿਗੁਰੁ ਦਾਤਾ ਦਇਆਲੁ ਹੈ ਜਿਸਨੋ ਦਇਆ ਸਦਾ ਹੋਇ ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥ (ਗਉੜੀ ਵਾਰ ਮ: 4, 302)
ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥(ਸੋਰਠਿ ਮ: 3, 602)

---

1. ਸੋਨਾ।

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲਾ ॥
(ਗਉੜੀ ਮ: 5, 286)

## *(17) ਗੁਰੂ ਔਗਣਹਾਰਾਂ ਤੇ ਨਿੰਦਕਾਂ ਨੂੰ ਬਖਸ਼ਣ ਵਾਲਾ ਹੈ।*

ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ ਰਾਮ ਸਨੇਹੀ ॥
ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥ (ਮਾਰੂ ਮ: 1, 1027)

ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨਕੇ ਸਭਿ ਪਾਪ ਗਵਾਈ ॥
(ਗਉੜੀ ਵਾਰ ਮ: 4, 310)

ਜੇ ਕੋਈ ਨਿੰਦ ਕਰੇ ਹਰਿ ਜਨ ਕੀ ਆਪੁਨਾ ਗੁਨੁ ਨ ਗਵਾਵੈ ॥ (ਬੈਰਾੜੀ ਮ: 4, 720)

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤ ਸੰਗਤਿ ਨਾਲਿ ਰਲਾਵੈ ॥
(ਬਿਲਾਵਲੁ ਵਾਰ ਮ: 3, 854)

## *(18) ਵਿਚੋਲਾ ਹੈ, ਵਿਛੜੀਆਂ ਰੂਹਾਂ ਨੂੰ ਮਾਲਕ ਨਾਲ ਮੇਲਦਾ ਹੈ।*

ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥
(ਰਾਮਕਲੀ ਵਾਰ ਮ: 5, 964)

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ (ਰਾਮਕਲੀ ਵਾਰ ਮ: 5, 957)

## *(19) ਗੁਰੂ ਸਿਖ ਦੇ ਮਨ ਰੂਪੀ ਹਾਥੀ ਦਾ ਹਾਥੀਵਾਨ ਹੈ।*

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥ (ਗੂਜਰੀ ਵਾਰ ਮ: 3, 516)

ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯਮੰਤੁ ॥
ਅੰਕਸੁ ਗ੍ਯਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥ (ਸਲੋਕ ਕਬੀਰ, 1376)

## *(20) ਗੁਰੂ ਬੋਹਿਥਾ (ਮਲਾਹ) ਹੈ।*

ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣ ਹਾਰੁ ॥
ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥ (ਮਾਰੂ ਮ: 1, 1009)

ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥ ਕਰਿ ਕਿਰਪਾ ਪਾਰਿ ਉਤਾਰਿਆ ॥
(ਆਸਾ ਵਾਰ ਮ: 1, 470)

## *(21) ਸਤਿਗੁਰ ਨਾਮ ਵਿਚ ਰਤਿਆ ਹੋਇਆ ਹੈ, ਨਾਮ ਦਾ ਸਾਗਰ ਹੈ ਤੇ ਨਾਮ ਦਾਤਾ ਹੈ।*

ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ॥ (ਬਿਹਾਗੜਾ ਵਾਰ ਮ: 3, 552)

ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥ (ਸੂਹੀ ਮ: 4, 758)

ਸਤਿਗੁਰ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥ (ਸਿਰੀ ਰਾਗੁ ਮ: 4, 39)

*(22) ਸਤਿਗੁਰ ਸਿਖ ਨੂੰ ਜੀਆ ਦਾਨ ਦੇ ਕੇ ਭਗਤੀ ਵਿਚ ਲਗਾਂਦਾ ਹੈ।*

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ (ਸੂਹੀ ਮ: 5, 749)

*(23) ਗੁਰੂ ਦਾ ਸਿਖ ਨਾਲ ਅਤੁਟ ਪਿਆਰ ਹੈ, ਉਸ ਨੂੰ ਜੀਅ ਨਾਲ ਸਮ੍ਹਾਲਦਾ ਹੈ ਮਾਤਾ ਦੀ ਤਰ੍ਹਾਂ ਉਸ ਦੀ ਹਰ ਤਰ੍ਹਾਂ ਪਾਲਨਾ ਕਰਦਾ ਹੈ ਤੇ ਉਸ ਦਾ ਹਲਤ ਪਲਤ (ਲੋਕ ਪਰਲੋਕ) ਸਵਾਰਦਾ ਹੈ।*

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉ ਸਤਿਗੁਰੁ ਗੁਰ ਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥ (ਗਉੜੀ ਮ: 4, 168)

ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ (ਗਉੜੀ ਮ: 4, 164)

ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥ (ਗਉੜੀ ਮ: 5, 286)

*(24) ਸਤਿਗੁਰ ਦੀ ਆਗਿਆ ਨਾਲ ਜੋ ਸਿਖ ਕਮਾਈ ਕਰਦਾ ਹੈ, ਉਹ ਉਸ ਦੇ ਅੰਤ ਦੇ ਸਮੇਂ ਆ ਖਲੋਂਦਾ ਹੈ।*

ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥ (ਮਲਾਰ ਵਾਰ ਮ: 5, 1284)

## ਗੁਰੂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ

ਗੁਰੂ ਦੀ ਪ੍ਰਾਪਤੀ ਮਾਲਕ ਦੀ ਮਿਹਰ ਕਰਕੇ ਹੁੰਦੀ ਹੈ। ਅੰਧਾ ਸੁਜਾਖੇ ਨੂੰ ਕਿਵੇਂ ਪਕੜ ਸਕਦਾ ਹੈ, ਜਦ ਤੀਕ ਉਹ ਆਪ ਨਾ ਪਕੜਾਏ ! ਜਿਸ ਤੇ ਦਇਆ ਕਰੇ, ਆਪ ਮਿਲਣ ਦਾ ਸਾਮਾਨ ਕਰ ਦੇਂਦਾ ਹੈ। ਇਨਸਾਨ ਦੇ ਹੱਥ ਵਿਚ ਬਿਨਾ ਸੱਚੀ ਪ੍ਰੀਤ ਭਰੀ ਪ੍ਰਾਰਥਨਾ ਦੇ ਹੋਰ ਕੁਛ ਨਹੀਂ।

ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥ ਸਚਿ ਸਮਾਵੈ ਏਹੁ ਸਰੀਰੁ ॥
(ਮਲਾਰ ਮ: 1, 1257)

ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
(ਆਸਾ ਵਾਰ ਮ: 1, 465)

ਬੜੇ ਉਚੇ ਤੇ ਪੂਰਬਲੇ ਭਾਗਾਂ ਕਰ ਕੇ ਇਹੋ ਜਿਹਾ ਸਮਾਗਮ ਬਣਦਾ ਹੈ।
ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
(ਸਿਰੀ ਰਾਗੁ ਮ: 4, 82)

## ਗੁਰੂ ਦੀ ਪ੍ਰਾਪਤੀ ਦੇ ਫਲ

ਗੁਰੂ ਦੀ ਪ੍ਰਾਪਤੀ ਦੇ ਅਨੇਕਾਂ ਫਲ, ਗੁਣ ਗੁਰਬਾਣੀ ਵਰਣਨ ਕਰਦੀ ਹੈ। ਹਉਮੈ, ਗਰਬ ਤੇ ਅਗਿਆਨ ਦਾ ਨਾਸ਼ ਹੁੰਦਾ ਹੈ। ਤ੍ਰਿਸ਼ਨਾ ਭੁੱਖ ਮਿਟ ਜਾਂਦੀ ਹੈ। ਦੁਖ, ਭਰਮ ਦੂਰ ਹੋ ਜਾਂਦੇ ਹਨ ਤੇ ਦੁਬਿਧਾ ਮਿਟ ਜਾਂਦੀ ਹੈ। ਪੰਜਾਂ ਚੋਰਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਮਾਇਆ ਅਗਨਿ ਤੋਂ ਜੀਵ ਬਚ ਜਾਂਦਾ ਹੈ। ਮੂੜ੍ਹ ਤੋਂ ਚਤਰ ਬਣ ਜਾਂਦਾ ਹੈ। ਤਿੰਨਾਂ ਭਵਨਾਂ ਕੀ ਸੋਝੀ ਤੇ ਆਪਣੇ ਆਪ ਦੀ ਪਛਾਣ ਹੁੰਦੀ ਹੈ। ਤਨ ਮਨ ਨਿਹਾਲ, ਮਨ ਨਿਰਮਲ ਤੇ ਮਨ ਪ੍ਰਸੰਨ ਹੋ ਜਾਂਦਾ ਹੈ। ਮੋਹ ਮਾਇਆ ਵਿਚ ਸੁੱਤਾ ਹੋਇਆ ਮਨ ਜਾਗ ਉੱਠਦਾ ਹੈ। ਮਨੋ ਕਾਮਨਾ ਪੂਰਨ ਹੁੰਦੀ ਹੈ। ਰਿੱਧੀ ਸਿੱਧੀ, ਵਿਸ਼ਵਾਸ ਤੇ ਸ਼ਰਧਾ ਅਤੇ ਸੁਖ ਸ਼ਾਤੀ ਦੀ ਪ੍ਰਾਪਤੀ ਹੁੰਦੀ ਹੈ ਤੇ ਸਦਾ ਹਰਿਆ ਰਹਿੰਦਾ ਹੈ। ਹਰਿ ਪ੍ਰਭ ਚਿਤ ਆਂਵਦਾ ਹੈ। ਭਗਤੀ ਭਾਵ, ਆਤਮ ਰੰਗ, ਨਾਮ ਤੇ ਸ਼ਬਦ ਦਾ ਰੰਗ ਚੜ੍ਹਦਾ ਹੈ। ਨਰਕਾਂ, ਜਮਾਂ ਤੇ ਜਨਮ ਮਰਨ ਤੋਂ ਛੁਟਕਾਰਾ ਹੁੰਦਾ ਹੈ। ਸ਼ਿਵ ਘਰ ਵਿਚ ਵਾਸਾ ਤੇ ਪਰਲੋਕ ਵਿਚ ਥਾਉਂ ਮਿਲਦਾ ਹੈ। ਜਮਦੂਤ ਸੇਵਾ ਕਰਦਾ ਹੈ। ਸੰਸਾਰ ਸਾਗਰ ਤੋਂ ਪਾਰ ਹੋ ਕੇ ਮੁਕਤੀ ਮਿਲਦੀ ਹੈ। ਮਾਇਆ ਮਯ ਸੰਸਾਰ ਤੋਂ ਉਲਟੇ ਮਾਰਗ ਦੇ ਚਲਣ ਵਾਲਾ ਹੁੰਦਾ ਹੈ। ਕਮਲ ਵਿਗਸਦਾ ਹੈ ਤੇ ਜੀਵਤ ਮ੍ਰਿਤਕ ਦੀ ਗਤੀ ਮਿਲ ਜਾਂਦੀ ਹੈ। ਤ੍ਰਿਕੁਟੀ ਦੇ ਉੱਪਰ ਚੜ੍ਹਾਈ, ਸਹਜ ਜੋਗ, ਸੁੰਨ ਸਮਾਧ, ਸਹਜ ਗਤੀ, ਨਿਹਚਲ ਪਦ, ਪਰਮ ਪਦ ਤੇ ਨਿਜ ਘਰ ਦੀ ਪ੍ਰਾਪਤੀ ਹੁੰਦੀ ਹੈ। ਮਾਲਕ ਦੇ ਦਰ ਤੇ ਮੁਖ ਉੱਜਲਾ ਹੁੰਦਾ ਹੈ, ਸੱਚੇ ਮਾਲਕ ਦਾ ਮੇਲ ਹੁੰਦਾ ਹੈ।

ਗੁਰਬਾਣੀ ਦੇ ਅਨੇਕਾਂ ਪ੍ਰਮਾਣ ਇਹਨਾਂ ਵਿਸ਼ਿਆਂ ਦੇ ਪ੍ਰਥਾਇ ਗੁਰੂ ਤੇ ਸਤਿਗੁਰ ਦੇ ਸਿਰਲੇਖਾਂ ਹੇਠ ਦਿਤੇ ਗਏ ਹਨ, ਜੋ ਪਾਠਕਾਂ ਦੇ ਗਹੁ ਨਾਲ ਵਿਚਾਰਨ ਯੋਗ ਹਨ।

# ਗੁਰੂ ਜਾਂ ਸਤਿਗੁਰੂ

## ਗੁਰੂ

### 1. ਗੁਰੂ ਕੌਣ ਹੈ ?

#### *(1) ਗੁਰੂ ਸਤਿਗੁਰ ਹੈ।*

ਹਰਿ ਹਰਿ ਕ੍ਰਿਪਾ ਕਰਹੁ ਜਗ ਜੀਵਨ ਮੈ ਸਰਧਾ ਨਾਮਿ ਲਗਾਵੈਗੋ॥
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ॥

(ਗਉੜੀ ਮ:4, 1310)

ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ॥

(ਸਿਰੀ ਰਾਗੁ ਮ: 4, 77)

#### *(2) ਗੁਰੂ ਤੇ ਪਰਮੇਸ਼ਰ ਵਿਚ ਭੇਦ ਨਹੀਂ।*

ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ॥
ਤਾਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ॥
(ਗੂਜਰੀ ਮ: 1, 504)

## 2. ਗੁਰ ਕੈਸਾ ਹੈ

### *(1) ਤੀਰਥ ਹੈ।*

ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਨ ਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥ (ਸਿਰੀ ਰਾਗੁ ਮ: 5, 52)

### *(2) ਦਾਤਾ ਹੈ ਤੇ ਤਿੰਨਾਂ ਲੋਕਾਂ ਦਾ ਪ੍ਰਕਾਸ਼ਕ ਹੈ।*

ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥ (ਮਾਝ ਵਾਰ ਮ: 1, 137)

ਗੁਰ ਬਿਨੁ ਦੂਜਾ ਨਾਹੀ ਥਾਉ। ਗੁਰੁ ਦਾਤਾ ਗੁਰੁ ਦੇਵੈ ਨਾਉ॥
(ਆਸਾ ਮ: 5, 387)

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥
(ਸਿਰੀ ਰਾਗੁ ਮ: 5, 49)

### *(3) ਰਤਨਾਂ ਦਾ ਸਾਗਰ ਹੈ।*

ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥
ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ॥ (ਆਸਾ ਮ: 1, 437)

### *(4) ਪਾਰਬ੍ਰਹਮ ਦਾ ਰੂਪ ਹੈ।*

ਪਾਰਬ੍ਰਹਮ ਪਰਮੇਸਰੁ ਅਨੂਪੁ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ॥
(ਭੈਰਉ ਮ: 5, 1152)

### *(5) ਨਾਰਾਇਣ ਵਾਙੂੰ ਥਿਰ ਹੈ।*

ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ॥
ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ॥ (ਰਾਮਕਲੀ ਮ: 1, 934)

### *(6) ਕਰਤਾਰ ਦੀ ਗਤੀ ਉਹ ਆਪ ਜਾਂ ਗੁਰੂ ਜਾਣਦਾ ਹੈ।*

ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥
(ਰਾਮਕਲੀ ਮ: 1, 930)

### *(7) ਅਭੁਲ ਹੈ।*

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥
ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ॥
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ॥ (ਸਿਰੀ ਰਾਗੁ ਮ: 1, 61)

### *(8) ਗੁਰੂ ਤੋਂ ਵਡਾ ਕੋਈ ਨਹੀਂ ਉਹ ਜੋ ਚਾਹੇ ਸੋ ਕਰੇ ਉਸ ਦੇ ਬਿਨਾਂ ਹੋਰ ਟਿਕਾਣਾ ਨਹੀਂ।*

ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥
ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥ (ਸਿਰੀ ਰਾਗੁ ਮ: 5, 49)

ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥
ਗੁਰੁ ਅਗੋਚਰੁ ਨਿਰਮਲਾ ਗੁਰੁ ਜੇਵਡੁ ਅਵਰੁ ਨ ਕੋਇ॥ (ਸਿਰੀ ਰਾਗੁ ਮ: 5, 52)

ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ॥
ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ॥

(ਸਿਰੀ ਰਾਗੁ ਮ:5, 53)

ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥
(ਭੈਰਉ ਮ: 5, 1142)

ਗੁਰੁ ਬਿਨੁ ਦੂਜਾ ਨਾਹੀ ਥਾਉ॥ ਗੁਰੁ ਦਾਤਾ ਗੁਰੁ ਦੇਵੈ ਨਾਉ॥

(ਆਸਾ ਮ:3, 387)

ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੁ ਹੋਇ॥ (ਸਿਰੀ ਰਾਗੁ ਮ: 5, 52)

### *(9) ਗੁਰੂ ਦੀ ਨਿਤ ਚੜਦੀ ਕਲਾ ਹੈ, ਉਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ।*

ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ॥
ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ॥
(ਗਉੜੀ ਮ: 4, 309)

### *(10) ਗੁਰੂ ਨੇ ਸਾਰੇ ਲੋਕ ਵਿਖਾਏ ਤੇ ਨਿਰਸੰਦੇਹ ਸਭ ਕੁਛ ਮਿਲਾ ਦਿਤਾ।*

ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ॥
ਸੋ ਬ੍ਰਹਮ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ॥
(ਸੋਰਠਿ ਮ: 1, 597)

ਸਭੁ ਰਹਿਓ ਅੰਦੇਸਰੋ ਮਾਇਓ॥
ਜੋ ਚਾਹਤ ਸੋ ਗੁਰੂ ਮਿਲਾਇਓ ਸਰਬ ਗੁਨਾ ਨਿਧਿ ਰਾਇਓ॥
(ਸੋਰਠਿ ਮ: 5, 624)

### *(11) ਗੁਰੂ ਦਾ ਦਰਸਨ ਅਗਮ ਤੇ ਅਪਾਰ ਹੈ।*

ਖਟੁ ਦਰਸਨ ਵਰਤੈ ਵਰਤਾਰਾ॥ ਗੁਰ ਕਾ ਦਰਸਨੁ ਅਗਮ ਅਪਾਰਾ॥
(ਆਸਾ ਮ: 3, 360)

### *(12) ਗੁਰੂ ਬਿਨਾਂ ਸਾਡਾ ਕੋਈ ਥਾਉ ਨਹੀਂ ਤੇ ਨ ਹੋਰ ਕੋਈ ਸੱਜਨ ਹੈ।*

ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥
(ਗੋਂਡ ਮ: 5, 864)

ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥
(ਗੋਂਡ ਮ: 5, 864)

## 3. ਗੁਰੂ ਦੀ ਪੂਜਾ

### *(1) ਅਸਲੀ ਪੂਜਾ ਹੈ।*

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥.......
ਗੁਰ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥
(ਗੋਂਡ ਮ: 5, 864)

ਗੁਰੁ ਗੋਬਿੰਦ ਗੁਰੂ ਗੋਪਾਲ ॥ ਅਪਨੇ ਦਾਸ ਕਉ ਰਾਖਨਹਾਰ ॥
(ਗੋਂਡ ਮ: 5, 869)

### *(2) ਗੁਰੂ ਪੂਜਣੇ ਤੇ ਸ਼ਰਣ ਆਵਣ ਦਾ ਫਲ।*

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥
ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥ (ਸਿਰੀ ਰਾਗੁ ਮ: 5, 53)

ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥ (ਸਿਰੀ ਰਾਗੁ ਮ: 5, 52)

## 4. ਗੁਰੂ ਕਿੱਥੇ ਹੈ ?

### *(1) ਸਰਬ ਵਿਆਪਕ ਹੈ।*

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥ (ਸਿਰੀ ਰਾਗੁ ਮ: 5, 49)

ਗੁਰ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥
ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥ (ਸਿਰੀ ਰਾਗੁ ਮ: 5, 53)

### *(2) ਗੁਰੂ ਦੀ ਮੂਰਤੀ ਮਥੇ ਪੁਰ ਪ੍ਰਗਟ ਹੁੰਦੀ ਹੈ, ਜੋ ਸਿਖ ਦੇ ਸਦਾ ਅੰਗ ਸੰਗ ਹੈ।*

ਸਫਲ ਮੂਰਤਿ ਗੁਰੁ ਮੇਰੈ ਮਾਥੈ ॥ ਜਤ ਕਤ ਪੇਖਉ ਤਤ ਤਤ ਸਾਥੈ ॥
(ਦੇਵ ਗੰਧਾਰੀ ਮ: 5, 535)

ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥

ਤਿਸੁ ਗੁਰ ਕਉ ਸਦਾ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥
ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥

(ਵਡਹੰਸ ਵਾਰ ਮ: 3, 588)

## 5. ਗੁਰੂ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ ?

### *(1) ਮਾਲਕ ਦੀ ਮਿਹਰ ਤੋਂ ।*

ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥
ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥

(ਸਿਰੀ ਰਾਗੁ ਮ:3, 33)

ਗੁਰਿ ਮਿਲਿਐ ਹਰਿ ਮੇਲਾ ਹੋਈ ॥ ਆਪੇ ਮੇਲਿ ਮਿਲਾਵੈ ਸੋਈ ॥

(ਗਉੜੀ ਮ: 3, 157)

ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ ॥
ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ ॥

(ਕਾਨੜਾ ਮ: 4, 1310)

ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥ ਸਚਿ ਸਮਾਵੈ ਏਹੁ ਸਰੀਰੁ ॥

(ਮਲਾਰ ਮ: 1, 1257)

ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥ ਸਰਬ ਨਿਧਾਨ ਗੁਰੂ ਤੇ ਪਾਵੈ ॥

(ਗਉੜੀ ਮ: 5, 183)

### *(2) ਵਡੇ ਭਾਗਾਂ ਤੇ ਪੂਰਬਲੇ ਲੇਖਾਂ ਕਰਕੇ ।*

ਸਗਲ ਪਦਾਰਥ ਤਿਸੁ ਮਿਲੈ ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥

(ਸਿਰੀ ਰਾਗੁ ਮ: 5, 49)

ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥ (ਸਿਰੀ ਰਾਗੁ ਮ: 5, 52)

ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥

(ਸਿਰੀ ਰਾਗੁ ਮ: 4, 82)

ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥

(ਭੈਰਉ ਮ: 5, 1142)

## 6. ਗੁਰੂ ਦੀ ਪੈਰੀ ਲਗਣ ਵਾਲਾ ਸਰੀਰ ਪਵਿਤਰ ਹੈ ।

ਜੋ ਸੀਸੁ ਭਲਾ ਪਵਿਤ੍ਰੁ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ
ਲਗੈ ਗੁਰ ਪੈਰੇ ਰਾਮ ॥
ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ
ਨਾਮੁ ਚਿਤੇਰੇ ਰਾਮ ॥

(ਬਿਹਾਗੜਾ ਮ: 4, 540)

## 7. ਗੁਰੂ ਨੂੰ ਕੌਣ ਬੁਝਦਾ ਹੈ ?

### *(1) ਕੋਈ ਵਿਰਲਾ ਗੁਰਮੁਖ ਉਸ ਨੂੰ ਬੁਝਦਾ ਹੈ।*

ਭਾਉ ਪਿਆਰਾ ਲਾਏ ਵਿਰਲਾ ਕੋਇ ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥
(ਆਸਾ ਮ: 3, 361)

ਗੁਰੁ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ (ਗਉੜੀ ਮ: 1, 224)

### *(2) ਗੁਰੂ ਤੋਂ ਗੁਰਮੁਖ ਨੂੰ ਵਡਿਆਈ ਮਿਲਦੀ ਹੈ।*

ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥
ਹਰਿ ਜੀਉ ਭਗਤੀ ਵਛਲੁ ਸੁਖ ਦਾਤਾ ਕਰਿ ਕਿਰਪਾ ਮੰਨਿ ਵਸਾਈ ॥
ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥
(ਸਿਰੀ ਰਾਗੁ ਮ: 3, 65)

## 8. ਗੁਰੂ ਦੀ ਸੇਵਾ

### *(1) ਗੁਰੂ ਦੀ ਸੇਵਾ ਹੀ ਗੁਰ ਭਗਤੀ ਹੈ।*

ਭਾਈ ਰੇ ਦਾਸਨਿ ਦਾਸਾ ਹੋਇ ॥
ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥ (ਸਿਰੀ ਰਾਗੁ ਮ: 3, 66)

### *(2) ਮਾਲਕ ਦਇਆਲ ਹੋਵੇ ਤਾਂ ਗੁਰੂ ਦੀ ਸੇਵਾ ਹੁੰਦੀ ਹੈ।*

ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥
ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸਨੋ ਹੋਇ ਦਇਆਲਾ ॥
(ਬਿਲਾਵਲੁ ਮ: 5, 802)

## 9. ਗੁਰੂ ਪ੍ਰਾਪਤੀ ਦੇ ਫਲ

### *(1) ਹਉਮੈ ਗਰਬ ਦਾ ਨਾਸ।*

ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥
ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥
(ਸਿਰੀ ਰਾਗੁ ਮ: 3, 39)

ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥
ਹਰਿ ਜੀਉ ਭਗਤਿ ਵਛਲੁ ਸੁਖ ਦਾਤਾ ਕਰਿ ਕਿਰਪਾ ਮੰਨਿ ਵਸਾਈ ॥
ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥
(ਸਿਰੀ ਰਾਗੁ ਮ: 3, 65)

ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥
ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥ ਨਾਨਕ ਹਉਮੈ ਮਾਰਿ ਮਿਲਾਇਆ ॥
(ਗਉੜੀ ਮ: 1, 153)

ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥
(ਗਉੜੀ ਮ: 5, 187)

ਐਸਾ ਗਰਬੁ ਬੁਰਾ ਸੰਸਾਰੇ ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੇ ॥

(ਗਉੜੀ ਮ: 1, 224)

ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥ (ਸਿਰੀ ਰਾਗੁ ਮ: 1, 36)

## *(2) ਪੰਜਾਂ ਚੋਰਾਂ ਦਾ ਨਾਸ਼।*

ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ ॥
ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ ॥

(ਬਸੰਤੁ ਮ: 4, 1178)

ਅਬ ਮੋਰੋ ਪੰਚਾ ਤੇ ਸੰਗੁ ਤੂਟਾ ॥
ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ ॥ (ਸਾਰੰਗ ਮ: 5, 1210)

## *(3) ਮਾਇਆ ਤੋਂ ਜੀਵ ਬਚ ਜਾਂਦਾ ਹੈ।*

ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥ ਸੋ ਉਬਰਿਆ ਮਾਇਆ ਅਗਨਿ ਤੇ ॥

(ਗਉੜੀ ਮ: 5, 211)

ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ॥
ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ ॥

(ਦੇਵ ਗੰਧਾਰੀ ਮ: 4, 527)

ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇਆਛੈ ॥
ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ ॥

(ਦੇਵ ਗੰਧਾਰੀ ਮ: 5, 533)

## (4) ਅਗਿਆਨ ਦਾ ਨਾਸ਼

ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥
ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥

(ਸਿਰੀ ਰਾਗੁ ਮ: 3, 39)

ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥

(ਗਉੜੀ ਮ: 5, 293)

## (5) ਗੁਰੂ ਬਿਨਾਂ ਅੰਧੇਰਾ ਹੈ ਤੇ ਕੋਈ ਸਿੱਧੀ ਨਹੀਂ ਹੁੰਦੀ।

ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥ (ਗਉੜੀ ਮ: 1, 229)

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ (ਆਸਾ ਵਾਰ ਮ: 2, 463)

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥

(ਸਵਈਏ ਮ: 4, 1399)

### *(6) ਗੁਰੂ ਦੀ ਸ਼ਰਨ ਆਇਆਂ, ਗੁਰ ਪ੍ਰਸਾਦੀਂ ਅੰਧੇਰਾ ਮਿਟਦਾ ਹੈ ਤੇ ਚੰਦ ਚੜ੍ਹਦਾ ਹੈ।*

ਕਰਨ ਕਰਾਵਨ ਸਰਨਿ ਪਰਿਆ ॥
ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥
(ਆਸਾ ਮ: 5, 393)

### *(7) ਤਿੰਨਾਂ ਭਵਨਾਂ ਦੀ ਸੋਝੀ ਹੁੰਦੀ ਹੈ ਤੇ ਮੂੜ੍ਹ ਤੋਂ ਚਤੁਰ ਤੇ ਪਿੰਗਲੇ ਤੋਂ ਪਹਾੜ ਉਤੇ ਚੜ੍ਹਨ ਵਾਲਾ ਬਣ ਜਾਂਦਾ ਹੈ।*

ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥ (ਬਿਲਾਵਲੁ ਮ:5, 809)

### *(8) ਆਪਣੇ ਆਪ ਦੀ ਪਛਾਣ ਹੁੰਦੀ ਹੈ।*

ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥ (ਸਿਰੀ ਰਾਗੁ ਮ: 1, 58)

### *(9) ਮਨੂਰ ਤੋਂ ਕੰਚਨ ਹੋ ਜਾਂਦਾ ਹੈ।*

ਹਮ ਨੀਚ ਮੈਲੇ ਅਭਿਮਾਨੀ ਦੂਜੈ ਭਾਇ ਵਿਕਾਰ ॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥
(ਆਸਾ ਮ: 3, 427)

ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥
(ਸੋਰਠਿ ਮ: 5, 638)

### *(10) ਤਨ ਮਨ ਨਿਹਾਲ ਹੁੰਦਾ ਹੈ।*

ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥ (ਸੂਹੀ ਮ: 4, 758)

### *(11) ਮਨ ਨਿਰਮਲ ਹੁੰਦਾ ਹੈ।*

ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥
ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥ (ਸਿਰੀ ਰਾਗ ਮ: 1, 18)

ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥ (ਸਿਰੀ ਰਾਗ ਮ: 3, 39)
ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥
ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥
ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰ ॥ (ਸਿਰੀ ਰਾਗ ਮ: 1, 57)

ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥
ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥ (ਆਸਾ ਮ: 1, 437)

ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥
(ਪ੍ਰਭਾਤੀ ਮ: 1, 1329)

### *(12) ਮਨ ਪ੍ਰਸੰਨ ਹੁੰਦਾ ਹੈ।*

ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥
ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥ (ਮਲਾਰ ਵਾਰ ਮ: 3, 1278)

### *(13) ਮਨ ਮੋਹਿਆ ਜਾਂਦਾ ਹੈ।*

ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥
(ਬਿਲਾਵਲੁ ਮ: 4, 836)

ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ॥
ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ ॥
(ਦੇਵ ਗੰਧਾਰੀ ਮ: 4, 527)

### *(14) ਮੋਹ ਮਾਇਆ ਵਿਚ ਸੁੱਤਾ ਹੋਇਆ ਮਨ ਜਾਗ ਉੱਠਦਾ ਹੈ।*

ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥
ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥
(ਸੂਹੀ ਮ: 4, 758)

### *(15) ਜਨਮ ਸੁਫਲ ਹੁੰਦਾ ਹੈ।*

ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥
ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥
(ਗਉੜੀ ਮ: 5, 213)

### *(16) ਰਿੱਧੀ ਸਿੱਧੀ ਦੀ ਪ੍ਰਾਪਤੀ ਹੁੰਦੀ ਹੈ।*

ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ ॥
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨ੍ਾ ਤਿਲੁ ਨ ਤਮਾਇ ॥
(ਸਿਰੀ ਰਾਗੁ ਮ: 3, 26)

### *(17) ਮਨੋ ਕਾਮਨਾ ਪੂਰਨ ਹੁੰਦੀ ਹੈ।*

ਸੁਖੁ ਪਾਇਆ ਸਤਿਗੁਰੂ ਮਨਾਇ ॥ ਸਭ ਫਲ ਪਾਏ ਗੁਰੂ ਧਿਆਇ ॥
(ਭੈਰਉ ਮ: 5, 1141)

ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥
(ਸਿਰੀ ਰਾਗੁ ਮ: 5, 49)

ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥ (ਸਿਰੀ ਰਾਗੁ ਮ: 5, 52)

### *(18) ਸੁਖ ਦੀ ਪ੍ਰਾਪਤੀ ਹੁੰਦੀ ਹੈ।*

ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥ (ਸਿਰੀ ਰਾਗ ਮ: 1, 20)

ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈ ਗੋ ॥
ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈ ਗੋ ॥
(ਕਾਨੜਾ ਮ: 4, 1310)

ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥
ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥
(ਕਲਿਆਨ ਮ: 4, 1326)

ਸਾਚਾ ਸਾਹੁ ਗੁਰੂ ਸੁਖ ਦਾਤਾ ਹਰਿ ਮੇਲੇ ਭੁਖ ਗਵਾਏ ॥
ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ ॥
(ਬਸੰਤੁ ਮ: 1, 1171)

ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥
ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥ (ਸਿਰੀ ਰਾਗ ਮ: 1, 21)

ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥ (ਸਿਰੀ ਰਾਗ ਮ: 3, 29)

ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥
ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰਧਾਰਿ ॥ (ਸਿਰੀ ਰਾਗ ਮ: 3, 39)

ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥
(ਮਲਾਰ ਮ: 3, 1258)

ਗੁਰੁ ਪੂਰਾ ਜਿਸੁ ਭੇਟਿਆ ਤਾਕੈ ਸੁਖਿ ਪਰਵੇਸੁ ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥ (ਬਿਲਾਵਲੁ ਮ: 5, 814)

ਗੁਰੁ ਸੁਖ ਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥
(ਗਉੜੀ ਮ: 5, 187)

ਦੂਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥
ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥ (ਸਿਰੀ ਰਾਗ ਮ: 5, 51)

### *(19) ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ।*

ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥
ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥ (ਆਸਾ ਮ: 3, 424)

ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਤੇ ਸਾਂਤਿ ਵਸੈ ਮਨਿ ਆਏ ॥
(ਗਉੜੀ ਮ: 3, 158)

ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਹਾਰੀ ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥ (ਆਸਾ ਮ: 5, 401)

### *(20) ਸਦਾ ਹਰਿਆਉਲ ਰਹਿੰਦੀ ਹੈ।*

ਸਗਲੀ ਰੁਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥
(ਬਸੰਤੁ ਮ: 5, 1180)

### *(21) ਵਿਸ਼ਵਾਸ ਤੇ ਸਰਧਾ ਉਪਜਦੀ ਹੈ ਤੇ ਹਰਿ ਪ੍ਰਭ ਚਿਤ ਆਂਵਦਾ ਹੈ।*

ਸਤਿ ਨਾਮੁ ਪ੍ਰਭ ਕਾ ਸੁਖਦਾਈ ॥ ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥
(ਗਉੜੀ ਮ: 5, 284)

ਜਾਕੈ ਮਨਿ ਗੁਰ ਕੀ ਪਰਤੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥
(ਗਉੜੀ ਮ: 5, 283)

### *(22) ਭਗਤੀ ਪ੍ਰਾਪਤ ਅਤੇ ਦ੍ਰਿੜ੍ਹ ਹੁੰਦੀ ਹੈ।*

ਸਾਚਾ ਸਾਹੁ ਗੁਰੂ ਸੁਖ ਦਾਤਾ ਹਰਿ ਮੇਲੇ ਭੁਖ ਗਵਾਏ ॥
ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ ॥
(ਬਸੰਤੁ ਮ: 1, 1171)

ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ॥
ਆਪਿ ਦਿਖਾਵੈ ਵਾਟੜੀ ਸਚੀ ਭਗਤਿ ਦ੍ਰਿੜਾਏ ॥ (ਆਸਾ ਮ: 1, 420)

ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥
(ਗਉੜੀ ਮ: 1, 221)

ਧਨੁ ਧਨੁ ਗੁਰੂ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥
ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੂ ਹਮ ਕੀਨੀ ॥ (ਗਉੜੀ ਮ: 3, 163)

### *(23) ਆਤਮ ਰੰਗ ਚੜ੍ਹਦਾ ਹੈ।*

ਬਿਨੁ ਗੁਰ ਰੰਗੁ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ ॥
ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥ (ਆਸਾ ਮ: 3, 427)

### *(24) ਨਾਮ ਦੀ ਪ੍ਰਾਪਤੀ ਹੁੰਦੀ ਹੈ।*

ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥

ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ ॥ (ਸਿਰੀ ਰਾਗੁ ਮ: 1, 21)

ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥
ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥ (ਸਿਰੀ ਰਾਗ ਮ: 3, 33)

ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥ (ਸਿਰੀ ਰਾਗੁ ਮ: 3, 36)

ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥
ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰਧਾਰਿ ॥ (ਸਿਰੀ ਰਾਗ ਮ: 3, 39)

ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥
ਗੁਰ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥ (ਸਿਰੀ ਰਾਗ ਮ: 5, 49)

ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥ (ਸਿਰੀ ਰਾਗ ਮ: 3, 29)

ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥
ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥
ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥ (ਸਿਰੀ ਰਾਗ ਮ: 1, 59)

ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪਰਗਾਸਿ ॥
(ਸਿਰੀ ਰਾਗ ਮ: 4, 82)

ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥
(ਗਉੜੀ ਮ: 1, 221)

ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥ ਕਹੁ ਨਾਨਕ ਪਾਵਹਿ ਵਿਰਲੇ ਕੇਇ ॥
(ਬਸੰਤ ਮ: 1, 1170)

ਗੁਰ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥
ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ ॥
(ਸਲੋਕ ਮ: 4, 1424)

ਗੁਰ ਬਿਨੁ ਦੂਜਾ ਨਾਹੀ ਥਾਉ ॥ ਗੁਰੁ ਦਾਤਾ ਗੁਰੁ ਦੇਵੈ ਨਾਉ ॥
(ਆਸਾ ਮ: 5, 387)

ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਹਾਰੀ ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥
(ਆਸਾ ਮ: 5, 401)

ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥
ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥ (ਆਸਾ ਮ: 3, 424)

ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ॥

ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਾਈ ਮੁਖਿ ਲਾਗੇ ॥
(ਦੇਵ ਗੰਧਾਰੀ ਮ: 4, 527)

ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥
ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥
ਨਾਨਕ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ ਮੇਰੇ
ਮਨ ਕੀ ਆਸ ਪੁਰਾਈ ॥ (ਵਡਹੰਸ ਵਾਰ ਮ: 3, 588)

ਮਨ ਰੇ ਰਾਮ ਨਾਮ ਜਸੁ ਲੇਇ ॥
ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ (ਸੋਰਠਿ ਮ: 1, 597)

ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥
(ਸੋਰਠਿ ਮ: 3, 638)

ਆਪੁ ਵੀਚਾਰਿ ਨ ਰੋਵੈ ਕੋਈ ॥ ਸਤਿਗੁਰੁ ਮਿਲੈ ਤ ਸੋਝੀ ਹੋਈ ॥
ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ ॥
(ਮਾਰੂ ਮ: 1, 1027)

ਗੁਰ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣ ਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥ (ਸਿਰੀ ਰਾਗ ਮ: 5, 52)

ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥ (ਸਿਰੀ ਰਾਗ ਮ: 1, 59)

ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥ (ਗਉੜੀ ਮ: 1, 229)

ਗੁਰੁ ਮੇਲਿ ਮਿਲਾਵੈ ਕਰੇ ਦਾਤਿ ॥ ਗੁਰ ਸਿਖ ਪਿਆਰੇ ਦਿਨਸੁ ਰਾਤਿ ॥
ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥ ਕਹੁ ਨਾਨਕ ਪਾਵਹਿ ਵਿਰਲੇ ਕੇਇ ॥
(ਬਸੰਤ ਮ: 1, 1170)

### *(25) ਗੁਰੂ ਦਾ ਡਰ ਨਾਮ ਤੇ ਮਾਲਕ ਨੂੰ ਮਿਲਾ ਦੇਂਦਾ ਹੈ।*

ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥
ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥ (ਰਾਮਕਲੀ ਮ: 1, 933)

### *(26) ਗੁਰ ਪੂਰੇ ਦਾ ਪ੍ਰਸ਼ਾਦ ਸ਼ਬਦ ਹੈ।*

ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥
(ਭੈਰਉ ਮ: 5, 1143)

### *(27) ਪੂਰੇ ਗੁਰੂ ਦੀ ਪੂਰੀ ਕਲਾ ਸ਼ਬਦ ਹੈ ਜੋ ਅਟਲ ਹੈ।*

ਗੁਰੁ ਪੂਰਾ ਪੂਰੀ ਤਾ ਕੀ ਕਲਾ ॥ ਗੁਰ ਕਾ ਸਬਦੁ ਸਦਾ ਸਦ ਅਟਲਾ ॥
(ਪ੍ਰਭਾਤੀ ਮ: 5, 1339)

## *(28) ਅੰਦਰ ਦੀ ਗਤੀ ਦਾ ਪਤਾ ਲਗਦਾ ਹੈ ਤੇ ਅਨਹਦ ਸ਼ਬਦ ਪ੍ਰਗਟ ਹੋਂਦਾ ਹੈ।*

ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥ (ਸਿਰੀ ਰਾਗ ਮ: 1, 21)

## *(29) ਸੱਚ ਦੀ ਪ੍ਰਾਪਤੀ ਹੁੰਦੀ ਹੈ।*

ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥ (ਸਿਰੀ ਰਾਗ ਮ: 3, 30)

ਮੁੰਧੇ ਤੂ ਚਲੁ ਗੁਰ ਕੈ ਭਾਇ ॥
ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ ॥ (ਸਿਰੀ ਰਾਗ ਮ: 3, 38)

ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥
ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥ (ਸਿਰੀ ਰਾਗ ਮ: 5, 49)

ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥ (ਸਿਰੀ ਰਾਗ ਮ: 1, 55)

ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥ ਸਚਿ ਸਮਾਵੈ ਏਹੁ ਸਰੀਰੁ ॥
(ਮਲਾਰ ਮ: 1, 1257)

ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ ॥
ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥ (ਆਸਾ ਮ: 3, 427)

ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥
(ਸੋਰਠਿ ਮ: 3, 603)

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥
ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥ (ਸਿਰੀ ਰਾਗ ਮ: 1, 61)

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥
(ਧਨਾਸਰੀ ਮ: 1, 686)

## *(30) ਨਰਕਾਂ ਤੋਂ ਛੁਟਕਾਰਾ*

ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥
ਗੁਰ ਕਾ ਸੇਵਕੁ ਸਾਧ ਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥
(ਮਾਰੂ ਮ: 5, 1075)

## *(31) ਜਮ ਤੋਂ ਛੁਟਕਾਰਾ।*

ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥

ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮ ਕਾਲਿ ॥
ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥ (ਸਿਰੀ ਰਾਗ ਮ: 3, 30)

### *(32) ਜੀਵ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ।*

ਸਾਧੂ ਸੰਗਤਿ ਨਿਰਮਲਾ ਆਪ ਕਰੇ ਪ੍ਰਤਿਪਾਲ ॥
ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ ॥
(ਸਿਰੀ ਰਾਗੁ ਮ: 5, 45)

ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥
(ਗੋਂਡ ਕਬੀਰ, 871)

ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ ॥
ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ ॥
(ਨਟ ਮ: 5, 978)

### *(33) ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ।*

ਭਨਤਿ ਨਾਮ ਦੇਉ ਇਕੁ ਨਾਮੁ ਨਿਸਤਾਰੈ ॥
ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥ (ਭੈਰਉ ਨਾਮਦੇਵ, 1164)

ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ ॥
ਗੁਰ ਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
(ਸਲੋਕ ਮ: 4, 1424)

ਮਾਇਆ ਮੋਹੁ ਵਿਸਾਰਿਆ ਜਗਤ ਪਿਤਾ ਪ੍ਰਤਿ ਪਾਲਿ ॥
ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮ ਕਾਲਿ ॥
ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥ (ਸਿਰੀ ਰਾਗ ਮ: 3, 30)

ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ ॥
(ਆਸਾ ਮ: 3, 361)

### *(34) ਮੁਕਤੀ ਹੋ ਜਾਂਦੀ ਹੈ।*

ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥ ਸਾਚਾ ਆਪਿ ਵਸੈ ਮਨਿ ਸੋਇ ॥
ਗੁਰ ਕੈ ਦਰਸਨਿ ਮੋਖ ਦੁਆਰੁ ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥
(ਆਸਾ ਮ: 3, 361)

ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥
(ਗੂਜਰੀ ਮ: 5, 495)

### *(35) ਤ੍ਰਿਕੁਟੀ ਦੇ ਉੱਪਰ ਸੁਰਤ ਦੀ ਚੜ੍ਹਾਈ ਹੁੰਦੀ ਹੈ।*

ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥
(ਸਿਰੀ ਰਾਗੁ ਮ: 1, 18)

ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥
(ਗਉੜੀ ਮ: 1, 220)

## *(36) ਸਹਜ ਗਤੀ ਦੀ ਪ੍ਰਾਪਤੀ*

ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥
(ਸਿਰੀ ਰਾਗੁ ਮ: 1, 18)

ਮੁੰਧੇ ਤੂ ਚਲੁ ਗੁਰ ਕੈ ਭਾਇ ॥
ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ ॥
(ਸਿਰੀ ਰਾਗੁ ਮ: 3, 39)

ਗੁਰ ਤੇ ਨਿਰਮਲੁ ਜਾਣੀਐ ਨਿਰਮਲੁ ਦੇਹ ਸਰੀਰੁ
ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥
ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥ (ਸਿਰੀ ਰਾਗੁ ਮ: 1, 57)

ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥
(ਗਉੜੀ ਮ: 5, 214)

## *(37) ਮੁਖ ਉੱਜਲਾ ਹੁੰਦਾ ਹੈ ਅਗੇ ਕੋਈ ਪੁੱਛ ਨਹੀਂ ਹੁੰਦੀ ਤੇ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ।*

ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥
(ਗਉੜੀ ਮ: 5, 190)

ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣ ਹਾਰੁ ॥
ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥ (ਸਿਰੀ ਰਾਗੁ ਮ: 1, 62)

ਗੁਰੁ ਸਾਲਾਹੀ ਸਦਾ ਸੁਖ ਦਾਤਾ ਪ੍ਰਭੁ ਨਾਰਾਇਣੁ ਸੋਈ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥
(ਮਲਾਰ ਮ: 3, 1258)

## *(38) ਨਿਜ ਮਹਲ ਦੀ ਪ੍ਰਾਪਤੀ।*

ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥
(ਸਿਰੀ ਰਾਗੁ ਮ: 3, 30)

ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥
ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥
ਨਾਨਕ ਹਉਮੈ ਮਾਰਿ ਮਿਲਾਇਆ ॥ (ਗਉੜੀ ਮ: 1, 153)

## *(39) ਗੁਰੂ ਮਿਲੇ ਤਾਂ ਹਰਿ ਮਿਲਦਾ ਹੈ, ਗੁਰੂ ਦੀ ਦਇਆ ਕਰਕੇ ਹਰਿ ਮਿਲਦਾ ਹੈ।*

ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ॥
ਵਿਸਟੁ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ ਜੋੜਿ॥
(ਗਉੜੀ ਵਾਰ ਮ: 4, 313)

ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ॥
ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ॥ (ਆਸਾ ਮ: 4, 449)

ਗੁਰਿ ਮਿਲਿਐ ਹਰਿ ਮੇਲਾ ਹੋਈ॥ ਆਪੇ ਮੇਲਿ ਮਿਲਾਵੈ ਸੋਈ॥
(ਗਉੜੀ ਮ: 3, 157)

ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ॥
ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ॥
(ਗਉੜੀ ਮ:3, 163)

ਕਹੁ ਨਾਨਕ ਮੈ ਸੋ ਗੁਰੁ ਪਾਇਆ॥ ਪਾਰ ਬ੍ਰਹਮ ਪੂਰਨ ਦੇਖਾਇਆ॥
(ਗਉੜੀ ਮ: 5, 188)

ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ॥
ਨਉਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ॥
(ਗਉੜੀ ਮ: 5, 205)

ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥
(ਗਉੜੀ ਮ: 5, 215)

ਘਟਿ ਘਟਿ ਅੰਤਰਿ ਏਕੋ ਹਰਿ ਸੋਇ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ॥
(ਬਸੰਤ ਮ: 4, 1177)

ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ॥
ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ॥
(ਆਸਾ ਕਬੀਰ, 483)

ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ॥
ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ॥
(ਗਉੜੀ ਵਾਰ ਮ: 5, 321)

ਸਾਚਾ ਸਾਹੁ ਗੁਰੂ ਸੁਖਦਾਤਾ ਹਰਿ ਮੇਲੇ ਭੁਖ ਗਵਾਏ॥
ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ॥
(ਬਸੰਤੁ ਮ: 1, 1171)

ਢਾਹਿ ਉਸਾਰੇ ਹੁਕਮਿ ਸਮਾਵੈ॥ ਹੁਕਮੋ ਵਰਤੈ ਜੋ ਤਿਸੁ ਭਾਵੈ॥
ਗੁਰ ਬਿਨੁ ਪੂਰਾ ਕੋਇ ਨ ਪਾਵੈ॥ (ਆਸਾ ਮ: 1, 414)

ਮੁਠੜੇ ਸੇਈ ਸਾਥ ਜਿਨ੍ੀ ਸਚੁ ਨ ਲਦਿਆ ॥
ਨਾਨਕ ਸੇ ਸਾਬਾਸਿ ਜਿਨ੍ੀ ਗੁਰ ਮਿਲਿ ਇਕੁ ਪਛਾਣਿਆ ॥
(ਗਉੜੀ ਵਾਰ ਮ: 5, 319)

ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥
ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥
ਨਾਨਕ ਹਉਮੈ ਮਾਰਿ ਮਿਲਾਇਆ ॥ (ਗਉੜੀ ਮ: 1, 153)

ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥
ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥
ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥
ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥
ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿਨਾਮੁ ਦੀਆ ਮੇਰੇ
ਮਨ ਕੀ ਆਸ ਪੁਰਾਈ ॥ (ਵਡਹੰਸੁ ਮ: 4, 588)

# ਸਤਿਗੁਰੂ

## 1. ਸਤਿਗੁਰ ਕੌਣ ਹੈ ?

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ॥
ਤਿਸਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥ (ਗਉੜੀ ਮ: 5, 286)

## 2. ਸਤਿਗੁਰ ਕੈਸਾ ਹੈ ਤੇ ਕੀ ਕੀ ਕਰਦਾ ਹੈ ?

### *(1) ਇਕ ਰਸ ਹੈ, ਅਬਿਨਾਸੀ ਹੈ, ਸਰਬ ਵਿਆਪਕ ਹੈ।*

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ (ਸੂਹੀ ਮ: 4, 759)

### *(2) ਨਾਮ ਵਿਚ ਰਤਿਆ ਹੋਇਆ ਤੇ ਨਾਮ ਦਾ ਬਿਰਹੀ ਹੈ।*

ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ॥
(ਬਿਹਾਗੜਾ ਵਾਰ ਮ: 3, 552)

ਸਤਿਗੁਰੁ ਬਿਰਹੀ ਨਾਮ ਕਾ, ਜੇ ਮਿਲੈ ਤ ਤਨੁ ਮਨੁ ਦੇਉ ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥
(ਸੂਹੀ ਮ: 4, 758)

ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥
ਅਨਿਕ ਬਾਰ ਗੁਰ ਕਉ ਬਲਿ ਜਾਉ ॥ (ਗਉੜੀ ਮ: 5, 287)

ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥
ਹਰਿ ਹਰਿ ਨਾਮੁ ਰਮਤ ਸੁਚ ਸੰਜਮ ਹਰਿ ਨਾਮੇ ਹੀ ਤ੍ਰਿਪਤਾਵੈ ॥
(ਗਉੜੀ ਵਾਰ ਮ: 4, 303)

### *(3) ਨਾਮ ਦਾ ਸਾਗਰ ਹੈ।*

ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥
(ਸੂਹੀ ਮ: 4, 758)

### *(4) ਨਾਮ ਦਾ ਜਹਾਜ਼ ਹੈ ਉਸ ਦੀ ਰਜ਼ਾ ਵਿਚ ਰਹਿਕੇ ਉਸ ਜਹਾਜ਼ ਪਰ ਬੈਠ ਸੱਕੀਦਾ ਹੈ।*

ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥
(ਸਿਰੀ ਰਾਗ ਮ: 4, 40)

### *(5) ਬੋਹਿਥਾ (ਮਲਾਹ) ਹੈ।*

ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣ ਹਾਰੁ ॥
ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥ (ਮਾਰੂ ਮ: 1, 1009)

ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉ ਕਰਿ ਭਵਜਲੁ ਲੰਘਸਿ ਪਾਰਾ ॥
ਸਤਿਗੁਰੂ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥
(ਮਾਰੂ ਮ: 1, 1029)

ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥ (ਆਸਾ ਵਾਰ ਮ: 1, 470)

### *(6) ਨਾਮ ਦਾ ਦਾਤਾ ਹੈ।*

ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥
(ਸਿਰੀ ਰਾਗੁ ਮ: 4, 39)

ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥
ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥ (ਸਿਰੀ ਰਾਗੁ ਮ: 5, 49)

ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥
ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ ॥
(ਸਿਰੀ ਰਾਗੁ ਮ: 5, 50)

ਜਪਿ ਮਨ ਮੇਰੇ ਤੂ ਏਕੋ ਨਾਮੁ ॥ ਸਤਿਗੁਰਿ ਦੀਆ ਮੋਕਉ ਏਹੁ ਨਿਧਾਨੁ ॥
(ਵਡਹੰਸ ਮ: 3, 558)

ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥
ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥
(ਸੋਰਠਿ ਮ: 5, 616)

ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥
ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ॥ (ਗੂਜਰੀ ਮ: 3, 492)

ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥
ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥ (ਗੂਜਰੀ ਵਾਰ ਮ: 5, 522)

ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥
ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥ (ਆਸਾ ਮ: 3, 428)

### *(7) ਵਡਾ ਦਾਤਾਰ ਹੈ ਉਸ ਦੀ ਦਾਤ ਕਦੇ ਮਿਟਣ ਵਾਲੀ ਨਹੀਂ।*

ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥
(ਆਸਾ ਵਾਰ ਮ: 1, 465)

ਸਤਿਗੁਰੁ ਪੁਰਖੁ ਦਾਤਾ ਵਡਦਾਨਾ ॥ ਜਿਸ ਅੰਤਰਿ ਸਾਚੁ ਸੁ ਸਬਦਿ ਸਮਾਣਾ ॥
ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥
(ਮਾਰੂ ਮ: 1, 1030)

ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਉ ॥
ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਉ ॥ (ਤਿਲੰਗ ਮ: 4, 726)

ਸਤਿਗੁਰ ਦਾਤੈ ਨਾਮੁ ਦ੍ਰਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥
(ਮਾਝ ਮ: 4, 96)

ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥
(ਗਉੜੀ ਮ: 5, 183)

ਸਤਗੁਰ ਕੀਨ੍ਹੀ ਦਾਤਿ ਮੂਲਿ ਨ ਨਿਖੁਟਈ ॥
ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ ॥ (ਡਖਣੇ ਮ: 5, 1363)

ਗੁਰ ਕੀ ਦਾਤਿ ਨ ਮੇਟੈ ਕੋਇ ॥ (ਮਾਰੂ ਮ: 1, 1030)

### *(8) ਦੀਨ ਦਇਆਲ ਤੇ ਰਖਣਹਾਰ ਹੈ।*

ਐਥੈ ਓਥੈ ਰਖਾਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥ (ਸੋਰਠਿ ਮ: 5, 628)

ਤਿਨ੍ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ ॥
ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ ॥ (ਬਿਹਾਗੜਾ ਵਾਰ ਮ: 3, 549)

### *(9) ਗੁਨਾਹਾਂ ਦੇ ਬਖਸ਼ਣ ਵਾਲਾ ਹੈ, ਜੋ ਭਾਉ ਨਾਲ ਉਸ ਨੂੰ ਦੇਖਦੇ ਹਨ ਉਹਨਾਂ ਦੇ ਵੀ ਪਾਪ ਗੁਵਾਂਦਾ ਹੈ।*

ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ ਰਾਮ ਸਨੇਹੀ ॥

ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥

(ਮਾਰੂ ਮ: 1, 1027)

ਗੁਰ ਸਤਿਗੁਰੂ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ॥
ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ ॥
ਜਿਨੀ ਡਿਠਾ ਮੇਰਾ ਸਤਿਗੁਰੂ ਭਾਉ ਕਰਿ ਤਿਨਕੇ ਸਭਿ ਪਾਪ ਗਵਾਈ ॥

(ਗਉੜੀ ਵਾਰ ਮ: 4, 310)

### *(10) ਸਤਿਗੁਰ ਬਖਸ਼ਿੰਦ ਹੈ, ਨਿੰਦਕਾਂ ਨੂੰ ਜੇ ਸ਼ਰਨੀ ਆਵਣ ਗਲ ਲਾਉਂਦਾ ਹੈ ਤੇ ਪਵਿਤ੍ਰ ਕਰ ਲੈਂਦਾ ਹੈ।*

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤ ਸੰਗਤਿ ਨਾਲਿ ਰਲਾਵੈ ॥
ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ
ਸੁਰਸਰੀ ਸੁਰਸਰੀ ਮਿਲਤ ਪਵਿਤ੍ਰ ਪਾਵਨੁ ਹੋਇ ਜਾਵੈ ॥
ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ
ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥

(ਬਿਲਾਵਲੁ ਵਾਰ ਮ: 3, 854)

### *(11) ਸਤਿਗੁਰ ਸੱਚਾ ਅੰਮ੍ਰਿਤਸਰ ਹੈ, ਜਿੱਥੇ ਨ੍ਹਾਵਣ ਤੇ ਸਭ ਮੈਲਾਂ ਦੂਰ ਹੁੰਦੀਆਂ ਹਨ।*

ਸਤਿਗੁਰ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥

(ਸਿਰੀ ਰਾਗੁ ਮ: 4, 40)

ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥
ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥

(ਮਾਝ ਮ: 3, 113)

### *(12) ਸਚਾ ਸ਼ਾਹ ਹੈ, ਅੰਮ੍ਰਿਤ ਅਤੇ ਭਗਤੀ ਦੇ ਭੰਡਾਰ ਦਾ ਮਾਲਕ ਹੈ, ਸਭ ਉਸ ਦੇ ਜਾਚਕ ਹਨ।*

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥ (ਆਸਾ ਮ: 4, 449)

ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ॥
ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ ॥ (ਗੂਜਰੀ ਵਾਰ ਮ: 4, 519)

ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥

(ਮਾਰੂ ਮ: 1, 1024)

ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ॥
ਲਾਲਾ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥

(ਰਾਮਕਲੀ ਮ:1, 936)

### (13) ਉਸ ਦਾ ਤਾਣ ਦੀਬਾਣ ਹਰੀ ਹੈ।

ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ॥
ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ ॥
ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨਕੇ ਸਭਿ ਪਾਪ ਗਵਾਈ ॥
(ਗਉੜੀ ਵਾਰ ਮ: 4, 310)

### (14) ਸਦਾ ਦਇਆਲ ਹੈ।

ਪਿਰਹੁ ਵਿਛੁੰਨੀਆ ਭੀ ਮਿਲਹੁ ਜੇ ਸਤਿਗੁਰ ਲਾਗਹ ਸਾਚੇ ਪਾਏ ॥
ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ ॥ (ਵਡਹੰਸ ਮ: 3, 583)

ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥
(ਸੋਰਠਿ ਮ: 3, 602)

ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥
(ਗਉੜੀ ਮ: 5, 286)

ਸਤਿਗੁਰੁ ਦਾਤਾ ਦਇਆਲੁ ਹੈ ਜਿਸਨੋ ਦਇਆ ਸਦਾ ਹੋਇ ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥
(ਗਉੜੀ ਵਾਰ ਮ: 4, 302)

### (15) ਨਿਰਵੈਰ ਹੈ।

ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥
ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ ॥
(ਸਲੋਕ ਮ: 3, 1415)

ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥
(ਗਉੜੀ ਵਾਰ ਮ: 4, 302)

### (16) ਉਸਨੇ ਕਾਮ ਕ੍ਰੋਧ ਆਦਿਕ ਪੰਜਾਂ ਨੂੰ ਵਸ ਕੀਤਾ ਹੋਇਆ ਹੈ।

ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥
ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ
ਫਿਟੁ ਫਿਟੁ ਮੁਹ ਫਿਕੇ ॥ (ਗਉੜੀ ਵਾਰ ਮ: 4, 304)

ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿਧਾਰਿਆ ॥
ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥
(ਗਉੜੀ ਵਾਰ ਮ: 4, 310)

### (17) ਸਭ ਦੁਨੀਆਂ ਮੋਹ ਮਾਇਆ ਵਿਚ ਸੁਤੀ ਪਈ ਹੈ ਕੇਵਲ ਸਤਿਗੁਰ ਜਾਗਦਾ ਹੈ।

ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੁਤਾ ਮੋਹਿ ਪਿਆਸਿ ॥

ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣ ਤਾਸਿ ॥

(ਵਡਹੰਸ ਵਾਰ ਮ:3, 592)

ਭੂਲੀ ਮਾਲਿਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥

(ਆਸਾ ਕਬੀਰ, 479)

## *(18) ਵਿਛੁੜਿਆਂ ਨੂੰ ਮੇਲਦਾ ਹੈ।*

ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਸਾਗਰ ਸਾਚੇ ਪਾਏ ॥
ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ ॥

(ਵਡਹੰਸ ਮ:3, 583)

ਪਿਰੁ ਨਿਰਮਾਇਲੁ ਸਦਾ ਸੁਖ ਦਾਤਾ ਨਾਨਕ ਸਬਦਿ ਮਿਲਾਏ ॥
ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥

(ਵਡਹੰਸ ਮ: 3, 583)

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ (ਰਾਮਕਲੀ ਵਾਰ ਮ: 5, 957)

ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥

(ਸਾਰੰਗ ਮ: 5, 1219)

## *(19) ਆਦਿ ਪੁਰਖ ਜੋ ਅਲਖ ਹੈ, ਉਸ ਨੂੰ ਲਖਾਉਂਦਾ ਹੈ।*

ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥

(ਆਸਾ ਮ: 3, 436)

## *(20) ਮਾਲਕ ਨੂੰ ਮਿਲਾਣ ਵਾਲਾ ਹੈ।*

ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥
ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥ (ਸਿਰੀ ਰਾਗੁ ਮ: 5, 49)

ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥
ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ ॥

(ਸਿਰੀ ਰਾਗੁ ਮ: 5, 42)

## *(21) ਸਤਿਗੁਰ ਵਿਚ ਵਡੀਆਂ ਵਡਿਆਈਆਂ ਹਨ ਜੋ ਮਿਲਨ ਪੁਰ ਨਜ਼ਰ ਆਂਵਦੀਆਂ ਹਨ।*

ਸਤਿਗੁਰ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥
ਸਹਿ ਮੇਲੇ ਤਾ ਨਦਰੀ ਆਈਆ ॥ (ਆਸਾ ਮ: 1, 473)

## *(22) ਸਤਿਗੁਰ ਦੀ ਸੇਵਾ ਦੁਰਲਭ ਹੈ, ਸਿਰ ਗੁਵਾ ਕੇ ਮਿਲਦੀ ਹੈ।*

ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥

(ਸਿਰੀ ਰਾਗ ਮ:3, 27)

### (23) ਜਿਸ ਭਾਵਨਾਂ ਨਾਲ ਸੇਵੋ ਉਹਾ ਜੇਹਾ ਫਲ ਮਿਲਦਾ ਹੈ, ਉਹ ਸਭ ਕਿਛ ਜਾਣਦਾ ਹੈ।

ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ॥
ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ॥
(ਗਉੜੀ ਵਾਰ ਮ: 4, 302)

ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥
ਗੁਰਸਿਖੀ ਅੰਮ੍ਰਿਤ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ॥
(ਗਉੜੀ ਵਾਰ ਮ: 4, 302)

ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥ (ਸਿਰੀ ਰਾਗੁ ਮ: 3, 30)

### (24) ਸਤਿਗੁਰੂ ਨੂੰ ਕੇਵਲ ਵੇਖਣ ਨਾਲ ਹੀ ਮੁਕਤੀ ਨਹੀਂ, ਸ਼ਬਦ ਦੀ ਕਮਾਈ ਨਾਲ ਮੁਕਤੀ ਹੈ।

ਸਤਿਗੁਰ ਨੋ ਸਭ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥
(ਵਡਹੰਸ ਵਾਰ ਮ:3, 594)

### (25) ਅੰਤ ਸਮੇਂ ਸਤਿਗੁਰ ਸਿਖ ਨੂੰ ਸਮ੍ਹਾਲਦਾ ਹੈ।

ਸਚਾ ਸਤਿਗੁਰੁ ਸੇਵਿ ਸਮ੍ਹਾਲਿਆ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ॥
(ਮਲਾਰ ਵਾਰ ਮ:5, 1284)

### (26) ਸਤਿਗੁਰ ਦੋਹਾਂ ਜਹਾਨਾਂ ਵਿਚ ਰਾਖਾ ਹੈ।

ਐਥੈ ਓਥੈ ਰਖਵਾਲਾ॥ ਪ੍ਰਭ ਸਤਿਗੁਰ ਦੀਨ ਦਇਆਲਾ॥ (ਸੋਰਠਿ ਮ: 5, 628)

### (27) ਸਤਿਗੁਰ ਦੇ ਪਿਛੇ ਹਰਿ ਸਭ ਨੂੰ ਨਿਸਤਾਰਦਾ ਹੈ।

ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ
ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ॥
ਸਤਿਗੁਰੂ ਕਾ ਰਖਣ ਹਾਰਾ ਹਰਿ ਆਪਿ ਹੈ
ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ॥ (ਗਉੜੀ ਮ: 4, 312)

ਸਭ ਛੂਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ॥
(ਤੁਖਾਰੀ ਮ: 4, 1116)

### (28) ਸਤਿਗੁਰ ਧੁਰ ਦੀ ਛਾਪ ਲਗਾ ਦੇਂਦਾ ਹੈ।

ਜੇਜੀਆ ਡੰਨੁ ਕੋ ਲਏ ਨ ਜਗਾਤਿ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ॥
(ਆਸਾ ਮ: 5, 430)

### *(29) ਜੋ ਸਤਿਗੁਰੂ ਕਰੇ ਮਾਲਕ ਨੂੰ ਮਨਜ਼ੂਰ ਹੈ।*

ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ॥
ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ॥
ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ॥
ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ॥
(ਸਿਰੀ ਰਾਗੁ ਮ: 5, 42)

ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੁ ਹੋਇ॥
(ਸਿਰੀ ਰਾਗੁ ਮ: 5, 52)

ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥ (ਗੋਂਡ ਮ: 5, 864)

ਜੋ ਬੋਲੈ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ॥
ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ॥
(ਬਿਲਾਵਲੁ ਵਾਰ ਮ:3, 864)

### *(30) ਸਤਿਗੁਰ ਜੀਅ ਦਾਨ ਦੇ ਕੇ ਸਿਖ ਨੂੰ ਭਗਤੀ ਵਿਚ ਲਗਾਂਦਾ ਹੈ।*

ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ॥ (ਮਲਾਰ ਮ: 3, 1258)

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥
(ਸੂਹੀ ਮ: 5, 749)

### *(31) ਮਾਲਕ ਦੇ ਘਰ ਦਾ ਮਾਰਗ ਦਿਖਾਉਂਦਾ ਹੈ।*

ਸਤਿਗੁਰ ਮਿਲੇ ਤ ਮਾਰਗੁ ਦਿਖਾਇਆ॥ ਜਗਤ ਪਿਤਾ ਮੇਰੈ ਮਨਿ ਭਾਇਆ॥
(ਆਸਾ ਕਬੀਰ ਜੀ , 476)

### *(32) ਜੋ ਸਤਿਗੁਰ ਦੀ ਸ਼ਰਣ ਆ ਜਾਏ, ਉਸ ਦੀ ਸੰਭਾਲ ਲਈ ਪ੍ਰਭੂ ਫਿਰ ਆਵੇਗਾ ਤੇ ਉਸ ਨੂੰ ਮਾਰਗ ਪੁਰ ਲਗਾਵੇਗਾ।*

ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ॥
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ॥
(ਕਾਨੜਾ ਮ: 4, 1311)

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ॥
ਅਨਦ ਮੰਗਲ ਗੁਣ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ॥
(ਧਨਾਸਰੀ ਮ: 5, 678)

## (33) ਸਤਿਗੁਰ ਸਿਖ ਨੂੰ ਜੀਅ ਨਾਲ ਸਮਾਰਦਾ ਹੈ ਤੇ ਉਸ ਦਾ ਹਲਤ ਪਲਤ ਸਵਾਰਦਾ ਹੈ।

ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥ (ਗਉੜੀ ਮ: 5, 286)

## 3. ਸਤਿਗੁਰ ਦਾ ਮੇਲ ਕਿਵੇਂ ਹੁੰਦਾ ਹੈ।

## (1) ਮਾਲਕ ਦੀ ਦਇਆ ਕਰਕੇ।

ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
(ਆਸਾ ਵਾਰ ਮ: 1, 465)

ਆਪੇ ਬਖਸੇ ਸਤਿਗੁਰ ਮੇਲੈ ॥ ਕਾਲੁ ਕੰਟਕੁ ਮਾਰੇ ਸਚੁ ਪੇਲੈ ॥ (ਆਸਾ ਮ: 1, 415)

ਨਾਮੁ ਸਮ੍ਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ ॥
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ॥

(ਬਿਲਾਵਲ ਵਾਰ ਮ: 3, 552)

ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ ਮਿਲਾਏ॥
ਜਨਮ ਜਨਮ ਕੇ ਵਿਛੁੜੇ ਜਨ ਮੇਲੇ ਨਾਨਕ ਸਹਜਿ ਸੁਭਾਏ ॥(ਸੂਹੀ ਮ: 4, 773)

ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥
ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥ (ਆਸਾ ਮ: 3, 428)

ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥
(ਸਿਰੀ ਰਾਗੁ ਮ: 4,, 39)

ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥
ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ ॥
(ਗਉੜੀ ਮ: 5, 213)

ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ ਜੋੜਿ ॥
ਆਪਣੀ ਕਿਰਪਾ ਕਰੇ ਹਰਿ ਮੇਰਾ ਨਾਨਕ ਲਏ ਬਹੋੜਿ ॥
(ਗਉੜੀ ਵਾਰ ਮ: 3, 314)

ਅਲਖ ਅਭੇਉ ਹਰਿ ਰਹਿਆ ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥
ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥
(ਮਾਝ ਮ: 3, 127)

ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥

(ਗਉੜੀ ਵਾਰ ਮ: 4, 313)

ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ ॥
(ਗੂਜਰੀ ਵਾਰ ਮ: 3, 516)

ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥ (ਆਸਾ ਮ: 1, 418)

## *(2) ਧੁਰ ਭਾਗਾਂ ਕਰਕੇ।*

ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ॥
ਜੇ ਮਨ ਸਤਿਗੁਰ ਦੇ ਮਿਲੈ ਕਿਨੈ ਕੀਮਤਿ ਪਾਈ ॥ (ਆਸਾ ਮ: 1, 420)

ਹਰਿਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥
(ਰਾਮਕਲੀ ਵਾਰ ਮ: 5, 957)

ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥
ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ।
ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ ॥
(ਸਿਰੀ ਰਾਗੁ ਮ: 4, 41)

ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ॥
(ਸਿਰੀ ਰਾਗੁ ਮ: 3, 27)

ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥
ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥
(ਸਿਰੀ ਰਾਗੁ ਮ: 5, 44)

ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥
ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥
(ਬਿਹਾਗੜਾ ਮ: 4, 541)

ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ ॥
(ਸਿਰੀ ਰਾਗੁ ਮ: 4, 40)

ਸਤਿਗੁਰ ਦਾਤੈ ਨਾਮੁ ਦਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥
(ਮਾਝ ਮ: 4, 96)

ਸਤਿਗੁਰੁ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥
(ਸਿਰੀ ਰਾਗੁ ਮ: 4, 40)

ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ ॥
ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ॥ (ਆਸਾ ਮ: 1, 421)

ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ ॥
ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥ (ਸਿਰੀ ਰਾਗੁ ਮ: 3, 31)

ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥
ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥
(ਸਿਰੀ ਰਾਗੁ ਮ: 3, 38)

ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਦਾਤਾ ਨਾਮੁ ਵਸੈ ਮਨਿ ਆਇ ॥
ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥ (ਸਿਰੀ ਰਾਗੁ ਮ: 3, 85)

ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥
(ਮਾਝ ਮ: 3, 124)

ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ ॥
(ਸਿਰੀ ਰਾਗੁ ਮ: 4, 40)

ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥
(ਸੋਰਠਿ ਮ: 3, 602)

ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥
(ਗੂਜਰੀ ਮ: 3, 490)

### *(3) ਸਤਿਗੁਰ ਭਗਤੀ ਤੇ ਆਪਾ ਭਾਵ ਗੁਵਾਣ ਨਾਲ ਮਿਲਦਾ ਹੈ।*

ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਇ ॥
ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ।
(ਬਿਹਾਗੜਾ ਵਾਰ ਮ: 3, 550)

ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥
ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥
(ਬਸੰਤੁ ਮ: 1, 1172)

### *(4) ਸਤਿਗੁਰ ਪਾਸ ਸਿਖ ਉਸਦੇ ਹੁਕਮ ਕਰਕੇ ਹੀ ਆਂਵਦਾ ਹੈ*

ਸਤਿਗੁਰ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥
ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥
(ਰਾਮਕਲੀ ਵਾਰ ਮ: 5, 960)

## 4. ਸਤਿਗੁਰ ਪ੍ਰਾਪਤੀ ਦੇ ਫਲ

### *(1) ਮਨੋ ਕਾਮਨਾ ਪੂਰਨ ਹੁੰਦੀ ਹੈ।*

ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥
(ਸੋਰਠਿ ਮ: 5, 639)

ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥
ਪੂਰਬਿ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥
(ਸਿਰੀ ਰਾਗੁ ਮ: 5, 52)

ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ॥
ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ॥
(ਸੋਰਠਿ ਮ: 3, 643)

ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥
(ਆਸਾ ਮ: 5, 396)

ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ॥
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ॥
ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ॥
(ਸਿਰੀ ਰਾਗੁ ਮ: 3, 31)

ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ॥
ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ॥
(ਗਉੜੀ ਵਾਰ ਮ: 4, 302)

ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ॥
ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ॥
(ਸਿਰੀ ਰਾਗੁ ਮ: 3, 29)

ਸਤਿਗੁਰਿ ਪੂਰੇ ਸੇਵਿਐ ਦੂਖਾ ਕਾ ਹੋਇ ਨਾਸੁ॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ॥ (ਗਉੜੀ ਵਾਰ ਮ: 5, 320)

## *(2) ਸੁਖ ਦੀ ਪ੍ਰਾਪਤੀ।*

ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ॥
ਜਿਨ੍ਹਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਹਾ ਮਿਲਿਆ ਹਰਿ ਸੋਈ॥
(ਆਸਾ ਮ: 4, 451)

ਸਤਿਗੁਰੁ ਭੇਟੇ ਸੋ ਸੁਖੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
(ਆਸਾ ਵਾਰ ਮ: 1, 467)

ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ॥ (ਗੂਜਰੀ ਮ: 3, 490)

ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥
ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥(ਸਿਰੀਰਾਗੁ ਮ: 3, 32)

ਪੂਰੈ ਭਾਗਿ ਸਤਿਗੁਰੁ ਮਿਲੈ ਸੁਖ ਦਾਤਾ ਨਾਮੁ ਵਸੈ ਮਨਿ ਆਇ॥
ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ॥ (ਸਿਰੀ ਰਾਗੁ ਮ: 3, 85)

ਮਿਟਹਿ ਕਲੇਸ ਸੁਖੀ ਹੋਇ ਰਹੀਐ॥ ਐਸਾ ਦਾਤਾ ਸਤਿਗੁਰੁ ਕਹੀਐ॥
(ਗਉੜੀ ਮ: 5, 183)

ਕਹੁ ਨਾਨਕ ਜਾ ਸਤਿਗੁਰੁ ਪਾਇਆ ॥ ਘਰੁ ਸਗਲਾ ਮੈ ਸੁਖੀ ਬਸਾਇਆ ॥
(ਆਸਾ ਮ: 3, 392)

ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥
ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ ॥
(ਵਡਹੰਸੁ ਮ: 5, 564)

ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾਕੀ ਸਰਨੀ ਪਾਈਐ ॥
ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥
(ਸੋਰਠਿ ਮ: 5, 630)

ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥
(ਸੋਰਠਿ ਮ: 5, 639)

ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ੍ ਸੁਖੁ ਵਸਿਆ ਮਨਿ ਆਇ ॥
ਹਰਿ ਨਾਮੁ ਧਿਆਵਹਿ ਰੰਗ ਸਿਉ ਹਰਿ ਨਾਮਿ ਰਹੇ ਲਿਵ ਲਾਇ ॥
(ਗੂਜਰੀ ਵਾਰ ਮ: 3, 510)

### *(3) ਕਾਮ, ਕ੍ਰੋਧ, ਲੋਭ, ਮੋਹ, ਹਉਮੈ ਛਡ ਜਾਂਦੇ ਹਨ।*

ਕਾਮੁ ਕ੍ਰੋਧ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥
ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥ (ਆਸਾ ਮ: 5, 405)

ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥
ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ ਨ ਕਾਹੂ ਜਾਇ ॥
(ਆਸਾ ਮ: 5, 431)

ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
(ਆਸਾ ਵਾਰ ਮ: 1, 466)

ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥
(ਰਾਮਕਲੀ ਵਾਰ ਮ: 5, 957)

ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥
ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥
(ਮਾਝ ਵਾਰ ਮ: 2, 138)

ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ ਹਉਮੈ ਮਾਰੀ ॥
(ਗਉੜੀ ਮ: 5, 183)

ਸੇ ਬੂਝੇ ਜੋ ਸਤਿਗੁਰੁ ਪਾਏ ॥ ਹਉਮੈ ਮਾਰੇ ਗੁਰ ਸਬਦੇ ਪਾਏ ॥ (ਗਉੜੀ ਮ: 1, 228)

ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ ॥
ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ ॥ (ਗਉੜੀ ਮ: 3, 233)

ਮਨ ਅੰਤਰਿ ਹਉਮੈ ਰੋਗੁ ਭ੍ਰਮ ਭੂਲੇ ਹਉਮੈ ਸਾਕਤ ਦੁਰਜਨਾ ॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥
(ਸਲੋਕ ਮ: 4, 1424)

ਸਤਿਗੁਰ ਮਿਲਿਐ ਮਤਿ ਊਤਮ ਹੋਇ ॥ ਮਨੁ ਨਿਰਮਲੁ ਹਉਮੈ ਕਢੈ ਧੋਇ ॥
(ਬਸੰਤੁ ਮ: 1, 1188)

ਸੋ ਜਾਗੈ ਜਿਸੁ ਸਤਿਗੁਰ ਮਿਲੈ ॥ ਪੰਚ ਦੂਤ ਓਹੁ ਵਸਗਤਿ ਕਰੈ ॥
(ਭੈਰਉ ਮ: 3, 1128)

### *(4) ਤ੍ਰਿਸ਼ਨਾ ਤੇ ਭੁਖ ਮਿਟ ਜਾਂਦੀ ਹੈ ਤੇ ਮਨ ਨੂੰ ਸੰਤੋਖ ਹੁੰਦਾ ਹੈ।*

ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ ॥
ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥
(ਸਲੋਕ ਮ: 3, 1420)

ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥
ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ॥ (ਗੂਜਰੀ ਮ: 3, 492)

### *(5) ਤ੍ਰਿਸ਼ਨਾ ਭੁੱਖ ਮਿਟਦੀ ਹੈ ਸ਼ਾਂਤ ਆਂਵਦੀ ਹੈ ਦੁਰਮਤ ਦੀ ਮੈਲ ਉਤਰਦੀ ਹੈ।*

ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ ॥
(ਗੂਜਰੀ ਵਾਰ ਮ: 3, 516)

ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ
ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥
ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ
ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥ (ਬਿਲਾਵਲੁ ਮ: 4, 854)

ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥
ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥
(ਸਲੋਕ ਮ: 3, 1417)

ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ ਗੁਰ ਬਚਨੀ ਹਰਿ ਨਾਮੁ ਉਚਰੈ ॥
(ਗਉੜੀ ਮ: 5, 286)

### *(6) ਮਨ ਵਸ ਆਂਵਦਾ ਹੈ ਸਤਿਗੁਰ ਤੋਂ ਛੁਟ ਇਸ ਨੂੰ ਹੋਰ ਕੋਈ ਸੰਜਮ ਨਹੀਂ।*

ਸਤਿਗੁਰੁ ਮਿਲੈ ਤ ਮਨੂਆ ਟੇਕੈ ॥ ਰਾਮ ਨਾਮੁ ਦੇ ਸਰਣਿ ਪਰੇ ਕੈ ॥
ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥
(ਮਾਰੂ ਮ: 1, 1029)

ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥
(ਗਉੜੀ ਮ: 5, 183)

ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥
ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥
(ਗਉੜੀ ਮ: 5, 215)

ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰ ਨਦਰਿ ਕਰੇਇ ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥
ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥
(ਸਿਰੀ ਰਾਗੁ ਮ: 5, 44)

ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ॥
ਸਤਿਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ॥
(ਵਡਹੰਸੁ ਮ: 3, 558)

### *(7) ਦੁਖਾਂ ਭਰਮਾਂ ਤੇ ਦੁਬਿਧਾ ਦਾ ਨਾਸ਼ ।*

ਸਤਿਗੁਰਿ ਮਿਲਿਐ ਵਡੀ ਵਡਿਆਈ ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥
(ਬਿਲਾਵਲੁ ਮ: 3, 833)

ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ ॥
ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥
(ਸਿਰੀ ਰਾਗੁ ਮ: 3, 31)

ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵਲਾਗੀ
ਜੀਅਹੁ ਰਹੈ ਨਿਭਰਾਤੀ ॥
ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥ (ਮਾਰੂ ਮ: 1, 992)

ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਾਈਆਸਿ ॥
(ਸਿਰੀ ਰਾਗ ਮ: 4, 40)

ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥
ਜੀਵਤੁ ਮਰੈ ਮਹਾ ਰਸੁ ਆਗੈ ॥ (ਗਉੜੀ ਮ: 1, 153)

### *(8) ਜੀਵ ਮਾਇਆ ਦੀ ਗੁਝੀ ਅੱਗ ਤੋਂ ਬਚ ਜਾਂਦਾ ਹੈ ।*

ਅਗਨਿ ਸਾਗਰੁ ਮਹਾ ਵਿਆਪੇ ਮਾਇਆ ॥ ਸੇ ਸੀਤਲ ਜਿਨ ਸਤਿਗੁਰੁ ਪਾਇਆ ॥
(ਗਉੜੀ ਮ: 5, 192)

ਇਹੁ ਜਗੁ ਭਰਮਿ ਭੁਲਾਇਆ ਮੋਹਿ ਠਗਉਲੀ ਪਾਇ ॥
ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ ॥ (ਗੂਜਰੀ ਮ: 3, 233)

ਇਨ੍ਹ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ ਤਉ ਵਧੈ ਵਧੇਰੀ ॥
ਗਲਿ ਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ ਸਤਿਗੁਰ ਕੀ ਪਾਈ ॥
(ਆਸਾ ਮ: 5, 392)

### *(9) ਮੋਹ ਮਾਇਆ ਦੀ ਨੀਂਦ ਤੋਂ ਜੀਵ ਜਾਗ ਉਠਦਾ ਹੈ।*

ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ॥
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣ ਤਾਸਿ॥
(ਵਡਹੰਸ ਵਾਰ ਮ: 3, 592)

### *(10) ਗ੍ਰਿਹਸਤ ਵਿਚ ਉਦਾਸ ਰਹਿੰਦਾ ਹੈ।*

ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ॥
ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ॥
(ਸਿਰੀ ਰਾਗੁ ਮ: 3, 29)

### *(11) ਸਤਿਗੁਰ ਸਿਖ ਨੂੰ ਮਨੁੱਖ ਤੋਂ ਦੇਵਤਾ ਬਣਾ ਦੇਂਦਾ ਹੈ।*

ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ॥
(ਗੋਂਡ ਨਾਮਦੇਵ ਜੀ, 874)

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥
(ਆਸਾ ਵਾਰ ਮ: 1, 462)

### *(12) ਬੰਧਨਾਂ ਦਾ ਟੁੱਟਣਾ ਤੇ ਮੁਕਤੀ ਦੀ ਪ੍ਰਾਪਤੀ।*

ਨਾਨਕ ਰਾਮ ਨਾਮ ਸਰਣਾਈ॥ ਸਤਿਗੁਰਿ ਰਾਖੇ ਬੰਧੁ ਨ ਪਾਈ॥
(ਆਸਾ ਮ: 1, 416)

ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ॥
ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ॥
(ਸੋਰਠਿ ਮ: 1, 598)

ਸਤਿਗੁਰ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
(ਗਉੜੀ ਮ: 5, 286)

ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ॥
ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ॥
(ਗਉੜੀ ਮ: 5, 213)

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥
(ਗੂਜਰੀ ਵਾਰ ਮ: 5, 522)

ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ॥
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣ ਹਾਰੁ॥ (ਸਿਰੀ ਰਾਗੁ ਮ: 1, 59)

ਕਹਤੁ ਨਾਨਕ ਇਹ ਜੀਉ ਕਰਮ ਬੰਧੁ ਹੋਈ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥ (ਭੈਰਉ ਮ: 3, 1128)

ਸਤਿਗੁਰ ਬਾਝਹੁ ਮੁਕਤਿ ਕਿਨੇਹੀ॥ ਓਹੁ ਆਦਿ ਜੁਗਾਦੀ ਰਾਮ ਸਨੇਹੀ॥
ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ॥
(ਮਾਰੂ ਮ: 1, 1027)

ਹਰਿ ਕਾ ਸੰਤੁ ਸਤਿਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ॥
(ਧਨਾਸਰੀ ਮ: 3, 667)

### *(13) ਕੋਈ ਬੈਰੀ ਨਹੀਂ ਰਹਿੰਦਾ, ਸਭ ਦੇ ਅੰਦਰ ਬ੍ਰਹਮ ਨਜ਼ਰ ਆਂਵਦਾ ਹੈ।*

ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥
(ਧਨਾਸਰੀ ਮ: 5, 671)

### *(14) ਜੀਵ ਸਤਿਗੁਰ ਦੇ ਮਿਲਣ ਨਾਲ ਇੰਦ੍ਰੀਆਂ ਤੋਂ ਉਲਟੇ ਮਾਰਗ ਦਾ ਚਲਣ ਵਾਲਾ ਹੋ ਜਾਂਦਾ ਹੈ ਤੇ ਕਮਲ ਪਰਗਾਸਦਾ ਹੈ।*

ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥
(ਵਡਹੰਸ ਮ: 3, 558)

ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥
ਗੁਰ ਬਚਨੀ ਸੁਖੁ ਊਪਜੈ ਸਭਿ ਫਲ ਸਤਿਗੁਰ ਪਾਸਿ॥
(ਸੋਰਠਿ ਮ: 5, 639)

ਸਤਿਗੁਰੁ ਮਿਲੈ ਤ ਦੁਬਿਧਾ ਭਾਗੈ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ॥
(ਗਉੜੀ ਮ: 1, 153)

ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ॥
(ਸਿਰੀ ਰਾਗ ਮ: 1, 22)

### *(15) ਸਤਿਗੁਰ ਸਿਖ ਨੂੰ ਜੀਵਤ ਮ੍ਰਿਤਕ ਕਰਦਾ ਹੈ।*

ਸਤਿਗੁਰੁ ਮਿਲੈ ਸੁ ਮਰਣੁ ਦਿਖਾਏ॥ ਮਰਣ ਰਹਣ ਰਸੁ ਅੰਤਰਿ ਭਾਏ॥
ਗਰਬੁ ਨਿਵਾਰਿ ਗਗਨਪੁਰ ਪਾਏ॥ ਮਰਣੁ ਲਿਖਾਇਆਏ ਨਹੀਰਹਣਾ॥
ਹਰਿ ਜਪਿ ਜਾਪਿ ਰਹਣੁ ਹਰਿ ਸਰਣਾ॥
(ਗਉੜੀ ਮ: 1, 153)

ਸਤਿਗੁਰੁ ਮਿਲੈ ਤ ਦੁਬਿਧਾ ਭਾਗੈ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ॥
ਜੀਵਤੁ ਮਰੈ ਮਹਾ ਰਸੁ ਆਗੈ॥ (ਗਉੜੀ ਮ: 1, 153)

### *(16) ਦੇਹ ਦੇ ਅੰਦਰ ਸ਼ਬਦ ਹੈ, ਜਿਸ ਦੀ ਕੁੰਜੀ ਸਤਿਗੁਰ ਦੇ ਹੱਥ ਹੈ।*

ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥
(ਮਾਝ ਮ: 3, 124)

### *(17) ਸਿਖ ਨੂੰ ਇਸ ਘਰ (ਦੇਹ) ਵਿਚ ਨਿਜ ਘਰ ਜਾਣ ਦਾ ਰਾਹ ਦਿਖਾਉਂਦਾ ਹੈ।*

ਘਰ ਮਹਿ ਨਿਜ ਘਰੁ ਪਾਇਆ ਸਤਿਗੁਰ ਦੇਇ ਵਡਾਈ॥
ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ॥
(ਵਡਹੰਸ ਮ: 3, 571)

ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥
(ਮਲਾਰ ਵਾਰ ਮ: 1, 1290)

ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ॥
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ॥
(ਸੋਰਠਿ ਮ: 3, 603)

ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ॥
(ਬਸੰਤੁ ਮ: 5, 1185)

ਜਾਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥
(ਗਉੜੀ ਮ: 5, 205)

### *(18) ਗਗਨ ਤੇ ਨਿਹਚਲ ਸ਼ਿਵ ਘਰ ਵਿਚ ਵਾਸਾ ਤੇ ਪਰਲੋਕ ਵਿਚ ਥਾਉਂ ਮਿਲਦਾ ਹੈ।*

ਸਤਿਗੁਰੁ ਮਿਲੈ ਸੁ ਮਰਣੁ ਦਿਖਾਏ॥ ਮਰਣ ਰਹਣ ਰਸੁ ਅੰਤਰਿ ਭਾਏ॥
ਗਰਬੁ ਨਿਵਾਰਿ ਗਗਨਪੁਰੁ ਪਾਏ। (ਗਉੜੀ ਮ:1, 153)

ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ॥
ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ॥
(ਆਸਾ ਮ:5, 407)

ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ॥
ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ॥
(ਸਿਰੀ ਰਾਗੁ ਮ:5, 52)

ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥

ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥
(ਗਉੜੀ ਕਬੀਰ ਜੀ, 332)

ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥
ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ ॥ (ਸਿਰੀ ਰਾਗੁ ਮ:5, 43)

## *(19) ਜਨਮ ਮਰਨ ਤੋਂ ਛੁਟਕਾਰਾ ਹੁੰਦਾ ਹੈ।*

ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥
ਕਹੁ ਕਬੀਰ ਜਿਸੁ ਸਤਿਗੁਰ ਭੇਟੈ ਪੁਨਰਪਿ ਜਨਮਿ ਨ ਆਵੈ ॥
(ਆਸਾ ਕਬੀਰ ਜੀ, 476)

ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰ ਭਾਈ ॥
ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤਿ ਜੋਤਿ ਮਿਲਾਈ ॥
(ਗੂਜਰੀ ਮ:1, 505)

ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ॥
ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ॥
(ਗੂਜਰੀ ਮ:1, 505)

ਸਤਿਗੁਰਿ ਮਿਲਿਐ ਫੇਰੁ ਨ ਪਵੈ ਜਨਮ ਮਰਣ ਦੁਖੁ ਜਾਇ ॥
ਪੂਰੈ ਸਬਦਿ ਸਭ ਸੋਝੀ ਹੋਈ ਹਰਿ ਨਾਮੈ ਰਹੈ ਸਮਾਇ ॥
(ਸਿਰੀ ਰਾਗੁ ਮ:3, 69)

ਸਤਿਗੁਰੁ ਸੇਵਿਐ ਸੂਤਕੁ ਜਾਇ ॥ ਮਰੈ ਨ ਜਨਮੈ ਕਾਲੁ ਨ ਖਾਇ ॥
(ਗਉੜੀ ਮ:3, 229)

ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ ॥
ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ ॥ (ਗਉੜੀ ਮ:5, 261)

ਸਤਿਗੁਰ ਤੇ ਗਿਆਨੁ ਊਪਜੈ ਤਾ ਇਹ ਸੰਸਾ ਜਾਇ ॥
ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥ (ਮਲਾਰ ਮ:3, 1276)

ਮਿਟਿਆ ਆਵਾਗਉਣੁ ਜਾਂ ਪੂਰਾ ਪਾਇਆ ॥
ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥ (ਫੁਨਹੇ ਮ:5, 1362)

## *(20) ਜਮ ਦਾ ਭੈ ਦੂਰ ਹੁੰਦਾ ਹੈ।*

ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ॥
ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥
(ਗੂਜਰੀ ਵਾਰ ਮ:3, 516)

ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥
(ਧਨਾਸਰੀ ਮ:5, 671)

ਤੇਰਾ ਅੰਤੁ ਨ ਜਾਈ ਲਖਿਆ ਅਕਥੁ ਨ ਜਾਈ ਹਰਿ ਕਥਿਆ ॥
ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ ਤਿਨ੍ਕਾ ਲੇਖਾ ਨਿਬੜਿਆ ॥
(ਆਸਾ ਮ:3, 435)

ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥
ਸਾਜਨਿ ਮਿਲਿਐ ਸੁਖੁ ਪਾਇਆ ਜਮ ਦੂਤ ਮੁਏ ਬਿਖੁ ਖਾਇ ॥
(ਸਿਰੀ ਰਾਗੁ ਮ:1, 55)

### *(21) ਜੀਵ ਸੰਸਾਰ ਸਾਗਰ ਤਰ ਜਾਂਦਾ ਹੈ।*

ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉ ਕਰਿ ਭਵਜਲੁ ਲੰਘਸਿ ਪਾਰਾ ॥
ਸਤਿਗੁਰੁ ਬੋਹਿਥੁ ਆਦਿ ਜੁਗਾਦਿ ਰਾਮ ਨਾਮਿ ਨਿਸਤਾਰਾ ਹੇ ॥
(ਮਾਰੂ ਮ:1, 1029)

ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥ (ਆਸਾ ਵਾਰ ਮ:1, 470)

ਚੇਤਾਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ ॥
ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ ॥
(ਗਉੜੀ ਵਾਰ ਮ:5, 318)

ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥
ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ ॥ (ਡੁਨਹੇ ਮ:5, 1362)

ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥
ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥ (ਗਉੜੀ ਮ:5, 178)

ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ ॥
(ਕਾਨੜਾ ਮ:4, 1311)

### *(22) ਜਮਦੂਤ ਸੇਵਾ ਕਰਦਾ ਹੈ।*

ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥
ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥ (ਸਿਰੀ ਰਾਗੁ ਮ:1, 18)

### *(23) ਆਪਣਾ ਤੇ ਕੁਲਾਂ ਦਾ ਉੱਧਾਰ ਹੋਂਦਾ ਹੈ।*

ਤਿਨਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥ (ਸਿਰੀ ਰਾਗੁ ਮ:3, 28)

ਸਤਿਗੁਰੁ ਸੇਵਹਿ ਸੇ ਮਹਾ ਪੁਰਖ ਸੰਸਾਰੇ ॥
ਆਪਿ ਉਧਰੇ ਕੁਲ ਸਗਲ ਨਿਸਤਾਰੇ ॥ (ਗਉੜੀ ਮ:3,161)

### *(24) ਹਰਿ ਰੰਗ ਤੇ ਹਰਿ ਭਗਤੀ ਦੇ ਧਨ ਦੀ ਪ੍ਰਾਪਤੀ।*

ਨਾਨਕ ਸਤਿਗੁਰ ਸੋ ਧਨੁ ਸਉਪਿਆ ਜਿ ਜੀਅ ਮਹਿ ਰਹਿਆ ਸਮਾਇ ॥
ਰੰਗੁ ਤਿਸੈ ਕਉ ਅਗਲਾ ਵੰਨੀ ਚੜੈ ਚੜਾਇ ॥ (ਗੂਜਰੀ ਵਾਰ ਮ:3, 510)

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥
ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥
(ਬਿਹਾਗੜਾ ਵਾਰ ਮ:3, 556)

ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ॥
ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ॥
(ਵਡਹੰਸੁ ਮ:5, 564)

ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ॥
ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ॥
(ਮਾਰੂ ਮ:1, 1028)

ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ॥
ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ॥
(ਵਡਹੰਸੁ ਮ:3, 569)

ਧਨੁ ਧਨੁ ਸਤ ਪੁਰਖ ਸਤਿਗੁਰੂ ਹਮਾਰਾ
ਜਿਤੁ ਮਿਲਿਐ ਹਮ ਕਉ ਸਾਂਤਿ ਆਈ॥
ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ
ਜਿਤੁ ਮਿਲਿਐ ਹਮ ਹਰਿ ਭਗਤਿ ਭਾਈ॥
ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ
ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ॥
ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ
ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥
ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ
ਜਿਨਿ ਹਰਿ ਨਾਮੇ ਸਿਉ ਹਮਾਰੀ ਪ੍ਰੀਤਿ ਬਣਾਈ॥
(ਵਡਹੰਸੁ ਮ:3, 594)

ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ॥
ਤਿਨ ਕੂੜ ਤਿਆਗੇ ਹਰਿ ਲਿਵ ਲਾਈ॥
ਤੇ ਹਰਿ ਦਰਗਹ ਮੁਖ ਊਜਲ ਭਾਈ॥ (ਗਉੜੀ ਮ:4, 165)

### *(25) ਨਾਮ, ਸ਼ਬਦ ਜਾਂ ਹਰਿ ਧਨ ਦੀ ਪ੍ਰਾਪਤੀ।*

ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ॥ (ਆਸਾ ਮ:1, 418)

ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ੍ ਸੁਖੁ ਵਸਿਆ ਮਨਿ ਆਇ॥
ਹਰਿ ਨਾਮੁ ਧਿਆਵਹਿ ਰੰਗ ਸਿਉ ਹਰਿ ਨਾਮਿ ਰਹੇ ਲਿਵ ਲਾਇ॥
(ਗੂਜਰੀ ਵਾਰ ਮ:3, 510)

ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ॥
ਨਾਨਕ ਸਤਿਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ॥
(ਵਡਹੰਸੁ ਮ:3, 558)

ਵਖਰੁ ਨਾਮੁ ਸਦਾ ਲਾਭੁ ਹੈ ਜਿਸਨੋ ਏਤੁ ਵਾਪਾਰਿ ਲਾਏ॥
ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰ ਦੇਇ ਬੁਝਾਏ॥
(ਵਡਹੰਸੁ ਮ:3, 570)

ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥
ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥ (ਸੂਹੀ ਮ:4, 732)

ਸਤਿਗੁਰਿ ਮਿਲਿਐ ਵਡੀ ਵਡਿਆਈ ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥
(ਬਿਲਾਵਲੁ ਮ:3, 833)

ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥
ਓਨ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥
(ਸਿਰੀ ਰਾਗੁ ਮ:1, 17)

ਸਤਿਗੁਰ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥
(ਸਿਰੀ ਰਾਗੁ ਮ:4, 40)

ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਧਿਆਨੁ ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥ (ਸਿਰੀ ਰਾਗੁ ਮ:5, 46)

ਸਤਿਗੁਰ ਦਾਤੈ ਨਾਮੁ ਦਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥
(ਮਾਝ ਮ:4, 96)

ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥
(ਗਉੜੀ ਮ:4, 187)

ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥ ਗੁਰ ਕਾ ਸਿਖੁ ਵਡਭਾਗੀ ਹੇ ॥
(ਗਉੜੀ ਮ:5, 286)

ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ ॥
ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ ॥ (ਬਸੰਤੁ ਮ:4, 1178)

ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ ॥
ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ ॥
(ਮਲਾਰ ਮ:3, 1258)

ਮਿਟਿਆ ਆਵਾਗਉਣੁ ਜਾਂ ਪੂਰਾ ਪਾਇਆ ॥
ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥ (ਫੁਨਹੇ ਮ:5, 1362)

ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥
ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ ॥
(ਸਾਰੰਗ ਮ:4, 1199)

ਸਤਿਗੁਰੁ ਭੇਟੇ ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥
(ਆਸਾ ਵਾਰ ਮ:1, 467)

ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ॥
ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ॥
(ਗੂਜਰੀ ਮ:1, 505)

ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥ ਰਾਜੁ ਮਾਲੁ ਝੂਠੀ ਸਭ ਮਾਇਆ ॥
(ਭੈਰਉ ਮ:3, 1155)

ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥
(ਗਉੜੀ ਮ:3, 233)

ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆ ॥
ਜਿਨ੍ਹੀ ਕੈ ਪੋਤੈ ਪੁੰਨੁ ਹੈ ਤਿਨ੍ ਦਰਸਨੁ ਪਾਇਆ ॥ (ਸਾਰੰਗ ਵਾਰ ਮ:1, 1244)

ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥ (ਸਿਰੀ ਰਾਗੁ ਮ:5, 71)

ਸਤਿਗੁਰਿ ਮੋਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥
(ਭੈਰਉ ਮ:5, 1157)

ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥
ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥ (ਰਾਮਕਲੀ ਮ:1, 946)

ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥ (ਸੋਰਠਿ ਮ:1, 635)

ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥
ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥
(ਮਾਰੂ ਮ:3, 1046)

ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥
(ਸੋਰਠਿ ਵਾਰ ਮ:3, 650)

ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ ॥
ਗੁਰ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥
ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ ॥
(ਸਿਰੀ ਰਾਗੁ ਮ:4, 40)

ਸਤਿਗੁਰਿ ਮਿਲਿਐ ਵਡੀ ਵਡਿਆਈ ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥
(ਬਿਲਾਵਲੁ ਮ:3, 833)

ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਾਇਆ ਸੰਜੋਗੁ ॥
(ਰਾਮਕਲੀ ਵਾਰ ਮ: 5, 957)

ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ ਗੁਰ ਬਚਨੀ ਹਰਿ ਨਾਮੁ ਉਚਰੈ ॥
(ਗਉੜੀ ਮ: 5, 286)

ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥ (ਗਉੜੀ ਵਾਰ ਮ: 5, 320)

ਹਉ ਬਲਿਹਾਰੀ ਸਤਿਗੁਰ ਚਰਣਾ ॥ ਗੁਰੁ ਬੋਹਿਥੁ ਸਬਦਿ ਭੈ ਤਰਣਾ ॥
(ਆਸਾ ਮ:1, 413)

ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ
ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥
ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥ (ਮਾਰੂ ਮ:1, 992)

ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥
ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥
ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ।
(ਮਾਰੂ ਮ:1, 1030)

ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
(ਆਸਾ ਵਾਰ ਮ:1, 465)

ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ (ਗੂਜਰੀ ਮ:1, 489)

ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥
ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥
(ਬਿਹਾਗੜਾ ਮ:4, 541)

ਸਤਿਗੁਰੁ ਮਿਲੈ ਤ ਮਨੂਆ ਟੇਕੈ ॥ ਰਾਮ ਨਾਮੁ ਦੇ ਸਰਣਿ ਪਰੇਕੈ ॥
ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥
(ਮਾਰੂ ਮ:1, 1029)

## *(26) ਗਿਆਨ ਤੇ ਸੋਝੀ ਪ੍ਰਾਪਤ ਹੁੰਦੀ ਹੈ।*

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ
ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥ (ਆਸਾ ਵਾਰ ਮ:1, 470)

ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਇ ॥
ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ ॥
(ਰਾਮਕਲੀ ਕਬੀਰ ਜੀ, 969)

ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥
ਸਤਿਗੁਰੁ ਸੇਵੀ ਅਵਰੁ ਨ ਦੂਜਾ ॥
ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ ॥
(ਮਾਰੂ ਮ:4, 1069)

ਸਚਾ ਨੇਹੁ ਨ ਤੁਟਈ ਜੇ ਸਤਿਗੁਰ ਭੇਟੈ ਸੋਇ ॥
ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥
ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥ (ਸਿਰੀ ਰਾਗੁ ਮ:1, 60)

ਸਤਿਗੁਰ ਤੇ ਗਿਆਨ ਪਾਇਆ ਹਰਿ ਤਤੁ ਬੀਚਾਰਾ ॥
ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥ (ਗਉੜੀ ਮ:3, 163)

ਸਤਿਗੁਰ ਤੇ ਗਿਆਨ ਊਪਜੈ ਤਾਂ ਇਹ ਸੰਸਾ ਜਾਇ ॥
ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥ (ਮਲਾਰ ਮ:3, 1276)

ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥
ਗੁਰਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥ (ਸੋਰਠਿ ਮ:5, 639)

ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥
ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥
(ਸੋਰਠਿ ਮ:1, 598)

ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥
ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥ (ਗੂਜਰੀ ਮ:3, 491)

ਸਤਿਗੁਰਿ ਮਿਲਿਐ ਫੇਰੁ ਨ ਪਵੈ ਜਨਮ ਮਰਣ ਦੁਖੁ ਜਾਇ ॥
ਪੂਰੈ ਸਬਦਿ ਸਭ ਸੋਝੀ ਹੋਈ ਹਰਿ ਨਾਮੈ ਰਹੈ ਸਮਾਇ ॥ (ਸਿਰੀ ਰਾਗੁ ਮ:3, 69)

ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥
ਮਨ ਮੰਦਰ ਮਹਿ ਦੀਪਕੁ ਜਲਿਓ ॥ (ਗਉੜੀ ਮ:5, 235)

## *(27) ਜੋਗ ਦੀ ਪ੍ਰਾਪਤੀ*

ਜੋਗਿ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥
ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥
(ਸਲੋਕ ਮ:3, 1420)

## *(28) ਸੱਚ ਦੀ ਪ੍ਰਾਪਤੀ ।*

ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥
ਜਿਨਿ ਸਚੋ ਸਚੁ ਬੁਝਾਇਆ ॥ (ਆਸਾ ਵਾਰ ਮ: 1, 465)

ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥
ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥
(ਗੂਜਰੀ ਮ: 3, 491)

ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ ॥
ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ ॥
(ਵਡਹੰਸ ਮ: 3, 559)

ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥
(ਸਿਰੀਰਾਗੁ ਮ: 1, 22)

ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥
ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥ (ਸਿਰੀਰਾਗੁ ਮ: 5, 56)

## (29) ਸੁੰਨ ਸਮਾਧਿ ਦੀ ਪ੍ਰਾਪਤੀ।

ਸਤਿਗੁਰ ਤੇ ਪਾਏ ਵੀਚਾਰਾ॥ ਸੁੰਨ ਸਮਾਧਿ ਸਚੇ ਘਰ ਬਾਰਾ॥
ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ॥
(ਮਾਰੂ ਮ: 1, 1038)

ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ॥
(ਆਸਾ ਮ: 1, 436)

## (30) ਸਹਿਜ ਗਤੀ ਦੀ ਪ੍ਰਾਪਤੀ।

ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ॥
ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ॥
(ਸੋਰਠਿ ਮ: 3, 638)

ਸਤਿਗੁਰੁ ਬਿਰਹੀ ਨਾਮ ਕਾ ਜੋ ਮਿਲੈ ਤ ਤਨੁ ਮਨੁ ਦੇਉ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ॥ (ਸੂਹੀ ਮ: 4, 758)

ਸਤਿਗੁਰ ਸਹਜੈ ਦਾ ਖੇਤੁ ਹੈ ਜਿਸਨੋ ਲਾਏ ਭਾਉ॥
ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ॥ (ਰਾਮਕਲੀ ਵਾਰ ਮ: 3, 947)

ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ॥
ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ॥
ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ॥
(ਮਾਝ ਮ: 3, 115)

ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ॥
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ॥
(ਸਿਰੀ ਰਾਗੁ ਮ: 3, 31)

ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ॥
ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ॥ (ਆਸਾ ਮ: 3, 428)

ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ॥
ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ॥
(ਆਸਾ ਕਬੀਰ ਜੀ, 483)

## (31) ਨਿਹਚਲ ਪਦ ਦੀ ਪ੍ਰਾਪਤੀ।

ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ॥
ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ॥
(ਆਸਾ ਮ: 5, 407)

## *(32) ਦਰਗਹ ਮੇਂ ਸਥਾਨ ਮਿਲਦਾ ਹੈ।*

ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥
ਜਿਨ੍ੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥
(ਸਿਰੀ ਰਾਗ ਮ: 5, 78)

ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥
ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥
(ਸਿਰੀ ਰਾਗੁ ਵਾਰ ਮ: 3, 88)

ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥
ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ (ਮਾਝ ਮ: 5, 134)

ਇਕਿ ਦਰਿ ਸੇਵਹਿ ਦਰਦੁ ਵਞਾਏ ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ ॥
(ਮਾਰੂ ਮ: 1, 1028)

ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥
ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥ (ਸਿਰੀ ਰਾਗੁ ਮ: 5, 52)

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥ (ਮਾਝ ਮ: 5, 136)

## *(33) ਦਰਗਹ ਮਾਨ ਮਿਲਦਾ ਹੈ।*

ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥
ਤਿਨਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥
(ਗਉੜੀ ਵਾਰ ਮ: 4, 313)

ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥
(ਭੈਰਉ ਕਬੀਰ ਜੀ, 1158)

ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥
ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥
ਤੇ ਹਰਿ ਦਰਗਹ ਮੁਖ ਊਜਲ ਭਾਈ ॥ (ਗਉੜੀ ਮ: 4, 165)

ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨਾ ਮੇਰਾ ਸਤਿਗੁਰੁ ਤੂਠਾ ॥
ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੂਠਾ ॥
(ਆਸਾ ਮ: 4, 451)

ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥
(ਸਿਰੀ ਰਾਗੁ ਮ: 1, 22)

ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥
(ਮਾਰੂ ਮ: 5, 1075)

## (34) ਸੱਚੇ ਮਾਲਕ ਦਾ ਮੇਲ ਹੁੰਦਾ ਹੈ।

ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈਆ ॥
ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਈਆ ॥
(ਗਉੜੀ ਵਾਰ ਮ: 4, 313)

ਹਰਿ ਬਿਨੁ ਜੀਅਰਾ ਰਹਿ ਨ ਸਕੈ ਜਿਉ ਬਾਲਕੁ ਖੀਰ ਅਧਾਰੀ ॥
ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ ॥
(ਗੂਜਰੀ ਮ: 4, 506)

ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ ॥
ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ ॥
(ਬਸੰਤੁ ਮ: 4, 1179)

ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥
(ਆਸਾ ਮ: 1, 436)

ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥
(ਰਾਮਕਲੀ ਮ: 3, 922)

ਕਰਿ ਬੀਚਾਰੁ ਆਚਾਰੁ ਪਰਾਤਾ ॥ ਸਤਿਗੁਰ ਬਚਨੀ ਏਕੋ ਜਾਤਾ ॥
ਨਾਨਕ ਰਾਮ ਨਾਮਿ ਮਨੁ ਰਾਤਾ ॥ (ਆਸਾ ਮ: 1, 415)

ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ ॥
ਜਹ ਦੇਖਿਆ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥ (ਸਿਰੀ ਰਾਗੁ ਮ: 1, 55)

ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥
ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਹੋਇ ॥ (ਸਿਰੀ ਰਾਗੁ ਮ: 5, 42)

ਭਾਈ ਰੇ ਹਰਿ ਹੀਰਾ ਗੁਰ ਮਾਹਿ ॥
ਸਤ ਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥
(ਸਿਰੀ ਰਾਗੁ ਮ: 1, 22)

ਸਤਿਗੁਰ ਤੇ ਹਰਿ ਪਾਈਐ ਭਾਈ ॥
ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ ॥
(ਆਸਾ ਮ: 3, 425)

ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ ॥
ਜਿਨ੍ਹਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਹਾ ਮਿਲਿਆ ਹਰਿ ਸੋਈ ॥
(ਆਸਾ ਮ: 4, 451)

ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥
ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥ (ਗੂਜਰੀ ਵਾਰ ਮ:5, 522)

ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ॥
ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ॥ (ਮਲਾਰ ਮ: 3, 1276)

ਤੂ ਘਟਿ ਘਟਿ ਇਕੁ ਵਰਤਦਾ ਸਚੁ ਸਾਹਿਬ ਚਲਤੈ॥
ਸਤਿਗੁਰ ਨੋ ਮਿਲੇ ਸੁ ਹਰਿ ਮਿਲੇ ਨਾਹੀ ਕਿਸੈ ਪਰਤੈ॥
(ਗਉੜੀ ਵਾਰ ਮ: 3, 314)

ਮਨ ਮਿਲਿ ਸੰਤ ਜਨਾ ਜਸੁ ਗਾਇਓ॥
ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ॥
(ਬੈਰਾੜੀ ਮ: 4, 719)

ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ॥
ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ॥ (ਸਿਰੀ ਰਾਗ ਮ: 1, 20)

ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ ਜੀਉ॥
ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ
ਤਨਿ ਮੀਠ ਲਗਾਨ ਜੀਉ॥ (ਆਸਾ ਮ: 4, 446)

ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ॥
ਤਿਨ ਚਰਣ ਤਿਨ ਚਰਣ ਸਰੇਵਹ ਹਮ ਲਾਗਹ ਤਿਨ ਕੈ ਪਾਏ ਰਾਮ॥
(ਵਡਹੰਸੁ ਮ: 4, 573)

ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ ਰਾਮ ਗੁਣ ਗਾਏ॥
ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ॥
(ਵਡਹੰਸੁ ਮ: 4, 573)

ਮੇਰੇ ਭਾਈ ਜਨਾ ਕੋਈ ਮੋਕਉ ਹਰਿ ਪ੍ਰਭੁ ਮੇਲਿ ਮਿਲਾਇ॥
ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ॥
(ਸਿਰੀ ਰਾਗੁ ਮ: 4, 41)

ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ॥
ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ॥
(ਸਿਰੀ ਰਾਗੁ ਮ: 3, 38)

ਇਕਿ ਪਿਰੁ ਰਾਵਹਿ ਆਪਣਾ ਹਉ ਕੈ ਦਰਿ ਪੂਛਉ ਜਾਇ॥
ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ॥ (ਸਿਰੀ ਰਾਗੁ ਮ: 3, 38)
ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ॥
ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ ਪਿਰੁ ਪਾਇਆ ਘਰਿ ਆਇ॥
(ਬਿਹਾਗੜਾ ਵਾਰ ਮ: 3, 553)

ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨ ਜਾਨੁ॥
ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ॥ (ਸਿਰੀ ਰਾਗੁ ਮ: 1, 21)
ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ॥

ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥
(ਸੋਰਠਿ ਮ: 1, 598)

ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥
(ਰਾਮਕਲੀ ਨਾਮਦੇਵ ਜੀ, 973)

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ
ਨੇਤ੍ਰੀ ਜਗਤੁ ਨਿਹਾਲਿਆ ॥ (ਆਸਾ ਵਾਰ ਮ: 1, 470)

## *(35) ਜੋਤੀ ਜੋਤਿ ਮਿਲਦੀ ਹੈ।*

ਆਵਣ ਜਾਣੈ ਪਰਜ ਵਿਗੋਈ ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥
ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ ॥
(ਮਾਰੂ ਮ: 3, 1068)

ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ॥
ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ॥
(ਗੂਜਰੀ ਮ: 1, 505)

# ਗੁਰਦੇਵ

ਦੇਵ ਦਿਵ ਧਾਤੂ ਤੋਂ ਨਿਕਲਿਆ ਹੈ ਜਿਸ ਦੇ ਅਰਥ ਹਨ—ਪ੍ਰਕਾਸ਼। ਇਸ ਲਈ ਗੁਰਦੇਵ (ਗੁਰੂ = ਪ੍ਰਕਾਸ਼ਵਾਨ) ਗੁਰੂ ਦੇ ਪ੍ਰਕਾਸ਼ਵਾਨ ਨੂਰੀ ਸਰੂਪ ਨੂੰ ਆਖਦੇ ਹਨ। ਥਿਆਸੋਫੀ ਵਾਲੇ ਵੀ ਦਸਦੇ ਹਨ ਕਿ ਮਾਸਟਰ ਸੌਲਜ਼ ਅਰਥਾਤ ਗੁਰੂਆਂ ਦਾ ਸੂਖਮ ਤੇ ਕਾਰਣ ਮੰਡਲਾਂ ਪੁਰ ਅਤੀ ਪ੍ਰਕਾਸ਼ ਹੁੰਦਾ ਹੈ ਜੋ ਮੀਲਾਂ ਬੱਧੀ ਜਾਂਦਾ ਹੈ। ਤੁਲਸੀ ਦਾਸ ਜੀ ਫ਼ਰਮਾਂਦੇ ਹਨ ਕਿ ਗੁਰੂ ਦੇ ਚਰਨ ਕੰਵਲ ਦਾ ਨਹੁੰ ਮਣੀ ਦੀ ਤਰ੍ਹਾਂ ਪ੍ਰਕਾਸ਼ਵਾਨ ਹੈ, ਜਿਸ ਦੇ ਸਿਮਰਨ ਕਰਕੇ ਹਿਰਦੇ ਵਿਚ ਦਿੱਬ ਦ੍ਰਿਸ਼ਟਿ ਹੋ ਜਾਂਦੀ ਹੈ।

ਸ੍ਰੀ ਗੁਰੂ ਪਦ ਨਖ ਮਣਿ ਗਣ ਜੋਤੀ ॥ ਸਿਮ੍ਰਿਤ ਦਿਬਜ ਦ੍ਰਿਸ਼ਟਿ ਹੀਏ ਹੋਤੀ ॥

ਮੌਲਵੀ ਰੂਮ ਸਾਹਿਬ ਵੀ ਫ਼ਰਮਾਂਦੇ ਹਨ ਕਿ ਜਦ ਪੀਰ ਤੁਸਾਡੇ ਦਿਲ ਅੰਦਰ ਬੈਠ ਜਾਏ ਤਾਂ ਆਦਿ ਤੇ ਅੰਤ ਦਾ ਹਾਲ ਦਿੱਸ ਪੈਂਦਾ ਹੈ।

پیرے کہ چو در دلت نشیند     حالِ ازل و ابد بہ بیند     (رومی)

ਗੁਰਬਾਣੀ ਦੇ ਦੀਰਘ ਵਿਚਾਰ ਤੋਂ ਇਹ ਪਤਾ ਲਗਦਾ ਹੈ ਕਿ ਗੁਰੂ ਪਦ ਮਾਲਕ ਦੇ ਪ੍ਰਤੱਖ ਅਵਤਾਰ ਲਈ ਵਰਤਿਆ ਗਿਆ ਹੈ ਤੇ ਉਸ ਦੀ ਅਵਸ਼ਕਤਾ ਗਾਈ ਹੈ। ਗੁਰੂ ਅਸਲ ਵਿਚ ਸਤਿਗੁਰੂ ਹੁੰਦਾ ਹੈ ਜੋ ਦੁਨੀਆਂ ਅੰਦਰ ਸੱਤ ਦਾ ਜ਼ਹੂਰ ਹੁੰਦਾ ਹੈ।

ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥

(ਕਾਨੜਾ ਮ: 4, 1310)

ਗੁਰਦੇਵ ਪਦ ਸਤਿਗੁਰ ਦੇ ਅੰਤਰੀ ਨੂਰੀ ਸਰੂਪ ਲਈ ਵਰਤਿਆ ਹੈ ਜੋ ਸਰੀਰ ਦੀਆਂ ਜਕੜਾਂ ਥੀਂ ਉੱਪਰ ਤੇ ਆਜ਼ਾਦ ਹੈ, ਜਿਸ ਦਾ ਦਰਸ਼ਨ ਕੇਵਲ ਅੰਤਰੀ ਸੂਖਮ ਨੇਤ੍ਰਾਂ ਦੁਆਰਾ ਨਿਰਤ ਅਨੁਭਵ ਕਰਦੀ ਹੈ। ਜਦ ਇਹ ਪ੍ਰਗਟ ਹੋ ਆਵੇ ਤਾਂ ਸਭ ਭਰਮ ਨਾਸ ਹੋ ਜਾਂਦੇ ਹਨ ਤੇ ਸਭ ਸੇਵਾ ਸਫਲ ਹੋ ਜਾਂਦੀ ਹੈ।

ਨੇਤ੍ਰ ਪਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥

(ਗਉੜੀ ਮ: 5, 200)

ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ ਕਿ ਗੁਰੂ ਦੀ ਇਹ ਸਫਲ ਮੂਰਤ ਮੱਥੇ ਵਿਚ ਪ੍ਰਗਟ ਹੁੰਦੀ ਹੈ।

ਸਫਲ ਮੂਰਤਿ ਗੁਰ ਮੇਰੈ ਮਾਥੈ ॥ ਜਤ ਕਤ ਪੇਖਉ ਤਤ ਤਤ ਸਾਥੈ ॥ (ਦੇਵਗੰਧਾਰੀ ਮ: 5, 535)

ਇਹੋ ਪ੍ਰਕਾਸ਼ਵਾਨ ਸਰੂਪ ਖੰਡਾਂ ਬ੍ਰਹਮੰਡਾਂ ਵਿਚ ਸਿਖ ਦੇ ਨਾਲ ਰਹਿੰਦਾ ਹੈ ਤੇ ਸਿਖ ਨੂੰ ਸਤਿਪੁਰਖ ਨਾਲ ਜਾ ਮੇਲਦਾ ਹੈ (ਦੇਖੋ ਸੁਰਤ ਸ਼ਬਦ ਯੋਗ ਦਾ ਪ੍ਰਕਰਣ) ਗੁਰੂ ਗੁਰਦੇਵ,

ਸਤਿਗੁਰ ਤੇ ਮਾਲਕ ਵਿਚ ਭੇਦ ਨਹੀਂ (ਦੇਖੋ ਗੁਰੂ ਤੇ ਮਾਲਕ ਦੀ ਏਕਤਾ ਦਾ ਪ੍ਰਕਰਣ) ਉਸੀ ਮਾਲਕ ਦੀ ਦਇਆਲਤਾ ਦੀ ਧਾਰ (ਜੋ ਖੰਡਾਂ ਬ੍ਰਹਮੰਡਾਂ ਵਿਚ ਜੀਵਾਂ ਨੂੰ ਮਾਲਕ ਨਾਲ ਜੋੜਨ ਦਾ ਕੰਮ ਕਰ ਰਹੀ ਹੈ) ਦੀਆਂ ਭਿੰਨ ਭਿੰਨ ਸੂਰਤਾਂ ਦੇ ਨਾਮ ਹਨ। ਅਧਿਕਾਰੀ ਰੂਹਾਂ ਨੂੰ ਤਾਰਨ ਲਈ ਇਕੋ ਭਾਂਤ ਦੇ ਹੋਣ (ਹਮਜਿਨਸੀਅਤ) ਦੇ ਕੁਦਰਤੀ ਕਾਨੂੰਨ ਮੁਜਬ ਜਦ ਮਾਲਕ ਸਰੀਰ ਧਾਰਨ ਕਰਦਾ ਹੈ ਉਹਨੂੰ ਗੁਰੂ ਕਹਿਆ ਜਾਂਦਾ ਹੈ ਅਤੇ ਜਿਹੜਾ ਉਹਦਾ ਆਪਣਾ ਅਸਲੀ ਨਿਜ ਸਰੂਪ ਆਦਿ ਜੁਗਾਦਿ ਤੋਂ ਅਤਜੰਤ ਪ੍ਰਕਾਸ਼ਮਾਨ ਹੈ, ਉਸ ਨੂੰ ਗੁਰਦੇਵ ਆਖਦੇ ਹਨ। ਇਸ ਲਈ ਇਸ ਸਰੂਪ ਦੀ ਮਹਿਮਾਂ ਸਭ ਥੀਂ ਉੱਚੀ ਹੈ। ਸਤਿਗੁਰ ਸਤਿ + ਗੁਰ ਹੈ, ਇਹ ਪਦ ਸਤਿਪੁਰਸ਼ ਲਈ ਜੋ ਗੁਰੂ ਅੰਦਰ ਬੋਲਦਾ ਹੈ, ਵਰਤਿਆ ਗਿਆ ਹੈ। ਗੁਰਬਾਣੀ ਦਸਦੀ ਹੈ ਕਿ ਗੁਰਦੇਵ ਦਾ ਉੱਪਰਲਾ ਨਿਜ ਸਰੂਪ ਸਤਿਗੁਰ ਤੇ ਹਰਿ ਹੁੰਦਾ ਹੈ ਜੋ ਅਲਖ ਤੇ ਅਭੇਵ ਹੈ।

ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥
(ਗਉੜੀ ਮ: 5, 262)

ਤੇ ਨਿਚਲੇ ਸਰੂਪ (ਅਸਥੂਲ ਦੇਹ ਸਰੂਪ) ਗੁਰੂ ਨਾਲ ਇਕ ਮਿਕ ਹੋ ਰਹਿਆ ਹੈ।

ਸਫਲ ਮੂਰਤਿ ਗੁਰ ਦੇਉ ਸੁਆਮੀ ਸਰਬ ਕਲਾ ਭਰਪੂਰੇ ॥ (ਬਿਲਾਵਲੁ ਮ:5, 802)

ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥ (ਗਉੜੀ ਵਾਰ ਮ:5, 522)

ਗੁਰ ਦੇਵਾ ਗੁਰ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥
ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥ (ਭੈਰਉ ਮ:1, 1125)

ਇਹ ਅਸਥੂਲ ਦੇਹ ਵਿਚ ਗੁਰੂ ਅਖਵਾਂਦਾ ਹੈ ਤੇ ਅਸਥੂਲ ਦੇਹਧਾਰੀ ਰੂਹਾਂ ਨੂੰ ਉਪਦੇਸ਼ ਦੇਕੇ ਸੂਖਮ, ਕਾਰਣ ਤੇ ਮਹਾਂ ਕਾਰਣ ਮੰਡਲਾਂ ਵਿਚ ਗੁਰ ਦੇਵ ਰੂਪ ਹੋਕੇ ਸਤਿਗੁਰ ਸਤਿਪੁਰਸ਼—ਗੁਰੂ ਨਾਲ ਅਭੇਦ ਹੈ। ਇਹ (ਗੁਰਦੇਵ) ਗੁਰੂ ਤੇ ਸਤਿਗੁਰ ਦੀ ਦਰਮਿਆਨੀ ਜੋੜਨ ਵਾਲੀ (link) ਕੜੀ ਹੈ, ਜਦ ਸਿਮਰਨ ਦੁਆਰਾ ਰੂਹ ਸਿਮਟ ਕੇ ਤਾਰਾ ਮੰਡਲ ਸੂਰਜ ਤੇ ਚੰਦ (ਸਸਮਾਰ ਚਕਰ ਜਿਸ ਨੂੰ ਵੇਦ ਨੇ ਦੇਵਯਾਨ ਤੇ ਪਿਤ੍ਰਿਯਾਨ ਮਾਰਗ) ਆਖਿਆ ਹੈ ਲੰਘ ਜਾਏ, ਅੱਗੇ ਨੂਰੀ ਸਰੂਪ ਗੁਰੂ ਦਾ ਖੜਾ ਹੈ। ਇਹ ਸਰੂਪ ਸਤਿਗੁਰ ਦੇ ਬਾਹਰੀ ਜਿਸਮਾਨੀ ਸਰੂਪ ਵਾਂਗ ਹੁੰਦਾ ਹੈ, ਪਰ ਜ਼ਿਆਦਾ ਖ਼ੂਬਸੂਰਤ ਤੇ ਮੁਨੱਵਰ ਤੇ ਦਿਲ ਨੂੰ ਖਿਚਣ ਵਾਲਾ ਹੁੰਦਾ ਹੈ, ਇਸ ਸਰੂਪ ਦਾ ਇਸ਼ਾਰਾ ਮੌਲਵੀ ਰੂਮ ਸਾਹਿਬ ਦਸਦੇ ਹਨ ਕਿ ਜੇਕਰ ਤੂੰ ਉਸ ਸਰੂਪ ਨੂੰ ਦੇਖਣਾ ਹੋਵੇ ਤਾਂ ਤੂੰ ਆਪਣੇ ਅਸਲ ਘਰ ਵੱਲ ਚੱਲ, ਜਿਹਾ ਕਿ ਹਜ਼ਰਤ ਇਬਰਾਹੀਮ ਜੀ ਗਏ ਸਨ, ਤੂੰ ਆਸਮਾਨ ਤੇ ਵੱਡੇ ਤਾਰੇ ਨੂੰ ਗੁਜ਼ਰ ਜਾ ਤੇ ਪੁਰਸ਼ਾਰਥ ਕਰਕੇ ਅੰਦਰਲੇ ਰੂਹਾਨੀ ਮੰਜ਼ਲ ਦੇ ਸੂਰਜ ਤੇ ਚੰਨ ਨੂੰ ਵੀ ਲੰਘ ਜਾ, ਤਾਂ ਤੂੰ ਆਪਣਾ ਸਿਰ ਉਸ ਦੀ ਦਰਗਾਹ ਦੀ ਚੁਗਾਠ ਪੁਰ ਰਖੇਂਗਾ।

رو بسوئے اصل تو ہمچو خلیل بگذری از اختر و چرخِ نبیل
پائے ہمت بر خور و بر ماہ نِہ سر بر ایوانِ آں درگاہ نِہ (رومی)

ਇਸੀ ਰੂਹਾਨੀ ਰਸਤੇ ਦਾ ਗੁਰੂ ਨਾਨਕ ਸਾਹਿਬ ਵੀ ਇਸ਼ਾਰਾ ਦਿੰਦੇ ਹਨ।

ਪੂਰਬ ਹੋ ਪਛਮ ਕੋ ਆਵੈ ॥ ਰਵਿ ਸਸਿ ਦੋਹਾਂ ਇਕਤ੍ਰ ਮਿਲਾਵੈ ॥ (ਰਤਨਮਾਲਾ, ਪੰਨਾ 767)

ਪ੍ਰਿਥਮੇ ਪੂਰਬ ਕਉ ਗਉਨ ਕਰੈ ॥ ਦੁਤੀਆ ਦਖਣ ਕਉ ਦਿਸ ਧਰੈ ॥
ਪੱਛਮ ਤੇ ਜੋ ਚੜੈ ਸੁਮੇਰ ॥ ਆਵੈ ਪਰਦਖਣਾ ਕੈ ਫੇਰ ॥
ਪੁਰੀਆ ਸਾਤ ਊਪਰਿ ਕਉਲਾਸਣਿ ॥ ਤਿਥੈ ਪਾਰਬ੍ਰਹਮ ਕਾ ਆਸਣ ॥
ਜਿਨਿ ਹੀਰੇ ਰਤਨੇ ਮਾਲ ਪਰੋਈ ॥ ਨਾਨਕ ਕਹੈ ਉਦਾਸੀ ਸੋਈ ॥ (ਰਤਨਮਾਲਾ, ਪੰਨਾ 767)

ਅਰਥ—ਪਹਿਲਾਂ ਤੂੰ ਬਾਹਰ ਤੋਂ ਆਤਮਾ ਨੂੰ ਦੋਹਾਂ ਅੱਖਾਂ ਦੇ ਪਿਛੇ ਨੂੰ ਲੈ ਜਾ ਤੇ ਸੂਰਜ ਤੇ ਚੰਦ ਦੋਹਾਂ ਨੂੰ ਲੰਘ ਜਾ ਫਿਰ ਉਥੋਂ ਉਪਰ ਨੂੰ ਚਲ, ਪਰਦਖਣਾ ਕਰਕੇ ਜਾਂ ਘੁੰਮ ਕੇ ਸਾਤਵੀਂ ਪੁਰੀ (ਸਹੰਸਦਲ ਕੰਵਲ) ਦੇ ਉਪਰ (ਚਾਰ ਦਲ ਕੰਵਲ) ਬ੍ਰਹਮ ਤੋਂ ਗੁਜ਼ਰ ਕੇ ਪਾਰਬ੍ਰਹਮ ਦਾ ਆਸਨ ਹੈ, ਉਥੇ ਨਾਮ ਰੂਪੀ ਹੀਰੇ ਤੇ ਰਤਨ ਹਨ, ਜੋ ਉਥੇ ਪਹੁੰਚੇ ਸੋ ਉਦਾਸੀ ਹੈ। ਗੁਰਦੇਵ ਦਾ ਪ੍ਰਕਾਸ਼ਮਾਨ ਰੂਪ ਅਨੰਦ ਦੇਣ ਵਾਲਾ ਹੈ, ਗੁਰੂ ਨਾਨਕ ਸਾਹਿਬ ਨੇ ਕਹਿਆ ਹੈ :

ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥ (ਮਾਰੂ, ਮ:1, 1041)

ਉਸੇ ਸਰੂਪ ਨੂੰ ਦੇਖਕੇ ਸਿਖ ਕਹਿੰਦਾ ਹੈ 'ਵਾਹਿ ਗੁਰੂ ! ਵਾਹਿ ਗੁਰੂ ! ਵਾਹਿ ਗੁਰੂ !'

ਇਸ ਸਰੂਪ ਖੰਡਾਂ ਬ੍ਰਹਮੰਡਾਂ ਵਿਚ ਸੁਰਤ ਦੇ ਨਾਲ ਰਹਿੰਦਾ ਹੈ ਜੋ ਬ੍ਰਹਮ ਵਿਚ ਪਹੁੰਚਕੇ ਪੂਰਨ ਸ਼ਬਦ ਰੂਪ ਵੀ ਧਾਰਨ ਕਰ ਲੈਂਦਾ ਹੈ। ਸੁਰਤ ਨੂੰ ਧੁਰ ਸਚਖੰਡ ਤਕ ਨਾਲ ਲੈ ਟੁਰਦਾ ਹੈ। ਜਦ ਇਹ ਸਰੂਪ ਨੇਤਰਾਂ ਵਿਚ ਪ੍ਰਕਾਸ਼ ਕਰ ਆਵੇ ਤਾਂ ਭਰਮਾਂ ਦਾ ਨਾਸ ਹੋ ਜਾਂਦਾ ਹੈ; ਸੇਵਕ ਦੀ ਸੇਵਾ ਪੂਰਨ ਹੋ ਜਾਂਦੀ ਹੈ ਅਤੇ ਅੱਧੀ ਭਗਤੀ ਹੋ ਜਾਂਦੀ ਹੈ। ਸਿੱਖ ਨੇ ਅੱਗੇ ਕੁੱਛ ਨਹੀਂ ਕਰਨਾ ਧਰਨਾ, ਇਹ ਨੂਰੀ ਸਰੂਪ ਸਿਖ ਨੂੰ ਧੁਰ ਧਾਮ ਪਹੁੰਚਾਣ ਦਾ ਜ਼ਿੰਮੇਵਾਰ ਹੈ। ਇਸ ਸਰੂਪ ਦੀ ਸੰਤ ਜਨ ਵੀ ਆਰਾਧਨਾ ਕਰਦੇ ਹਨ ਤੇ ਉਸ ਨੂੰ ਜਪਿ ਜਪਿ ਕੇ ਅਨੰਦਤ ਹੁੰਦੇ ਹਨ :

ਚਰਨ ਕਮਲ ਗੁਰਦੇਵ ਪਿਆਰੇ ॥ ਪੂਜਹਿ ਸੰਤਹਰਿ ਪ੍ਰੀਤਿ ਪਿਆਰੇ ॥ (ਆਸਾ ਮ:5, 394)

ਸੰਤਨ ਕੈ ਮਨਿ ਮਹਾ ਅਨੰਦੁ ॥ ਸੰਤ ਜਪਹਿ ਗੁਰਦੇਉ ਭਗਵੰਤੁ ॥ (ਗੋਂਡ ਮ:5, 869)

ਖ਼ਵਾਜਾ ਮੁਈਨੁੱਦੀਨ ਚਿਸ਼ਤੀ ਸਾਹਿਬ ਵੀ ਮੁਰਸ਼ਦ ਦੇ ਨੂਰੀ ਸਰੂਪ ਦਾ ਜ਼ਿਕਰ ਕਰਦੇ ਹਨ—"ਹੇ ਮੁਰਸਦ ! ਤੇਰੇ ਚੰਨ ਜਹੇ (ਨੂਰੀ) ਚੇਹਰੇ ਨੂੰ ਦੇਖਕੇ ਸੂਰਜ ਸ਼ਰਮ ਦੇ ਪਾਣੀ ਵਿਚ ਗ਼ਰਕ ਹੈ ਤੇ ਤੇਰੇ ਰੁਖ਼ਸਾਰ ਦੀਆਂ ਨੂਰੀ ਰਿਸ਼ਮਾਂ ਨੂੰ ਵੇਖਕੇ ਚੰਦ ਨੇ ਆਪਣਾ ਮੂੰਹ ਛੁਪਾ ਲਿਆ ਹੈ। ਤੇਰੇ ਰਸਤੇ ਦੀ ਖ਼ਾਕ ਨੂੰ ਪਾਕੇ ਸੂਰਜ ਨੂਰੋ ਨੂਰ ਹੋ ਗਿਆ ਤੇ ਅਸਮਾਨਾਂ ਦੇ ਉਤੇ ਆਪਣਾ ਜ਼ਰੀਨ ਡੇਰਾ ਜਾ ਲਗਾਇਆ। ਜੇਕਰ ਨੂਰੀ ਚੇਹਰੇ ਦੀ ਇਕ ਕਿਰਨ ਅਸਮਾਨਾਂ ਤੇ ਚਮਕੇ ਤਾਂ ਸੂਰਜ ਸ਼ਰਮ ਨਾਲ ਛੁਪ ਜਾਵੇ। ਨਬੀ ਦੀ ਜ਼ਾਤ ਵਿਚ ਉਹ ਸੂਰਜ ਉਹ ਨੂਰਿ ਹੱਕ ਮੁੱਜਸਮ ਹੋ ਗਿਆ, ਜਿਸ ਤਰ੍ਹਾਂ ਸੂਰਜ ਤੋਂ ਚੰਦ ਰੌਸ਼ਨੀ ਲੈਂਦਾ ਹੈ।"

ز شرم روے ماہت در عرق غرق آفتاب    واز فروغِ ماہِ رُخسار تو ماہ اندر نقاب

آفتاب از خاک راہت یافت چشمِ لاجرم   در فضائے آسمان زد خیمۂ زرّیں طناب

گرد انوارِ رُخت یک شعلہ تابد بر فلک   از حیا مستور گردد آفتاب اندر نقاب

نُورِ حق است آں مجسّم گشتہ در ذاتِ نبی   ہمچو نورِ ماہ کز خورشید کردست اکتساب

(معین الدّین چشتی)

ਮੌਲਵੀ ਰੂਮ ਸਾਹਿਬ ਵੀ ਮੁਰਸ਼ਦ ਦੇ ਇਸ ਸਰੂਪ ਦੀ ਬਾਬਤ ਇਸ਼ਾਰਾ ਦਿੰਦੇ ਹਨ ਕਿ ਤੁਸੀਂ ਕਿ ਜਾਣਦੇ ਹੋ ਕਿ ਮੇਰੇ ਘਟ ਅੰਦਰ ਕੇਹੜਾ ਸ਼ਹਿਨਸ਼ਾਹ ਮੇਰੇ ਨਾਲ ਬੈਠਾ ਹੈ। ਮੇਰੇ ਅੰਦਰ ਵੇਖੋ ਮੇਰੀ ਬਾਹਰਲੀ ਸੂਰਤ ਪੁਰ ਨਾ ਜਾਓ।

چہ دانی تو کہ در باطن چہ شاہے ہمنشیں دارم   رُخِ زرّیں من بنگر کہ پائے آہنیں دارم (رومی)

ਸੇਂਟ ਜਾਨ (ਯੂਹੱਨਾ) ਜੀ ਨੇ ਵੀ ਆਪਣੇ ਅੰਦਰ ਨੂਰੀ ਸਰੂਪ ਦੇ ਦੇਖਣ ਦਾ ਹਾਲ ਇੰਜੀਲ ਵਿਚ ਇਸ ਤਰ੍ਹਾਂ ਵਰਣਨ ਕੀਤਾ ਹੈ :

I was in the spirit and heard behind me a great voice as of a trumpet. (Revelations 1-10)

And I turned to see the voice that spake with me and found one like unto the son of man clothed with a garment down to the foot and girt about thepaps with a golden girdle His head and his hairs were white like wool; as white as snow, and his eyes were a flame of fire. And his feet like unto fine brass as if they burned in a furnace and his voice as the sound of many waters. (Revelations 1-12-15)

Again I looked and behold a door was opened in heaven and the first voice I heard was as it were of a trumpet talking with me, which said, come up hither and I will show thee things which must be hereafter. (Revelations IV-1)

ਅਰਥ—ਮੈਂ ਸੁਰਤ ਰੂਪ ਸਾਂ ਅਤੇ ਆਪਣੇ ਪਿੱਛੇ ਇਕ ਬੜੀ ਅਵਾਜ਼ ਸੁਣੀ, ਜਿਵੇਂ ਤੁਰਮ ਦੀ ਅਵਾਜ਼ ਹੁੰਦੀ ਹੈ। (ਪਰਕਾਸ਼ 1. 10)

ਮੈਂ ਇਹ ਵੇਖਣ ਲਈ ਮੂੰਹ ਫੇਰਿਆ ਭਈ ਇਹ ਕਿਸ ਦੀ ਅਵਾਜ਼ ਹੈ ਜੋ ਮੇਰੇ ਨਾਲ ਬੋਲਦਾ ਹੈ ਅਤੇ ਪਤਾ ਲਗਾ ਕਿ ਉਹ ਮਨੁਖ ਦੇ ਜਾਏ ਵਾਂਗੂ ਹੈ, ਸਿਰ ਤੋਂ ਲੈਕੇ ਪੈਰਾਂ ਤਕ ਚੋਲਾ ਪਾਇਆ ਹੋਇਆ ਸੁ ਤੇ ਲੱਕ ਦੁਆਲੇ ਸੋਨੇ ਦੀ ਤੜਾਗੀ ਹੈ ਸੁ। ਉਸ ਦਾ ਸਿਰ ਤੇ ਉਸ ਦੇ ਵਾਲ ਉੱਨ ਵਾਂਗੂ ਚਿੱਟੇ ਸਨ, ਅਜਿਹੇ ਚਿੱਟੇ ਜਿਵੇਂ ਬਰਫ਼ ਹੁੰਦੀ ਹੈ ਤੇ ਉਸ ਦੀਆਂ ਅੱਖਾਂ ਮਾਨੋਂ ਅੱਗ ਦੀਆਂ ਲਾਟਾਂ ਸਨ ਤੇ ਉਸ ਦੇ ਪੈਰ ਚਮਕਦੇ ਪਿੱਤਲ ਦੇ ਸਨ,

ਜਿਵੇਂ ਭੱਠੀ ਵਿਚ ਭਖਦੇ ਹੋਣ ਤੇ ਉਸਦੀ ਆਵਾਜ਼ ਕਈ ਵਗਦੇ ਪਾਣੀਆਂ ਦੀ ਅਵਾਜ਼ ਵਰਗੀ ਸੀ। (ਪਰਕਾਸ਼ 1, 12-15)

ਫੇਰ ਮੈਂ ਤਾਕਿਆ ਤੇ ਵੇਖਿਆ ਕਿ ਅਕਾਸ਼ ਵਿਚ ਇਕ ਦਰਵਾਜ਼ਾ ਖੁਲ੍ਹਿਆ ਤੇ ਪਹਿਲੀ ਅਵਾਜ਼ ਜੋ ਮੈਂ ਸੁਣੀ ਉਹ ਅਜੇਹੀ ਸੀ ਜਿਵੇਂ ਤੁਰਮ ਦੀ ਅਵਾਜ਼ ਹੁੰਦੀ ਹੈ ਤੇ ਮੇਰੇ ਨਾਲ ਬੋਲ ਰਹੀ ਸੀ, ਜੋ ਆਖਣ ਲੱਗੀ :

"ਇੱਧਰ ਆ ਜਾ ਤੇ ਮੈਂ ਤੈਨੂੰ ਉਹ ਗੱਲਾਂ ਜ਼ਾਹਰ ਕਰਾਂਗੀ ਜੋ ਅੱਗੇ ਜ਼ਰੂਰ ਹੋਣਗੀਆਂ।" (ਪਰਕਾਸ਼ 4,1)

ਇਸੀ ਸਰੂਪ ਦੇ ਬਾਰੇ ਵਿਚ ਸਾਰ ਬਚਨ ਵਿਚ ਇਸ਼ਾਰਾ ਹੈ, ਕਿ ਗੁਰੂ ਨੇ ਅਜਬ ਮੂਰਤ ਦਿਖਲਾਈ ਹੈ ਜਿਸਦੀ ਸੋਭਾ ਬਿਆਨ ਵਿਚ ਨਹੀਂ ਆ ਸਕਦੀ।

ਗੁਰੂ ਮੂਰਤ ਅਜਬ ਦਿਖਾਈ ॥ ਸੋਭਾ ਕੁਛ ਕਹੀ ਨ ਜਾਈ ॥ (ਸਾਰ ਬਚਨ-146)

ਉਸ ਸਰੂਪ ਦੇ ਦੇਖਣ ਲਈ ਪਵਿਤਰ ਹਿਰਦਾ ਚਾਹੀਦਾ ਹੈ। ਉਸਨੂੰ ਪਵਿਤਰ ਅੱਖਾਂ ਨਾਲ ਹੀ ਦੇਖ ਸਕੀਦਾ ਹੈ, ਹਰੇਕ ਅੱਖ ਉਸਦੇ ਜਲਵੇ ਦੇ ਪ੍ਰਗਟ ਹੋਣ ਦੀ ਜਗ੍ਹਾ ਨਹੀਂ।

رویش بچشم پاک تواں دید چوں ہلال    ہر دیدہ جائے جلوۂ آں ماہ پارہ نیست (حافظ)

ਗੁਰਾਂ ਦਾ ਏਹ ਰੂਪ ਨਿਸਚਲ ਅਨਾਦੀ ਤੇ ਆਦਿ ਜੁਗਾਦੀ ਹੈ ਜੋ ਜੁਗਾਂ ਜੁਗਾਂ ਵਿਚ ਅਟਲ ਹੈ ਅਤੇ ਜਿਸ ਦੁਆਰਾ ਜਗਿਆਸੂ ਨੂੰ ਉਹ ਸਤਿਪੁਰਖ ਵਿਚ ਜਾਕੇ ਲੀਨ ਕਰਾਂਦਾ ਹੈ।

ਧੰਨੁ ਗੁਪਾਲ ਧੰਨੁ ਗੁਰਦੇਵ ॥ ਧੰਨੁ ਅਨਾਦਿ ਭੂਖੇ ਕਵਲ ਟਹਕੇਵ ॥ (ਗੋਂਡ ਕਬੀਰ, 873)

ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥ (ਗਉੜੀ ਮ:5, 250)

ਇਸੀ ਖ਼ਿਆਲ ਨੂੰ ਲੈਂਦੇ ਹੋਏ ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ :

ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥ (ਗਉੜੀ ਮ:5, 262)

ਅਰਥ—ਸਾਡੀ ਨਮਸ਼ਕਾਰ ਹੈ ਆਦਿ ਗੁਰੂ ਨੂੰ ਜੋ ਆਦਿ ਵਿਚ ਸੀ, (ਜਿਸਨੂੰ ਹਰਿ ਰਾਇ ਜਾਂ ਸੁਆਮੀ ਕਹਿੰਦੇ ਹਨ) ਜੁਗਾਦਿ ਗੁਰੂ ਨੂੰ ਜੋ ਜੁਗਾਂ ਦੇ ਸ਼ੁਰੂ ਵਿਚ ਸੀ, (ਜਿਸਨੂੰ ਸਤਿਪੁਰਸ਼ ਕਹਿੰਦੇ ਹਨ) ਸਤਿਗੁਰੂ ਨੂੰ ਜੋ ਸਤਿਪੁਰਸ਼ ਦਾ ਜ਼ਹੂਰ ਹੈ। ਸ੍ਰੀ ਗੁਰਦੇਵ ਨੂੰ ਜੋ ਨੂਰੀ ਗੁਰੂ ਹੈ, ਜੋ ਜੀਵ ਦੇ ਹਮੇਸ਼ ਅੰਗ ਸੰਗ ਖੰਡਾਂ ਬ੍ਰਹਮੰਡਾਂ ਵਿਚ ਰਹਿੰਦਾ ਹੈ ਅਤੇ ਸਤਿਗੁਰ, ਸਤਿਪੁਰਸ਼ ਤੇ ਹਰਿ ਨਾਲ ਅਭੇਦ ਹੈ।

ਗੁਰਦੇਵ ਸਭ ਤੋਂ ਵੱਡਾ ਹੈ, ਸਰਬ ਕਲਾ ਸਮਰਥ ਹੈ, ਉਸਦੀ ਸੇਵਾ ਤੋਂ ਸਰਬ ਸੁਖ ਮਿਲਦੇ ਹਨ, ਉਸਦੀ ਕਿਰਪਾ ਕਰਕੇ ਅਹੰਗਤਾ ਦਾ ਨਾਸ਼ ਹੋਕੇ ਜੀਵ ਛੁਟਕਾਰਾ ਪਾ ਜਾਂਦਾ ਹੈ।

ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸਕੀ ਸੇਵ ॥ (ਭੈਰਉ ਮ:5, 1152)

ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਾਸੈ ਅਹੰਮੇਵ ॥
ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥ (ਬਿਲਾਵਲੁ ਮ:5, 811)

ਗੁਰਦੇਵ ਸਤਿ ਹੈ ਤੇ ਇਸ ਲਈ ਗੁਰਦੇਵ ਦੀ ਸੇਵਾ ਵੀ ਸਤਿ ਹੈ ਉਸਤੋਂ ਛੁਟ ਹੋਰ ਸਭ ਸੇਵਾ ਝੂਠੀਆਂ ਹਨ।

ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥ (ਭੈਰਉ ਨਾਮ ਦੇਵ, 1166)

ਗੁਰੂ ਅਰਜਨ ਸਾਹਿਬ ਜੀ ਨੇ ਗੁਰਦੇਵ ਜੀ ਦੀ ਕਿਆ ਅਨੂਪਮ ਮਹਿਮਾ ਗਾਈ ਹੈ। ਫ਼ਰਮਾਂਦੇ ਹਨ ਕਿ—ਗੁਰਦੇਵ ਮਾਤਾ ਹੈ, ਗੁਰਦੇਵ ਹੀ ਪਿਤਾ ਹੈ, ਗੁਰਦੇਵ ਸੁਆਮੀ ਪਰਮੇਸ਼ਰ ਹੈ, ਗੁਰਦੇਵ ਸੁਖ ਦੇ ਦੇਣ ਵਾਲਾ ਤੇ ਸਚਾ ਹੈ ਜੋ ਕਦੇ ਛੋੜਦਾ ਨਹੀਂ। ਉਹ ਅਗਿਆਨ ਦੇ ਨਾਸ਼ ਕਰਨ ਵਾਲਾ ਹੈ। ਗੁਰਦੇਵ ਹਰਿ ਨਾਮ ਦੀ ਦਾਤ ਬਖ਼ਸ਼ਣ ਵਾਲਾ ਤੇ ਸ਼ਾਂਤ ਤੇ ਸਤਿ ਤੇ ਬੁੱਧਿ ਦੀ ਪਰਤੱਖ ਮੂਰਤ ਹੈ ਤੇ ਪਾਰਸ ਹੈ। ਗੁਰਦੇਵ ਸਰਬ ਪਾਪਾਂ ਦਾ ਨਾਸ਼ਕ ਤੇ ਪਤਿਤ ਪਾਵਨ ਹੈ। ਉਹ ਇਕ ਤੀਰਥ ਹੈ ਜਿੱਥੇ ਗੁਰੂ ਦਾ ਗਿਆਨ ਜਾਂ ਅੰਮ੍ਰਿਤ ਦਾ ਸਰੋਵਰ ਹੈ, ਜਿੱਥੇ ਇਸ਼ਨਾਨ ਕਰਕੇ ਜੀਵ ਪਵਿਤਰ ਹੋ ਜਾਂਦਾ ਹੈ। ਗੁਰਦੇਵ ਆਦਿ ਜੁਗਾਦਿ ਤੇ ਜਗੋ ਜੁਗ ਅਟੱਲ ਹੈ। ਗੁਰਦੇਵ ਦਾ ਮੰਤ੍ਰ ਜੋ ਹਰਿ ਦਾ ਮੰਤ੍ਰ ਹੈ ਜਪ ਕੇ ਜੀਵ ਦਾ ਉਧਾਰ ਹੋ ਜਾਂਦਾ ਹੈ। ਹੇ ਮਾਲਕ! ਕਿਰਪਾ ਕਰਕੇ ਗੁਰਦੇਵ ਦਾ ਮਿਲਾਪ ਬਖਸ਼ਕੇ ਸਾਨੂੰ ਮੂੜ੍ਹ ਪਾਪੀਆਂ ਨੂੰ ਤਾਰ ਲਵੋ। ਗੁਰ ਸਤਿਗੁਰ ਪਾਰ ਬ੍ਰਹਮ ਪਰਮੇਸ਼ਰ ਹੈ, ਗੁਰਦੇਵ ਨੂੰ ਅਸੀਂ ਨਮਸ਼ਕਾਰ ਕਰਦੇ ਹਾਂ।

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥
(ਗਉੜੀ ਬਾਵਨ ਅਖਰੀ ਮ:5, 250)

ਗੁਰਦੇਵ ਦੀ ਪ੍ਰਾਪਤੀ ਦੇ ਅਨੇਕਾਂ ਫਲ ਗੁਰਬਾਣੀ ਵਰਣਨ ਕਰਦੀ ਹੈ। ਕਾਮ, ਕਰੋਧ, ਲੋਭ, ਮੋਹ, ਅਹੰਕਾਰ ਛੋੜ ਜਾਂਦੇ ਹਨ ਤੇ ਕਰੋੜਾਂ ਪਾਪ ਤੇ ਕਸ਼ਟ ਦੂਰ ਹੋ ਜਾਂਦੇ ਹਨ। ਉਹ ਜੀਵ ਦੇ ਔਗੁਣ ਦੂਰ ਕਰਕੇ ਉਸ ਨੂੰ ਨੀਚ ਤੋਂ ਊਚ ਬਣਾ ਦਿੰਦਾ ਹੈ ਤੇ ਮਾਇਆ, ਜਿਸ ਦੀ ਅਗਨੀ ਵਿਚ ਸਭ ਜੀਵ ਜਲ ਰਹੇ ਹਨ, ਨਿਵਾਰ ਦਿੰਦਾ ਹੈ। ਮਨੋ ਕਾਮਨਾ ਪੂਰਨ, ਸਭ ਕਾਰਜ ਰਾਸ ਤੇ ਜਗਤ ਵਿਚ ਜੈ ਜੈ ਕਾਰ ਹੁੰਦੀ ਹੈ। ਉਹ ਕਲਿਜੁਗ ਵਿਚ ਜੀਵਾਂ ਦਾ ਉਧਾਰ ਕਰਦਾ ਹੈ ਤੇ ਮੂੜ੍ਹ ਦੇ ਮੁਗਧ ਜੀਵ ਹਰਿ ਦੀ ਭਗਤੀ ਵਿਚ ਲਗ ਜਾਂਦੇ ਹਨ, ਜਿਸ ਕਰਕੇ ਸੁਖ ਸਾਂਤਿ ਤੇ ਸਹਜ ਦੀ ਪ੍ਰਾਪਤੀ ਹੁੰਦੀ ਹੈ। ਜੀਵ ਆਪ ਮੁਕਤ ਹੋ ਜਾਂਦਾ ਹੈ ਤੇ ਆਪਣੀਆਂ ਕੁਲਾਂ ਦਾ ਵੀ ਉਧਾਰ ਕਰ ਲੈਂਦਾ ਹੈ।

ਗੁਰਦੇਵ ਦੀ ਪ੍ਰਾਪਤੀ ਮਾਲਕ ਦੀ ਦਇਆ ਤੇ ਉਚੇ ਭਾਗਾਂ ਕਰਕੇ ਹੋ ਸਕਦੀ ਹੈ। ਇਨ੍ਹਾਂ ਪ੍ਰਥਾਇ ਗੁਰਬਾਣੀ ਦੇ ਅਨੇਕਾਂ ਪ੍ਰਮਾਣ ਅੱਗੇ ਦਿੱਤੇ ਗਏ ਹਨ, ਜੋ ਵਿਚਾਰਨ ਯੋਗ ਹਨ।

# ਗੁਰਦੇਵ

## 1. ਗੁਰਦੇਵ ਕੌਣ ਹੈ

### *(1) ਸਤਿਗੁਰ ਤੇ ਹਰਿ ਹੈ।*

ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥
(ਗਉੜੀ ਮ:5, 250)

### *(2) ਗੁਰੂ ਹੈ, ਸਚ, ਅਲਖ, ਅਭੇਵ, ਅੰਮ੍ਰਿਤ ਸਰੋਵਰ, ਅਪਰੰਪਰ ਕਰਤਾ ਹੈ।*

ਗੁਰੁ ਦੇਵਾ ਗੁਰ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥
ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥ (ਭੈਰਉ ਮ:1, 1125)

ਸਫਲ ਸੇਵਾ ਗੁਰਦੇਵਾ ॥
ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ ॥
(ਰਾਮਕਲੀ ਮ:5, 896)

ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
(ਗਉੜੀ ਮ:5, 250)

## 2. ਗੁਰਦੇਵ ਕੈਸਾ ਹੈ ?

### *(1) ਅਨਾਦਿ ਹੈ।*

ਧੰਨੁ ਗੁਪਾਲ ਧੰਨੁ ਗੁਰਦੇਵ ॥ ਧੰਨੁ ਅਨਾਦਿ ਭੂਖੇ ਕਵਲ ਟਹਕੇਵ ॥
(ਗੋਂਡ ਕਬੀਰ ਜੀ, 873)

### *(2) ਆਦਿ ਜੁਗਾਦਿ ਹੈ ਤੇ ਜੁਗਾਂ ਜੁਗਾਂ ਵਿਚ ਹੈ।*

ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
(ਗਉੜੀ ਮ:5, 250)

### *(3) ਸਭ ਤੋਂ ਵੱਡਾ, ਸਰਬ ਕਲਾ ਸਮਰਥ ਹੈ, ਉਸਦੀ ਸੇਵਾ ਵਿਚ ਸਰਬ ਸੁਖ ਮਿਲਦਾ ਹੈ।*

ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਇ ਤਿਸ ਕੀ ਸੇਵ ॥
(ਭੈਰਉ ਮ: 5, 1152)

ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ ॥
ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥ (ਬਿਲਾਵਲੁ ਮ:5, 811)

### *(4) ਅੰਤਰਜਾਮੀ ਤੇ ਦਇਆਲ ਹੈ।*

ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥
ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥
(ਸੂਹੀ ਮ:5, 750)

### *(5) ਪਾਪ ਹਰਤਾ ਤੇ ਪਤਿਤ ਪਾਵਨ ਹੈ।*

ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
(ਗਉੜੀ ਮ:5, 250)

### *(6) ਸਰਬ ਨਿਧਾਨ ਹੈ।*

ਸੂਖ ਨਿਧਾਨ ਪੂਰਨ ਗੁਰਦੇਵ ॥ (ਬਿਲਾਵਲੁ ਮ:5, 806)
ਕਹੁ ਕਬੀਰ ਹਮ ਐਸੇ ਲਖਨ ॥ ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥
(ਗੋਂਡ ਕਬੀਰ, 873)

## 3. ਗੁਰਦੇਵ ਕਿੱਥੇ ਹੈ ?

### *ਉਹ ਨੇਤਰਾਂ ਵਿਚ ਪ੍ਰਗਾਸ ਕਰਦਾ ਹੈ ਤਾਂ ਸਭ ਭਰਮ ਦੂਰ ਹੋ ਜਾਂਦੇ ਹਨ ਤੇ ਸੇਵਾ ਪੂਰਨ ਹੋ ਜਾਂਦੀ ਹੈ।*

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥
(ਗਉੜੀ ਮ: 5, 200)

## 4. ਗੁਰਦੇਵ ਦੀ ਸੇਵਾ ਸਤਿ ਹੈ, ਹੋਰ ਸਭ ਸੇਵਾ ਝੂਠੀਆਂ ਹਨ

ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥ ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥
(ਭੈਰਉ ਨਾਮ ਦੇਵ, 1166)

## 5. ਗੁਰਦੇਵ ਦੀ ਸੇਵਾ ਨਿਰਮਲ ਹੈ

ਰਾਖਨ ਹਾਰ ਅਪਾਰ ਪ੍ਰਭ ਤਾਕੀ ਨਿਰਮਲ ਸੇਵ ॥
ਰਾਮਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥ (ਬਿਲਾਵਲ ਮ: 5, 817)
ਹਉ ਬਲਿਹਾਰਿ ਜਾਉ ਗੁਰਦੇਵ ॥ ਸਫਲ ਦਰਸਨੁ ਜਾਕੀ ਨਿਰਮਲ ਸੇਵ ॥
(ਭੈਰਉ ਮ: 5, 1144)
ਪੂਰਨ ਕਾਮ ਮਿਲੇ ਗੁਰਦੇਵ ॥ ਸਭਿ ਫਲ ਦਾਤਾ ਨਿਰਮਲ ਸੇਵ ॥
(ਭੈਰਉ ਮ: 5, 1149)
ਸਿਰ ਊਪਰਿ ਮਾਤ ਪਿਤਾ ਗੁਰਦੇਵ ॥ ਸਫਲ ਮੂਰਤਿ ਜਾਕੀ ਨਿਰਮਲ ਸੇਵ ॥
(ਧਨਾਸਰੀ ਮ: 5, 677)

## 6. ਸਭ ਸੰਤ ਗੁਰਦੇਵ ਨੂੰ ਜਪਦੇ ਤੇ ਪੂਜਦੇ ਹਨ

ਚਰਨ ਕਮਲ ਗੁਰਦੇਵ ਪਿਆਰੈ ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥
(ਆਸਾ ਮ: 5, 394)

ਸੰਤਨ ਕੈ ਮਨਿ ਮਹਾ ਅਨੰਦੁ ॥ ਸੰਤ ਜਪਹਿ ਗੁਰਦੇਉ ਭਗਵੰਤੁ ॥
(ਗੋਂਡ ਮ: 5, 869)

## 7. ਗੁਰਦੇਵ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?

### *(1) ਮਾਲਕ ਦੀ ਦਇਆ ਕਰਕੇ।*

ਹਮ ਤਿਸ ਕਾ ਬਹੁ ਜਾਨਿਆ ਭੇਉ ॥ ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥
(ਗੋਂਡ ਕਬੀਰ, 872)

ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥
ਜਾਕਉ ਕਿਰਪਾ ਕਰਹੁ ਪ੍ਰਭ ਤਾਕਉ ਲਾਵਹੁ ਸੇਵ ॥ (ਬਿਲਾਵਲੁ ਮ: 5, 814)

### *(2) ਵਡੇ ਭਾਗਾਂ ਕਰਕੇ*

ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟ ਪਰਾਧ ਮਿਟੇ ਹਰਿ ਸੇਵਾ ॥
(ਧਨਾਸਰੀ ਮ: 5, 683)

## 8. ਗੁਰਦੇਵ ਦੀ ਪ੍ਰਾਪਤੀ ਦੇ ਫਲ

### *(1) ਕਾਮ ਕ੍ਰੋਧ ਲੋਭ ਮੋਹ ਅਹੰਕਾਰ ਦਾ ਨਾਸ਼।*

ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
ਨਾਨਕ ਪ੍ਰਭੁ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥ (ਗਉੜੀ ਮ: 5, 269)

ਕਾਮੁ ਕ੍ਰੋਧ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥
ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥ (ਆਸਾ ਮ: 5, 405)

ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥
ਸਿਰਿ ਲਗਾ ਜਮੁ ਡੰਡੁ ਤਾ ਪਛੁਤਾਨਿਆ ॥
ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥ (ਜੈਤਸਰੀ ਵਾਰ ਮ: 5, 707)

### *(2) ਕ੍ਰੋੜਾਂ ਪਾਪ ਤੇ ਕਸ਼ਟ ਦੂਰ ਹੋ ਜਾਂਦੇ ਹਨ।*

ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥
(ਧਨਾਸਰੀ ਮ: 5, 683)

ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥
(ਗਉੜੀ ਮ: 5, 250)

### *(3) ਉਹ ਅਉਗੁਣ ਦੂਰ ਕਰਕੇ ਨੀਚੋਂ ਊਚ ਕਰਦਾ ਹੈ।*

ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥
ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ ॥
ਪਾਰਬ੍ਰਹਮ ਗੁਰਦੇਵ ਨੀਚਹੁ ਊਚ ਥਪੇ ॥

ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪਦਸੇ ॥ (ਜੈਤਸਰੀ ਵਾਰ ਮ: 5, 710)

### *(4) ਉਹ ਮਾਇਆ ਦੀ ਅਗਨਿ ਨਿਵਾਰ ਦੇਂਦਾ ਹੈ।*

ਅਗਨਿ ਨਿਵਾਰੀ ਸਤਿਗੁਰ ਦੇਵ ॥ ਸੇਵਕੁ ਅਪੁਨੀ ਲਾਇਓ ਸੇਵ ॥
(ਰਾਮਕਲੀ ਮ: 5, 898)

### *(5) ਮਨੋ ਕਾਮਨਾ ਪੂਰਨ, ਸਭ ਕਾਰਜ ਰਾਸ ਤੇ ਜਗਤ ਵਿਚ ਜੈ ਜੈ ਕਾਰ ਹੁੰਦੀ ਹੈ।*

ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ ॥
ਜੈ ਜੈ ਕਾਰੁ ਜਗਤ ਮਹਿ ਸਫਲ ਜਾਕੀ ਸੇਵ ॥ (ਬਿਲਾਵਲੁ ਮ: 5, 819)

ਪੂਰੇ ਗੁਰ ਕੀ ਪੂਰੀ ਸੇਵ ॥
ਆਪੇ ਆਪਿ ਵਰਤੈ ਸੁਆਮੀ ਕਾਰਜੁ ਰਾਸਿ ਕੀਆ ਗੁਰਦੇਵ ॥
(ਬਿਲਾਵਲੁ ਮ: 5, 825)

### *(6) ਕਲਜੁਗ ਵਿਚ ਜੀਵਾਂ ਦਾ ਉੱਧਾਰ ਹੋ ਜਾਂਦਾ ਹੈ, ਮੂੜ ਤੇ ਮਗਧ ਹਰਿ ਦੀ ਸੇਵਾ ਵਿਚ ਲਗ ਜਾਂਦੇ ਹਨ।*

ਕਲਿਜੁਗੁ ਉਧਾਰਿਆ ਗੁਰਦੇਵ ॥
ਮਲਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥ (ਆਸਾ ਮ: 5, 406)

### *(7) ਸੇਵਕ ਦੀ ਸੇਵਾ ਪੂਰਨ ਹੋ ਜਾਂਦੀ ਹੈ।*

ਸੁਪ੍ਰਸੰਨ ਭਏ ਗੁਰਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥ (ਗਉੜੀ ਮ: 5, 295)

ਸਰਨਿ ਪਰੇ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥ (ਆਸਾ ਮ: 5, 396)

ਕਰਿ ਨਮਸਕਾਰ ਪੂਰੇ ਗੁਰਦੇਵ ॥ ਸਫ਼ਲ ਮੂਰਤਿ ਸਫਲ ਜਾਕੀ ਸੇਵ ॥
(ਗੋਂਡ ਮ:5, 869)

### *(8) ਭਗਤੀ ਦਾ ਲਾਭ ਹੁੰਦਾ ਹੈ।*

ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥
ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥ (ਆਸਾ ਮ: 5, 405)

ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥
ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ ॥ (ਜੈਤਸਰੀ ਵਾਰ ਮ: 5, 710)

ਬਲਿਹਾਰੀ ਗੁਰਦੇਵ ਚਰਨ ॥
ਜਾਕੈ ਸੰਗਿ ਪਾਰਬ੍ਰਹਮੁ ਧਿਆਈਐ ਉਪਦੇਸੁ ਹਮਾਰੀ ਗਤਿ ਕਰਨ ॥
(ਸਾਰੰਗ ਮ: 5, 1206)

### *(9) ਨਾਮ ਦੀ ਪ੍ਰਾਪਤੀ ਤੇ ਅੰਦਰ ਅਨਹਦ ਸ਼ਬਦ ਗੂੰਜਦੇ ਹਨ।*

ਮੋਹਿ ਨਿਰਗੁਣ ਅਨਾਥੁ ਸਰਣੀ ਆਇਆ ॥
ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ ॥ (ਰਾਮਕਲੀ, ਮ:5, 925)

ਬਾਜੇ ਹਨਹਦ ਬਾਜਾ ॥
ਰਸਕਿ ਰਸਦਿ ਗੁਣ ਗਾਵਹਿ ਹਰਿਜਨ ਅਪਨੈ ਗੁਰਦੇਵਿ ਨਿਵਾਜਾ ॥
(ਰਾਮਕਲੀ ਮ: 5, 892)

### *(10) ਕਾਲ, ਜਮ ਤੇ ਆਵਾਗਉਣ ਮਿਟ ਜਾਂਦੇ ਹਨ ।*

ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ॥
ਤਾਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥
(ਗੂਜਰੀ ਮ: 1, 504)

ਆਵਾਗਵਨੁ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ ॥
(ਗਉੜੀ ਮ: 5, 288)

### *(11) ਸੁਖ ਸ਼ਾਂਤੀ ਤੇ ਸਹਿਜ ਦੀ ਪ੍ਰਾਪਤੀ ।*

ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥
ਸੁਖ ਸਾਂਤਿ ਸਹਜ ਆਨਦ ਭੁਏ ਪੂਰਨ ਭਈ ਸੇਵ ॥ (ਬਿਲਾਵਲੁ ਮ: 5, 819)

ਕਰਿ ਕਿਰਪਾ ਸੁਖ ਅਨਦ ਕਰੇਇ ॥ ਬਾਲਕ ਰਾਖਿ ਲੀਏ ਗੁਰਦੇਵਿ ॥
(ਗੋਂਡ ਮ: 5, 866)

ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸ ਕੀ ਸੇਵ ॥
(ਭੈਰਉ ਮ: 5, 1152)

ਗੁਰਦੇਵ ਦਾਤਾ ਹਰਿਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
(ਗਉੜੀ ਮ: 5, 250)

ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥
ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥ (ਗਉੜੀ ਮ: 5, 300)

ਸਰਬ ਕਲਿਆਣ ਕੀਏ ਗੁਰਦੇਵ ॥ ਸੇਵਕੁ ਅਪਨੀ ਲਾਇਓ ਸੇਵ ॥
(ਬਿਲਾਵਲੁ ਮ: 5, 801)

### *(12) ਆਪ ਮੁਕਤ ਤੇ ਕੁਲਾਂ ਦਾ ਉਧਾਰ ਹੋ ਜਾਂਦਾ ਹੈ ।*

ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ ॥
ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ ॥ (ਬਿਲਾਵਲੁ ਮ: 5, 814)

## 9. ਪ੍ਰਾਰਥਨਾ

ਨਾਨਕੁ ਦੀਨੁ ਜਾਚੈ ਤੇਰੀ ਸੇਵਾ ॥ ਕਰੀ ਕਿਰਪਾ ਦੀਜੈ ਗੁਰਦੇਵ ॥
(ਗੋਂਡ ਮ: 5, 867)

ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥
(ਗੂਜਰੀ ਮ: 4, 10)

# ਪੂਰਾ ਗੁਰੂ

ਪਰਮਾਰਥ ਦਾ ਪੂਰਾ ਲਾਭ ਲੈਣ ਲਈ ਸੰਤਾਂ ਮਹਾਤਮਾਂ ਦੀਆਂ ਬਾਣੀਆਂ ਵਿਚ ਗੁਰੂ ਦੀ ਜ਼ਰੂਰਤ ਦੱਸੀ ਗਈ ਹੈ। ਗੁਰੂ ਕੈਸਾ ਹੋਵੇ, ਜੋ ਪੂਰਨ ਹੋਵੇ, ਪੂਰਨ ਤੋਂ ਹੀ ਅਸੀਂ ਪੂਰਨ ਹੋ ਸਕਦੇ ਹਾਂ। ਇਸ ਲਈ ਸਭ ਮਹਾਤਮਾਂ ਨੇ ਪੂਰੇ ਗੁਰੂ ਜਾਂ ਮੁਰਸ਼ਦ ਕਾਮਲ ਦਾ ਹੀ ਗੁਣ ਗਾਇਆ ਹੈ।

ਆਤਮਕ ਉੱਨਤਿ ਦੇ ਵੀ ਦਰਜੇ ਹਨ, ਜਦ ਤੀਕ ਪੂਰੀ ਰਸਾਈ ਵਾਲਾ ਮਹਾਤਮਾਂ ਨਾ ਮਿਲੇ, ਪੂਰੀ ਰਸਾਈ ਨਹੀਂ ਹੋ ਸਕਦੀ। ਜੇਕਰ ਐਮ.ਏ. ਪਾਸ ਕਰਨਾ ਹੋਵੇ ਤਾਂ ਪੰਜਵੀਂ, ਦਸਵੀਂ ਜਾਂ ਬੀ.ਏ. ਪਾਸ ਆਦਮੀ ਤੋਂ ਪੜ੍ਹਕੇ ਇਹ ਕੰਮ ਨਹੀਂ ਹੋ ਸਕੇਗਾ। ਉਹਨਾਂ ਪਾਸੋਂ ਤੁਸੀਂ ਪੰਜਵੀਂ, ਦਸਵੀਂ ਜਾਂ ਬੀ.ਏ. ਤਕ ਦੀ ਲਿਆਕਤ ਦਾ ਕੰਮ ਸਿਖ ਸਕਦੇ ਹੋ। ਐਮ.ਏ. ਕਰਨ ਲਈ ਸਾਨੂੰ ਐਮ.ਏ. ਪਾਸ ਦੀ ਹੀ ਜ਼ਰੂਰਤ ਪਵੇਗੀ। ਸਕੂਲ ਵਿਚ ਵੱਖੋ ਵੱਖ ਜਮਾਤਾਂ ਲਈ ਆਪੋ ਆਪਣੇ ਟੀਚਰ ਹਨ। ਇਕ ਲੜਕਾ ਜੋ ਬੀ.ਏ. ਪਾਸ ਕਰਕੇ ਐਮ.ਏ. ਹੋ ਜਾਏ, ਉਹ ਪਹਿਲੀ ਤੋਂ ਐਮ.ਏ. ਤਕ ਦੇ ਸਭ ਟੀਚਰਾਂ ਦੀ ਇੱਜ਼ਤ ਕਰਦਾ ਹੈ। ਇਸੀ ਤਰ੍ਹਾਂ ਪਰਮਾਰਥ ਵਿਚ ਵੀ ਡਿਗਰੀਆਂ ਹਨ। ਜਿਸ ਨੂੰ ਸਾਧ ਗਤੀ, ਸੰਤ ਗਤੀ ਤੇ ਪਰਮ ਸੰਤ ਗਤੀ ਕਰਕੇ ਕਿਹਾ ਜਾਂਦਾ ਹੈ। ਏਹਨਾਂ ਦਾ ਵੇਰਵਾ ਕਿਸੀ ਹੋਰ ਥਾਂ ਇਸੀ ਪੁਸਤਕ ਵਿਚ ਕੀਤਾ ਜਾ ਚੁਕਾ ਹੈ।

ਪਰਮਾਰਥ ਦਾ ਪੂਰਨ ਲਾਭ ਉਠਾਣ ਲਈ ਸਾਨੂੰ ਘਟ ਤੋਂ ਘਟ ਸੰਤ ਗਤੀ ਵਾਲੇ ਟੀਚਰ ਦੀ ਲੋੜ ਪਵੇਗੀ। ਸਾਧ ਗਤੀ ਵਾਲੇ ਤੋਂ ਜੋ ਤਨ ਮਨ ਦੇ ਪਿੰਜਰੇ ਤੋਂ ਆਜ਼ਾਦ ਤਿੰਨਾਂ ਗੁਣਾਂ (صفتِ ثلاثہ) ਤੋਂ ਪਾਰ ਹੋ ਗਿਆ ਹੈ, ਸਾਡਾ ਕੰਮ ਟੁਰ ਸਕਦਾ ਹੈ। ਪਰ ਜਦ ਇਸ ਗਤੀ ਵਾਲਾ ਗੁਰੂ ਮਿਲ ਜਾਵੇ ਤਾਂ ਉਹ ਸੰਤ ਗਤੀ ਵਾਲੇ ਗੁਰੂ ਦਾ ਆਦਰਸ਼ ਬਨ੍ਹਾਂਦਾ ਹੈ। ਇਸ ਤੋਂ ਘੱਟ ਗਤੀ ਵਾਲੇ ਟੀਚਰ ਪਾਸੋਂ ਪਰਮਾਰਥ ਦਾ ਕੰਮ ਨਹੀਂ ਸਰ ਸਕੇਗਾ। ਜਿਤਨੀ ਗਤੀ ਵਾਲਾ ਟੀਚਰ ਹੋਵੇਗਾ, ਉਹ ਉਤਨੀ ਗਤੀ ਦੀ ਖ਼ਬਰ ਦੇ ਸਕੇਗਾ ਤੇ ਰਸਾਈ ਕਰਾ ਸਕੇਗਾ, ਉਸ ਤੋਂ ਵਧ ਨਹੀਂ। ਅਧੂਰੇ ਜਾਂ ਕੱਚੇ ਗੁਰੂ ਤੋਂ ਪੂਰਨ ਲਾਭ ਦੀ ਆਸ ਰਖਣੀ ਬੇਸਮਝੀ ਹੈ, ਉਸ ਤੋਂ ਮੁਕਤੀ ਦਾ ਫਲ ਨਹੀਂ ਪ੍ਰਾਪਤ ਹੋ ਸਕੇਗਾ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ :

ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥

(ਰਾਮਕਲੀ ਮ: 1, 932)

ਪੂਰੇ ਗੁਰੂਆਂ ਦੇ ਸਿਰ ਤੇ ਐਮ.ਏ. ਪਾਸ ਦੀ ਤਰ੍ਹਾਂ, ਕੋਈ ਖਾਸ ਨਿਸ਼ਾਨ ਨਹੀਂ ਲਗਿਆ ਹੁੰਦਾ, ਜੇ ਉਹਨਾਂ ਦੀ ਸੰਗਤ ਕਰੀਏ, ਤਾਂ ਉਹਨਾਂ ਦੀ ਲਿਆਕਤ ਤੋਂ ਉਹ

ਆਪੇ ਪਏ ਜ਼ਾਹਿਰ ਹੁੰਦੇ ਹਨ। ਜਦ ਐਸਾ ਗੁਰੂ ਸਿਖ ਨੂੰ ਮਿਲਦਾ ਹੈ, ਉਹ ਪਹਿਲੇ ਦਿਨ ਹੀ ਸਾਰੀ ਲਿਆਕਤ ਉਸ ਤਾਂਈਂ ਪ੍ਰਗਟ ਨਹੀਂ ਕਰ ਦੇਂਦਾ ਜਿਉਂ ਜਿਉਂ ਜਗਿਆਸੂ ਦੀ ਕਾਬਲੀਅਤ ਵਧਦੀ ਜਾਂਦੀ ਹੈ ਉਹ ਉਸ ਪੁਰ ਆਪਣੀ ਵਧੇਰੀ ਕਾਬਲੀਅਤ ਜ਼ਾਹਿਰ ਕਰਦਾ ਜਾਂਦਾ ਹੈ। ਪਹਿਲਾਂ ਤਾਂ ਉਹ ਇਕ ਬਜ਼ੁਰਗ ਦਰਜਾ ਧਾਰਦਾ ਹੈ, ਫਿਰ ਸਚ ਮੁਚ ਮੁਰਸ਼ਦ ਹੋ ਭਾਸਦਾ ਹੈ। ਇਥੇ ਹੀ ਬਸ ਨਹੀਂ ਕਰਦਾ, ਮੁਰਸ਼ਦ ਤੋਂ ਫ਼ਨਾਫ਼ਿੱਲਾ ਹੋ ਦਿਸਦਾ ਹੈ ਤੇ ਉਸ ਵਿਚ ਤੇ ਰੱਬ ਵਿਚ ਕੋਈ ਫ਼ਰਕ ਨਹੀਂ ਭਾਸਦਾ।

## ਪੂਰੇ ਗੁਰੂ ਦੀ ਪਛਾਣ

ਪੂਰੇ ਗੁਰੂ ਜਾਂ ਮੁਰਸ਼ਦ ਕਾਮਲ ਦੀ ਪਛਾਣ ਕਰਨੀ ਕੋਈ ਸੌਖਾ ਕੰਮ ਨਹੀਂ। ਅਸੀਂ ਉਸ ਦੇ ਜ਼ਹਿਰੀ ਚਿਹਨ ਚੱਕਰ, ਰਹਿਣੀ ਬਹਿਣੀ ਤੇ ਪਰਮਾਰਥ ਦੇ ਲਾਭ ਤੋਂ, ਜੋ ਉਸ ਤੋਂ ਮਿਲਦਾ ਹੈ, ਕੁਝਕੁ ਜਾਣ ਸਕਦੇ ਹਾਂ, ਜਿਹਨਾਂ ਦਾ ਥੋੜ੍ਹਾ ਜੇਹਾ ਵੇਰਵਾ ਹੇਠ ਦਿਤਾ ਜਾਂਦਾ ਹੈ।

ਉਹ ਸਦਾ ਦਇਆਲ ਹੁੰਦਾ ਹੈ ਤੇ ਸਭ ਨੂੰ ਇੱਕ ਨਜ਼ਰ ਨਾਲ ਦੇਖਦਾ ਹੈ, ਉਹ ਸਮ ਦ੍ਰਿਸ਼ਟਿ ਤੇ ਨਿਰਵੈਰ ਹੁੰਦਾ ਹੈ, ਉਸ ਨੂੰ ਨਿੰਦਾ ਉਸਤਤਿ ਇਕ ਸਮਾਨ ਹੈ :

ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ॥

(ਸੋਰਠਿ ਮ: 3, 602)

ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ॥
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ॥

(ਸਲੋਕ ਮ: 4, 1421)

## ਰਹਿਣੀ ਬਹਿਣੀ

ਉਹਨਾਂ ਦੀ ਰਹਿਣੀ ਬਹਿਣੀ ਖਾਸ ਕਿਸਮ ਦੀ ਹੁੰਦੀ ਹੈ, ਜੋ ਉਸ ਨੂੰ ਹੋਰ ਮਨੁੱਖਾਂ ਤੋਂ ਅੱਡ ਕਰਦੀ ਹੈ।

(1) ਉਹ ਦਾਤਾ ਹੈ, ਮੰਗਤਾ ਨਹੀਂ, ਸਿੱਖਾਂ ਦੀ ਕਿਸੇ ਚੀਜ਼ ਦੀ ਉਸ ਨੂੰ ਲੋੜ ਨਹੀਂ ਤੇ ਨਾ ਮੁਹਤਾਜੀ ਹੈ, ਉਹ ਆਪਣੇ ਗੁਜ਼ਾਰੇ ਲਈ ਆਪ ਕਮਾਈ ਕਰਦਾ ਹੈ। ਕਿਸੀ ਪੁਰ ਆਪਣਾ ਬੋਝ ਨਹੀਂ ਪਾਂਦਾ, ਆਪਣਾ ਗੁਜ਼ਾਰਾ ਕਰਕੇ ਹਾਜਤਮੰਦਾਂ ਤੇ ਦੁਖੀਆਂ ਦੀ ਮਦਦ ਕਰਦਾ ਹੈ :

ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥

(ਸਾਰੰਗ ਵਾਰ ਮ: 1, 1245)

(2) ਉਹ ਆਪਣੀ ਸਿਖਿਆ ਦੇਣ ਦਾ ਕੋਈ ਇਵਜ਼ਾਨਾ ਨਹੀਂ ਲੈਂਦਾ, ਸਭ ਨੂੰ ਮੁਫ਼ਤ ਦਿੰਦਾ ਹੈ। ਜਿਸ ਤਰ੍ਹਾਂ ਕੁਦਰਤ ਦੀਆਂ ਹੋਰ ਚੀਜ਼ਾਂ ਹਵਾ, ਪਾਣੀ ਤੇ ਸੂਰਜ ਦੀ ਰੌਸ਼ਨੀ ਸਭ ਲਈ ਮੁਫ਼ਤ ਹਨ, ਇਸੀ ਤਰ੍ਹਾਂ ਉਸਦੀ ਤਾਲੀਮ ਵੀ ਮੁਫ਼ਤ ਹੈ।

(3) ਉਸ ਦਾ ਸ਼ਿੰਗਾਰ ਗ਼ਰੀਬੀ ਤੇ ਨਿੰਮ੍ਰਤਾ (Humility) ਹੁੰਦਾ ਹੈ। ਤਾਣ ਹੁੰਦੇ

ਵੀ ਆਪਣੀ ਬਾਬਤ ਆਪ ਸੇਖੀ ਨਹੀਂ ਮਾਰਦਾ ਕਿ ਅਸੀਂ ਇਹ ਜਾਂ ਉਹ ਕਰ ਸਕਦੇ ਹਾਂ। ਉਹ ਜਦ ਵੀ ਕਹੇਗਾ ਇਹੋ ਕਿ ਮਾਲਕ ਕਰਨ ਵਾਲਾ ਹੈ, ਉਸ ਦਾ ਮੁਰਸ਼ਦ ਸਭ ਕੁਝ ਕਰ ਰਿਹਾ ਹੈ। ਸਚ ਹੈ, ਜਦ ਦ੍ਰਖਤ ਦੀ ਟਾਹਣੀ ਮੇਵੇ ਨਾਲ ਲੱਦੀ ਜਾਂਦੀ ਹੈ ਤਾਂ ਝੁਕ ਜਾਂਦੀ ਹੈ। ਜੋ ਆਪਣੇ ਆਪ ਨੂੰ ਤੁੱਛ ਸਮਝਦਾ ਹੈ, ਓਹੀ ਅਸਲ ਵਿਚ ਵੱਡਾ ਹੈ।

ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥

(ਗਉੜੀ ਸੁਖਮਨੀ ਮ: 5, 266)

(4) ਉਸ ਦਾ ਕਿਸੀ ਨਾਲ ਵਿਰੋਧ ਨਹੀਂ ਤੇ ਉਸ ਨੇ ਕਿਸੀ ਦੇ ਵਰਤਾਉ ਦੀ ਸ਼ਕਾਇਤ ਨਹੀਂ। ਜੇਕਰ ਕੋਈ ਉਸ ਨਾਲ ਦੁਸ਼ਮਣੀ ਵੀ ਕਰੇ, ਉਹ ਖਿਮਾ ਕਰ ਦੇਂਦਾ ਹੈ, ਉਹ ਕਿਸੀ ਦੀ ਨੁਕਤਾਚੀਨੀ ਨਹੀਂ ਕਰਦਾ ਤੇ ਨਾ ਮੁਲਾਮਤ ਕਰਦਾ ਹੈ। ਉਸ ਦਾ ਸਭ ਨਾਲ ਪਿਆਰ ਹੈ, ਦੁਸ਼ਮਣੀ ਕਰਨ ਵਾਲਿਆਂ ਨਾਲ ਵੀ ਉਹ ਪਿਆਰ ਕਰਦਾ ਹੈ। Love thy enemies (ਆਪਣੇ ਦੁਸ਼ਮਣਾਂ ਨਾਲ ਪਿਆਰ ਕਰੋ) ਦਾ ਅਸੂਲ ਉਸ ਦੀ ਜ਼ਿੰਦਗੀ ਵਿਚ ਨਜ਼ਰ ਆਂਵਦਾ ਹੈ।

(5) ਉਹ ਪਵਿਤ੍ਰਤਾ, ਅਕਲ ਕੁਲ, ਹਕ ਦੀ ਜ਼ਾਤ ਤੇ ਰੂਹਾਨੀਅਤ ਦਾ ਚਮਕਦਾ ਸੂਰਜ ਹੁੰਦਾ ਹੈ, ਉਸ ਦਾ ਜੀਵਨ ਪਰਮਾਰਥੀ ਹੁੰਦਾ ਹੈ, ਪਰਮਾਰਥ ਦੇ ਚਾਹਵਾਨ ਪਤੰਗੇ ਵਾਂਗ ਉਸ ਨੂੰ ਚੁਫੇਰਿਓਂ ਆ ਘੇਰਦੇ ਹਨ ਤੇ ਆਤਮਕ ਲਾਭ ਨਾਲ ਆਪਨਾ ਜਨਮ ਸਫਲ ਕਰਦੇ ਹਨ।

(6) ਉਹ ਕੋਈ ਖਾਸ ਭੇਖ ਨਹੀਂ ਰਖਦਾ ਤੇ ਨਾ ਹੀ ਮਨ ਨੂੰ ਕਾਬੂ ਕਰਨ ਲਈ ਸਰੀਰ ਨੂੰ ਕਸ਼ਟ ਦੇਣ ਵਾਲੇ ਸਾਧਨ ਕਰਦਾ ਹੈ। ਉਸ ਦੀ ਵੱਖਰੀ ਜੁਗਤੀ ਹੈ ਜੋ ਬਿਲਕੁਲ ਕੁਦਰਤੀ ਤੇ ਆਸਾਨ ਹੈ।

(7) ਉਹ ਕਦੀ ਲੋਕਾਂ ਨੂੰ ਦਿਖਲਾਵਣ ਲਈ ਕਰਾਮਾਤਾਂ ਦੱਸਕੇ ਮਦਾਰੀਆਂ ਦਾ ਖੇਲ ਨਹੀਂ ਕਰਦਾ। ਉਹ ਸਭ ਤਾਕਤਾਂ ਦਾ ਮਾਲਕ ਹੁੰਦਾ ਹੋਇਆ ਵੀ ਉਹਨਾਂ ਨੂੰ ਗੁਪਤ ਰਖਦਾ ਹੈ। ਮੌਜ ਹੋਵੇ ਤਾਂ ਕਦੀ ਕਦਾਂਈ ਲੋੜ ਅਨੁਸਾਰ ਵਰਤ ਵੀ ਲੈਂਦਾ ਹੈ। ਉਸ ਦੇ ਸਿੱਖਾਂ ਨੂੰ ਤਾਂ ਹਮੇਸ਼ਾਂ ਉਸ ਦੀਆਂ ਬਰਕਤਾਂ ਪਹੁੰਚਦੀਆਂ ਰਹਿੰਦੀਆਂ ਹਨ।

## ਜਿਸਮਾਨੀ ਬਨਾਵਟ

ਪੂਰੇ ਗੁਰੂ ਦੀਆਂ ਜਿਸਮਾਨੀ ਨਿਸ਼ਾਨੀਆਂ ਵੀ ਕਈ ਬਿਆਨ ਕੀਤੀਆਂ ਗਈਆਂ ਹਨ। ਜਿਸਮਾਨੀ ਤੌਰ ਪੁਰ ਉਸ ਵਿਚ ਕੋਈ ਨੁਕਸ ਨਹੀਂ ਹੁੰਦਾ, ਕਬਕ ਰਫ਼ਤਾਰ ਕਿਆ ਚਕੋਰ ਦੀ ਚਾਲ ਵਾਲਾ ਹੁੰਦਾ ਹੈ ਤੇ ਅੱਖ ਬੱਬਰ ਸ਼ੇਰ ਦੀ ਤਰ੍ਹਾਂ ਹੁੰਦੀ ਹੈ, ਖੁੱਲਾ ਮੱਥਾ ਤੇ ਚਰਨਾਂ ਵਿਚ ਪਦਮ ਹੁੰਦਾ ਹੈ ਤੇ ਮੁਖ ਪੁਰ ਤਿਲ ਸ਼ੋਭਾ ਦਿੰਦਾ ਹੈ। ਹਾਫਜ਼ ਸਾਹਿਬ ਫ਼ਰਮਾਂਦੇ ਹਨ ਜੇਕਰ ਉਹ ਸ਼ੀਰਾਜ਼ ਦਾ ਤੁਰਕ (ਮੁਰਸ਼ਦ) ਮੇਰੇ ਦਿਲ ਨੂੰ ਕਾਬੂ ਕਰ ਲਵੇ ਤਾਂ ਮੈਂ ਉਸ ਦੇ ਮੁਖ ਪਰ ਜੋ ਸਿਆਹ ਤਿਲ ਹੈ ਉਸ ਤੋਂ ਲੋਕ ਪਰਲੋਕ ਦੋਵੇਂ ਕੁਰਬਾਨ ਕਰ ਦੇਵਾਂ।

اگر آں ترکِ شیرازی بدست آرد دلِ ما را بخالِ ہندوش بخشم سمرقند و بخارا را (حافظ)

## ਪੂਰੇ ਗੁਰੂ ਦਾ ਵਰਤਾਉ ਤੇ ਉਸਦੀ ਸੰਗਤਿ ਤੇ ਅਸਰ

### *(1) ਉਸ ਦੇ ਪਾਸ ਉਸ ਵੱਲ ਧਿਆਨ ਦੇ ਕੇ ਬੈਠਣ ਕਰਕੇ ਮਨ ਦਾ ਦੌੜਨਾ ਦੂਪਣਾ ਰੁਕ ਜਾਂਦਾ ਹੈ ਤੇ ਕੁਛ ਟਿਕਾਉ ਜਿਹਾ ਪ੍ਰਤੀਤ ਹੋਂਦਾ ਹੈ।*

ਜਿਨ ਡਿਠਿਆ ਮਨ ਰਹਸੀਐ ਕਿਉ ਪਾਈਐ ਤਿਨ ਸੰਗੁ ਜੀਉ ॥
ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
(ਸੂਹੀ ਮ: 5, 760)

ਉਸਤੋਂ ਪਵਿਤਰਤਾ ਦੀਆਂ ਰਿਸ਼ਮਾਂ ਨਿਕਲਦੀਆਂ ਹਨ ਜੋ ਜਲਾਲ ਤੇ ਗਰੀਬੀ ਨਾਲ ਰਸੀਆਂ ਹੋਈਆਂ ਹੁੰਦੀਆਂ ਹਨ, ਅਤੇ ਜਿਨ੍ਹਾਂ ਦੇ ਰੰਗ ਨਾਲ ਜੀਵ ਉੱਤੇ ਐਸਾ ਅਸਰ ਹੁੰਦਾ ਹੈ ਜਿਸਨੂੰ ਕੋਈ ਅੱਖਰ ਬਿਆਨ ਨਹੀਂ ਕਰ ਸਕਦੇ। ਉਸਦੇ ਅੰਦਰ ਰੂਹਾਨੀ ਮਿਕਨਾਤੀਸੀ ਕਸ਼ਸ਼ ਹੈ ਜੋ ਰੂਹਾਨੀ ਭੇਦ ਭਰੇ ਬਚਨਾਂ ਨਾਲ ਰੂਹ ਨੂੰ ਅੰਦਰ ਉਪਰ ਦੀ ਤਰਫ਼ ਖਿੱਚਦੀ ਹੈ ਤੇ ਇਕ ਅਕਹਿ ਸਰੂਰ ਭਾਸਦਾ ਹੈ।

گر کشاید او سرِ انبانِ راز   جاں شوئے عرش سازو ترک و تاز ( رومی )

(2) ਉਸ ਦੀ ਅੱਖ ਤੇ ਮੱਥੇ ਪੁਰ ਇਕਟਕ ਦੇਖਣ ਨਾਲ ਇਕ ਖ਼ਾਸ ਕਿਸਮ ਦੀ ਝਲਕ ਨਜ਼ਰ ਆਵੇਗੀ ਤੇ ਕਸ਼ਸ਼ ਜਿਹੀ ਪਰਤੀਤ ਹੋਵੇਗੀ ਜਿਸ ਕਰਕੇ ਸਿਖ ਨੂੰ ਆਪਣੀ ਸੁਰਤ ਇਕੱਤਰ ਹੋ ਕੇ ਅਸਥੂਲ ਤੋਂ ਸੂਖਮ ਮੰਡਲਾਂ ਵਿਚ ਚੜ੍ਹਦੀ ਮਲੂਮ ਹੁੰਦੀ ਹੈ ਤੇ ਉਸਦੀ ਚੇਤਨਾ (Consciousness) ਵਧਦੀ ਹੈ।

(3) ਉਸ ਦੇ ਅੰਦਰ ਸ਼ਾਂਤੀ ਤੇ ਸਮਤਾ ਹੁੰਦੀ ਹੈ, ਉਸ ਦੀ ਸੰਗਤ ਸਾਡੇ ਅੰਦਰ ਖ਼ੁਸ਼ੀ ਰੌਂ ਚਲਾ ਦਿੰਦੀ ਹੈ ਤੇ ਉਸ ਦੇ ਮਿਲਿਆਂ ਆਨੰਦ ਆਉਂਦਾ ਹੈ ਤੇ ਦੁਬਿਧਾ ਦੂਰ ਹੋ ਜਾਂਦੀ ਹੈ ਤੇ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ।

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥
(ਗਉੜੀ ਮ: 4, 168)

(4) ਉਹ ਓਜ (ओजस)[1] ਨਾਲ ਭਰਪੂਰ ਹੁੰਦੇ ਹਨ, ਇਸ ਸਬੱਬ ਕਰਕੇ ਉਨ੍ਹਾਂ ਦਾ ਚਿਹਰਾ ਭਾਹ ਮਾਰਦਾ ਹੈ। ਉਹਨਾਂ ਦੀ ਆਵਾਜ਼ ਦਿਲ ਨੂੰ ਖਿੱਚਣ ਵਾਲੀ ਹੁੰਦੀ ਹੈ ਤੇ ਅੱਖਾਂ ਦੀ ਇਕ ਖ਼ਾਸ ਕਿਸਮ ਦੀ ਰੌਸ਼ਨੀ ਮਨ ਨੂੰ ਮੋਹਣ ਤੇ ਕੋਹਣ ਵਾਲੀ ਹੁੰਦੀ ਹੈ। ਸੰਤਾਂ ਤੋਂ ਓਜ ਦੀਆਂ ਰੌਆਂ ਨਿਕਲ ਕੇ ਆਕਾਸ਼ ਮੰਡਲ ਪੁਰ ਅਸਰ ਪਾਂਦੀਆਂ ਹਨ। ਉਹਨਾਂ ਦੇ ਬਚਨਾਂ ਵਿਚ ਇਕ ਅਜੀਬ ਤੇ ਖ਼ਾਸ ਕਿਸਮ ਦੀ ਤਾਸੀਰ ਹੁੰਦੀ ਹੈ, ਉਹ ਬਚਨ ਸੁਨਣ ਵਾਲਿਆਂ ਦੇ ਅੰਦਰ ਖੁਭਦੇ ਜਾਂਦੇ ਹਨ। ਉਹਨਾਂ ਦੀ ਹਜੂਰੀ ਜੀਵਾਂ ਦੀ ਜ਼ਿੰਦਗੀ ਨੂੰ

---

1. ਓਜ ਦੀ ਤਾਕਤ ਬ੍ਰਹਮਚਰਜ ਦੇ ਧਾਰਨ ਕਰਕੇ ਬਣਦੀ ਹੈ, ਜੋ ਮਣੀ ਦੀ ਤਰਾਂ ਮੱਥੇ ਪੁਰ ਪ੍ਰਕਾਸ਼ਦੀ ਹੈ ਤੇ ਸ਼ਬਦ ਦੀ ਧੁਨ ਦੀ ਛਾਯਾ ਕਰਕੇ ਚਮਕ ਉਠਦੀ ਹੈ ਅਤੇ ਜੋ ਅੱਖਾਂ, ਬਚਨਾਂ ਤੇ ਸਿਰ ਵਿਚੋਂ ਰਿਸ਼ਮਾਂ ਦੀ ਸ਼ਕਲ ਵਿਚ ਨਿਕਲਦੀ ਹੈ।

ਉਭਾਰਨ ਤੇ ਉੱਚਿਆਂ ਕਰਨ ਵਾਲੀ ਹੁੰਦੀ ਹੈ।

(5) ਉਸ ਦੀ ਨਜ਼ਰ ਸਾਡੀ ਅੰਦਰੂਨੀ ਹਾਲਤ ਨੂੰ ਦੇਖਣ ਵਾਲੀ ਹੁੰਦੀ ਹੈ ਤੇ ਉਸਦੇ ਮੁਤਾਬਕ ਤਾਲੀਮ ਦੇਂਦਾ ਹੈ। ਜਦ ਉਸ ਦੇ ਪਾਸ ਕੋਈ ਜਾਵੇ, ਉਹ ਇਸ ਤਰ੍ਹਾਂ ਦੇਖ ਲੈਂਦਾ ਹੈ ਜਿਸ ਤਰ੍ਹਾਂ ਸ਼ੀਸ਼ੇ ਦੀ ਬੋਤਲ ਵਿਚ ਪਾਈ ਹੋਈ ਸ਼ੈ ਦਿੱਸ ਪੈਂਦੀ ਹੈ, ਪਰ ਉਹ ਪੜਦਾ ਪੋਸ਼ ਹੁੰਦਾ ਹੈ ਕਿਸੀ ਭਾਵ ਨਾਲ ਕੋਈ ਜਾਏ ਭੌਰਾ ਜਾਏ ਜਾਂ ਭੂੰਡ, ਫੁੱਲ ਦੀ ਤਰ੍ਹਾਂ ਦੋਹਾਂ ਨੂੰ ਖੁਸ਼ਬੂ ਦੇਂਦਾ ਹੈ। ਕੋਈ ਉਸ ਦੇ ਦਰ ਤੋਂ ਖ਼ਾਲੀ ਨਹੀਂ ਜਾਂਦਾ। ਜੋ ਉਸ ਦੇ ਪਾਸ ਜਾਂਦੇ ਹਨ ਉਹ ਐਸੇ ਸੰਸਕਾਰ ਲੈ ਆਂਵਦੇ ਹਨ। ਜੋ ਜਲਦੀ ਜਾਂ ਦੇਰ ਨਾਲ ਉੱਭਰ ਆਂਵਦੇ ਹਨ। ਜਦ ਤੋਂ ਅਜਿਹੀਆਂ ਹਸਤੀਆਂ ਦੇ ਦਰਸ਼ਨ ਹੋ ਜਾਣ, ਤਦ ਤੋਂ ਭੁਲੇ ਦਿਨ ਆਣੇ ਸ਼ੁਰੂ ਹੋ ਜਾਂਦੇ ਹਨ :

ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ॥

(ਧਨਾਸਰੀ ਮ: 5, 671)

(6) ਸੰਤ ਸਤਗੁਰੂ ਮਾਲਕ ਕੁਲ ਦਾ ਸੱਚਾ ਪੁੱਤਰ ਹੁੰਦਾ ਹੈ ਉਸ ਲਈ ਸਭ ਕੌਮਾਂ, ਮਿਲਤਾਂ, ਪੰਥ, ਸੰਪਰਦਾਇ, ਇੱਕ ਹਨ, ਸਭ ਦੇਹ ਧਾਰੀਆਂ ਵਿਚ ਇਕ ਪਰਮਾਤਮਾ ਦੇਖਦਾ ਹੈ 'ਪੰਚ ਤੱਤ ਕਾ ਪੂਤਲਾ ਗ਼ੈਬੀ ਖੇਲੇ ਮਾਂਹਿ॥ (ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ, ਮੱਕੇ ਦੀ ਸਾਖੀ)

ਬਿਲਾ ਲਿਹਾਜ਼ ਮਜ਼੍ਹਬ ਮਿੱਲਤ ਦੇ ਉਹ ਸਾਰੇ ਜਹਾਨ ਨੂੰ ਨਿਡਰ ਹੋ ਕੇ ਸਾਂਝਾ ਉਪੇਦਸ਼ ਦੇਂਦਾ ਹੈ। ਉਸ ਲਈ ਸਾਰੀ ਖ਼ਲਕਤ ਮਾਲਕ ਦੇ ਬੱਚੇ ਹਨ ਤੇ ਸਭ ਨੂੰ ਦ੍ਰਿਸ਼ਟੀ ਨਾਲ ਦੇਖਦਾ ਹੈ।

ਸਤਿਗੁਰੁ ਪੁਰਖੁ ਦਇਆਲੁ ਹੈ ਜਿਸਨੋ ਸਮਤੁ ਸਭ ਕੋਇ॥
ਏਕ ਦ੍ਰਿਸ਼ਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ॥

(ਗਉੜੀ ਵਾਰ ਮ: 4, 300)

ਤੇ ਸਾਰਿਆਂ ਨੂੰ ਗਲ ਲਾ ਲੈਂਦਾ ਹੈ।

ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥

(ਸਿਰੀ ਰਾਗੁ ਮ: 1, 72)

ਉਹ ਕਿਸੀ ਨੂੰ ਆਪਣੇ ਮਜ਼੍ਹਬ ਦੇ ਛੋੜਣ ਤੇ ਕਿਸੀ ਨਵੇਂ ਮਜ਼੍ਹਬ ਦੇ ਇਖ਼ਤਿਆਰ ਕਰਨ ਦਾ ਉਪਦੇਸ਼ ਨਹੀਂ ਦੇਂਦਾ, ਉਸ ਦਾ ਸੰਬੰਧ ਕੇਵਲ ਆਤਮਕ ਹੈ, ਤੁਸੀਂ ਕਿਸੇ ਮਜ਼੍ਹਬ ਦੇ ਹੋਵੋ ਪਰਵਾਹ ਨਹੀਂ, ਤੁਹਾਡੇ ਅੰਦਰ ਪਰਮਾਰਥ ਦੀ ਚਾਹ ਹੋਣੀ ਜ਼ਰੂਰੀ ਹੈ। ਉਸ ਲਈ ਮਜ਼੍ਹਬ ਤੇ ਕੌਮੀਅਤ ਦਾ ਸਵਾਲ ਨਹੀਂ ਹੁੰਦਾ।

ਹਿਲ ਮਿਲ ਖੇਲੂੰ ਸ਼ਬਦ ਮਹਿ ਅੰਤਰ ਰਹੀ ਨ ਰੇਖ॥
ਸਮਝੇ ਕਾ ਮਤ ਏਕ ਹੈ ਕਿਆ ਪੰਡਤ ਕਿਆ ਸ਼ੇਖ॥ (ਕਬੀਰ ਸਾਹਿਬ)

ਉਹ ਨਿਰਭੈ ਹੋ ਕੇ ਕੇਵਲ ਆਤਮਕ ਮਾਰਗ ਦਾ ਉਪੇਦਸ਼ ਦੇਂਦਾ ਹੈ, ਜੋ ਸ਼ਰੀਅਤਾਂ ਦੇ ਕਾਨੂੰਨਾਂ ਤੋਂ ਆਜ਼ਾਦ ਹਰੇਕ ਦੇ ਅੰਦਰ ਮੌਜੂਦ ਹੈ। ਉਹ ਸੱਚਾ ਹਾਜੀ ਹੈ, ਜਿਥੇ ਕਿਥੇ ਪੂਰਾ ਗੁਰੂ ਮਿਲੇ, ਉਸ ਤੋਂ ਰੂਹਾਨੀ ਲਾਭ ਉਠਾ ਲਵੋ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ 'ਜੇਕਰ ਤੈਨੂੰ ਹਜ ਕਰਨ ਦੀ ਖ਼ਾਹਿਸ਼ ਹੈ ਤਾਂ ਕਿਸੀ ਹਾਜੀ ਨੂੰ ਨਾਲ ਲੈ ਲੈ, ਉਹ ਹਿੰਦੂ ਹੋਵੇ

ਤੁਰਕ ਜਾਂ ਅਰਬੀ ਕੋਈ ਵੀ ਹੋਵੇ ਪਰਵਾਹ ਨਹੀਂ, ਤੂੰ ਉਸਦੀ ਜ਼ਾਹਿਰੀ ਸ਼ਕਲ ਪਰ ਨਾ ਜਾ, ਉਸ ਦੇ ਅੰਦਰੂਨੀ ਇਰਾਦੇ ਤੇ ਪਹੁੰਚ ਵਲ ਦੇਖ। ਅਸੀਂ ਉਸ ਨਾਲ ਬਾਹਰਲੀ ਕੋਈ ਸਾਂਝ ਨਹੀਂ ਕਰਨੀ ਹੁੰਦੀ, ਕੇਵਲ ਇਕ ਰੂਹਾਨੀ ਸਾਇੰਸ ਦੀ ਤਾਲੀਮ ਲੈ ਕੇ ਹੋਰ ਹੋਰ ਸਾਇੰਸਾਂ ਦੀ ਤਰ੍ਹਾਂ ਉਸਦੀ ਕਮਾਈ ਕਰਨੀ ਹੁੰਦੀ ਹੈ :

مرد حجی ہمرہ حاجی طلب  خواہ ہندو خواہ ترک وخواہ عرب
منگر اندر نقش اندر رنگ او  بنگر اندر عزم و در آہنگ او  (رومی)

(7) ਉਹ ਮਾਲਕ ਦੇ ਅਵਤਾਰ ਹੁੰਦੇ ਹਨ। ਜਿਸ ਤਰ੍ਹਾਂ ਮਾਲਕ ਕੁਲ ਬਿਨਾਂ ਜ਼ਬਾਨ ਦੇ ਸੰਤਾਂ ਮਹਾਤਮਾਂ ਨੂੰ ਉਪਦੇਸ਼ ਦੇਂਦਾ ਹੈ, ਉਹ ਵੀ ਆਪਣੇ ਸਿੱਖਾਂ ਨੂੰ ਆਪਣੀ ਅੰਦਰੂਨੀ ਕਸ਼ਫ (ਅਨੁਭਵ) ਦੀ ਤਾਕਤ ਨਾਲ ਬਿਨਾਂ ਜ਼ਬਾਨ ਦੇ ਉਪਦੇਸ਼ ਦੇਂਦੇ ਹਨ :

ਅਰਥ—ਮੁਰਸ਼ਦ ਮਾਲਕ ਦੀ ਤਰ੍ਹਾਂ ਨਿਰਾਕਾਰ ਇੰਦਰਿਆਂ ਤੋਂ ਪਰੇ ਹੁੰਦਾ ਹੈ ਆਪਣੇ ਮੁਰੀਦਾਂ ਨੂੰ ਬਿਨਾਂ ਜ਼ਬਾਨ ਖੋਲ੍ਹੇ ਦੇ ਉਪਦੇਸ਼ ਦੇਂਦਾ ਹੈ।

شیخ مختار است وبے آلت چو حق  با مریداں داد بے گفتن سبق (رومی)

ਸੰਤਾਂ ਦੀ ਤਾਲੀਮ ਬੇ ਜ਼ਬਾਨੀ ਦੀ ਜ਼ਬਾਨ ਅੰਦਰ ਹੈ ਜੋ ਲਿਖਣ ਪੜ੍ਹਣ ਦਾ ਮਜ਼ਮੂਨ ਨਹੀਂ। ਉਹ ਰੂਹ ਦੀ ਜ਼ਬਾਨ ਨਾਲ ਦਿੱਤੀ ਜਾਂਦੀ ਹੈ ਤੇ ਰੂਹ ਤੋਂ ਰੂਹ ਅਨੁਭਵ ਕਰਦੀ ਹੈ। ਰੂਹ ਰੱਬ ਦੀ ਅੰਸ਼ ਤੇ ਉਸਦਾ ਭੇਦ ਹੈ, ਜੋ ਬਿਨਾ ਤਾਲੂ ਤੇ ਜ਼ਬਾਨ ਦੇ ਬੋਲਦੀ ਹੈ :

امر ربی ست روح و بتر خداست  ذکر بے کام و بے زباں اُو راست ((رومی))

ਉਥੇ ਇਹ ਇੰਦਰੇ ਕੰਮ ਨਹੀਂ ਕਰਦੇ ਬਿਨਾਂ ਇੰਦਰਿਆਂ ਦੇ ਸਭ ਕੰਮ ਹੁੰਦੇ ਹਨ।

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ (ਮਾਝ ਵਾਰ ਮ: 2, 139)

ਮੌਲਵੀ ਰੂਮ ਸਾਹਿਬ ਵੀ ਇਹੁ ਫ਼ੁਰਮਾਂਦੇ ਹਨ ਕਿ ਉਹਨਾਂ ਮੰਡਲਾਂ ਵਿਚ ਚੱਲਣ ਲਈ ਇਹ ਪੈਰ ਨਹੀਂ ਚਾਹੀਦੇ ਤੇ ਨਾ ਹੀ ਖਾਣ ਲਈ ਇਹ ਜ਼ਬਾਨ ਤੇ ਉੱਡਣ ਲਈ ਪਰ ਚਾਹੀਦੇ ਹਨ, ਸੁਣਨ ਲਈ ਇਹ ਕੰਨ ਤੇ ਦੇਖਣ ਲਈ ਇਹ ਅੱਖਾਂ ਨਹੀਂ ਲੋੜੀਦੀਆਂ।

بے پر و بے پا سفرے کردے ۔ بے لب و بے دند. شکرے خوردے چشم بستہ عالمے میدیدے (رومی)

ਅਰਥ—ਬਿਨਾਂ ਪਰਾਂ ਤੇ ਬਿਨਾਂ ਪੈਰਾਂ ਦੇ ਸਫ਼ਰ ਕਰਦੇ ਹਾਂ, ਬਿਨਾਂ ਹੋਠਾਂ ਤੇ ਦੰਦਾਂ ਦੇ ਸ਼ੱਕਰ ਖਾਂਵਦੇ ਹਾਂ ਤੇ ਅੱਖਾਂ ਬੰਦ ਕਰਕੇ ਉਸ ਆਲਮ ਨੂੰ ਦੇਖਦੇ ਹਾਂ :

(8) ਕਈ ਵਾਰ ਪਰਮਾਰਥ ਦੇ ਖੋਜੀਆਂ ਨੂੰ ਉਹਨਾਂ ਦੇ ਸਤਿਸੰਗ ਵਿਚ ਕੋਈ ਸਵਾਲ ਕਰਨ ਦੀ ਲੋੜ ਨਹੀਂ ਰਹਿੰਦੀ। ਉਹ ਆਪਣੀ ਦਯਾ ਨਾਲ ਹੀ ਦਿਲ ਵਿਚ ਫੁਰਦੇ ਸਵਾਲਾਂ ਜਾਂ ਜੋ ਸਵਾਲ ਉਹ ਦਿਲ ਵਿਚ ਲੈ ਕੇ ਆਂਵਦੇ ਹਨ, ਉਹਨਾਂ ਦੇ ਬਿਨਾਂ ਪੁੱਛੇ ਜਵਾਬ ਦੇਂਦੇ ਜਾਂਦੇ ਹਨ।

(9) ਜਦ-ਜਦ ਸੰਤ ਪ੍ਰਗਟ ਹੁੰਦੇ ਹਨ, ਉਹ ਕੇਵਲ ਨਾਮ ਜਾਂ ਸੁਰਤ ਸ਼ਬਦ ਯੋਗ (ਦੇਖੋ ਇਹਨਾਂ ਦੇ ਪ੍ਰਕਰਣ) ਦੀ ਸਿਖਿਆ ਦੇਂਦੇ ਹਨ ਅਤੇ ਸਾਫ਼-ਸਾਫ਼ ਦਰਸਾ ਦੇਂਦੇ ਹਨ ਕਿ ਮਾਲਕ ਬਾਹਰਲੇ ਸਾਧਨਾਂ ਨਾਲ ਨਾ ਕਿਸੀ ਨੂੰ ਮਿਲਿਆ ਹੈ ਤੇ ਨਾ ਮਿਲੇਗਾ। ਉਹ ਘਟ ਦੇ ਅੰਦਰ ਹੈ, ਉਸਨੂੰ ਉਥੇ ਤਲਾਸ਼ ਕਰੋ, ਤੁਸਾਡਾ ਘਟ ਹੀ ਅਸਲੀ ਹਰਿ ਮੰਦਰ ਹੈ, ਉਸਦੇ ਅੰਦਰ ਦਾਖਲ ਹੋਣ ਨਾਲ ਮਾਲਕ ਦੇ ਦਰਸ਼ਨ ਹੋਣਗੇ :

ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥

(ਪ੍ਰਭਾਤੀ ਮ: 3, 1346)

ਇਨਸਾਨ ਦਾ ਵਜੂਦ ਅਜੀਬ ਸ਼ੈ ਹੈ, ਜੇਕਰ ਅੱਖਾਂ ਖੁਲ੍ਹਣ ਤਾਂ ਸੱਚ ਮੁੱਚ ਰੱਬ ਦਾ ਘਰ ਹੈ "Body is the Temple of God" ਇਹ ਸੱਚੀ ਮਸਜਿਦ ਹੈ ਜਿਸਦੇ ਅੰਦਰ ਰੱਬ ਲੱਭਦਾ ਹੈ :

مسجد است ایں دِل جسمش ساجد است

ਇਹ ਦਿਲ ਮਸਜਿਦ ਹੈ, ਉਸਦਾ ਜਿਸਮ ਸਜਦਾ ਕਰਨ ਦੀ ਜਗ੍ਹਾ ਹੈ "Man He made in his own image" (Bible) ਕੁਦਰਤੀ ਮਸਜਿਦਾਂ ਤੇ ਮੰਦਰਾਂ (ਇਹਨਾਂ ਜਿਸਮਾਂ) ਵਿਚ ਰਹਿਣ ਵਾਲੇ ਲੋਕ ਬਾਹਰ ਕਿਉਂ ਭਟਕਣ ! ਇਹ ਮੁਨਾਸਬ ਨਹੀਂ। ਜੋ ਕਾਇਆਂ ਨੂੰ ਛੱਡ ਕੇ ਮਾਲਕ ਨੂੰ ਹੋਰ ਹੋਰ ਥਾਂ ਢੂੰਡਦੇ ਹਨ, ਉਹ ਉਸਨੂੰ ਨਹੀਂ ਪਾਂਦੇ।

یار در پہلو چرا اے بے خبر   یار در تو تو چہ گردی در بدر (مغربی)

ਅਰਥ—ਪ੍ਰੀਤਮ ਤ਼ਾਂ ਤੇਰੀ ਬਗਲ ਵਿਚ ਹੈ, ਤੂੰ ਕਿਉਂ ਬੇਖ਼ਬਰ ਹੈਂ, ਉਹ ਤਾਂ ਤੇਰੇ ਅੰਦਰ ਹੈ ਤੂੰ ਦਰ ਬਦਰ ਕਿਉਂ ਫਿਰਦਾ ਹੈਂ ?

در دماغِ تو گُلشن و مجلس   سَیر کُن تیز روز مُرشد پُرس (سوامی جی)

ਅਰਥ—ਤੇਰੇ ਦਿਮਾਗ਼ ਅੰਦਰ ਗੁਲਸ਼ਨ ਹਨ ਤੇ ਖ਼ਾਸ ਮਜਲਸਾਂ ਹਨ, ਤੂੰ ਉਸਦੀ ਸੈਲਕਰ, ਜਲਦੀ ਜਾ ਕੇ ਕਿਸੀ ਮੁਰਸ਼ਦ ਪਾਸੋਂ ਇਹਨਾਂ ਦੀ ਬਾਬਤ ਪੁੱਛ।

ਵਿਣੁ ਕਾਇਆ ਜਿ ਹੋਰਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥
ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ॥

(ਗਉੜੀ ਵਾਰ ਮ: 4, 309)

ਜੋ ਕਾਇਆਂ ਨੂੰ ਛੱਡ ਕੇ ਉਸਨੂੰ ਹੋਰ ਕਿਧਰੇ ਢੂੰਡਦੇ ਹਨ, ਉਹ ਮੂੜ੍ਹ ਹਨ, ਉਹ

ਹਰਨਾਂ ਦੀ ਤਰ੍ਹਾਂ ਕਸਤੂਰੀ ਨੂੰ ਝਾੜੀਆਂ ਵਿਚ ਢੂੰਡਦੇ ਹਨ ਤੇ ਉਜਾੜਾਂ ਵਿਚ ਭਰਮ ਕਰਕੇ ਟਕਰਾਂ ਮਾਰਦੇ ਹਨ। ਜੋ ਕੁਝ ਬ੍ਰਹਮੰਡ ਦੇ ਅੰਦਰ ਹੈ, ਉਹ ਪਿੰਡ ਦੇ ਅੰਦਰ ਵੀ ਹੈ। ਉਸਨੂੰ ਆਪਣੇ ਅੰਦਰ ਤਲਾਸ਼ ਕਰੋ। ਅਸੀਂ ਗ਼ਲਤੀ ਨਾਲ ਉਸਨੂੰ ਬਾਹਰ ਕਿਤਾਬਾਂ, ਦਰਿਆਵਾਂ, ਪਹਾੜਾਂ, ਤੇ ਆਦਮੀ ਦੇ ਹੱਥਾਂ ਨਾਲ ਬਣੇ ਹੋਏ ਮੰਦਰਾਂ ਤੇ ਹੋਰ ਹੋਰ ਥਾਂਈਂ ਤਲਾਸ਼ ਕਰਦੇ ਹਾਂ, ਪਰ ਉਸਦੀ ਪ੍ਰਾਪਤੀ ਨਹੀਂ ਹੁੰਦੀ। ਜੇਕਰ ਸਾਨੂੰ ਘੱਟ ਦੇ ਰਸਤੇ ਦਾ ਭੇਦ ਮਿਲ ਜਾਵੇ ਅਸੀਂ ਉਸਨੂੰ ਪਾ ਲੈਂਦੇ, ਪਰ ਸੱਚੇ ਗੁਰੂ ਤੋਂ ਬਿਨਾਂ ਅਸੀਂ ਕਾਇਆਂ ਦੇ ਅੰਦਰ ਦਾਖ਼ਲ ਨਹੀਂ ਹੋ ਸਕਦੇ।

ਗੁਰ ਪ੍ਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ ॥ (ਪ੍ਰਭਾਤੀ ਮ: 3, 1346)

(10) ਪੂਰੇ ਗੁਰੂ ਦੀ ਤਾਲੀਮ ਸੋਲਾਂ ਆਨੇ ਸਹੀ ਤੇ ਅਮਲੀ ਸਾਇੰਸ ਹੈ, ਖ਼ਿਆਲੀ ਜਾਂ ਬੁੱਧੀ ਦਾ ਵਿਚਾਰ ਨਹੀਂ। ਉਹ ਜਦ ਵੀ ਉਪਦੇਸ਼ ਦੇਂਦੇ ਹਨ, ਬੜੀ ਪ੍ਰਤੀਤ (Conviction) ਨਾਲ ਦੇਂਦੇ ਹਨ। ਉਹਨਾਂ ਦਾ ਉਪਦੇਸ਼ ਸੁਣਿਆਂ ਸੁਣਾਇਆ ਜਾਂ ਪੜ੍ਹਿਆ ਪੜ੍ਹਾਇਆ ਨਹੀਂ ਹੁੰਦਾ। ਉਹ ਉਹਨਾਂ ਦਾ ਆਪਣਾ ਅਨੁਭਵ ਹੈ, ਜੋ ਸਾਰੇ ਸੰਤਾਂ ਮਹਾਤਮਾ ਦਾ ਸਾਂਝਾ ਮਜ਼ਮੂਨ ਹੈ। ਉਹਨਾਂ ਦੇ ਰੂਹਾਨੀ ਤਜਰਬੇ ਹੋਰਨਾਂ ਮਹਾਤਮਾਂ ਤੇ ਤਜਰਬਿਆਂ ਨਾਲ ਮਿਲਦੇ ਹਨ। ਉਹ ਲੋਕਾਂ ਨੂੰ ਅੰਧ ਵਿਸ਼ਵਾਸ਼ ਨਹੀਂ ਦੇਂਦੇ, ਉਹਨਾਂ ਨੇ ਖ਼ੁਦ ਮਾਲਕ ਨੂੰ ਦੇਖਿਆ ਹੈ 'ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥' (ਆਸਾ ਮ: 5, 397)

ਸੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥
(ਭੈਰਉ ਨਾਮਦੇਵ,1163)

ਉਹ ਸੱਚੇ ਹਾਜੀ ਹਨ ਤੇ ਉਹ ਕਹਿੰਦੇ ਹਨ 'ਕਰੋ ਅਤੇ ਆਪਣੀ ਅੱਖੀਂ ਦੇਖੋ।'

بباید چشم سر معشوق دیدن     کلامش را بگوش خود شنیدن
نہاں اندر نہاں بیند جمالش     بہ گوش حس فہم نکند کمالش (شمس تبریز)

ਸ਼ਮਸ ਤਬਰੇਜ਼ ਦੀ ਫ਼ਰਮਾਂਦੇ ਹਨ, 'ਆਪਣੀ ਅੱਖੀਂ ਪਿਆਰੇ ਨੂੰ ਦੇਖਣਾ ਚਾਹੀਦਾ ਹੈ, ਉਸ ਦੇ ਕਲਾਮ ਨੂੰ ਖ਼ੁਦ ਸੁਣਨਾ ਚਾਹੀਦਾ ਹੈ, ਅੱਖਾਂ ਬੰਦ ਕਰੋ ਅੱਗੇ ਅੰਧੇਰਾ ਹੈ, ਉਸ ਦੇ ਪਾਰ ਉਸਦੇ ਜਮਾਲ ਨੂੰ ਦੇਖਣਾ ਚਾਹੀਦਾ ਹੈ, ਉਸ ਦੇ ਕਮਾਲ ਨੂੰ ਜ਼ਾਤੀ ਅਨੁਭਵ ਨਾਲ ਸਮਝ ਸਕੋਗੇ। ਉਹ ਗ੍ਰੰਥਾਂ ਪੋਥੀਆਂ ਦੇ ਮੁਹਤਾਜ ਨਹੀਂ ਹੁੰਦੇ। ਸਭ ਧਰਮ ਪੁਸਤਕਾਂ ਵਿਚ ਮਹਾਂ ਪੁਰਸ਼ਾਂ ਦੇ ਅਨੁਭਵ ਕੀਤੇ ਹੋਏ ਹਾਲ ਦਰਜ ਹਨ। ਉਹ ਮੁਜੱਸਮ ਤੇ ਫਿਰਦੇ ਟੁਰਦੇ ਵੇਦ ਤੇ ਗ੍ਰੰਥ ਹਨ, ਪੁਸਤਕਾਂ ਉਨ੍ਹਾਂ ਤੋਂ ਹੀ ਨਿਕਲੀਆਂ ਹਨ, ਉਹ ਇਹ ਸਭ ਕੁਛ ਹਨ ਤੇ ਹੋਰ ਵਧੇਰੇ ਕੁੱਝ ਵੀ ਹਨ। ਸੰਤਾਂ ਦੀ ਤਾਲੀਮ ਸੱਚੀ ਆਜ਼ਾਦੀ ਦੀ ਤਾਲੀਮ ਹੈ, ਜਿਸ ਨਾਲ ਸਭ ਬੰਧਨ ਟੁੱਟ ਜਾਂਦੇ ਹਨ ਤੇ ਜੀਵ ਅਮਰ ਪਦਵੀ ਪਾ ਜਾਂਦੇ ਹਨ।'

ਮਲਾਰ ਦੀ ਵਾਰ ਵਿਚ ਗੁਰੂ ਨਾਨਕ ਸਾਹਿਬ ਸਤਿਗੁਰ ਦੀ ਪਛਾਣ ਇਸ ਤਰ੍ਹਾਂ

ਫ਼ਰਮਾਂਦੇ ਹਨ—'ਸੁਜਾਣ ਸਤਿਗੁਰ ਉਹ ਹੈ ਜੋ ਸਾਨੂੰ ਇਸੀ ਘਰ (ਜਿਸਮ) ਦੇ ਅੰਦਰ ਸਾਡਾ ਸੱਚਾ ਘਰ ਦਰਸਾ ਦੇਵੇ। ਸਾਡੇ ਅੰਦਰ ਜੋ ਪੰਜ ਧੁਨਾਂ (ਜੋ ਸ਼ਬਦ ਦੀ ਨਿਸ਼ਾਨੀ ਹਨ) ਹੋ ਰਹੀਆਂ ਹਨ ਉਹਨਾਂ ਨੂੰ ਸੁਣਾ ਦੇਵੇ। ਸਭ ਦੀਪ, ਲੋਅ, ਪਾਤਾਲ ਤੇ ਖੰਡ ਬ੍ਰਹਮੰਡ ਅਸਚਰਜ ਹਨ ਕਿਉਂ ਜੋ ਇਹਨਾਂ ਅੰਦਰ ਸ਼ਬਦ ਦੀਆਂ ਰਸੀਲੀਆਂ ਧੁਨਾਂ ਧੁਨਕਾਰਾਂ ਦੇ ਰਹੀਆਂ ਹਨ ਜੋ ਸੱਚੇ ਮਾਲਕ ਦੇ ਤਖਤ ਤੋਂ ਆ ਰਹੀਆਂ ਹਨ। ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ ਕਿ ਤੁਸੀਂ ਸੁਖਮਨ ਦੇ ਅੰਦਰ ਉਸ ਸ਼ਬਦ ਨੂੰ ਸੁਣ ਕੇ ਸੁੰਨ ਮੰਡਲ ਵਿਚ ਲਿਵ ਲਾਓ। ਉਹ ਅਕਥ ਕਥਾ ਹੈ, ਉਸ ਨਾਲ ਮਨ ਨੂੰ ਜੋੜੋ, ਸਭ ਆਸਾ ਮਨਸਾ ਖ਼ਤਮ ਹੋ ਜਾਣਗੀਆਂ। ਜਦ ਹਿਰਦੇ ਕਮਲ ਉਲਟੇਗਾ, ਇਹ ਅੰਮ੍ਰਿਤ ਨਾਲ ਭਰ ਜਾਵੇਗਾ, ਉਸ ਅੰਮ੍ਰਿਤ ਰਸ ਨੂੰ ਪੀ ਕੇ ਤੁਹਾਡਾ ਮਨ ਕਿਧਰੇ ਨਹੀਂ ਦੌੜੇਗਾ। ਉਹ ਜੋ ਅਜਪਾ ਜਾਪ ਹੈ ਜੋ ਬਿਨਾਂ ਜਪੇ ਦੇ ਆਪਣੇ ਆਪ ਹੋ ਰਿਹਾ ਹੈ, ਕਦੇ ਵਿਸਰੇਗਾ ਨਹੀਂ, ਉਹ ਆਦਿ ਜੁਗਾਦਿ ਸਮਾ ਰਿਹਾ ਹੈ। ਸਭ ਸਖੀਆਂ (ਪਰਮਾਰਥ ਦੇ ਖੋਜੀ) ਪੰਜਾਂ ਸ਼ਬਦਾਂ ਨੂੰ ਪਾਂਦੀਆਂ (ਕਮਾਈ ਕਰਦੀਆਂ) ਹਨ, ਉਹ ਗੁਰਮੁਖ ਹਨ ਤੇ ਆਪਣੇ ਨਿਜ ਘਰ ਨੂੰ ਪਾ ਲੈਂਦੀਆਂ ਹਨ। ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਜੇ ਕੋਈ ਸ਼ਬਦ ਨੂੰ ਖੋਜ ਕੇ ਇਸ ਘਰ ਨੂੰ ਪ੍ਰਾਪਤ ਕਰ ਲਵੇ, ਮੈਂ ਉਸ ਦਾ ਦਾਸ ਹਾਂ।

ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ ॥ (ਮਲਾਰ ਵਾਰ ਮ: 1, 1290)

ਸਭ ਮਹਾਤਮਾਂ ਦੀਆਂ ਬਾਣੀਆਂ ਇਹ ਦਸਦੀਆਂ ਹਨ ਕਿ ਜੋ ਸੁਰਤ ਨੂੰ ਸ਼ਬਦ ਨਾਲ ਜੋੜ ਸਕੇ, ਉਹੀ ਸਚਾ ਗੁਰੂ ਹੈ :

ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥
ਅਫਰਿਓ ਵੇ ਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥
(ਮਾਰੂ ਮ: 1, 1021)

ਉਹ ਸਿੱਖਾਂ ਨੂੰ ਕਿਸੀ ਬਾਹਰਮੁਖੀ ਸਾਧਨ ਵਿਚ ਨਹੀਂ ਭਰਮਾਂਦਾ ਉਸ ਦੀ ਨਿਰੋਲ ਤਾਲੀਮ ਇਹੀ ਹੁੰਦੀ ਹੈ ਜੋ ਆਪਣੇ ਅੰਦਰ ਵੜਕੇ ਸ਼ਬਦ ਦੀ ਕਮਾਈ ਕਰੋ। ਪੂਰੇ ਗੁਰੂ ਦੇ ਮਿਲਣ ਦੀ ਇਹੁ ਨਿਸ਼ਾਨੀ ਹੈ ਕਿ ਸਿਖ ਦੇ ਅੰਦਰ ਅਨਹਦ ਸ਼ਬਦ ਵੱਜ ਪਵੇਗਾ।

ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾ ਕੈ ਅਨਹਦ ਤੂਰਾ ॥
(ਆਸਾ ਮ: 5, 393)

ਜੋ 'ਨਾਮ' ਵਿਚ ਰਤਿਆ ਹੋਇਆ ਹੈ, ਉਹੀ ਸਤਿਗੁਰ ਹੈ। ਉਹ ਕਲਜੁਗ ਵਿਚ ਜੀਵਾਂ ਨੂੰ ਪਾਰ ਲੈ ਜਾਣ ਲਈ ਜਹਾਜ਼ ਹੈ। ਜੋ ਗੁਰਮੁਖ ਹੁੰਦਾ ਹੈ ਉਹ ਇਸ ਜਹਾਜ਼ ਤੇ ਚੜ੍ਹਕੇ ਭਵ ਸਾਗਰ ਤੋਂ ਪਾਰ ਹੋ ਜਾਦਾ ਹੈ, ਤੇ ਆਪਣੇ ਅੰਦਰ ਸੱਚ ਨੂੰ ਪਾ ਲੈਂਦਾ ਹੈ।

ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ॥

(ਬਿਹਾਗੜਾ ਵਾਰ ਮ: 3, 552)

(11) ਜਦ ਕਦੀ ਸੰਤ ਮਹਾਤਮਾ ਪ੍ਰਗਟ ਹੁੰਦੇ ਹਨ, ਉਹ ਆਪਣੇ ਇਰਦ ਗਿਰਦ ਬਾਜ਼ ਵਕਤ ਕੁਛ ਐਸੇ ਸਾਮਾਨ ਬਣਾ ਰਖਦੇ ਹਨ, ਜੋ ਦੁਨੀਆਂਦਾਰਾਂ ਨੂੰ ਠੀਕ ਨਹੀਂ ਭਾਸਦੇ। ਇਸ ਦਾ ਕਾਰਨ ਇ ਹੈ ਕਿ ਉਹਨਾਂ ਦੀ ਸੋਭਾ ਸੁਣਕੇ ਦੁਨੀਆਂ ਦੇ ਬੰਦੇ ਤੇ ਮਾਇਆ ਦੇ ਗੁਲਾਮ ਜੋ ਉਹਨਾਂ ਪਾਸ ਇਕੱਠੇ ਹੋ ਜਾਂਦੇ ਹਨ, ਉਹ ਮੱਖੀ ਦੀ ਤਰ੍ਹਾਂ ਉਡ ਜਾਣ ਤਾਂ ਜੁ ਪਰਮਾਰਥੀਆਂ ਦਾ ਨੁਕਸਾਨ ਨਾ ਹੋਵੇ। ਇਹ ਨਿੰਦਾ ਦਾ ਸਮਾਨ ਉਹ ਆਪ ਖੜਾ ਕਰ ਲੈਂਦੇ ਹਨ, ਤਾਂ ਜੁ ਕੇਵਲ ਅਧਿਕਾਰੀ ਲੋਕ ਹੀ ਉਹਨਾਂ ਪਾਸ ਆ ਸੱਕਣ।

درِ درویش را درباں نباید     بباید تا سگِ دُنیا نہ آید

ਅਰਥ—(ਸ਼ੰਕਾ) ਫ਼ਕੀਰਾਂ ਦੇ ਦਰ ਤੇ ਦਰਬਾਨ ਨਹੀਂ ਚਾਹੀਦਾ। (ਉੱਤਰ) ਜ਼ਰੂਰ ਚਾਹੀਦਾ ਹੈ ਤਾਂ ਜੋ ਦੁਨੀਆਂ ਦੇ ਕੁੱਤੇ ਨਾ ਆ ਸੱਕਣ।

ਉਹਨਾਂ ਦੇ ਦਰ ਪੁਰ ਨਿੰਦਾ ਚੌਂਕੀਦਾਰ ਦਾ ਕੰਮ ਕਰਦੀ ਹੈ, ਤਾਂ ਜੁ ਕੋਈ ਅਨਅਧਿਕਾਰੀ ਜੀਵ ਉਹਨਾਂ ਦੇ ਪਾਸ ਘਸਣ ਨਾ ਪਾਵੇ।

*ਭਾਈ ਬਾਲੇ ਦੀ ਜਨਮ ਸਾਖੀ ਵਿਚ ਜ਼ਿਕਰ ਆਇਆ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ, 'ਕਲਿਜੁਗ ਵਿਚ ਸੰਤਾਂ ਨੇ ਬਹੁਤ ਸਾਰੇ ਅਵਤਾਰ ਧਾਰਨ ਕਰਕੇ ਜੀਵਾਂ ਦਾ ਉੱਧਾਰ ਕਰਨਾ ਹੈ।' ਤਾਂ ਭਾਈ ਅਜਿਤੇ ਨੇ ਬੇਨਤੀ ਕੀਤੀ, 'ਮਹਾਰਾਜ ਜੀ ! ਪੂਰਿਆਂ ਸੰਤਾਂ ਦੀ ਕੀ ਪਰਖ ਹੋਵੇਗੀ, ਕੇਹੜਾ ਸ਼ਬਦ ਵਰਤੇਗਾ ਤੇ ਗੁਰਮੁਖ ਸਿਖ ਪੂਰਿਆਂ ਸੰਤਾਂ ਨੂੰ ਕਿਸ ਤਰ੍ਹਾਂ ਪਛਾਨਣਗੇ ?" ਗੁਰੂ ਜੀ ਨੇ ਉੱਤਰ ਦਿਤਾ ਕਿ ਜਦ ਜਦ ਸੰਤ ਜਾਮਾ ਪਹਿਨਕੇ ਪ੍ਰਗਟ ਹੋਣਗੇ, ਤਦ ਤਦ ਨਕਲੀ ਸ਼ਰੀਅਤ ਵਾਲੇ ਮਜ਼ਹਬਾਂ ਦੇ ਪਾਬੰਦ ਲੋਕ ਸੰਤਾਂ ਦੀ ਬਹੁਤ ਨਿੰਦਿਆ ਕਰਨਗੇ ਅਤੇ ਸੰਤਾਂ ਦਾ ਸੰਗ ਕੋਈ ਵਿਰਲਾ ਸਿਖ ਕਰੇਗਾ। ਜੇਹੜਾ ਕੋਈ ਇਸ ਅਧ ਟਾਵਾਂ ਟਾਵਾਂ ਸਿਖ ਆਵੇਗਾ, ਉਸ ਸਿਖ ਦੀ ਨਕਲੀ ਸਿਖ ਬਹੁਤ ਬੇਅਦਬੀ ਕਰਨਗੇ ਅਰਥਾਤ ਸੰਤਾਂ ਦੇ ਸੰਗ ਕਰਨ ਵਾਲੇ ਨੂੰ ਬੁਰਾ ਜਾਨਣਗੇ। ਉਸ ਵਕਤ ਸੁਰਤ ਸ਼ਬਦ ਦੇ ਅਭਿਆਸ ਨੂੰ ਭੁੱਲਕੇ ਸਭ ਜੀਵ ਬਾਹਰਮੁਖੀ ਬਾਣੀਆਂ ਪੜ੍ਹਣਗੇ ਜਾਂ ਨਮਾਜ਼ਾਂ ਪੜ੍ਹਣ ਵਿਚ ਲਗ ਪੈਣਗੇ ਅਤੇ ਅਨਹਦ ਸ਼ਬਦ ਦਾ ਰਸਤਾ ਗੁਪਤ ਹੋ ਜਾਵੇਗਾ ਅਰਥਾਤ ਹੋਰ ਹੋਰ ਮੰਤ੍ਰ ਜਪਣ ਵਿਚ ਸਭ ਜੀਵ ਲਗ ਪੈਣਗੇ ਅਤੇ ਅੰਤਰਮੁਖ ਭਗਤੀ ਤੋਂ

---

*ਇਹ ਵਰਣਨ ਸਾਰ ਅੰਮ੍ਰਿਤਧਾਰ ਨਾਮੀ ਪੁਸਤਕ ਕ੍ਰਿਤ ਭਾਈ ਭਗਤ ਸਿੰਘ ਮਾਣਕ ਪੁਰੀਆ ਵਿਚ ਆਇਆ ਹੈ (ਪੰਨਾ 12—13)

ਵਾਂਜੇ ਰਹਿਣਗੇ। ਜਦ ਸੁਰਤ ਸ਼ਬਦ ਦਾ ਰਸਤਾ ਬੰਦ ਹੋ ਜਾਵੇਗਾ, ਤਦ ਮੈਂ ਅਨਹਦ ਸ਼ਬਦ ਵਰਤੇਗਾ, ਓਥੇ ਮੇਰਾ ਹੀ ਸਰੂਪ ਸਮਝਣਾ।

(12) ਸੰਤਾਂ ਦੇ ਪ੍ਰਗਟ ਹੋਣ ਤੇ ਪਰਮਾਰਥ ਦਾ ਹੜ੍ਹ ਆ ਜਾਂਦਾ ਹੈ। ਇਸ ਲਈ ਸੱਚੇ ਖੋਜੀ ਚੁਫੇਰਿਓਂ ਉਹਨਾਂ ਪਾਸ ਆ ਇਕੱਠੇ ਹੁੰਦੇ ਹਨ। ਉਹਨਾਂ ਦੇ ਉਪਦੇਸ਼ ਨਾਲ ਸਭ ਨੂੰ ਲਾਭ ਪੁੱਜਦਾ ਹੈ। ਕੋਈ ਧਰਮੀ ਹੋਵੇ ਜਾਂ ਪਾਪੀ, ਜੋ ਉਹਨਾਂ ਦੇ ਪਾਸ ਸਚੇ ਦਿਲ ਨਾਲ ਆਂਵਦੇ ਹਨ, ਉਹਨਾਂ ਦੀ ਆਤਮਕ ਤ੍ਰਿਪਤੀ ਦਾ ਸਾਮਾਨ ਬਣ ਜਾਂਦਾ ਹੈ। ਇਸ ਕਰਕੇ ਦੇਖਣ ਵਿਚ ਆਂਵਦਾ ਹੈ ਕਿ ਕਈ ਪਾਪੀ, ਡਾਕੂ ਤੇ ਚੋਰ ਵੀ ਉਥੇ ਇਕਠੇ ਹੋ ਜਾਂਦੇ ਹਨ ਜੋ ਉਹਨਾਂ ਦੇ ਆਤਮਕ ਲਾਭ ਕਰਕੇ ਧਰਮਾਤਮਾ ਬਣ ਜਾਂਦੇ ਹਨ। ਉਹ ਸਚੇ ਧੋਬੀ ਹੁੰਦੇ ਹਨ, ਜੋ ਸਾਡੇ ਪਾਪਾਂ ਦੀ ਮੈਲ ਨੂੰ ਧੋਂਦੇ ਹਨ।

ਉਹ ਬੇਗਰਜ਼ੀ ਤੇ ਕੁਰਬਾਨੀ ਦੀ ਜ਼ਿੰਦਾ ਮਿਸਾਲ ਹੁੰਦੇ ਹਨ, ਉਹਨਾਂ ਦਾ ਸਿੱਕਾ ਸਭਨਾਂ ਦੇ ਦਿਲਾਂ ਪੁਰ ਹੁੰਦਾ ਹੈ। ਪਰਮਾਰਥ ਦਾ ਪ੍ਰਚਾਰ ਬੜੇ ਜ਼ੋਰ ਸ਼ੋਰ ਨਾਲ ਹੁੰਦਾ ਹੈ, ਲੋਕੀ ਹਜ਼ਾਰਾਂ ਦੀ ਗਿਣਤੀ ਵਿਚ ਇਕਠੇ ਹੋ ਜਾਂਦੇ ਹਨ। ਇਹ ਸਾਮਾਨ ਦੇਖਕੇ ਦੁਨੀਆਂ ਹੈਰਾਨ ਰਹਿ ਜਾਂਦੀ ਹੈ।

(13) ਉਹ ਸਮਰੱਥ ਪੁਰਖ਼ ਹੁੰਦੇ ਹਨ। ਆਪਣੇ ਸਿਖਾਂ ਦੀ, ਦੂਰ ਜਾਂ ਨੇੜੇ ਕਿਧਰੇ ਵੀ ਹੋਣ, ਸੰਭਾਲ ਕਰਦੇ ਰਹਿੰਦੇ ਹਨ, ਜਿਸਨੂੰ ਵੇਖਕੇ ਭਰੋਸਾ ਬੱਝਦਾ ਹੈ। ਉਹਨਾਂ ਦਾ ਹੱਥ ਮਾਲਕ ਦੇ ਹੱਥ ਤੋਂ ਘਟ ਨਹੀਂ ਹੁੰਦਾ, ਜਾਣੋ ਮਾਲਕ ਦਾ ਹੀ ਹੱਥ ਹੁੰਦਾ ਹੈ। ਉਹਨਾਂ ਦਾ ਹੱਥ ਲੰਬਾ ਹੁੰਦਾ ਹੈ ਜੋ ਸੱਤਾਂ ਆਸ-ਮਾਨਾਂ ਨੂੰ ਵੀ ਲੰਘ ਜਾਂਦਾ ਹੈ। ਜਿਉਂ ਜਿਉਂ ਸਿਖ ਉਨ੍ਹਾਂ ਨਾਲ ਮਾਂਝ ਪਾਉਂਦਾ ਜਾਂਦਾ ਹੈ, ਇਤ ਨਵੀਆਂ ਬਰਕਤਾਂ ਤੇ ਕਰਮਾਤਾਂ ਦੇਖਦਾ ਹੈ।

دستِ پیر از غائباں کوتاہ نیست    دستِ او جز قدرتِ اللہ نیست
مردہ را دستِ دراز آمد یقیں    برگذشت از آسمانِ ہفتمیں    (ਰੂਮੀ)

ਇਹ ਕੁਛ ਮੋਟੀਆਂ ਮੋਟੀਆਂ ਨਿਸ਼ਾਨੀਆਂ ਹਨ ਜੋ ਪਰਮਾਰਥੀ ਦੇ ਵਿਚਾਰਨ ਯੋਗ ਹਨ।

ਇਸਤੋਂ ਛੁੱਟ ਹੋਰ ਅਨ੍ਰੇਕਾਂ ਹੀ ਨਿਸ਼ਾਨੀਆਂ ਹਨ ਜੋ ਪਰਮਾਰਥੀ ਉਹਨਾਂ ਦੀ ਮੋਹਬਤ ਵਿਚ ਦੇਖਦਾ ਹੈ। ਮੌਲਵੀ ਰੂਮ ਸਾਹਿਬ ਕਹਿੰਦੇ ਹਨ ਕਿ ਵਲੀਆਂ ਦੇ ਅੰਦਰ ਹੋਰ ਬਹੁਤ ਸਾਰੀਆਂ ਨਿਸ਼ਾਨੀਆਂ ਹਨ ਜੋ ਉਹਨਾਂ ਨੂੰ ਪ੍ਰਗਟ ਹੁੰਦੀਆਂ ਹਨ ਜੋ ਉਹਨਾਂ ਤੋਂ ਵਾਕਫ਼ ਹਨ।

پس نشانی ہا کہ اندر اولیاست    خاص آں جاں است کز او واشناست    (ਰੂਮੀ)

ਆਖਰ ਜਦ ਅਭਿਆਸ ਕਰਕੇ ਜੀਵ ਆਪਣੇ ਅੰਦਰ ਵੜਦਾ ਹੈ ਤੇ ਉਸ ਮਹਾਤਮਾਂ ਦੇ ਨੂਰੀ ਸਰੂਪ ਦੇ ਦਰਸ਼ਨ ਕਰਦਾ ਹੈ। ਜੋ ਉਸ ਨਾਲ ਗੱਲਾਂ ਕਰਦਾ, ਉਸਦੇ ਸਵਾਲਾਂ ਦਾ ਜੁਵਾਬ ਦਿੰਦਾ ਹੈ ਤੇ ਉਸ ਦੇ ਹਰ ਵਕਤ ਨਾਲ ਰਹਿੰਦਾ ਹੈ, 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥' (ਆਸਾ ਮ: 5, 394) ਉਸ ਵਕਤ ਉਸਦੀ ਪਛਾਣ ਪੱਕੀ ਹੋ ਜਾਂਦੀ ਹੈ।

ਦੁਨੀਆਂ ਗੁਰੂਆਂ ਦੀ ਭਰੀ ਪਈ ਹੈ। ਆਮ ਲੋਕ ਮਾਨ ਵਡਿਆਈ ਤੇ ਦੌਲਤ ਦੇ ਭੁੱਖੇ ਹੁੰਦੇ ਹਨ, ਉਹ ਗੁਰੂ ਨਹੀਂ ਹੋ ਸਕਦੇ, ਉਹਨਾਂ ਤੋਂ ਬਚਣਾ ਚਾਹੀਦਾ ਹੈ (ਦੇਖੋ 'ਡਿੰਭੀ ਗੁਰੂ' ਦਾ ਪ੍ਰਕਰਣ)ਸੋਚ ਸਮਝਕੇ ਗੁਰੂ ਧਾਰਨ ਕਰਨਾ ਚਾਹੀਦਾ ਹੈ ਜਿਥੇ ਪਹਿਲੇ ਲਿਖੇ ਸਾਮਾਨ ਨਜ਼ਰ ਆਉਣ ਉਥੇ ਸਚਾਈ ਦੀ ਝਲਕ ਹੋਵੇਗੀ, ਪਰ ਭੁਲਕੇ ਵੀ ਕਦੀ ਮਹਾਤਮਾ ਦੀ ਪਰੀਖਿਆ ਲੈਣ ਦਾ ਖਿਆਲ ਨਾ ਕਰੋ। ਜਦ ਅਜੇਹਾ ਗੁਰੂ ਮਿਲ ਜਾਵੇ, ਉਹਨਾਂ ਦੇ ਮਿਕਨਾਤੀਸੀ ਅਸਰ ਨਾਲ ਮਨ ਕਾਬੂ ਵਿਚ ਆ ਜਾਂਦਾ ਹੈ। ਉਸਦੀ ਤਾਕਤ ਤੋਂ ਬਿਨਾਂ ਇਹ ਕੰਮ ਨਹੀਂ ਬਣ ਸਕਦਾ।

ہیچ نکشد نفس را جز ظلِّ پیر    دامن آں نفس کش را سخت گیر
گر بگیری سخت آں توفیقِ ہوست    ہر کہ قوت در تو آید جذبِ اوست
(مثنوی)

ਅਰਥ—ਪੀਰ ਦੇ ਸਾਏ ਤੋਂ ਬਿਨਾਂ ਮਨ ਨੂੰ ਕੋਈ ਕਾਬੂ ਨਹੀਂ ਕਰ ਸਕਦਾ, ਉਸ ਦਾ ਪੱਲਾ, ਜਿਸਨੇ ਮਨ ਨੂੰ ਮਾਰ ਲੀਤਾ ਹੈ, ਪੱਕਾ ਕਰਕੇ ਪਕੜ। ਜੇ ਤੂੰ ਪੱਕਾ ਪਕੜ ਲਵੇਂਗਾ, ਤਾਂ ਇਹ ਉਸੀ ਦੀ ਬਖ਼ਸ਼ਸ਼ ਹੈ, ਫੇਰ ਜੋ ਤਾਕਤ ਤੇਰੇ ਅੰਦਰ ਆਵੇਗੀ, ਉਹ ਉਸੇ ਦੀ ਹੈ।

ਉਹ ਵਿਸ਼ੇ ਵਾਸ਼ਨਾ ਤੋਂ ਰਹਿਤ ਪਵਿਤ੍ਰਹਸਤੀ ਹੈ। ਉਸਨੂੰ ਤਨ, ਮਨ ਤੇ ਆਪਣਾ ਆਪ ਸਪੁਰਦ ਕਰ ਦੇ ਤਾਂ ਜੋ ਉਹ ਤੁਸਾਨੂੰ ਆਪਣੇ ਵਰਗਾ ਬਣਾ ਲਵੇ। ਇਹ ਤਨ ਮਨ ਕਿਸ ਤਰ੍ਹਾਂ ਦੇਣਾ ਚਾਹੀਦਾ ਹੈ, ਇਸ ਪ੍ਰਥਾਇ ਕਬੀਰ ਸਾਹਿਬ ਫ਼ਰਮਾਂਦੇ ਹਨ।

ਤਨ ਮਨ ਤਾਂਕੋ ਦੀਜੀਏ ਜਾਕੇ ਵਿਸ਼ਯਾ ਨਾਹਿ ॥
ਆਪਾ ਸਾਰੀ ਛਾਡ ਕਰ ਰਾਖੇ ਸਾਹਿਬ ਮਾਂਹਿ ॥
ਮਨ ਦੀਆ ਤੋ ਸਭ ਦੀਆ ਮਨ ਕੇ ਸੰਗ ਸਰੀਰ ॥
ਅਬ ਦੇਵਨ ਕੋ ਕਿਆ ਰਹਾ ਯੋਂ ਕਥ ਰਹੇ ਕਬੀਰ ॥
ਮਨ ਮਨ ਦੀਆ ਤੋ ਭਲ ਕੀਆ ਸਿਰ ਕਾ ਟਲ ਗਿਆ ਭਾਰ ॥
ਜੋ ਕਬਹੂੰ ਕਹਿ ਮੈਂ ਦੀਆ ਬਹੁਤ ਸਹੇਗਾ ਮਾਰ ॥
ਤਨ ਮਨ ਦੀਆ ਤੋ ਕਿਆ ਹੂਆ ਨਿਜ ਮਨ ਦੀਆ ਨ ਜਾਇ ॥
ਕਹੇਂ ਕਬੀਰ ਤਾਂ ਦਾਸ ਸਿਉਂ ਕੈਸੇ ਮਨ ਪਤੀਆਇ ॥
ਮਨ ਮਨ ਦੀਆ ਆਪਨਾ ਨਿਜ ਮਨ ਤਾਂਕੇ ਸੰਗ ॥
ਕਹੇਂ ਕਬੀਰ ਅਭੈ ਭਯਾ ਸੁਨ ਸਤਿਗੁਰ ਪਰਸੰਗ ॥
ਨਿਜ ਮਨ ਤੋ ਅਰਪਣ ਕੀਆ ਚਰਨ ਕੰਵਲ ਕੀ ਠੌਰ ॥
ਕਹੇਂ ਕਬੀਰ ਗੁਰਦੇਵ ਬਿਨ ਨਜ਼ਰ ਨ ਆਵੈ ਅਉਰ ॥

ਪੂਰਾ ਪੂਰਾ ਅਸਚਰਜ ਹੈ, ਉਸਦੀ ਕੀਮਤ ਕਹੀ ਨਹੀਂ ਜਾ ਸਕਦੀ।

ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੋ ॥
(ਸੋਰਠਿ ਮ: 5, 618)

ਪੂਰੇ ਗੁਰ ਕੀ ਦੇਖੁ ਵਡਾਈ ॥ ਤਾਕੀ ਕੀਮਤਿ ਕਹਣੁ ਨ ਜਾਈ ॥
(ਸੋਰਠਿ ਮ: 5, 614)

ਗੁਰ ਪੂਰਾ ਵਿਗਸਿਆ ਹੋਇਆ ਹੁੰਦਾ ਹੈ ਤੇ ਉਸਨੂੰ ਦੂਜਾ ਭਾਵ ਨਹੀਂ ਹੈ, ਉਸਦੇ ਮਿਲਣ ਕਰਕੇ ਜੀਵ ਦਾ ਉਧਾਰ ਹੁੰਦਾ ਹੈ।

ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥
ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥ (ਗਉੜੀ ਮ: 4, 168)

ਉਹ ਨਿਮਾਣਿਆਂ ਦਾ ਮਾਣ ਤੇ ਅਉਗਣਾਂ ਦੇ ਬਖਸ਼ਣ ਵਾਲਾ ਹੈ।

ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ ॥
ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ ॥ (ਸਿਰੀ ਰਾਗ ਮ: 4, 41)

ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥
ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥
ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ ॥ (ਮਾਰੂ ਮ: 1, 1012)

ਜਦ ਮੇਹਰ ਭਰੀ ਦ੍ਰਿਸ਼ਟੀ ਨਾਲ ਵੇਖਦਾ ਹੈ ਤਾਂ ਜੀਵ ਨੂੰ ਤਾਰ ਦੇਂਦਾ ਹੈ।

ਆਪੁ ਵੀਚਾਰੈ ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥
ਗੁਰੁ ਮਾਨੈ ਮਨ ਤੇ ਮਨੁ ਧੀਰਾ ॥ (ਆਸਾ ਮ: 1, 413)

ਭਾਈ ਨੰਦ ਲਾਲ ਜੀ ਫ਼ਰਮਾਂਦੇ ਹਨ ਕਿ ਜਾਨ ਨੂੰ ਉਭਾਰਨ ਵਾਲੀ ਗੁਰੂ ਦੀ ਇਕ ਨਜ਼ਰ ਸਾਡੇ ਲਈ ਕਾਫ਼ੀ ਹੈ।

یک نگاہِ جان فزائش بس بود درکارِ ما (نندلال گویا)

ਜੋ ਕੁਛ ਖਿਆਲ ਕਰੇ ਉਹ ਮਾਲਕ ਨੂੰ ਭਾਂਵਦਾ ਹੈ ਤੇ ਉਹੀ ਜਗਤ ਵਿਚ ਵਰਤਦਾ ਹੈ।

ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ ॥
ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ ॥ (ਬਿਲਾਵਲੁ ਵਾਰ ਮ: 3, 854)

ਗੁਰ ਪੂਰੇ ਦੀ ਪੂਰਨ ਕਲਾ ਸ਼ਬਦ ਹੈ ਜੋ ਸਦਾ ਅਟਲ ਹੈ।

ਗੁਰੁ ਪੂਰਾ ਪੂਰੀ ਤਾਕੀ ਕਲਾ ॥ ਗੁਰ ਕਾ ਸਬਦੁ ਸਦਾ ਸਦ ਅਟਲਾ ॥
(ਪ੍ਰਭਾਤੀ ਮ: 5, 1339)

## ਪੂਰੇ ਗੁਰੂ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ

ਪੂਰੇ ਗੁਰੂ ਦੀ ਪ੍ਰਾਪਤੀ ਮਾਲਕ ਦੇ ਆਪਣੇ ਕਰਮ ਤੋਂ ਹੀ ਹੋ ਸਕਦੀ ਹੈ ਜਿਸ ਪੁਰ ਉਹ ਆਪ ਕਿਰਪਾ ਕਰੇ ਉਸਨੂੰ ਪੂਰਾ ਗੁਰੂ ਮਿਲਾ ਦੇਂਦਾ ਹੈ :

ਜਿਸਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥
(ਸੋਰਠਿ ਮ: 5, 640)

ਨਾਨਕ ਹਰਿ ਹੋਇ ਦਇਆਲੁ ਤਾਂ ਗੁਰੂ ਪੂਰਾ ਮੇਲਾਵਏ ॥
(ਸਲੋਕ ਮ: 4, 1421)

ਲੋਚਦਾ ਤਾਂ ਸਭ ਕੋਈ ਹੈ ਪਰ ਜਿਸ ਦੇ ਧੁਰ ਮਸਤਕਿ ਲਿਖਿਆ ਹੋਵੇ, ਕੇਵਲ ਉਸੇ ਨੂੰ ਪੂਰਾ ਸਤਿਗੁਰ ਮਿਲਦਾ ਹੈ।

ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ ॥ (ਗਉੜੀ ਵਾਰ ਮ:4, 307)

ਉਸ ਦੇ ਪ੍ਰਾਪਤ ਹੋਣ ਦੀ ਜ਼ਮੀਨ ਕਿਵੇਂ ਬਣਦੀ ਹੈ ? ਜਿਸ ਅੰਤਰਿ ਸਚੀ ਤੜਪ ਮਾਲਕ ਦੇ ਮਿਲਣ ਦੀ ਹੋਵੇ, ਉਸ ਨੂੰ ਮਾਲਕ ਪੂਰੇ ਗੁਰੂ ਦਾ ਮਿਲਾਪ ਕਰ ਦੇਂਦਾ ਹੈ।

ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥ ਪੂਰੈ ਗੁਰਿ ਮੇਲਾਵਾ ਹੋਇ ॥ (ਭੈਰਉ ਮ:3, 1129)

## ਪੂਰੇ ਗੁਰੂ ਦੇ ਮਿਲਣ ਦੀ ਨਿਸ਼ਾਨੀ

ਪੂਰੇ ਗੁਰੂ ਦੇ ਮਿਲਣ ਦੀਆਂ ਅਨੇਕਾਂ ਨਿਸ਼ਾਨਿਆਂ ਹਨ। ਸਭ ਤੋਂ ਵੱਡੀ ਨਿਸ਼ਾਨੀ ਇਹ ਹੈ ਕਿ ਗੁਰੂ ਦੀ ਮਰਜ਼ੀ, ਜੋ ਮਾਲਕ ਵਿਚ ਸਮਾਇਆ ਹੋਣ ਕਰਕੇ ਮਾਲਕ ਦੀ ਮਰਜ਼ੀ ਨਾਲ ਅਭੇਦ ਹੈ, ਉਸ ਦੀ ਮਰਜ਼ੀ ਬਣ ਜਾਂਦੀ ਹੈ ਤੇ ਉਹ ਰਜ਼ਾ ਤੇ ਤਸਲੀਮ ਦੇ ਰਸਤੇ ਚਲਦਾ ਹੈ :

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ (ਆਸਾ ਮ: 5, 396)

ਪੂਰੇ ਗੁਰੂ ਦੇ ਮਿਲਣ ਤੋਂ ਅਨੇਕਾਂ ਫਲ ਪ੍ਰਾਪਤ ਹੁੰਦੇ ਹਨ ਜਿਨ੍ਹਾਂ ਦਾ ਵਰਣਨ ਗੁਰਬਾਣੀ ਖੋਲ੍ਹ ਖੋਲ੍ਹ ਕੇ ਕਰਦੀ ਹੈ ਜੋ ਪਾਠਕ ਜਨਾਂ ਦੇ ਵਿਚਾਰ ਲਈ ਅਗੇ ਦਿੱਤੀ ਗਈ ਹੈ।

# ਪੂਰਾ ਗੁਰੂ

## 1. ਪੂਰੇ ਸਤਿਗੁਰ ਦੇ ਕੀ ਕੀ ਗੁਣ ਹਨ ?

### *(1) ਦਇਆਲ ਹੈ ਤੇ ਸਭ ਨੂੰ ਇਕ ਨਜ਼ਰ ਕਰਕੇ ਦੇਖਦਾ ਹੈ।*

ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥
(ਸੋਰਠਿ ਮ: 3, 602)

### *(2) ਉਹ ਸਮ ਦ੍ਰਿਸ਼ਟਿ ਤੇ ਨਿਰਵੈਰ ਹੈ ਤੇ ਉਸਨੂੰ ਉਸਤਤਿ ਨਿੰਦਾ ਸਮਾਨ ਹਨ।*

ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸਨੋ ਸਮਤੁ ਸਭ ਕੋਇ ॥
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥
(ਸਲੋਕ ਮ: 4, 1421)

ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿ ਗੁਰ ਨਾਲਿ ਸਨੇਹਾ ॥
(ਰਾਮਕਲੀ ਵਾਰ ਮ: 5, 960)

### *(3) ਉਹ ਵਿਗਸਿਆ ਹੋਇਆ ਹੁੰਦਾ ਹੈ ਉਸਨੂੰ ਦੂਜਾ ਭਾਵ ਨਹੀਂ।*

ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥
ਨਾਨਕ ਤਿਸੁ ਗਰੁ ਮਿਲਿ ਉਧਰੈ ਹਰਿ ਗੁਣ ਗਾਵਾਹੀ ॥ (ਗਉੜੀ ਮ: 4, 168)

*(4) ਨਿਮਾਣਿਆਂ ਦਾ ਮਾਣ, ਗੁਨਾਹਾਂ ਦੇ ਬਖਸ਼ਾਣ ਵਾਲਾ ਹੈ ਇਕ ਦ੍ਰਿਸ਼ਟਿ ਨਾਲ ਤਾਰ ਦੇਂਦਾ ਹੈ।*

ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗਰੁ ਪਾਸਿ ॥
ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ ॥ (ਸਿਰੀ ਰਾਗੁ ਮ: 4, 41)

ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥
ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥
ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ ॥ (ਮਾਰੂ ਮ: 1, 1012)

ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥ (ਸਿਰੀ ਰਾਗ ਮ: 3, 68)

ਇਕਿ ਧੁਰਿ ਬਖਸਿ ਲਏ ਗੁਰਿ ਪੂਰੈ ਸਚੀ ਬਣਤ ਬਣਾਈ ॥
ਹਰਿ ਰੰਗ ਰਾਤੇ ਸਦਾ ਰੰਗੁ ਸਾਚਾ ਦੁਖ ਬਿਸਰੇ ਪਤਿ ਪਾਈ ॥
(ਪ੍ਰਭਾਤੀ ਮ: 1, 1345)

ਆਪੁ ਵੀਚਾਰੈ ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥
ਗੁਰੁ ਮਾਨੈ ਮਨ ਤੇ ਮਨੁ ਧੀਰਾ ॥ (ਆਸਾ ਮ: 1, 413)

*(5) ਉਸਨੇ ਪੰਜੇ ਵੈਰੀ ਤੇ ਵਿਕਾਰ ਵਸ ਕਰ ਲਏ ਹਨ।*

ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥
(ਗਉੜੀ ਵਾਰ ਮ: 4, 304)

*(6) ਗਿਆਨ ਦਾਤਾ, ਭੈ ਭੰਜਨ ਤੇ ਗੁਪਤ ਪ੍ਰਗਟ ਦੋਹਾਂ ਦੀ ਸੋਝੀ ਦੇਣ ਵਾਲਾ ਹੈ।*

ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥ (ਸਿਰੀ ਰਾਗ ਮ: 1, 57)

*(7) ਉਹ ਇਕਾਂਤੀ ਹੈ, ਇਕੋ ਉਸਦੇ ਅੰਦਰ ਵਸਦਾ ਹੈ, ਆਸਾ ਵਿਚ ਨਿਰਾਸਾ ਹੈ ਅਗਮ ਅਗੋਚਰ ਨੂੰ ਦੇਖਣ ਤੇ ਦਿਖਾਣ ਵਾਲਾ ਹੈ।*

ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਕਾ ਦਾਸੋ ॥
(ਰਾਮਕਲੀ ਮ: 1, 938)

*(8) ਉਸਨੇ ਸਤਿਪੁਰਸ਼ ਨੂੰ ਜਾਣ ਲਿਆ ਹੈ ਤੇ ਸਤਿਪੁਰਸ਼ ਦਾ ਸਰੂਪ ਹੈ।*

ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ॥
ਤਿਸਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥ (ਗਉੜੀ ਮ:5, 286)

ਵਾਹੁ ਵਾਹੁ ਸਤਿਗੁਰੁ ਸਤਿਪੁਰਖੁ ਹੈ ਜਿਸਨੋ ਸਮਤੁ ਸਭ ਕੋਇ ॥
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥
(ਸਲੋਕ ਮ: 4, 1421)

ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥
(ਗਉੜੀ ਮ: 4, 304)

### *(9) ਨਾਮ ਵਿਚ ਰਤਾ ਹੋਇਆ ਹੈ।*

ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ॥
(ਬਿਹਾਗੜਾ ਵਾਰ ਮ: 3, 552)

### *(10) ਉਹ ਸਚ ਨੂੰ ਧਿਆਂਦਾ ਹੈ ਤੇ ਸਚ ਨਾਲ ਇਕ ਹੈ।*

ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥
(ਗਉੜੀ ਮ: 4, 304)

ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥ (ਸਲੋਕ ਮ: 4, 1421)

### *(11) ਪੂਰੇ ਸਤਿਗੁਰ ਦਾ ਬੋਲਿਆ ਪਰਮੇਸ਼ਰ ਨੂੰ ਭਾਂਵਦਾ ਹੈ ਤੇ ਜਗਤ ਵਿਚ ਵਰਤਦਾ ਹੈ।*

ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ ॥
ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ ॥
(ਬਿਲਾਵਲ ਵਾਰ ਮ:3, 854)

### *(12) ਓਹ ਵੈਦ ਹੈ ਜੋ ਰੋਗ ਤੇ ਦਾਰੂ ਦੋਹਾਂ ਨੂੰ ਜਾਣਦਾ ਹੈ, ਓਹ ਹਉਮੈ ਰੋਗ ਤੇ ਅਉਗਣਾਂ ਨੂੰ ਕਟ ਕੇ ਸੁਧ ਕਰਨ ਵਾਲਾ ਹੈ।*

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥ (ਮਾਝ ਵਾਰ ਮ: 2, 148)

ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥
(ਰਾਮਕਲੀ ਵਾਰ ਮ: 5, 960)

ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥
(ਰਾਮਕਲੀ ਵਾਰ ਮ: 5, 957)

### (13) ਪੂਰਾ ਗੁਰੂ ਇਸ ਘਰ (ਦੇਹ) ਵਿਚ ਨਿਜ ਘਰ ਵਿਖਾਲਦਾ ਹੈ। ਅਨਹਦ ਸ਼ਬਦ ਅਤੇ ਪੰਚ ਸ਼ਬਦ ਅਤੇ ਉਨ੍ਹਾਂ ਦੇ ਅਸਥਾਨਾਂ ਦੀ ਸੌਝੀ ਦਿੰਦਾ ਹੈ।

ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾਕਾ ਦਾਸੁ ॥ (ਮਲਾਰ ਵਾਰ ਮ: 1, 1290)

ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥
(ਸਾਰੰਗ ਵਾਰ ਮ: 3, 1248)

### (14) ਸਚ ਜਾਂ ਨਾਮ ਦੀ ਪ੍ਰਾਪਤੀ ਕਰਾਂਦਾ ਹੈ।

ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ ॥
ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥
(ਸਲੋਕ ਮ: 4, 1421)

ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥
ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥ (ਸਿਰੀ ਰਾਗ ਮ: 3, 30)

ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥
(ਰਾਮਕਲੀ ਵਾਰ ਮ: 5, 957)

ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥
ਅਫਰਿਓ ਵੇ ਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥
(ਮਾਰੂ ਮ: 1, 1021)

ਪੂਰਾ ਸਤਿਗੁਰੁ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ ॥
ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ ॥
(ਮਾਰੂ ਮ: 3, 1056)

### (15) ਪੂਰੇ ਗੁਰੂ ਦੀ ਪੂਰੀ ਕਲਾ ਸ਼ਬਦ ਹੈ ਜੋ ਅਟੱਲ ਹੈ।

ਗੁਰੁ ਪੂਰਾ ਪੂਰੀ ਤਾਕੀ ਕਲਾ ॥ ਗੁਰ ਕਾ ਸਬਦੁ ਸਦਾ ਸਦ ਅਟਲਾ ॥
(ਪ੍ਰਭਾਤੀ ਮ: 5, 1339)

### *(16) ਵਿਛੜੀਆਂ ਰੂਹਾਂ ਦੇ ਮਿਲਾਣ ਵਾਲਾ ਹੈ।*

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ (ਰਾਮਕਲੀ ਵਾਰ ਮ: 5, 957)

ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ ॥
ਵਿਸਟੁ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ ਜੋੜਿ ॥
(ਗਉੜੀ ਵਾਰ ਮ: 4, 313)

### *(17) ਦੁਨੀਆਂ ਵਿਚ ਰਹਿੰਦੇ ਜੀਵ ਦਾ ਆਪਣੀ ਪੂਰੀ ਜੁਗਤੀ ਨਾਲ ਉਧਾਰ ਕਰਦਾ ਹੈ।*

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥
(ਗੂਜਰੀ ਵਾਰ ਮ: 5, 522)

### *(18) ਪਰਮ ਪਦ ਦੀ ਪ੍ਰਾਪਤੀ ਕਰਾਂਦਾ ਹੈ।*

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥
(ਗਉੜੀ ਮ: 4, 168)

### *(19) ਉਸ ਦੇ ਮਿਲਿਆਂ ਮਨ ਨੂੰ ਅਨੰਦ ਤੇ ਦੁਬਿਧਾ ਦਾ ਨਾਸ਼ ਹੁੰਦਾ ਹੈ।*

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥
(ਗਉੜੀ ਮ: 4, 168)

ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥ (ਸਲੋਕ ਮ: 4, 1421)

### *(20) ਗੁਰ ਪੂਰਾ ਅਚਰਜ ਹੈ, ਉਸ ਦਾ ਅੰਤ ਤੇ ਕੀਮਤ ਨਹੀਂ ਪਾਈ ਜਾ ਸਕਦੀ।*

ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥
ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥
(ਸੋਰਠਿ ਮ: 5, 618)

ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ ॥
ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥
(ਟੋਡੀ ਮ: 5, 717)

ਪੂਰੇ ਗੁਰ ਕੀ ਦੇਖੁ ਵਡਾਈ ॥ ਤਾਕੀ ਕੀਮਤਿ ਕਹਣੁ ਨ ਜਾਈ ॥
(ਸੋਰਠਿ ਮ: 5, 614)

## 2. ਪੂਰੇ ਗੁਰੂ ਦੇ ਮਿਲਣ ਦੀ ਨਿਸ਼ਾਨੀ ਕੀ ਹੈ ?

*ਉਹ ਭਾਣਾ ਮੰਨਦਾ ਹੈ।*

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ (ਆਸਾ ਮ: 5, 396)

## 3. ਪੂਰੇ ਗੁਰੂ ਦੀ ਪ੍ਰਾਪਤੀ ਕਿਵੇਂ ਹੋਂਦੀ ਹੈ ?

*(1) ਮਾਲਕ ਦੀ ਦਇਆ ਤੋਂ।*

ਜਿਸਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥
(ਸੋਰਠਿ ਮ: 5, 640)

ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ ॥
(ਸਾਰੰਗ ਵਾਰ ਮ: 4, 1250)

ਹਉ ਜੀਉ ਕਰੀ ਤਿਸ ਵਿਟਉ ਚਉਖੰਨੀਐ ਜੋ ਮੈ ਪਿਰੀ ਦਿਖਾਵਏ ॥
ਨਾਨਕ ਹਰਿ ਹੋਇ ਦਇਆਲੁ ਤਾਂ ਗੁਰੁ ਪੂਰਾ ਮੇਲਾਵਏ ॥
(ਸਲੋਕ ਮ: 4, 1421)

ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥
(ਮਾਝ ਮ: 3, 116)

ਪੂਰਾ ਸਤਿਗੁਰੁ ਤਾਂ ਮਿਲੈ ਜਾਂ ਨਦਰਿ ਕਰੇਈ ॥
ਕਿਲਵਿਖ ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ ॥
(ਆਸਾ ਮ: 3, 424)

ਹਰਿ ਜੀਉ ਆਪੇ ਬਖਸਿ ਮਿਲਾਇ ॥
ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥
(ਸੋਰਠਿ ਮ: 3, 638)

ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥
(ਸੂਹੀ ਮ: 5, 749)

ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕ ਦ੍ਰਿਸਟੀ ਆਇਆ ॥
ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥
(ਰਾਮਕਲੀ ਮ: 5, 925)

ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥
(ਰਾਮਕਲੀ ਮ: 5, 926)

ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ॥ (ਸਾਰੰਗ ਵਾਰ ਮ: 1, 1242)

ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ ਗਾਇਆ॥
ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ॥
(ਮਲਾਰ ਮ: 5, 1267)

ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ॥ ਪੂਰੇ ਗੁਰ ਕੀ ਪਾਏ ਸੇਵ॥
(ਭੈਰਉ ਮ: 5, 1148)

ਵਡਭਾਗੀ ਹਰਿ ਸੰਤੁ ਮਿਲਾਇਆ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ॥
(ਮਾਝ ਮ: 4, 95)

ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ॥
ਨਾਨਕ ਦਇਆ ਕਰੀ ਸੁਖ ਦਾਤੈ ਭੇਟਿਆ ਸਤਿਗੁਰੁ ਪੂਰਾ॥
(ਸੂਹੀ ਮ:5, 748)

ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ॥
ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ॥
(ਸੋਰਠਿ ਮ: 5, 628)

*(2) ਧੁਰੋਂ ਮਸਤਕ ਦੇ ਲੇਖਾਂ ਕਰਕੇ ।*

ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ॥
ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ॥
(ਗਉੜੀ ਵਾਰ ਮ: 4, 307)

ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ ਲਿਖਿਆ ਤਿਨਿ ਪਾਵਾ॥
ਜਨ ਨਾਨਕ ਕਉ ਗੁਰੁ ਪੂਰਾ ਭੇਟਿਓ ਸੁਖਿ ਸਹਜੇ ਅਨਦ ਬਿਹਾਵਾ॥
(ਸਾਰੰਗ ਮ: 5, 1212)

ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ॥
ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ॥
(ਮਲਾਰ ਮ: 5, 1266)

*(3) ਵਡੇ ਭਾਗਾਂ ਕਰਕੇ ।*

ਗੁਰੁ ਪੂਰਾ ਪਾਈਐ ਵਡਭਾਗਿ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ॥
(ਮਲਾਰ ਮ: 5, 1271)

ਮਨ ਰੇ ਸਤਿਗੁਰੁ ਸੇਵਿ ਸਮਾਇ॥
ਵਡੈ ਭਾਗਿ ਗੁਰੁ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ॥
(ਮਲਾਰ ਮ: 3, 1276)

ਹਰਿ ਹਰਿ ਨਾਮੁ ਜਪਹੁ ਮਨ ਮੀਤ॥
ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ॥ (ਪ੍ਰਭਾਤੀ ਮ: 5, 1339)

ਪਾਰਬ੍ਰਹਮੁ ਪ੍ਰਭੁ ਸੁਘੜ ਸੁਜਾਣੁ॥

ਗੁਰੁ ਪੂਰਾ ਪਾਈਐ ਵਡਭਾਗੀ ਦਰਸਨ ਕਉ ਜਾਈਐ ਕੁਰਬਾਣੁ ॥

(ਪ੍ਰਭਾਤੀ ਮ: 5, 1340)

ਜੈ ਜੈਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥
ਗੁਰੁ ਪੂਰਾ ਪਾਯਉ ਬਡਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥

(ਸਵਈਏ ਮ: 5, 1407)

ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ ਪਰ ਦ੍ਰੋਹੀ ਠਗ ਮਾਇਆ ਰਾਮ ॥
ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥

(ਬਿਹਾਗੜਾ ਮ: 4, 539)

ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥
ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥

(ਬਿਹਾਗੜਾ ਮ: 4, 541)

ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥
ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥

(ਸੋਰਠਿ ਮ: 5, 609)

ਗੁਰੁ ਪੂਰਾ ਭੇਟਿਓ ਬਡਭਾਗੀ ਜਾਕੋ ਅੰਤੁ ਨ ਪਾਰਾਵਾਰਾ ॥
ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥

(ਟੋਡੀ ਮ: 5, 717)

ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥
ਸਹਜੇ ਸਹਜਿ ਮਿਲਿਆ ਜਗ ਜੀਵਨੁ ਨਾਨਕ ਸੁੰਨਿ ਸਮਾਏ ॥

(ਸੂਹੀ ਮ: 5, 774)

ਵਡਭਾਗੀ ਗੁਰੁ ਪੂਰਾ ਪਾਈਐ ॥ ਗੁਰ ਕਿਰਪਾ ਤੇ ਪ੍ਰਭੂ ਧਿਆਈਐ ॥

(ਵਡਹੰਸ ਮ: 5, 563)

ਗੁਰੁ ਪੂਰਾ ਵਡਭਾਗੀ ਪਾਈਐ ॥ ਮਿਲਿ ਸਾਧੂ ਹਰਿ ਨਾਮੁ ਧਿਆਈਐ ॥

(ਬਿਲਾਵਲੁ ਮ: 5, 804)

ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥
ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥

(ਰਾਮਕਲੀ ਮ: 5, 915)

ਪੂਰੈ ਭਾਗਿ ਗੁਰੁ ਪੂਰਾ ਪਾਇਆ ॥ ਅੰਤਰਿ ਨਾਮੁ ਨਿਧਾਨੁ ਦਿਖਾਇਆ ॥

(ਬਿਲਾਵਲੁ ਮ: 5, 798)

### *(4) ਸਚੀ ਪ੍ਰੀਤ ਤੇ ਭਗਤੀ ਦੁਆਰਾ।*

ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥ ਪੂਰੈ ਗੁਰਿ ਮੇਲਾਵਾ ਹੋਇ ॥

(ਭੈਰਉ ਮ: 3, 1129)

## 4. ਪੂਰੇ ਗੁਰੂ ਦੀ ਦਿੱਤੀ ਵਡਿਆਈ ਘਟਦੀ ਨਹੀਂ

ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥

ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥
(ਗਉੜੀ ਵਾਰ ਮ: 4, 307)

## 5. ਪੂਰੇ ਸਤਿਗੁਰ ਨੂੰ ਧਿਆਣ ਵਾਲੇ ਦੀ ਧੂੜ ਮਸਤਕ ਨੂੰ ਲਾਣੀ ਚਾਹੀਦੀ ਹੈ

ਤਿਨ ਕੀ ਰੇਣੁ ਮਿਲੈ ਤਾਂ ਮਸਤਕਿ ਲਾਈ ਜਿਨ ਸਤਿਗੁਰੁ ਪੂਰਾ ਧਿਆਇਆ ॥
ਨਾਨਕ ਤਿਨਕੀ ਰੇਣੁ ਪੂਰੈ ਭਾਗਿ ਪਾਈਐ ਜਿਨੀ ਰਾਮ ਨਾਮਿ ਚਿਤੁ ਲਾਇਆ ॥
(ਭੈਰਉ ਮ: 3, 1131)

## 6. ਜਿਸ ਦੇ ਮਸਤਕ ਪੁਰ ਪੂਰਾ ਗੁਰੂ ਹੱਥ ਧਰੇ, ਉਸ ਨੂੰ ਖੰਡ ਬ੍ਰਹਮੰਡ ਨਮਸ਼ਕਾਰ ਕਰਦੇ ਹਨ।

ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ
ਜਿਸਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥
ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥
(ਗਉੜੀ ਵਾਰ ਮ: 4, 309)

## 7. ਪੂਰੇ ਗੁਰੂ ਦੀ ਪ੍ਰਾਪਤੀ ਦੇ ਫਲ

### *(1) ਮਾਲਕ ਦੇ ਗੁਣ ਗਾਂਦਾ ਹੈ।*

ਸਾਧ ਸੰਗਿ ਹਰਿ ਕੇ ਗੁਣ ਗਾਇਆ ॥ ਨਾਨਕ ਸਤਿਗੁਰੁ ਪੂਰਾ ਪਾਇਆ ॥
(ਭੈਰਉ ਮ: 5, 1143)

ਚਰਨ ਕਮਲ ਹਿਰਦੈ ਨਿਤ ਧਾਰੀ ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥
ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ ॥
(ਮਾਰੂ ਮ: 5, 1085)

ਸੰਤ ਜਨਾ ਮਿਲਿ ਮੰਗਲੁ ਗਾਇਆ ਦਿਨੁ ਰੈਨਿ ਆਸ ਤੁਮ੍ਾਰੀ ॥
ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਦ ਬਲਿਹਾਰੀ ॥
(ਸੂਹੀ ਮ: 5, 778)

### *(2) ਮਨ ਵਸ ਆ ਜਾਂਦਾ ਹੈ।*

ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥ (ਗਉੜੀ ਮ: 5, 256)

ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ ॥
(ਮਲਾਰ ਮ: 1, 1254)

ਜਾਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾਕੈ ਜਾਕਾ ਸਤਿਗੁਰੁ ਪੂਰਾ ॥
(ਧਨਾਸਰੀ ਮ: 5, 680)

### *(3) ਸਭ ਜੰਜਾਲ ਤੇ ਝਗੜੇ ਚੁਕ ਜਾਂਦੇ ਹਨ।*

ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ ॥
ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥ (ਸਿਰੀ ਰਾਗ ਮ: 5, 52)

ਹਉ ਹਉ ਕਰਿ ਮਰਣਾ ਕਿਆ ਪਾਵੈ ॥ ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥
(ਗਉੜੀ ਮ: 1, 226)

ਝਗੜੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ ਸਹਜਿ ਸਮਾਵੈ ॥
(ਪ੍ਰਭਾਤੀ ਮ: 1, 1344)

### *(4) ਵਿਕਾਰਾਂ ਦਾ ਨਾਸ਼ ਤੇ ਸੱਚ ਦੀ ਪ੍ਰਾਪਤੀ।*

ਰਹਤ ਰਹਤ ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ ਸਬਦਿ ਅਪਾਰਾ ॥
(ਗਉੜੀ ਮ: 5, 259)

ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥
ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥ (ਮਾਝ ਮ: 5, 136)

### *(5) ਹਉਮੈ ਦਾ ਨਾਸ਼।*

ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥
(ਮਲਾਰ ਮ: 4, 1263)

ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥
(ਸੂਹੀ ਮ: 5, 736)

ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥
ਹਉਮੈ ਮੇਰਾ ਵਡਰੋਗੁ ਹੈ ਵਿਚਹੁ ਠਾਕਿ ਰਹਾਇ ॥ (ਸੂਹੀ ਮ: 3, 756)

ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ ॥
ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ ॥ (ਸੋਰਠਿ ਵਾਰ ਮ: 3, 643)

ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ ॥
ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥ (ਭੈਰਉ ਮ: 3, 1130)

### *(6) ਕਾਮ ਕ੍ਰੋਧ ਲੋਭ ਆਦਿਕ ਦਾ ਨਾਸ਼।*

ਗੁਰੁ ਪੂਰਾ ਪਾਈਐ ਵਡਭਾਗਿ ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ ॥
(ਮਲਾਰ ਮ: 5, 1271)

ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ ॥
ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ ॥
(ਕਲਿਆਨ ਮ: 4, 1325)

ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾਤੂ ॥
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥
(ਮਾਰੂ ਮ: 5, 1078)

ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥
(ਮਾਰੂ ਮ: 5, 1077)

### (7) ਪਾਪਾਂ ਦਾ ਨਾਸ਼।

ਪੂਰਾ ਸਤਿਗੁਰ ਤਾਂ ਮਿਲੈ ਜਾਂ ਨਦਰਿ ਕਰੇਈ ॥
ਕਿਲਵਿਖ ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ ॥
(ਆਸਾ ਮ: 3, 424)

ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ॥
ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥
ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ ॥ (ਮਾਰੂ ਮ: 1, 1009)

### (8) ਤਾਪ ਦਾ ਨਾਸ਼।

ਹਰਿ ਜਨਿ ਸਿਮਰਿਆ ਨਾਮ ਅਧਾਰਿ ॥
ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ (ਸੋਰਠਿ ਮ: 5, 620)

ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥
ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥
(ਸੋਰਠਿ ਮ: 5, 620)

### (9) ਭਰਮਾਂ ਤੇ ਰੋਗਾਂ ਦਾ ਨਾਸ਼।

ਕਪਟ ਖੁਲਾਨੇ ਭ੍ਰਮ ਨਾਠੇ ਦੂਰੇ ॥ ਨਾਨਕ ਕਉ ਗੁਰ ਭੇਟੇ ਪੂਰੇ ॥
(ਰਾਮਕਲੀ ਮ: 5, 890)

ਪਾਰਬ੍ਰਹਮਿ ਦਇਆਲਿ ਸਾਗਰੁ ਤਾਰਿਆ ॥
ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ ॥ (ਬਿਲਾਵਲ ਵਾਰ ਮ: 1, 854)

ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ ॥
ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ ॥ (ਸੋਰਠਿ ਵਾਰ ਮ: 3, 643)

ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ ॥
ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ ॥ (ਸੂਹੀ ਮ: 5, 783)

ਗੁਰ ਪੂਰੇ ਕੀ ਪਉ ਸਰਣਾਈ ॥ ਮੋਹ ਸੋਗੁ ਸਭੁ ਭਰਮੁ ਮਿਟਾਈ ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥ (ਮਾਰੂ ਮ: 5, 1077)

ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥
(ਸੋਰਠਿ ਮ: 5, 615)

ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥
ਨਾਨਕ ਦਇਆ ਕਰੀ ਸੁਖ ਦਾਤੈ ਭੇਟਿਆ ਸਤਿਗੁਰੁ ਪੂਰਾ ॥
(ਸੂਹੀ ਮ: 5, 748)

ਗੁਰੁ ਪੂਰਾ ਮੇਰਾ ਗੁਰੁ ਪੂਰਾ ॥
ਰਾਮ ਨਾਮ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥
(ਰਾਮਕਲੀ ਮ: 5, 901)

ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥
ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥ (ਸੋਰਠਿ ਮ: 5, 620)

### *(10) ਤ੍ਰਿਸ਼ਨਾ ਭੁਖ ਤੇ ਮਾਇਆ ਦਾ ਨਾਸ਼।*

ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ ॥
ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ ॥
(ਬਿਲਾਵਲ ਵਾਰ ਮ: 3, 850)

ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ ਨਹ ਜੋਹੈ ਮਾਈ ॥
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀਪਾਨਾਂ ਹੇ ॥
(ਮਾਰੂ ਮ: 5, 1075)

ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥
(ਮਾਰੂ ਮ: 5, 1074)

ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥
(ਜੈਤਸਰੀ ਮ: 5, 703)

### *(11) ਟੁਟਿਆਂ ਨੂੰ ਗੰਢਦਾ ਹੈ।*

ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥
(ਮਾਰੂ ਮ: 5, 1074)

### *(12) ਜਨਮ ਬਿਰਥਾ ਨਹੀਂ ਜਾਂਦਾ।*

ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥
ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥ (ਸਿਰੀ ਰਾਗੁ ਮ: 5, 46)

ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥
ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥ (ਗਉੜੀ ਮ: 5, 253)

### *(13) ਘਾਲ ਪੂਰਨ ਹੋਂਦੀ ਹੈ।*

ਗੁਰ ਪੂਰੇ ਜਬ ਭਏ ਦਇਆਲ ॥ ਦੂਖ ਬਿਨਸੇ ਪੂਰਨ ਭਈ ਘਾਲ ॥
(ਸੂਹੀ ਮ: 5, 743)

### *(14) ਕਾਰਜ ਰਾਸ ਹੋਂਦੇ ਹਨ।*

ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥ (ਗਉੜੀ ਵਾਰ ਮ: 5, 320)

ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥
ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥ (ਸੋਰਠਿ ਮ: 5, 620)

ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ ॥
ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥ (ਆਸਾ ਮ: 5, 399)

## *(15) ਮਨੋ ਕਾਮਨਾ ਪੂਰਨ ਹੁੰਦੀ ਹੈ।*

ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥
ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥
(ਵਡਹੰਸੁ ਮ: 4, 561)

ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥
ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ ॥
(ਵਡਹੰਸੁ ਮ: 5, 564)

ਜੋ ਮਾਗਉ ਸੋਈ ਸੋਈ ਪਾਵਉ ਅਪੁਨੇ ਖਸਮ ਭਰੋਸਾ ॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥
(ਸੋਰਠਿ ਮ: 5, 619)

ਗੁਨ ਗੋਬਿੰਦ ਨਿਤ ਗਾਈਐ ॥ ਸਾਧ ਸੰਗਿ ਮਿਲਿ ਧਿਆਈਐ ॥
ਮਨ ਬਾਂਛਤ ਫਲ ਪਾਏ ॥ ਗੁਰੁ ਪੂਰਾ ਰਿਦੈ ਧਿਆਏ ॥
(ਸੋਰਠਿ ਮ: 5, 624)

ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥
(ਰਾਮਕਲੀ ਮ: 5, 926)

ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥
ਸਰਬ ਫਲਾ ਦੀਨ੍ਹੇ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥
(ਸਾਰੰਗ ਮ: 5, 1218)

## *(16) ਮਤਿ ਉੱਤਮ ਹੁੰਦੀ ਹੈ।*

ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ ॥
ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥ (ਆਸਾ ਮ: 3, 424)

ਬਾਬਾ ਮੈ ਕੁਚੀਲੁ ਕਾਚਉ ਮਤਿ ਹੀਨ ॥
ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ ॥ (ਮਾਰੂ ਮ: 1, 1010)

## *(17) ਅੰਦਰ ਚਾਨਣ ਤੇ ਸੋਝੀ ਹੋ ਜਾਂਦੀ ਹੈ।*

ਐਸੀ ਜਾਨੀ ਸੰਤ ਜਨੀ ॥ ਪਰਗਾਸੁ ਭਇਆ ਪੂਰੇ ਗੁਰ ਬਚਨੀ ॥
(ਰਾਮਕਲੀ ਮ: 5, 888)

ਅਬ ਮੋਹਿ ਰਾਮ ਜਸੋ ਮਨਿ ਗਾਇਓ ॥
ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥
(ਧਨਾਸਰੀ ਮ: 5, 671)

ਮਹਾ ਮੁਗਧ ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ ॥
(ਪ੍ਰਭਾਤੀ ਮ: 5, 1338)

ਨਾਮ ਬਿਹੂਣੀ ਦੁਖਿ ਜਲੈ ਸਬਾਈ ॥ ਸਤਿਗੁਰਿ ਪੂਰੈ ਬੂਝ ਬੁਝਾਈ ॥
(ਆਸਾ ਮ: 3, 362)

ਤਾਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥
(ਮਾਰੂ ਮ: 1, 1036)

ਘਰੁ ਦਰੁ ਮੰਦਰੁ ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥
ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ ॥
(ਮਾਰੂ ਮ: 1, 1039)

ਜਹ ਦੇਖਾ ਤੂ ਸਭਨੀ ਥਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥
ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ ॥
(ਮਾਰੂ ਮ: 3, 1051)

ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥
ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ ॥
(ਮਾਰੂ ਮ: 3, 1053)

### *(18) ਵਿਚਾਰ ਦੀ ਪ੍ਰਾਪਤੀ।*

ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥ (ਸਿਰੀ ਰਾਗੁ ਮ: 1, 59)

### *(19) ਪ੍ਰੇਮ ਦੀ ਪ੍ਰਾਪਤੀ।*

ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥
ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥ (ਸਲੋਕ ਮ: 4, 1422)

ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥ (ਸਿਰੀ ਰਾਗੁ ਮ: 1, 59)

### *(20) ਸੱਚੀ ਭਗਤੀ ਤੇ ਵਿਸ਼ਵਾਸ ਦਾ ਲਾਭ।*

ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥
ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥
(ਬਿਹਾਗੜਾ ਮ: 4, 541)

ਹਰਿ ਕੇ ਨਾਮ ਕੀ ਵਡਿਆਈ ॥
ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥ (ਸੋਰਠਿ ਮ: 5, 626)

ਅਬ ਮੋਰੋ ਠਾਕੁਰ ਸਿਉ ਮਨੁ ਲੀਨਾ ॥
ਪ੍ਰਾਨ ਦਾਨੁ ਗੁਰਿ ਪੂਰੈ ਦੀਆ ਉਰਝਾਇਓ ਜਿਉ ਜਲ ਮੀਨਾ ॥
(ਸਾਰੰਗ ਮ: 5, 1210)

ਮਨ ਮੇਰੇ ਸਗਲ ਉਪਾਵ ਤਿਆਗੁ ॥
ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥ (ਸਿਰੀ ਰਾਗੁ ਮ: 5, 45)

ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥
(ਆਸਾ ਮ: 3, 363)

ਪੂਰਾ ਗੁਰੁ ਪੂਰੀ ਬਣਤ ਬਣਾਈ ॥ ਨਾਨਕ ਭਗਤ ਮਿਲੀ ਵਡਿਆਈ ॥
(ਆਸਾ ਮ: 5, 377)

ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥
ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥
(ਆਸਾ ਮ: 4, 449)

ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥
ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥ (ਸੋਰਠਿ ਮ: 3, 640)

ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥
(ਜੈਤਸਰੀ ਮ: 5, 703)

ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥
(ਗਉੜੀ ਮ: 5, 298)

ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥ ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ॥
(ਪ੍ਰਭਾਤੀ ਮ: 5, 1340)

ਮਨ ਮਾਹਿ ਜਾਪਿ ਭਗਵੰਤੁ ॥ ਗੁਰਿ ਪੂਰੈ ਇਹੁ ਦੀਨੋ ਮੰਤੁ ॥
(ਰਾਮਕਲੀ ਮ: 5, 896)

ਐਸਾ ਪੂਰਾ ਗੁਰ ਦੇਉ ਸਹਾਈ ॥ ਜਾ ਕੇ ਸਿਮਰਨੁ ਬਿਰਥਾ ਨ ਜਾਈ ॥
(ਰਾਮਕਲੀ ਮ: 5, 900)

ਪੂਰੈ ਸਤਿਗੁਰਿ ਦੀਆ ਬਿਸਾਸ ॥ ਨਾਨਕ ਹੋਏ ਦਾਸਨਿ ਦਾਸ ॥
(ਰਾਮਕਲੀ ਮ: 5, 888)

## *(21) ਸੱਚ ਦੀ ਪ੍ਰਾਪਤੀ।*

ਗੁਰ ਪੂਰੈ ਸਚੁ ਸਮਾਇਆ ॥ ਗੁਰੁ ਆਦਿ ਪੁਰਖੁ ਹਰਿ ਪਾਇਆ ॥
(ਰਾਮਕਲੀ ਮ: 1, 879)

ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥
(ਗਉੜੀ ਮ: 5, 293)

ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥
ਸਭਿ ਅੰਦੇਸੇ ਮਿਟ ਗਏ ਜਮ ਕਾ ਭਉ ਛੁਟੁ ॥ (ਗਉੜੀ ਮ: 5, 315)

ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥
ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥ (ਬਸੰਤੁ ਮ: 5, 1193)

ਸਚੁ ਖਾਣਾ ਸਚੁ ਪੈਨਣਾ ਸਚੁ ਨਾਮੁ ਅਧਾਰੁ ॥
ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣ ਹਾਰੁ ॥ (ਸਾਰੰਗ ਵਾਰ ਮ: 5, 1251)

ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ॥
ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥ (ਮਲਾਰ ਵਾਰ ਮ: 5, 1284)

ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥
ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥ (ਸਿਰੀ ਰਾਗ ਮ: 1, 18)

ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥
ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥
(ਮਾਝ ਮ: 5, 130)

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ ਸਚੈ ਸਬਦਿ ਸਚਿ ਸਮਾਇ ॥
(ਵਡਹੰਸੁ ਮ: 3, 560)

ਸੋਈ ਸਚੁ ਅਰਾਧਣਾ ਭਾਈ ਜਿਸਤੇ ਸਭੁ ਕਿਛੁ ਹੋਇ ॥
ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ ॥
(ਸੋਰਠਿ ਮ: 5, 608)

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥
(ਸੂਹੀ ਮ: 5, 754)

ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥
ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ ॥ (ਸੂਹੀ ਮ: 1, 765)

ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥
ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥ (ਰਾਮਕਲੀ ਮ: 1, 940)

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ ਜੋਗ ਜੁਗਤਿ ਸਚਿ ਰਹੈ ਸਮਾਇ ॥
(ਰਾਮਕਲੀ ਮ: 1, 941)

ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥
ਜਿਸਨੋ ਲਾਏ ਸਚਿ ਤਿਸੁ ਸਚੁ ਸਮ੍ਹਾਲਣੋ ॥ (ਰਾਮਕਲੀ ਵਾਰ ਮ: 5, 963)

ਸਚਾ ਸਉਦਾ ਵਿਰਲਾ ਕੋ ਪਾਏ ॥ ਪੂਰਾ ਸਤਿਗੁਰੁ ਮਿਲੈ ਮਿਲਾਏ ॥
ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ ॥
(ਮਾਰੂ ਮ: 1, 1036)

ਹਰਿ ਨਾਮੁ ਚੇਤਾ ਅਵਰੁ ਨ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥
ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ ॥
(ਮਾਰੂ ਮ: 3, 1048)

ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥ ਸਚੈ ਸਬਦਿ ਸਦਾ ਗੁਣ ਗਾਏ ॥
ਗੁਣ ਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ ॥
(ਮਾਰੂ ਮ: 3, 1055)

ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥
(ਮਾਰੂ ਮ: 5, 1077)

ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈਆ ॥
ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਈਆ ॥
(ਗਉੜੀ ਵਾਰ ਮ: 4, 313)

ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥
ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ ॥ (ਸੂਹੀ ਮ: 1, 751)

## *(22) ਅੰਮ੍ਰਿਤ ਦੀ ਪ੍ਰਾਪਤੀ।*

ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥
(ਮਾਝ ਮ: 4, 96)

## *(23) ਹਰਿ ਰਸ ਦੀ ਪ੍ਰਾਪਤੀ।*

ਵਡਭਾਗੀ ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥
(ਮਾਝ ਮ: 4, 95)

## *(24) ਨਾਮ ਦੀ ਪ੍ਰਾਪਤੀ।*

ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ ਜਿਨਿ ਪੀਆ ਸੋ ਬਿਧਿ ਜਾਣੈ ॥
ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ ਲਗਿ ਸੰਗਤਿ ਨਾਮੁ ਪਛਾਣੈ ॥
(ਆਸਾ ਮ: 4, 446)

ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ ॥
ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ ॥
(ਗਉੜੀ ਵਾਰ ਮ: 5, 320)

ਰਾਮ ਨਾਮੁ ਜਨ ਭਾਲਹਿ ਸੋਇ ॥ ਪੂਰੇ ਗੁਰ ਤੇ ਪ੍ਰਾਪਤਿ ਹੋਇ ॥
(ਭੈਰਉ ਮ: 3, 1129)

ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰੂ ਪੂਰੈ ਕੀਨੋ ਦਾਨੁ ॥
(ਭੈਰਉ ਮ: 5, 1144)

ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥ ਸਭ ਤੇ ਊਤਮੁ ਹਰਿ ਹਰਿ ਕਾਮੁ ॥
(ਭੈਰਉ ਮ: 5, 1145)

ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥ (ਭੈਰਉ ਮ: 5, 1147)

ਬਿਨੁ ਨਾਮੈ ਮੁਕਤਿ ਕਿਨੈ ਨ ਪਾਈ ॥ ਪੂਰੇ ਗੁਰ ਤੇ ਨਾਮੁ ਪਲੈ ਪਾਈ ॥
(ਬਸੰਤ ਮ: 3, 1175)

ਕਲਿ ਮਹਿ ਰਾਮ ਨਾਮਿ ਵਡਿਆਈ ॥ ਗੁਰ ਪੂਰੇ ਤੇ ਪਾਇਆ ਜਾਈ ॥
(ਬਸੰਤੁ ਮ: 3, 1176)

ਗੁਰ ਪੂਰੈ ਸਭੁ ਪੂਰਾ ਕੀਆ ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥
(ਬਸੰਤੁ ਮ: 3, 1184)

ਅੰਮ੍ਰਿਤ ਨਾਮੁ ਮਨਹਿ ਆਧਾਰੋ ॥
ਜਿਨਿ ਦੀਆ ਤਿਸਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥ (ਸਾਰੰਗ ਮ: 5, 1215)

ਅਪੁਨੇ ਗੁਰ ਪੂਰੇ ਬਲਿਹਾਰੈ ॥
ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ ॥ (ਸਾਰੰਗ ਮ: 5, 1218)

ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ ॥
ਨਾਨਕ ਪੂਰੇ ਗੁਰ ਤੇ ਨਾਉ ਮੰਨੀਐ ਜਿਨ ਦੇਵੈ ਸੋਈ ॥ (ਸਾਰੰਗ ਵਾਰ ਮ: 1, 1242)

ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ ॥
ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ ॥
(ਸਾਰੰਗ ਵਾਰ ਮ: 3, 1250)

ਸਦਾ ਸਦਾ ਮਨ ਨਾਮੁ ਸਮ੍ਾਲਿ ॥
ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥ (ਮਲਾਰ ਮ: 5, 1271)

ਮਨ ਮੇਰੇ ਗੁਰੁ ਪੂਰਾ ਸਾਲਾਹਿ ॥
ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ ॥
(ਮਲਾਰ ਮ: 5, 1271)

ਮਨ ਰੇ ਸਤਿਗੁਰੁ ਸੇਵਿ ਸਮਾਇ ॥
ਵਡੈ ਭਾਗਿ ਗੁਰੁ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥

(ਪ੍ਰਭਾਤੀ ਮ: 3, 1276)

ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ ॥
ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ ॥
(ਪ੍ਰਭਾਤੀ ਮ: 3, 1333)

ਮੇਰੇ ਮਨ ਭਜੁ ਰਾਮ ਨਾਮ ਹਰਿ ਨਿਮਖਫਾ ॥
ਹਰਿ ਹਰਿ ਦਾਨੁ ਦੀਓ ਗੁਰ ਪੂਰੈ ਹਰਿ ਨਾਮਾ ਮਨਿ ਤਨਿ ਬਸਫਾ ॥

(ਪ੍ਰਭਾਤੀ ਮ: 4, 1336)

ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ ॥
ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖ ਡੁਬਦੇ ਬਾਹ ਦੇਇ ਕਢਿਭਾ ॥
(ਪ੍ਰਭਾਤੀ ਮ: 4, 1337)

ਗੁਰਿ ਪੂਰੈ ਅਪੁਨੇ ਕਰਿ ਰਾਖੇ ॥ ਹਰਿ ਨਾਮੁ ਜਪਤ ਕਿਲ ਬਿਖ ਸਭਿ ਲਾਥੇ ॥
(ਪ੍ਰਭਾਤੀ ਮ: 5, 1340)

ਸਤਿਗੁਰਿ ਪੂਰੈ ਨਾਮੁ ਦੀਆ ॥
ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ ॥

(ਪ੍ਰਭਾਤੀ ਮ: 5, 1340)

ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਜਿਨਿ ਵਿਚਹੁ ਭਰਮੁ ਚੁਕਾਇਆ ॥
ਰਾਮ ਨਾਮੁ ਹਰਿ ਕੀਰਤਿ ਗਾਇ ਕਰਿ ਚਾਨਣੁ ਮਗੁ ਦੇਖਾਇਆ ॥
(ਸਲੋਕ ਮ: 5, 1424)

ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ ॥
(ਸਿਰੀ ਰਾਗੁ ਮ: 3, 28)

ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥ (ਸਿਰੀ ਰਾਗੁ ਮ: 4, 40)

ਮਨਿ ਹਰਿ ਹਰਿ ਲਗਾ ਚਾਉ ॥
ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥
(ਸਿਰੀ ਰਾਗੁ ਮ: 4, 82)

ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥(ਮਾਝ ਮ: 3, 116)

ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥
ਨਾਨਕ ਨਾਮੁ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥ (ਮਾਝ ਮ: 3, 123)

ਅਵਰ ਬਿਸਾਰੀ ਬਿਸਾਰੀ ॥ ਨਾਮੁ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥
(ਆਸਾ ਮ: 5, 401)

ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ ॥
ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ ॥ (ਆਸਾ ਮ: 1, 419)

ਤੂ ਬੇਅੰਤੁ ਦਇਆਲੁ ਹੈ ਤੇਰੀ ਸਰਣਾਈ ॥
ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ ॥ (ਆਸਾ ਮ: 3, 427)

ਜਨ ਨਾਨਕ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ ॥
ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗ ਚਉਥਾ ਟਿਕੈ ਟਿਕਾਇ ਜੀਉ ॥
(ਆਸਾ ਮ: 4, 446)

ਅਵਰ ਸਭ ਮਿਥਿਆ ਲੋਭ ਲਬੀ ॥
ਗੁਰਿ ਪੂਰੈ ਦੀਓ ਹਰਿ ਨਾਮਾ ਜੀਅ ਕਉ ਏਹਾ ਵਸਤੁ ਫਬੀ ॥
(ਗੂਜਰੀ ਮ: 5, 497)

ਹਰਿ ਕੇ ਨਾਮ ਕੀ ਵਡਿਆਈ ॥ ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥
(ਸੋਰਠਿ ਮ: 5, 626)

ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥ (ਸੋਰਠਿ ਮ: 5, 628)

ਗੁਰ ਪੂਰੇ ਤੇ ਪਾਵੈ ॥ ਜਨ ਨਾਨਕ ਨਾਮੁ ਧਿਆਵੈ ॥ (ਸੋਰਠਿ ਮ: 5, 629)

ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥
ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥
(ਸੋਰਠਿ ਮ: 5, 640)

ਸੇਈ ਪੁਰਖ ਹਰਿ ਸੇਵਦੇ ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥
ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥
ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ ॥
(ਸੋਰਠਿ ਵਾਰ ਮ: 3, 649)

ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥
(ਜੈਤਸਰੀ ਮ: 4, 696)

ਮੈ ਹਰਿ ਹਰਿ ਨਾਮੁ ਵਿਸਾਹੁ ॥ ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥
(ਸੂਹੀ ਮ: 4, 758)

ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ ॥ ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ ॥
(ਬਿਲਾਵਲ ਮ: 3, 798)

ਪੂਰੇ ਗੁਰ ਤੇ ਵਡਿਆਈ ਪਾਈ ॥ ਅਚਿੰਤ ਨਾਮੁ ਵਸਿਆ ਮਨਿ ਆਈ ॥
(ਬਿਲਾਵਲੁ ਮ: 3, 798)

ਸੇ ਧਨਵੰਤ ਹਰਿ ਨਾਮਿ ਲਿਵ ਲਾਇ ॥
ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ ॥
(ਧਨਾਸਰੀ ਮ: 3, 663)

ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥
ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ ॥
(ਰਾਮਕਲੀ ਮ: 5, 925)

ਨਾਮੁ ਖਜਾਨਾ ਗੁਰ ਤੇ ਪਾਇਆ ਤ੍ਰਿਪਤਿ ਰਹੇ ਆਘਾਈ ॥
ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ ॥
ਏਕੁ ਨਾਮੁ ਵਸਿਆ ਘਟ ਅੰਤਰਿ ਪੂਰੇ ਕੀ ਵਡਿਆਈ ॥
(ਰਾਮਕਲੀ ਮ: 3, 911)

ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁ ਧਨੁ ਰਾਸਿ ॥
ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥
(ਮਾਰੂ ਮ: 4, 996)

ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥
ਜਪਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥
ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ ॥
(ਮਾਰੂ ਮ: 4, 996)

ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥
ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ ॥
(ਮਾਰੂ ਮ: 3, 1053)

ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾਕੀ ਕਰਦੇ ਸੇਵਾ ॥
ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥
(ਮਾਰੂ ਮ: 5, 1078)

ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥
ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥
ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬੰਧੁ ਜੀਉ ॥ (ਸੂਹੀ ਮ: 5, 760)

ਗੁਰੁ ਪੂਰਾ ਵਡਭਾਗੀ ਪਾਈਐ ॥ ਮਿਲਿ ਸਾਧੂ ਹਰਿ ਨਾਮੁ ਧਿਆਈਐ ॥
(ਬਿਲਾਵਲੁ ਮ: 5, 804)

ਪੂਰੈ ਭਾਗਿ ਗੁਰੁ ਪੂਰਾ ਪਾਇਆ ॥ ਅੰਤਰਿ ਨਾਮੁ ਨਿਧਾਨੁ ਦਿਖਾਇਆ ॥
(ਬਿਲਾਵਲੁ ਮ: 3, 798)

ਜਿਸਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥
(ਸੋਰਠਿ ਮ: 5, 640)

## *(25) ਸ਼ਬਦ ਦੀ ਪ੍ਰਾਪਤੀ ।*

ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥ (ਬਸੰਤੁ ਮ: 1, 1188)

ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ ॥
ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥ (ਮਲਾਰ ਮ: 3, 1286)

ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥
ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥
(ਮਾਝ ਮ: 3, 125)

ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥
(ਮਾਝ ਮ: 3, 127)

ਰਤਨੁ ਪਦਾਰਥੁ ਘਰ ਤੇ ਪਾਇਆ ॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥
ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥
(ਮਾਝ ਮ: 3, 129)

ਅਗਮੁ ਅਗੋਚਰੁ ਮਿਤਿ ਨਹੀ ਪਾਈ ॥ ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥
ਪੂਰੈ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥
(ਮਾਝ ਮ: 3, 130)

ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਏ ॥ (ਆਸਾ ਮ: 3, 363)

ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥
ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣ ਹਾਰ ॥
(ਸੋਰਠਿ ਮ: 5, 639)

ਮਨ ਕੀ ਪਰਤੀਤਿ ਮਨ ਤੇ ਪਾਈ ॥ ਪੂਰੇ ਗੁਰ ਤੇ ਸਬਦਿ ਬੁਝਾਈ ॥
(ਬਿਲਾਵਲੁ ਮ: 3, 798)

ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥
ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥
(ਮਾਰੂ ਮ: 1, 1021)

ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥ ਸਬਦਿ ਮਿਲਾਏ ਗੁਰਮਤਿ ਸੂਰਾ ॥
ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ ॥
(ਮਾਰੂ ਮ: 1, 1043)

ਤ੍ਰਿਸਨਾ ਬੂਝੀ ਅੰਤਰੁ ਠੰਢਾ॥ ਗੁਰਿ ਪੂਰੈ ਲੈ ਤੂਟਾ ਗੰਢਾ॥
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ॥
(ਮਾਰੂ ਮ: 5, 1074)

ਸਚਾ ਸਬਦੁ ਸਾਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ॥
ਸਚੀ ਸਿਫਤਿ ਸਚੀ ਸਾਲਾਹ ਪੂਰੇ ਗੁਰ ਤੇ ਪਾਏ॥ (ਸੂਹੀ ਮ: 3, 753)

ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ॥
ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ॥
(ਸੂਹੀ ਮ: 5, 783)

ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ॥
ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ॥ (ਸਿਰੀ ਰਾਗ ਮ: 5, 46)

### *(26) ਬਾਣੀ ਦੀ ਪ੍ਰਾਪਤੀ ਜੋ ਸੁਖਮਨ ਅੰਤਰ ਸਮਾ ਰਹੀ ਹੈ।*

ਪ੍ਰਭ ਕੀ ਅਕਥ ਕਹਾਣੀ॥ ਜਨ ਬੋਲਹਿ ਅੰਮ੍ਰਿਤ ਬਾਣੀ॥
ਨਾਨਕ ਦਾਸ ਵਖਾਣੀ॥ ਗੁਰ ਪੂਰੇ ਤੇ ਜਾਣੀ॥ (ਸੋਰਠਿ ਮ: 5, 626)

ਵਿਣੁ ਗੁਰ ਪੂਰੇ ਕੋਇ ਨ ਜਾਣੀ॥ ਮਾਇਆ ਮੋਹਿ ਦੂਜੈ ਲੋਭਾਣੀ॥
ਗੁਰਮੁਖਿ ਨਾਮੁ ਮਿਲੈ ਹਰਿ ਬਾਣੀ॥ (ਆਸਾ ਮ: 3, 423)
ਪੂਰੇ ਗੁਰ ਕੀ ਸਾਚੀ ਬਾਣੀ॥ ਸੁਖਮਨ ਅੰਤਰਿ ਸਹਜਿ ਸਮਾਣੀ॥
(ਧਨਾਸਰੀ ਮ: 3, 663)

### *(27) ਅਖੰਡ (ਅਨਹਦ) ਕੀਰਤਨ ਦੀ ਪ੍ਰਾਪਤੀ।*

ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥
(ਗਉੜੀ ਮ: 5, 236)

ਅਨਹਦ ਸਬਦ ਅਚਰਜ ਬਿਸਮਾਦ॥ ਗੁਰੁ ਪੂਰਾ ਪੂਰਾ ਪਰਸਾਦ॥
(ਭੈਰਉ ਮ: 5, 1143)

ਤਾਪ ਗਵਾਇਆ ਗੁਰਿ ਪੂਰੇ॥ ਵਾਜੇ ਅਨਹਦ ਤੂਰੇ॥ (ਸੋਰਠਿ ਮ: 5, 626)
ਸਤਿਗੁਰਿ ਪੂਰੈ ਕੀਨੀ ਦਾਤਿ॥
ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ॥
(ਧਨਾਸਰੀ ਮ: 5, 681)

ਸੰਤ ਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ॥
ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ॥
(ਰਾਮਕਲੀ ਮ: 5, 915)

### *(28) ਭਾਣਾ ਮੰਨਣ ਦੀ ਸਮਰਥਾ।*

ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ॥ (ਪ੍ਰਭਾਤੀ ਮ: 3, 1333)

ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ (ਆਸਾ ਮ: 5, 396)

ਸਤ ਸੰਤੋਖੀ ਸਤਿਗੁਰੁ ਪੂਰਾ ॥ ਗੁਰ ਕਾ ਸਬਦੁ ਮਨੇ ਸੋ ਸੂਰਾ ॥
ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ ॥
(ਮਾਰੂ ਮ: 1, 1023)

### *(28) ਸਿੱਖ ਪੂਰਨ ਹੋ ਜਾਂਦਾ ਹੈ।*

ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ॥
ਜੀਉ ਪਿੰਡੁ ਸਭੁ ਤਿਸਕਾ ਜੋ ਤਿਸੁ ਭਾਵੈ ਸੁ ਹੋਇ ॥
ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ ॥ (ਸਿਰੀਰਾਗੁ ਮ: 5, 45)

ਗੁਰਿ ਪੂਰੈ ਸਭੁ ਪੂਰਾ ਕੀਆ ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥
(ਬਸੰਤੁ ਮ: 5, 1184)

ਗੁਰਿ ਪੂਰੇ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥
ਖੇਮ ਕੁਸਲ ਭਇਆ ਇਸਨਾਨਾ ॥ ਪਾਰਬ੍ਰਹਮ ਵਿਟਹੁ ਕੁਰਬਾਨਾ ॥
(ਸੋਰਠਿ ਮ: 5, 624)

### *(30) ਸਭ ਦੁਸ਼ਮਣ ਦੂਰ ਹੋ ਜਾਂਦੇ ਹਨ।*

ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ ॥
ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ ॥
(ਬਿਲਾਵਲ ਮ: 5, 823)

### *(31) ਰੋਗ ਸੋਗ ਤੇ ਦੁਖਾਂ ਦਾ ਨਾਸ।*

ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥ (ਗਉੜੀ ਵਾਰ ਮ: 5, 320)

ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥
(ਸੋਰਠਿ ਮ: 5, 619)

ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥
(ਰਾਮਕਲੀ ਮ: 5, 926)

ਗੁਰੁ ਪੂਰਾ ਪਾਇਆ ਸਭੁ ਦੂਖੁ ਮਿਟਾਇਆ ਜੀਉ ॥
ਆਠ ਪਹਰ ਗੁਣ ਗਾਇਆ ਜੀਉ ॥ (ਗਉੜੀ ਮ: 5, 217)

ਗੁਰਿ ਪੂਰੈ ਸੰਜਮੁ ਕਰਿ ਦੀਆ ॥ ਨਾਨਕ ਤਉ ਫਿਰਿ ਦੂਖ ਨ ਥੀਆ।
(ਗਉੜੀ ਮ: 5, 259)

ਗੁਰੁ ਪੂਰਾ ਪਾਇਓ ਮੇਰੇ ਭਾਈ ॥
ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ ॥ (ਆਸਾ ਮ: 5, 395)

ਦਇਆ ਧਾਰੀ ਸਮਰਥਿ ਚੁਕੇ ਬਿਲਬਿਲਾਪ ॥
ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ ॥ (ਗੂਜਰੀ ਵਾਰ ਮ: 5, 521)

ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੂਖ ਸਬਾਇਆ ॥ (ਸੋਰਠਿ ਮ: 5, 629)

ਗੁਰਿ ਪੂਰੈ ਤੁਮਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ ॥ (ਸੋਰਠਿ ਮ: 5, 629)

## (32) ਸੁਖ ਅਨੰਦ ਸ਼ਾਂਤੀ ਤੇ ਸਹਜ ਦੀ ਪ੍ਰਾਪਤੀ।

ਸਾਂਤਿ ਸਹਜ ਗ੍ਰਿਹਿ ਸਦ ਬਸੰਤੁ ॥
ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤ੍ਰੁ ॥

(ਬਸੰਤੁ ਮ:5, 1184)

ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥
(ਗਉੜੀ ਮ: 5, 214)

ਅਵਗੁਣ ਕਾਟਿ ਗੁਣ ਰਿਦੈ ਸਮਾਇ ॥ ਪੂਰੈ ਗੁਰੈ ਗੁਰ ਕੈ ਸਹਜਿ ਸੁਭਾਇ ॥
(ਧਨਾਸਰੀ ਮ: 3, 633)

ਸੂਖ ਸਹਜ ਕਲਿਆਣ ਰਸ ਪੂਰੈ ਗੁਰਿ ਕੀਨ੍ ॥
ਜੀਅ ਸਗਲ ਦਇਆਲ ਭਏ ਹਰਿ ਹਰਿ ਨਾਮੁ ਚੀਨ੍ ॥ (ਬਿਲਾਵਲ ਮ: 5, 818)

ਸੂਖ ਸਹਜ ਅਰੁ ਘਨੋ ਅਨੰਦਾ ਗੁਰ ਤੇ ਪਾਇਓ ਨਾਮੁ ਹਰੀ ॥
ਐਸੋ ਹਰਿ ਰਸੁ ਬਰਨਿ ਨ ਸਾਕਉ ਗੁਰਿ ਪੂਰੈ ਮੇਰੀ ਉਲਟਿ ਧਰੀ ॥
(ਬਿਲਾਵਲੁ ਮ: 5, 823)

ਮਨ ਰੇ ਨਾਮੁ ਜਪਹੁ ਸੁਖੁ ਹੋਇ ॥
ਗੁਰ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥ (ਸਿਰੀ ਰਾਗੁ ਮ: 3, 67)

ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥
ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ ॥
(ਰਾਮਕਲੀ ਮ: 5, 925)

ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ ॥
ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥ (ਆਸਾ ਮ: 5, 399)

ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥ ਸੁਖ ਉਪਜੇ ਬਾਜੇ ਅਨਹਦ ਤੂਰੇ ॥
(ਬਿਲਾਵਲੁ ਮ : 5, 806)

ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥
ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ ॥
(ਰਾਮਕਲੀ ਮ: 5, 883)

ਗੁਰੁ ਪੂਰਾ ਜਿਸੁ ਭੇਟਿਆ ਤਾਕੈ ਸੁਖਿ ਪਰਵੇਸੁ ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥ (ਬਿਲਾਵਲੁ ਮ: 5, 814)

ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ ॥

ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ ॥ (ਬਿਲਾਵਲੁ ਮ: 5, 814)

ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥ (ਗਉੜੀ ਮ: 5, 300)

### (33) ਨਿਰਮਲਤਾ ਦੀ ਪ੍ਰਾਪਤੀ ।

ਪ੍ਰਭਿ ਕਾਟਿ ਮੈਲੁ ਨਿਰਮਲ ਕਰੇ ॥ ਗੁਰ ਪੂਰੇ ਕੀ ਸਰਣੀ ਪਰੇ ॥
(ਬਸੰਤੁ ਮ: 5, 1185)

ਧੰਧੇ ਧਾਵਤ ਮਨੁ ਭਇਆ ਮਨੂਰਾ ॥ ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥
ਆਪੇ ਬਖਸਿ ਲਏ ਸੁਖੁ ਪਾਏ ਪੂਰੈ ਸਬਦਿ ਮਿਲਾਈ ਹੇ ॥ (ਮਾਰੂ ਮ: 3, 1047)

ਹਰਿ ਹਰਿ ਨਾਮੁ ਜਪਹੁ ਮਨ ਮੀਤ ॥
ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ ॥ (ਪ੍ਰਭਾਤੀ ਮ: 5, 1339)

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥
(ਰਾਮਕਲੀ ਮ: 5, 893)

### (34) ਜੀਅ ਦਾਨ ਦੀ ਪ੍ਰਾਪਤੀ ।

ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥
(ਆਸਾ ਮ: 4, 443)

ਅਬ ਮੋਰੋ ਠਾਕੁਰ ਸਿਉ ਮਨੁ ਲੀਨਾ ॥
ਪ੍ਰਾਨ ਦਾਨੁ ਗੁਰਿ ਪੂਰੈ ਦੀਆ ਉਰਝਾਇਓ ਜਿਉ ਜਲ ਮੀਨਾ ॥
(ਸਾਰੰਗ ਮ: 5, 1210)

### (35) ਸਭ ਡਰ ਦੂਰ ਹੋਂਦੇ ਹਨ ।

ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥
(ਭੈਰਉ ਮ: 5, 1152)

### (36) ਜਮ ਕੰਕਰ ਦੂਰ ਹੋ ਜਾਂਦੇ ਹਨ ।

ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥
ਹਉ ਤਿਸੁ ਅਗੈ ਦਿਨ ਰਾਤਿ ਰਹਾ ਕਰ ਜੋੜੀਐ ॥ (ਗੂਜਰੀ ਵਾਰ ਮ: 5, 522)

ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ ॥
ਮਾਰਗੁ ਸੰਤਿ ਬਤਾਇਆ ਤੂਟੇ ਜਮ ਜਾਲ ॥ (ਬਿਲਾਵਲੁ ਮ: 5, 819)

ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥
ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ ॥ (ਗਉੜੀ ਵਾਰ ਮ: 5, 315)

ਵਾਹੁ ਵਾਹੁ ਗੁਰ ਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮ ਕੰਕਰੁ ਨੇੜਿ ਨ ਆਵੈ ॥
(ਗੂਜਰੀ ਵਾਰ ਮ: 3, 515)

### (37) ਨਰਕਾਂ ਦਾ ਦੁਖ ਮਿਟ ਜਾਂਦਾ ਹੈ।

ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥
ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧ ਸੰਗਿ ॥ (ਗਉੜੀ ਮ: 5, 257)

ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥
ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥ (ਰਾਮਕਲੀ ਮ: 5, 915)

### (38) ਜਨਮ ਮਰਣ ਮੁਕ ਜਾਂਦਾ ਹੈ।

ਜਨਮ ਮਰਣ ਕੀ ਚੂਕੀ ਕਾਣਿ ॥ ਪੂਰੇ ਗੁਰ ਊਪਰਿ ਕੁਰਬਾਣ ॥
(ਰਾਮਕਲੀ ਮ: 5, 899)

ਜੰਮਣੁ ਮਰਣਾ ਠਾਕਿ ਰਹਾਏ ॥ ਪੂਰੇ ਗੁਰ ਤੇ ਇਹ ਮਤਿ ਪਾਏ ॥
(ਗਉੜੀ ਮ: 1, 222)

ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥
ਗੁਰੁ ਪੂਰਾ ਜਿਸੁ ਭੇਟੀਐ ਮਰਿ ਜਨਮਿ ਨ ਰੋਵੈ ॥ (ਗਉੜੀ ਵਾਰ ਮ: 5, 322)

ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥
ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥ (ਭੈਰਉ ਮ: 3, 1132)

ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥
ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥
ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥
(ਰਾਮਕਲੀ ਮ: 5, 884)

### (39) ਭਵ ਸਾਗਰ ਤੋਂ ਪਾਰ ਹੋ ਜਾਈਦਾ।

ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ॥
ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ ॥ (ਆਸਾ ਮ: 5, 403)

ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ ॥
ਗੁਰ ਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
(ਸਲੋਕ ਮ: 4, 1424)

ਗੁਰੁ ਪੂਰਾ ਭੇਟਿਓ ਬਡਭਾਗੀ ਜਾਕੋ ਅੰਤੁ ਨ ਪਾਰਾਵਾਰਾ ॥
ਕਰੁ ਗਹਿ ਕਾਢਿ ਲੀਓ ਜਨੁ ਅਪਨਾ ਬਿਖੁ ਸਾਗਰ ਸੰਸਾਰਾ ॥
(ਟੋਡੀ ਮ: 5, 717)

ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ ॥
ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ ॥
(ਪ੍ਰਭਾਤੀ ਮ: 4, 1337)

ਪੂਰਾ ਗੁਰੁ ਪੂਰੀ ਮਤਿ ਜਾਕੀ ਪੂਰਨ ਪ੍ਰਭ ਕੇ ਕਾਂਮਾ ॥
ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥
(ਸੋਰਠਿ ਮ: 5, 630)

ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥
ਜਿਸਨੋ ਲਾਏ ਸਚਿ ਤਿਸੁ ਸਚੁ ਸਮ੍ਾਲਣੋ ॥ (ਰਾਮਕਲੀ ਵਾਰ ਮ: 5, 963)

## *(40) ਤਿੰਨਾਂ ਗੁਣਾਂ ਤੋਂ ਪਾਰ ਹੋਕੇ ਚੌਥੇ ਪਦ ਤੇ ਸੁੰਨ ਸਮਾਧੀ ਦੀ ਪ੍ਰਾਪਤੀ ।*

ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ ॥
ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥
(ਭੈਰਉ ਮ: 3, 1130)

ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥
ਸਹਜੇ ਸਹਜਿ ਮਿਲਿਆ ਜਗ ਜੀਵਨੁ ਨਾਨਕ ਸੁੰਨਿ ਸਮਾਏ ॥
(ਸੂਹੀ ਮ: 4, 774)

## *(41) ਮੁਕਤੀ ਦੀ ਪ੍ਰਾਪਤੀ ।*

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥
(ਸਿਰੀ ਰਾਗੁ ਮ: 3, 67)

ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥
(ਮਾਝ ਮ: 3, 114)

ਵੇਕੀ ਵੇਕੀ ਜੰਤ ਉਪਾਏ ॥ ਦੁਇ ਪੰਧੀ ਦੁਇ ਰਾਹ ਚਲਾਏ ॥
ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥
(ਮਾਰੂ ਮ: 1, 1032)

ਸੁਣਿ ਸੰਤਹੁ ਨਿਰਮਲ ਬੀਚਾਰ ॥
ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥
(ਰਾਮਕਲੀ ਮ: 5, 891)

ਗੁਰਿ ਪੂਰੈ ਮੇਲੇ ਗੁਣਤਾਸ ॥ ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥
(ਗੋਂਡ ਮ: 5, 863)

ਸੂਖ ਸਹਜ ਅਨੰਦ ਘਣੇ ॥
ਗੁਰੁ ਪੂਰਾ ਪੂਰੀ ਜਾਕੀ ਬਾਣੀ ਅਨਿਕ ਗੁਣਾ ਜਾਕੇ ਜਾਹਿ ਨ ਗਣੇ ॥
(ਬਿਲਾਵਲੁ ਮ: 5, 805)

ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ ॥
ਸਦਾ ਸਹਾਈ ਸੰਗਿ ਪ੍ਰਭ ਅੰਮ੍ਰਿਤ ਗੁਣ ਚੀਨ ॥ (ਬਿਲਾਵਲੁ ਮ: 5, 807)

ਵਡੈ ਭਾਗਿ ਗੁਰ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥
ਸਹਜੇ ਸਹਜਿ ਮਿਲਿਆ ਜਗ ਜੀਵਨੁ ਨਾਨਕ ਸੁੰਨਿ ਸਮਾਏ ॥ (ਸੂਹੀ ਮ: 4, 774)
ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥

ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥ (ਪ੍ਰਭਾਤੀ ਮ: 3, 1333)

ਮਨਿ ਤਨਿ ਜਾਪੀਐ ਭਗਵਾਨ ॥
ਗੁਰ ਪੂਰੇ ਸੁ ਪ੍ਰਸੰਨ ਭਏ ਸਦਾ ਸੂਖ ਕਲਿਆਨ ॥ (ਕਲਿਆਨ ਮ: 5, 1322)

ਸਤਿਗੁਰਿ ਪੂਰੈ ਨਾਮੁ ਦੀਆ ॥
ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ ॥
(ਪ੍ਰਭਾਤੀ ਮ: 5, 1340)

## *(42) ਦਰਗਹ ਮਾਨ ਹੁੰਦਾ ਹੈ।*

ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ ॥
ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥ (ਸੂਹੀ ਮ: 4, 759)

## *(43) ਸਚੇ ਘਰ ਵਾਸ ਹੁੰਦਾ ਹੈ ਜਿਥੇ ਜਨਮ ਮਰਨ ਨਹੀਂ।*

ਕਰਿ ਕਿਰਪਾ ਸਤਿਗੁਰੁ ਮੇਲਿਓਨੁ ਮੁਖਿ ਗੁਰਮੁਖਿ ਨਾਮੁ ਧਿਆਇਸੀ ॥
ਸੋ ਕਰੇ ਜਿ ਸਤਿਗੁਰ ਭਾਵਸੀ ਗੁਰੁ ਪੂਰਾ ਘਰੀ ਵਸਾਇਸੀ ॥
(ਗਉੜੀ ਵਾਰ ਮ: 4, 310)

ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥
(ਸਾਰੰਗ ਵਾਰ ਮ: 3, 1248)

ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥
ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥ (ਸੋਰਠਿ ਮ: 5, 621)

ਸਾਧ ਸੰਗਿ ਨਾਨਕਿ ਰੰਗੁ ਮਾਣਿਆ ॥ ਘਰਿ ਆਇਆ ਪੂਰੈ ਗੁਰਿ ਆਣਿਆ ॥
(ਬਿਲਾਵਲੁ ਮ: 5, 806)

ਸਹੀ ਸਲਾਮਤਿ ਮਿਲਿ ਘਰਿ ਆਏ ਨਿੰਦਕ ਕੇ ਮੁਖ ਹੋਏ ਕਾਲ ॥
ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ਗੁਰ ਪ੍ਰਸਾਦਿ ਪ੍ਰਭ ਭਏ ਨਿਹਾਲ ॥
(ਬਿਲਾਵਲੁ ਮ: 5, 827)

ਘਰੁ ਦਰੁ ਮੰਦਰੁ ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥
ਕਾਇਆ ਗੜ੍ਹ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ ॥
(ਮਾਰੂ ਮ: 1, 1039)

ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥
ਢੋਈ ਤਿਸਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥ (ਸਿਰੀ ਰਾਗ ਮ: 5, 44)

## *(44) ਮਾਲਕ ਦਾ ਮੇਲ ਹੁੰਦਾ ਹੈ।*

ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥
ਕਰਮਿ ਪਰਾਪਤਿ ਤਿਸੁ ਹੋਵੈ ਜਿਸਨੋ ਹੋਇ ਦਇਆਲੁ ॥ (ਸਿਰੀ ਰਾਗੁ ਮ: 5, 49)

ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ ॥
ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ ॥ (ਗਉੜੀ ਮ: 5, 259)

ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ ॥
ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥ (ਗਉੜੀ ਮ: 5, 253)

ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥
(ਗਉੜੀ ਮ: 5, 259)

ਗੁਰ ਪੂਰੇ ਤੇ ਏਹ ਨਿਹਚਉ ਪਾਈਐ ॥
ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ ॥ (ਗਉੜੀ ਮ: 5, 299)

ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥
ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥
(ਗਉੜੀ ਵਾਰ ਮ: 4, 305)

ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ ॥
ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ ॥
(ਗਉੜੀ ਵਾਰ ਮ: 5, 320)

ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥
ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ ॥
(ਕੇਦਾਰਾ ਮ: 4, 1118)

ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥ ਗੁਰਿ ਪੂਰੈ ਪਿਤਾ ਸੰਗਿ ਮੇਲੇ ॥
(ਭੈਰਉ ਮ: 5, 1141)

ਸਭ ਮਹਿ ਏਕੁ ਰਹਿਆ ਭਰਪੂਰਾ ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ ॥
(ਭੈਰਉ ਮ: 5, 1143)

ਖਸਮੁ ਧਿਆਈ ਇਕ ਮਨਿ ਇਕ ਭਾਇ ॥
ਗੁਰ ਪੂਰੇ ਸਦਾ ਸਰਣਾਈ ਸਾਚੈ ਸਾਹਿਬਿ ਰਖਿਆ ਕੰਠਿ ਲਾਇ ॥
(ਬਸੰਤ ਮ: 5, 1183)

ਸਾਜਨ ਮੀਤ ਸਖਾ ਹਰਿ ਮੇਰੈ ਗੁਨ ਗੁੋਪਾਲ ਹਰਿ ਰਾਇਆ ॥
ਬਿਸਰਿ ਨ ਜਾਈ ਨਿਮਖ ਹਿਰਦੈ ਤੇ ਪੂਰੈ ਗੁਰੂ ਮਿਲਾਇਆ ॥ (ਸਾਰੰਗ ਮ: 5, 1223)

ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ ॥ (ਸਾਰੰਗ ਵਾਰ ਮ: 1, 1242)

ਹਰਿ ਪ੍ਰਭੁ ਸਜਣੁ ਲੋੜਿ ਲਹੁ ਭਾਗਿ ਵਸੈ ਵਡ ਭਾਗਿ ॥
ਗੁਰਿ ਪੂਰੈ ਦੇਖਾਲਿਆ ਨਾਨਕ ਹਰਿ ਲਿਵ ਲਾਗਿ ॥
(ਕਾਨੜਾ ਵਾਰ ਮ: 4, 1317)

ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉ ਕਰਿ ਮਿਲਹ ਮਿਲੀਜੈ ॥
ਨਾਨਕ ਮੇਲਿ ਮਿਲਾਏ ਗੁਰੁ ਪੂਰਾ ਜਨ ਕਉ ਪੂਰਨੁ ਦੀਜੈ ॥
(ਕਲਿਆਨ ਮ: 4, 1324)

ਜਪਿ ਮਨ ਰਾਮ ਨਾਮੁ ਅਰਧਾਂਭਾ ॥
ਉਪਜੰਪਿ ਉਪਾਇ ਨ ਪਾਈਐ ਕਤਹੂੰ ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥
(ਪ੍ਰਭਾਤੀ ਮ: 4, 1337)

ਸੰਤ ਸਾਜਨ ਸਿਖ ਭਏ ਸੁਹੇਲੇ ॥ ਗੁਰਿ ਪੂਰੈ ਪ੍ਰਭ ਸਿਉ ਲੈ ਮੇਲੇ ॥
(ਪ੍ਰਭਾਤੀ ਮ: 5, 1340)

ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ ਸਵੈ ਸਮਾਇ ॥
ਨਾਨਕ ਗੁਰ ਪੂਰੇ ਤੇ ਪਾਇਆ ਸਹਜਿ ਮਿਲਿਆ ਪ੍ਰਭੁ ਆਇ ॥
(ਸਲੋਕ ਮ: 4, 1423)

ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥
ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥
(ਸਿਰੀ ਰਾਗ ਮ: 4, 82)

ਪੇਈਅੜੈ ਪਿਰੁ ਮੰਨਿ ਵਸਾਇਆ ॥ ਪੂਰੈ ਗੁਰਿ ਹਦੂਰਿ ਦਿਖਾਇਆ ॥
ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥
(ਮਾਝ ਮ: 3, 127)

ਨਾਨਕ ਜਨਿ ਗੁਰੁ ਪੂਰਾ ਪਾਇਆ ॥ ਅੰਤਰਿ ਬਾਹਰਿ ਏਕੁ ਦਿਖਾਇਆ ॥
(ਆਸਾ ਮ: 5, 384)

ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥
ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥
(ਗੂਜਰੀ ਮ: 5, 500)

ਅੰਤਰਿ ਰਾਮ ਰਾਇ ਪ੍ਰਗਟੇ ਆਇ ॥ ਗੁਰਿ ਪੂਰੈ ਦੀਓ ਰੰਗੁ ਲਾਇ ॥
(ਭੈਰਉ ਮ: 5, 1141)

ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥
ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ ॥
(ਬਿਹਾਗੜਾ ਮ: 4, 538)

ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥
ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥
ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ॥
ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨ੍ਹੀ ਹਉਮੈ ਸਬਦਿ ਜਲਾਈ ॥
(ਵਡਹੰਸ ਵਾਰ ਮ: 3, 591)

ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥
ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥
(ਸੋਰਠਿ ਮ: 5, 623)

ਨਿਰੰਕਾਰ ਨਿਰੰਜਨ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥ (ਸੋਰਠਿ ਵਾਰ ਮ: 3, 644)

ਵਡਭਾਗੀ ਗੁਰੁ ਪੂਰਾ ਪਾਈਐ ॥ ਗੁਰ ਕਿਰਪਾ ਤੇ ਪ੍ਰਭੂ ਧਿਆਈਐ ॥
(ਵਡਹੰਸ ਮ: 5, 563)

ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥
ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥ (ਸੂਹੀ ਮ: 3, 757)

ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥ (ਬਿਲਾਵਲ ਮ: 5, 819)

ਹਰਿ ਪ੍ਰਭੁ ਹਰਿ ਮਨਿ ਭਾਇਆ ਹਰਿ ਨਾਮਿ ਵਧਾਈ ਰਾਮ ॥
ਗੁਰਿ ਪੂਰੈ ਪ੍ਰਭੁ ਪਾਇਆ ਹਰਿ ਹਰਿ ਲਿਵ ਲਾਈ ਰਾਮ ॥
(ਬਿਲਾਵਲ ਮ: 4, 845)

ਗੁਰਿ ਪੂਰੇ ਮੇਲਾਇਆ ਜਤ ਦੇਖਾ ਤਤ ਸੋਇ ॥
ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥
(ਰਾਮਕਲੀ ਵਾਰ ਮ: 5, 957)

ਨਿਹਚਲੁ ਏਕੁ ਸਦਾ ਸਚੁ ਸੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥
(ਮਾਰੂ ਮ: 3, 1057)

ਹਰਿ ਸੇਤੀ ਸਦ ਰਹਹਿ ਲਿਵ ਲਾਇ ॥ ਪੂਰੈ ਸਤਿਗੁਰਿ ਦੀਆ ਬੁਝਾਇ ॥
(ਬਸੰਤੁ ਮ: 3, 1174)

ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥ ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥
ਆਨੰਦ ਰੂਪੁ ਅਨੂਪੁ ਸਰੂਪ ਗੁਰਿ ਪੂਰੈ ਦੇਖਾਇਆ ॥ (ਮਾਰੂ ਮ: 1, 1041)

ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥
ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥ (ਆਸਾ ਮ: 4, 449)

ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥
ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ॥ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥
(ਧਨਾਸਰੀ ਮ: 3, 663)

•

# ਗੁਰੂ, ਗੁਰਦੇਵ, ਸਤਿਗੁਰ ਤੇ ਮਾਲਕ ਦੀ ਏਕਤਾ

ਧਰਮ ਪੁਸਤਕਾਂ ਵਿਚ ਆਇਆ ਹੈ ਕਿ ਅਕਾਲਪੁਰਖ ਨਿਰਾਕਾਰ ਹੈ, ਅੱਖਾਂ ਬਾਝੋਂ ਦੇਖਦਾ, ਬਿਨਾਂ ਹੱਥਾਂ ਪੈਰਾਂ ਕਾਰਜ ਕਰਦਾ, ਚਲਦਾ ਫਿਰਦਾ ਅਤੇ ਬਿਨਾਂ ਕੰਨਾਂ ਸੁਣਦਾ ਹੈ। ਉਹ ਹਰ ਜਗ੍ਹਾ ਮੌਜੂਦ ਹੈ ਪਰ ਨਜ਼ਰ ਨਹੀਂ ਆਉਂਦਾ, ਉਹ ਅਕਲ ਫ਼ਿਕਰ ਗੁਮਾਨ ਅਨੁਮਾਨ ਦੀ ਹੱਦੋਂ ਬਾਹਰ ਅਤੇ ਉੱਪਰ ਹੈ, ਇਨਸਾਨ ਦੀ ਤੁੱਛ ਬੁੱਧੀ ਦੀ ਉੱਥੇ ਪਹੁੰਚ ਨਹੀਂ। ਉਸ ਦਾ ਧਿਆਨ ਕੀਕੂੰ ਕਰੀਏ ਤੇ ਪ੍ਰੀਤ ਪ੍ਰਤੀਤ ਕਿਵੇਂ ਹੋਵੇ ! ਪ੍ਰੇਮ ਪਿਆਰ ਤਾਂ ਹਮੇਸ਼ ਹਰੇਕ ਜੀਵ ਦਾ ਹਮਜਿਨਸ ਨਾਲ ਹੋਇਆ ਕਰਦਾ ਹੈ।

کند ہم جنس با ہم جنس پرواز کبوتر با کبوتر باز با باز

ਪੰਛੀਆਂ ਦਾ ਪੰਛੀਆਂ ਨਾਲ ਨੇਹੁ ਹੁੰਦਾ ਹੈ, ਪਸ਼ੂਆਂ ਦਾ ਪਸ਼ੂਆਂ ਨਾਲ ਅਤੇ ਮਨੁੱਖਾਂ ਦਾ ਮਨੁੱਖਾਂ ਨਾਲ। ਚਿਤ ਇਕਾਗਰ ਕਰਨਾ ਹੈ ਪਰ ਜਦ ਤੀਕ ਕੋਈ ਵਸਤ ਜਾਂ ਪਦਾਰਥ ਅੱਖਾਂ ਦੇ ਸਾਹਮਣੇ ਨਾ ਹੋਵੇ, ਉਸਦਾ ਧਿਆਨ ਕਿਵੇਂ ਹੋ ਸਕਦਾ ਹੈ। ਜਗਿਆਸੂ ਦੀ ਇਸ ਖ਼ਾਹਿਸ਼ ਨੂੰ ਪੂਰਾ ਕਰਨ ਲਈ ਰਾਮ, ਕ੍ਰਿਸ਼ਨ ਆਦਿਕ ਕਾਲ ਭਗਵਾਨ ਦਾ ਅਵਤਾਰ ਮਨੁੱਖ ਸਰੀਰ ਧਾਰ ਕੇ ਆਂਵਦੇ ਰਹੇ ਤੇ ਸੰਤ ਸਤਿਪੁਰਸ਼ ਦਾ ਅਵਤਾਰ ਹੋ ਕੇ ਆਂਵਦੇ ਰਹੇ ਹਨ। ਇਕ ਫ਼ਾਰਸ ਦੇ ਮਸਤ ਵਲੀ ਨੇ ਕੇਹੀ ਸੋਹਣੀ ਗੱਲ ਆਖੀ ਹੈ।

او اگر خدا است خود مے آید (سرمد)

ਅਰਥ—ਜੇ ਉਹ ਖ਼ੁਦਾ (ਖ਼ੁਦ ਆਵਣ ਵਾਲਾ) ਹੈ ਤਾਂ ਆਪੇ ਸਾਡੇ ਕੋਲ ਆ ਕੇ ਸਾਨੂੰ ਚਿਤਾਵੇਗਾ।

ਸੱਚ ਹੈ, ਖ਼ੁਦਾ ਓਹੀ ਹੈ ਜੋ ਖ਼ੁਦ ਆ ਜਾਏ। ਅਸੀਂ ਤਾਂ ਲਾਚਾਰ ਠਹਿਰੇ, ਸਾਡੀ ਪਹੁੰਚ ਮਾਲਕ ਤਕ ਅਸੰਭਵ ਹੈ, ਪਰ ਉਹ ਸਰਬ ਸ਼ਕਤੀ ਮਾਨ ਹੈ, ਏਸ ਕਰਕੇ ਨਿਰਾਕਾਰ ਹੁੰਦਾ ਹੋਇਆ ਵੀ ਸਰੀਰ ਵਿਚ ਆਪਣੀ ਜੋਤਿ ਪ੍ਰਗਟ ਕਰਕੇ ਆਪਣੀ ਖ਼ਬਰ ਆਪ ਦੇਂਦਾ ਹੈ ਤੇ ਸਾਡੇ ਵਿਚਕਾਰ ਕਿਸੀ ਨ ਕਿਸੀ ਪੂਰਨ ਮਹਾਤਮਾ ਦੀ ਸੂਰਤ ਵਿਚ ਪ੍ਰਗਟ ਹੋ ਕੇ ਮਾਲਕ ਦੇ ਮਿਲਾਣ ਦਾ ਸਾਮਾਨ ਬਣਾਂਦਾ ਰਹਿੰਦਾ ਹੈ। ਸਤਿਗੁਰ ਉਹ ਹਸਤੀ ਹੈ ਜਿੱਥੋਂ ਉਹ ਮਾਲਕ ਆਪਣਾ ਢੰਡੋਰਾ ਦੁਨੀਆਂ ਦੇ ਜੀਵਾਂ ਨੂੰ ਦੇਂਦਾ ਹੈ। ਇਸ ਲਈ ਗੁਰਬਾਣੀ ਵਿਚ ਸਤਿਗੁਰ ਦੀ ਮਹਿਮਾ ਦਾ ਥਾਂ ਥਾਂ ਨਿਰੂਪਣ ਕੀਤਾ ਹੈ, ਕਿ ਮਾਲਕ ਸਤਿਗੁਰ ਅੰਦਰ

ਪ੍ਰਗਟ ਹੈ ਅਤੇ ਜੇ ਵਾਹਿਗੁਰੂ ਨੂੰ ਮਿਲਣਾ ਹੈ ਤਾਂ ਸਤਿਗੁਰ ਦੀ ਸ਼ਰਨ ਲਵੋ, ਇਸਦੇ ਬਿਨਾਂ ਕੰਮ ਨਹੀਂ ਸਰਨਾ।

ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥

(ਗੋਂਡ ਮ: 5, 864)

ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰ ॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥

(ਗਉੜੀ ਮ: 5, 218)

## ਏਕਤਾ ਦਾ ਕੀ ਭਾਵ ਹੈ

ਸਤਿਗੁਰ ਦੀ ਮਾਲਕ ਨਾਲ ਅਭੇਦਤਾ (Oneness) ਦਾ ਮਤਲਬ ਇਹ ਹੈ ਕਿ ਉਸਦੀ ਸ਼ਖ਼ਸੀਅਤ ਮਾਲਕ ਦੀ ਹਸਤੀ ਵਿਚ ਲੀਨ ਹੈ, ਸਤਿਗੁਰ ਤੇ ਮਾਲਕ ਇੱਕੋ ਰੂਪ ਹਨ। ਮਾਲਕ ਬੇਹਦ (Infinite) ਹੈ, ਉਹ ਸਭ ਜਗ੍ਹਾ ਪਰਿਪੂਰਨ ਹੈ, ਸਤਿਗੁਰ ਉਸ ਦੇ ਪ੍ਰਗਟ ਹੋਣ ਦਾ ਮੁਕਾਮ ਹੈ, ਜਿਸ ਤੋਂ ਸਾਰੇ ਜਹਾਨ ਨੂੰ ਰੋਸ਼ਨੀ ਮਿਲਦੀ ਹੈ। ਸਤਿਗੁਰ ਬਿਜਲੀ ਦਾ ਸ੍ਵਿਚ (Switch) ਹੈ ਜਿਥੇ ਬਿਜਲੀ ਦੇ (Power House) ਜ਼ਾਹਰ ਹੋਣ ਦੀ ਜਗ੍ਹਾ ਹੈ। ਮਾਲਕ ਅਜਿਹੇ ਸਤਿਗੁਰ ਦੇ ਜਿਸਮ (Switch) ਦੁਆਰਾ ਦੁਨੀਆਂ ਦੇ ਲੋਕਾਂ ਨੂੰ ਮੁਨੱਵਰ ਕਰਦਾ ਹੈ। ਉਹ ਜਿਸਮ ਨਹੀਂ ਹੁੰਦਾ ਉਹ ਇਸ ਤੋਂ ਪਰੇ ਹੈ। ਸਿਖ ਵੀ ਜਿਸਮ ਨਹੀਂ। ਜਦ ਸਿਖ ਜਿਸਮ ਦੀ ਕੈਦ ਤੋਂ ਨਿਕਲਦਾ ਹੈ, ਉਹ ਸਤਿਗੁਰ ਦੀ ਸ਼ਾਨ ਨੂੰ ਦੇਖਦਾ ਹੈ। ਸਤਿਗੁਰ ਕੁਲ ਮਾਲਕ ਰੂਪੀ ਸੂਰਜ ਦੇ ਚੜ੍ਹਨ ਦੀ ਜਗ੍ਹਾ ਹੈ।

در لبشر روپوشش کرد است آفتاب

ਉਹ ਇਨਸਾਨੀ ਸੂਰਤ ਦੇ ਪਿੱਛੇ ਛੁਪਿਆ ਹੋਇਆ ਸੂਰਜ ਹੈ।
ਉਹ ਮਾਲਕ ਦੇ ਰੂਪ ਦੀਆਂ ਲਿਸਕਾਂ ਮਾਰਨ ਵਾਲਾ ਹੈ।

ਇਹ ਜਿਸਮ ਉਸ ਦੇ ਜਲਾਲ ਤੇ ਜਮਾਲ ਦਰਸਾਣ ਲਈ ਕਾਫ਼ੀ ਨਹੀਂ, ਉਸ ਦੀ ਹਸਤੀ ਦੇ ਜਾਨਣ ਲਈ ਸਾਨੂੰ ਇਸ ਜਿਸਮ ਤੋਂ ਨਿਕਲ ਕੇ ਉੱਪਰ ਆਉਣਾ ਪੈਂਦਾ ਹੈ। ਉਸ ਦੇ ਜਿਸਮ ਦੇ ਅੰਦਰ ਉਸ ਦੀਆਂ ਅੱਖੀਆਂ 'ਧੁਰ ਘਰ' ਦੀਆਂ ਖਿੜਕੀਆਂ ਹਨ, ਜਿਸ ਵਿਚੋਂ ਮਾਲਕ ਦਾ ਨੂਰ ਲਿਸ਼ਕਾਂ ਮਾਰਦਾ ਹੈ ਜਿਸ ਨੂੰ ਅਸੀਂ ਇਸ ਦੁਨੀਆਂ ਦੀ ਕਿਸੀ ਮਿਸਾਲ ਨਾਲ ਨਹੀਂ ਸਮਝ ਸਕਦੇ।

ਉਹ ਬਿਨਾਂ ਨਸ਼ੇ ਦੇ ਮਸਤ ਹੁੰਦਾ ਹੈ ਤੇ ਬਿਨਾਂ ਖਾਣੇ ਦੇ ਰੱਜਿਆ ਹੋਇਆ ਹੁੰਦਾ ਹੈ।

مردِ خدا مست بُود بے شراب - مردِ خدا سیر بُود بے کباب (رومی)

ਉਸਦੀ ਅੱਖ ਮਾਲਕ ਨਾਲ ਮਸਤ ਹੁੰਦੀ ਹੈ ਤੇ ਉਸਦਾ ਹੱਥ ਮਾਲਕ ਦਾ ਹੱਥ ਹੁੰਦਾ ਹੈ।

چشم او چشمِ خدا - دست او دستِ خدا (رومی)

ਉਹ ਜਮੀਨੀ ਬੰਦਾ ਨਹੀਂ ਤੇ ਨਾ ਹੀ ਜਿਸਮ ਦੀ ਕੈਦ ਵਿਚ ਹੁੰਦਾ ਹੈ। ਜਦ ਚਾਹੇ ਖੰਡਾਂ ਬ੍ਰਹਮੰਡਾਂ ਤੇ ਮਨ ਬੁੱਧੀ ਤੋਂ ਪਾਰ ਆਤਮਕ ਮੰਡਲਾਂ ਪੁਰ ਸਫ਼ਰ ਕਰਦਾ ਹੈ ਤੇ ਜਦ ਚਾਹੇ ਆਪਣੀ ਦਇਆ ਦੁਆਰਾ ਹਜ਼ਾਰਾਂ ਜੀਵਾਂ ਨੂੰ ਉਹ ਅੱਖਾਂ ਦੇਖਣ ਲਈ ਤੇ ਬਲ ਨੂੰ ਬਖ਼ਸ਼ ਦੇਂਦਾ ਹੈ ਜਿਨ੍ਹਾਂ ਨਾਲ ਉਹ ਖੰਡਾਂ ਬ੍ਰਹਮੰਡਾਂ ਤੋਂ ਪਾਰ ਜਾਣ ਵਾਲੇ ਬਣ ਜਾਂਦੇ ਹਨ।

ਜ਼ਿੰਦਾ ਸਤਿਗੁਰ ਮਾਲਕ ਨਾਲ ਇੱਕੋ ਮਿੱਕੋ ਹੁੰਦਾ ਹੈ ਤੇ ਇਸ ਦੁਨੀਆਂ ਅੰਦਰ ਮਾਲਕ ਦਾ ਸੱਚਾ ਜ਼ਹੂਰ ਹੈ, ਜਿਸਨੂੰ ਜੀਵਾਂ ਦੇ ਉੱਧਾਰ (Salvation) ਦਾ ਕੰਮ ਸਪੁਰਦ ਹੈ। ਸਤਿਗੁਰ ਆਕਾਰ ਰਖਦਾ ਹੋਇਆ ਵੀ ਨਿਰਾਕਾਰ ਹੈ ਉਹ ਸ਼ਬਦ ਦਾ ਜ਼ਹੂਰ ਹੈ, ਪ੍ਰੇਮ ਦਾ ਸੋਮਾ ਹੈ, ਅਨੰਦ ਤੇ ਸ਼ਾਂਤੀ ਦਾ ਅਵਤਾਰ ਹੈ। ਇਨਸਾਨ ਨੂੰ ਸਮਝਾਣ ਲਈ ਇਨਸਾਨ ਚਾਹੀਦਾ ਹੈ, ਇਹ ਕੁਦਰਤੀ ਅਸੂਲ ਹੈ। ਇਸ ਅਸੂਲ ਦੇ ਮੁਤਾਬਕ ਉਹ ਇਨਸਾਨੀ ਜਾਮਾ ਪਹਿਨਦਾ ਹੈ ਤਾਂ ਜੋ ਉਹ ਜੀਵਾਂ ਨੂੰ ਸਮਝਾ ਬੁਝਾ ਕੇ ਤੇ ਆਪਣੀ ਸਤਿਆ ਬਖ਼ਸ਼ ਕੇ ਮਾਲਕ ਨਾਲ ਮਿਲਾ ਦੇਵੇ, ਪਰ ਹਰ ਰੋਜ਼ ਤੇ ਜਦ ਵੀ ਚਾਹੇ ਉਹ ਆਪਣੇ ਚੇਤਨ ਤੇ ਮਹਾ ਪ੍ਰਕਾਸ਼ਮਾਨ ਦੇਸਾਂ ਦਾ ਰੰਗ ਮਾਣਦਾ ਹੈ।

ਗੁਰਬਾਣੀ ਵਿਚ ਤੇ ਹੋਰ ਮਹਾਤਮਾਂ ਦੀਆਂ ਬਾਣੀਆਂ ਵਿਚ ਖੋਲ੍ਹ ਖੋਲ੍ਹ ਕੇ ਦੱਸਿਆ ਗਿਆ ਹੈ ਕਿ ਗੁਰੂ ਤੇ ਮਾਲਕ ਵਿਚ ਕੋਈ ਫ਼ਰਕ ਨਹੀਂ, ਦੋਵੇਂ ਅਸਲ ਵਿਚ ਇੱਕੋ ਹੀ ਹਨ।

ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ।
(ਸੋਰਠਿ ਮ: 1, 599)

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਉਹ ਅਬਿਨਾਸੀ ਪੁਰਖ ਹੈ ਸਭ ਮਹਿ ਰਹਿਆ ਸਮਾਇ ॥ (ਸੂਹੀ ਮ: 5, 759)

ਗੁਰੂ ਦੀ ਮਹਿਮਾ ਕੀ ਕੀਤੀ ਜਾਏ, ਉਹ ਆਦਿ ਜੁਗਾਦੀ ਹਮੇਸ਼ ਪੂਰਾ ਪਰਮੇਸ਼ਰ ਹੈ।

ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥
(ਆਸਾ ਮ: 5, 397)

ਗੁਰੂ ਸਾਹਿਬ ਫ਼ੁਰਮਾਂਦੇ ਹਨ ਕਿ ਸਰੀਰ ਰੂਪੀ ਸਮੁੰਦਰ ਨੂੰ ਵਿਰੋਲ ਕੇ ਵੇਖਿਆ ਹੈ। ਉਸ ਵਿਚ ਇਕ ਅਜੀਬ ਗੱਲ ਲਭੀ ਹੈ ਕਿ ਗੁਰੂ ਪਰਮੇਸ਼ਰ ਹੈ ਤੇ ਪਰਮੇਸ਼ਰ ਗੁਰੂ ਹੈ ਉਹਨਾਂ ਵਿਚ ਕੋਈ ਭਿੰਨ ਭੇਦ ਨਹੀਂ।

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ-ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥ (ਆਸਾ ਮ: 4, 442)

ਮਾਲਕ ਆਪਣੇ ਆਪਨੂੰ ਗੁਰੂ ਦੇ ਅੰਦਰ ਰਖਦਾ ਹੈ।

ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥
(ਮਾਰੂ ਮ: 1, 1024)

ਬਿਨੁ ਗੁਰ ਪ੍ਰੇਮ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥
ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥
(ਮਾਰੂ ਮ: 4, 996)

ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥
(ਭੈਰਉ ਨਾਮਦੇਵ, 1166)

ਕਬੀਰ ਸਾਹਿਬ ਫੁਰਮਾਂਦੇ ਹਨ ਕਿ ਅਸੀਂ ਮਾਲਕ ਨਾਲ ਇਕ ਹੋ ਗਏ ਹਾਂ ਇਹ ਦੇਖ ਕੇ ਸਾਡਾ ਮਨ ਪਤਿਆ ਗਿਆ।

ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥
(ਗਉੜੀ ਕਬੀਰ, 339)

ਫਿਰ ਫੁਰਮਾਂਦੇ ਹਨ ਕਿ ਰਾਮ ਤੇ ਕਬੀਰ ਅਜਿਹੇ ਇਕ ਮਿਕ ਹੋਏ ਹਨ ਕਿ ਕੋਈ ਤਮੀਜ਼ ਨਹੀਂ ਕਰ ਸਕਦਾ।

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ (ਰਾਮਕਲੀ ਕਬੀਰ, 969)

ਹਰਿ ਤੇ ਗੁਰੂ ਇਕੋ ਰੂਪ ਹਨ।

ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥
(ਮਾਰੂ ਮ: 1, 1043)

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥ (ਸਿਰੀਰਾਗੁ ਮ: 5, 53)

ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ ॥
(ਸਾਰੰਗ ਮ: 5, 1209)

ਨਾਨਕ ਹਰਿ ਜਨ ਹਰਿ ਇਕੋ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥
(ਵਡਹੰਸੁ ਮ: 4, 562)

ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥
(ਸਿਰੀ ਰਾਗੁ ਮ: 4, 79)

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥
(ਗਉੜੀ ਮ: 5, 208)

ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥
(ਆਸਾ ਮ: 4, 447)

ਹਰਿ ਤੇ ਹਰਿਜਨ ਦੋਵੇਂ ਇਕੋ ਰੂਪ ਹਨ, ਇਸ ਵਿਚ ਕੁਝ ਸ਼ਕ ਨਹੀਂ ਜਿਸ ਤਰ੍ਹਾਂ ਜਲ ਤੋਂ ਜੋ ਲਹਿਰ ਉਠਦੀ ਹੈ ਉਸੀ ਦਾ ਉਭਾਰ ਹੁੰਦਾ ਹੈ ਤੇ ਉਸ ਤੋਂ ਵਖ ਨਹੀਂ ਹੁੰਦੀ।

ਹਰਿ ਹਰਿਜਨ ਦੋਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਵਿਖੇ ਸਮਾਹਿ ॥ (ਦਸਮ ਗ੍ਰੰਥ)

ਕਤਰਾ ਜਦ ਸਮੁੰਦਰ ਵਿਚ ਮਿਲ ਜਾਂਦਾ ਹੈ ਸਮੁੰਦਰ ਹੀ ਹੋ ਜਾਂਦਾ ਹੈ। ਮਾਲਕ ਅਨੂਪ ਹੈ ਤੇ ਗੁਰੂ ਉਸਦਾ ਰੂਪ ਦਰਸਾਣ ਦੀ ਜਗ੍ਹਾ ਹੈ।

ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸਕਾ ਰੂਪੁ ॥
(ਭੈਰਉ ਮ: 5, 1152)

ਸਭ ਧਰਮ ਪੁਸਤਕ ਇਸੀ ਬਾਤ ਦੀ ਗਵਾਹੀ ਦੇਂਦੇ ਹਨ ਕਿ ਗੁਰੂ ਤੇ ਪਾਰਬ੍ਰਹਮ ਵਿਚ ਕੋਈ ਭਿੰਨ ਭੇਦ ਨਹੀਂ।

ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥

(ਭੈਰਉ ਮ: 5, 1142)

ਮਾਲਕ ਸ਼ਬਦ ਹੈ, ਗੁਰੂ ਵਿਚ ਆਪ ਭਰਪੂਰ ਹੋ ਕੇ ਸ਼ਬਦ ਦੀ ਦਾਤ ਵਰਤਾਂਦਾ ਹੈ ਜਿਸ ਕਰਕੇ ਉਹ ਸੱਚ ਵਿਚ ਸਮਾ ਰਹਿਆ ਹੈ, ਉਹ ਸ਼ਬਦ ਦਾ ਅਵਤਾਰ ਹੈ।

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥
ਸਚੇ ਹੀ ਪਤੀਆਇ ਸਚਿ ਸਮਾਇਆ ॥ (ਮਲਾਰ ਵਾਰ ਮ: 1,1279)

ਸਤਿਗੁਰ ਮਾਲਕ ਨਾਲ ਇਕ ਹੋਣ ਕਰਕੇ ਸ਼ਬਦ ਸਰੂਪ ਹੈ :

ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥

(ਗਉੜੀ ਮ: 3, 246)

ਅੰਜੀਲ ਵਿਚ ਲਿਖਿਆ ਹੈ ਸ਼ਬਦ ਦੇਹਧਾਰੀ ਹੋ ਕੇ ਸਾਡੇ ਦਰਮਿਆਨ ਰਹਿਆ। ਉਹ ਦਯਾ ਤੇ ਸੱਚ ਨਾਲ ਭਰਪੂਰ ਸੀ।

The word was made flesh and dwelt amongst us full of grace & truth. (Bible)

ਗੁਰੂ ਸਤਿਗੁਰ ਸੁਆਮੀ ਵਿਚ ਭੇਦ ਨਹੀਂ ਹੈ।

ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥

(ਸਿਰੀ ਰਾਗੁ ਮ: 4, 77)

ਉਹ ਸਤਿ ਪੁਰਖ ਹੈ ਜੋ ਹਰਿ ਹਰਿ ਬਾਣੀ ਬੋਲਦਾ ਹੈ ਜਿਸ ਨੂੰ ਸੁਣਕੇ ਜੀਵ ਮੁਕਤ ਹੋ ਜਾਂਦਾ ਹੈ।

ਹਰਿ ਕਾ ਸੰਤੁ ਸਤਗੁਰੁ ਸਤਪੁਰਖਾ ਜੋ ਬੋਲੈ ਹਰਿ ਹਰਿ ਬਾਣੀ ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸਕੈ ਸਦ ਕੁਰਬਾਨੀ ॥ (ਧਨਾਸਰੀ ਮ: 4, 667)

ਸਤਿਗੁਰ ਸਦਾ ਕਾਇਮ ਤੇ ਦਾਇਮ ਹੈ, ਆਵਣ ਜਾਵਣ ਤੋਂ ਰਹਿਤ ਹੈ, ਉਹ ਅਚਲ ਪੁਰਖ ਹੈ ਤੇ ਕਦੇ ਬਿਨਸਨ ਵਾਲਾ ਨਹੀਂ, ਉਸਨੂੰ ਨਾਮ ਦਾ ਅਧਾਰ ਹੈ।

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ (ਸੂਹੀ ਮ: 4, 759)

ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥

(ਸਾਰੰਗ ਮ: 4, 1199)

ਸਤਿਗੁਰ ਦੇਉ ਪਰਤਖਿ ਹਰਿ ਦੀ ਮੂਰਤ ਹੈ ਜੋ ਅੰਮ੍ਰਿਤ ਬਚਨ ਸੁਣਾਕੇ ਜੀਵਾਂ ਨੂੰ ਅਮਰ ਕਰਦਾ ਹੈ :

ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥

(ਮਲਾਰ ਮ: 4, 1264)

ਗੁਰੂ ਮਾਲਕ ਨਾਲ ਇਕ ਹੋਣ ਕਰਕੇ ਕਰਤਾ ਤੇ ਕਰਣਹਾਰ ਹੈ। ਸਭ ਸ੍ਰਿਸ਼ਟੀ ਤੇ ਜੀਅ ਪ੍ਰਾਣਾਂ ਨੂੰ ਆਧਾਰ ਦੇਣ ਵਾਲਾ ਹੈ :

ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥

(ਸਿਰੀ ਰਾਗ ਮ:5, 52)

ਗੁਰੁ ਪਰਮੇਸਰੁ ਕਰਣੈ ਹਾਰੁ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥
(ਸੂਹੀ ਮ: 5, 741)

ਗੁਰੁ ਸੁਖ ਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥
(ਗਉੜੀ ਮ: 5, 187)

ਤੁਲਸੀ ਦਾਸ ਜੀ ਫ਼ਰਮਾਂਦੇ ਹਨ ਕਿ ਮੈਂ ਗੁਰੂ ਦੇ ਪਵਿਤਰ ਚਰਨਾਂ ਨੂੰ ਨਮਸ਼ਕਾਰ ਕਰਦਾ ਹਾਂ ਜੋ ਦਇਆ ਤੇ ਮਿਹਰ ਦਾ ਸਮੁੰਦਰ ਹੈ ਤੇ ਸੱਚ ਮੁੱਚ ਮਨੁੱਖ ਦੀ ਸ਼ਕਲ ਵਿਚ ਹਰਿ ਆਪਿ ਹੈ, ਜਿਸ ਦੇ ਬਚਨ ਸੂਰਜ ਦੀਆਂ ਕਿਰਨਾਂ ਵਾਂਗ ਸਾਡੇ ਮਹਾਂ ਮੋਹ ਦੇ ਅੰਧੇਰੇ ਨੂੰ ਦੂਰ ਕਰਨ ਵਾਲੇ ਹਨ।

ਬੰਦੋਂ ਗੁਰੁ ਪਦ ਕੰਜ, ਕ੍ਰਿਪਾ ਸਿੰਧੁ ਨਰ ਰੂਪ ਹਰਿ ॥
ਮਹਾਂ ਮੋਹ ਤਮ ਪੁੰਜ, ਜਾਸੁ ਬਚਨ ਰਵਿ ਕਿਰਨ ਕਰ ॥

[1]ਇਕ ਦਿਨ ਹਜ਼ਰਤ ਮਸੀਹ ਨੇ ਆਪਣੇ ਵੱਲ ਇਸ਼ਾਰਾ ਕਰਦੇ ਹੋਏ ਆਪਣੇ ਸ਼ਾਗਿਰਦਾਂ ਪਾਸੋ ਪੁੱਛਿਆ "ਦੁਨੀਆਂ ਦੇ ਲੋਕ ਇਸ ਇਨਸਾਨ ਦੇ ਬੱਚੇ ਨੂੰ ਕੀ ਸਮਝਦੇ ਹਨ ?"

ਸਾਈਮਨ ਪੀਟਰ ਨੇ ਜੁਵਾਬ ਦਿੱਤਾ "ਤੂੰ ਮਸੀਹ ਹੈਂ, ਜ਼ਿੰਦਾ ਖ਼ੁਦਾ ਦਾ ਬੱਚਾ ਹੈਂ।" ਯਸੂਹ ਨੇ ਪੀਟਰ ਨੂੰ ਇਸਦੇ ਜੁਵਾਬ ਵਿਚ ਕਹਿਆ "ਤੂੰ ਮੁਬਾਰਕ ਹੈਂ ਸਾਈਮਨ, ਕਿਉਂ ਜੋ ਜੀਵ ਗਤੀ ਤੇ ਇਨਸਾਨੀ ਅਕਲ ਨੇ ਤੈਨੂੰ ਇਹ ਕੁਛ ਜ਼ਾਹਿਰ ਨਹੀਂ ਕੀਤਾ, ਬਲਕਿ ਮੇਰੇ ਪਿਤਾ ਨੇ ਜੋ ਆਸਮਾਨ ਪੁਰ ਹੈ। ਮੈਂ ਤੈਨੂੰ ਕਹਿੰਦਾ ਹਾਂ ਕਿ ਤੂੰ ਪੀਟਰ ਹੈਂ। ਇਸ ਚਟਾਨ

---

1. One day he asked disciples "Whom do men say that the son of man is ?" Simon answered and said 'Thou art Christ, the son of the living God". Jesus said to Peter 'Blessed art thou, Simon Bar-jona, because flesh & blood hath not revealed it to thee, but my father who is in Heaven. And I say to thee Thou art Peter and upon this rock I will build my church, and the gates of hell shall not prevail against it.

(St: Mathews XVI 13-18)

On another occasion he spoke more clearly to them. Philip said to him, "Lord, Show the father, and it is enough for us." Jesus grew indignant at his demand and said to him, "So long a time have I been with you and you have not known me ? Philip ! he that seeth me, seeth the father also. How sayest thou show us the father ? Do you not believe that I am in the father and the father in me?"

(St: John XIV 8-10)

I and the father are one. He that seeth me hath seen the father. This what I tell you. I do not say of my own, but the father abiding in me doth his works. Believe me that I am in the father and the father in me.

ਉੱਤੇ ਮੈਂ ਆਪਣਾ ਗਿਰਜਾ ਖੜਾ ਕਰਾਂਗਾ, ਜਿਸ ਦੇ ਸਾਹਮਣੇ ਨਰਕਾਂ ਦੇ ਦਰਵਾਜੇ ਨਹੀਂ ਖੁੱਲ੍ਹ ਸੱਕਣਗੇ।

ਇਕ ਹੋਰ ਵਾਰੀ ਮਹਾਤਮਾ ਮਸੀਹ ਨੇ ਬੜਾ ਸਾਫ਼ ਸਾਫ਼ ਦੱਸਿਆ ਜਦ ਫਿਲਪ ਨੇ ਆਖਿਆ :— "ਖ਼ੁਦਾਵੰਦ ! ਸਾਨੂੰ ਆਪਣੇ ਪਿਤਾ ਦੇ ਦਰਸ਼ਨ ਕਰਾ ਦਿਓ ਤਾਂ ਸਾਡੇ ਲਈ ਕਾਫ਼ੀ ਹੈ।" ਮਸੀਹ ਜੀ ਇਸ ਪੁਰ ਕੁਝ ਗਰਮ ਹੋ ਗਏ ਤੇ ਉਸਨੂੰ ਕਹਿਣ ਲਗੇ ਕਿ ਮੈਂ ਇਤਨੀ ਮੁਦਤ ਤੁਸਾਡੇ ਵਿਚਕਾਰ ਰਹਿਆ ਹਾਂ, ਪਰ ਤੁਸਾਂ ਨੇ ਮੈਨੂੰ ਨਹੀਂ ਪਛਾਣਿਆ। ਹੇ ਫਿਲਪ ! ਜਿਸਨੇ ਮੈਨੂੰ ਦੇਖਿਆ, ਉਸਨੇ ਮੇਰੇ ਪਿਤਾ ਨੂੰ ਦੇਖਿਆ। ਤੁਸੀਂ ਮੈਨੂੰ ਕਿਵੇਂ ਕਹਿੰਦੇ ਹੋ ਕਿ 'ਪਿਤਾ ਦਿਖਾਓ।' ਕੀ ਤੁਸੀਂ ਯਕੀਨ ਨਹੀਂ ਕਰਦੇ ਕਿ ਮੈਂ ਪਿਤਾ ਦੇ ਅੰਦਰ ਹਾਂ ਤੇ ਪਿਤਾ ਮੇਰੇ ਅੰਦਰ ਹੈ ?

ਫੇਰ ਫੁਰਮਾਇਆ ਕਿ "ਮੈਂ ਤੇ ਪਿਤਾ ਇਕ ਹਾਂ, ਜੋ ਮੈਨੂੰ ਦੇਖਦਾ ਹੈ ਉਸਨੇ ਪਿਤਾ ਨੂੰ ਦੇਖ ਲਿਆ, ਮੈਂ ਜੋ ਕੁਛ ਕਹਿੰਦਾ ਹਾਂ ਆਪਣੀ ਵਲੋਂ ਨਹੀਂ ਕਹਿੰਦਾ, ਇਹ ਪਿਤਾ ਮੇਰੇ ਵਿਚ ਰਹਿਕੇ ਆਪਣੇ ਕੰਮ ਕਰਦਾ ਹੈ, ਤੁਸੀਂ ਯਕੀਨ ਕਰੋ ਕਿ ਮੈਂ ਪਿਤਾ ਵਿਚ ਹਾਂ ਤੇ ਪਿਤਾ ਮੇਰੇ ਵਿਚ ਬਿਰਾਜ਼ਮਾਨ ਹੈ।

ਗੁਰੂ ਅਰਜਨ ਸਾਹਿਬ ਜੀ ਨੇ ਆਪਣੀ ਤੇ ਮਾਲਕ ਦੀ ਏਕਤਾ ਦੀ ਬਾਬਤ ਜ਼ਿਕਰ ਕਰਦੇ ਹੋਏ ਕਿਆ ਸਾਫ਼ ਸਾਫ਼ ਵਰਣਨ ਕੀਤਾ ਹੈ "ਮੇਰੇ ਮੰਦਰ ਸਭ ਤੋਂ ਉਚੇ ਹਨ, ਸਾਡਾ ਦੇਸ ਬੇਅੰਤ ਹੈ, ਸਾਡਾ ਰਾਜ ਸਦਾ ਨਿਹਚਲ ਹੈ, ਸਾਡੀ ਦੌਲਤ ਅਖੁਟ ਤੇ ਅਬਚਲ ਹੈ, ਮੇਰੀ ਸੋਭਾ ਜੁਗਾਂ ਅੰਦਰ ਹੈ ਤੇ ਸਰਬ ਥਾਨ ਸਾਡੀ ਪਰਜਾ ਹਨ, ਘਰਿ ਘਰਿ ਸਾਡੀ ਕੀਰਤ ਹੁੰਦੀ ਹੈ, ਸਾਰੇ ਲੋਕਾਂ ਵਿਚ ਸਾਡੀ ਭਗਤਿ ਹੁੰਦੀ ਹੈ, ਸਾਡੇ ਪਿਤਾ ਸਾਡੇ ਅੰਦਰ ਪ੍ਰਗਟ ਹਨ, ਪਿਤਾ ਨੇ ਪੁਤਰ ਨਾਲ ਰਲ ਕੇ ਸਾਂਝ ਕਰ ਲਈ ਹੈ, ਜਦ ਪਿਤਾ ਪਤੀਜ ਗਏ ਪਿਤਾ ਤੇ ਪੁਤਰ ਨੇ ਇਕੋ ਰੰਗ ਲੈ ਲਿਆ।"

ਮੰਦਰ ਮੇਰੇ ਸਭ ਤੇ ਊਚੇ ॥ ਦੇਸ ਮੇਰੇ ਬੇਅੰਤ ਅਪੂਛੇ ॥
ਰਾਜ ਹਮਾਰਾ ਸਦ ਹੀ ਨਿਹਚਲੁ ॥ ਮਾਲੁ ਹਮਾਰਾ ਅਖੂਟੁ ਅਬੇਚਲੁ ॥
ਸੋਭਾ ਮੇਰੀ ਸਭ ਜੁਗ ਅੰਤਰਿ ॥ ਬਾਜ ਹਮਾਰੀ ਥਾਨ ਥਨੰਤਰਿ ॥
ਕੀਰਤਿ ਹਮਰੀ ਘਰਿ ਘਰਿ ਹੋਈ ॥ ਭਗਤਿ ਹਮਾਰੀ ਸਭਨੀ ਲੋਈ ॥
ਪਿਤਾ ਹਮਾਰੇ ਪ੍ਰਗਟੇ ਮਾਝ ॥ ਪਿਤਾ ਪੂਤ ਰਲਿ ਕੀਨੀ ਸਾਂਝ ॥
ਕਹੁ ਨਾਨਕ ਜਉ ਪਿਤਾ ਪਤੀਨੇ ॥ ਪਿਤਾ ਪੂਤ ਏਕੈ ਰੰਗਿ ਲੀਨੇ ॥
(ਭੈਰਉ ਮ: 5, 1141)

ਹਿੰਦੂ ਸ਼ਾਸਤਰ ਇਹੋ ਕਹਿੰਦੇ ਹਨ।

गुरुब्रह्मा गुरुर्बिष्णु गुरुदेवो महेश्वरः ।।
गुरुः साक्षात् परब्रह्म तस्मै श्री गुर्वे नमः ।।

ਅਰਥ—ਗੁਰੂ ਬ੍ਰਹਮਾ ਹੈ, ਗੁਰੂ ਬਿਸ਼ਨ ਹੈ, ਗੁਰੂ ਸ਼ਿਵ ਹੈ, ਗੁਰੂ ਸਖਿਆਤ ਪਾਰਬ੍ਰਹਮ ਹੈ। ਉਸ ਸ੍ਰੀ ਗੁਰੂ ਜੀ ਨੂੰ ਨਮਸ਼ਕਾਰ ਹੈ।

ਕਤਰਾ ਸਮੁੰਦਰ ਵਿਚ ਮਿਲਕੇ ਸਮੁੰਦਰ ਹੀ ਹੋ ਜਾਂਦਾ ਹੈ। ਮੁੰਡਕ ਉਪਨਿਸ਼ਦ ਵਿਚ ਇਸੀ ਪਰਥਾਇ ਦੱਸਿਆ ਹੈ, ਜਿਸ ਪ੍ਰਕਾਰ ਵਗਦੀਆਂ ਨਦੀਆਂ ਸਮੁੰਦਰ ਵਿਚ ਸਮਾ ਜਾਂਦੀਆਂ ਹਨ ਅਤੇ ਆਪਣਾ ਨਾਮ ਰੂਪ ਗੁਆ ਦੇਂਦੀਆਂ ਹਨ, ਇਸੀ ਪ੍ਰਕਾਰ ਬ੍ਰਹਮ ਦੇ ਜਾਨਣ ਵਾਲਾ ਨਾਮ ਅਤੇ ਰੂਪ ਤੋਂ ਅਲਗ ਹੋ ਕੇ ਪਰੇ ਤੋਂ ਪਰੇ ਜੋ ਦਿਵੱਯ ਪੁਰਸ਼ ਹੈ ਉਸ ਨੂੰ ਪ੍ਰਾਪਤ ਹੋਂਦਾ ਹੈ। ਉਹ ਜੋ ਇਸ ਪਰਮ ਬ੍ਰਹਮ ਨੂੰ ਜਾਣਦਾ ਹੈ, ਬ੍ਰਹਮ ਹੀ ਹੋ ਜਾਂਦਾ ਹੈ।

ਉਹ ਪਰਮ ਪੁਰਸ਼ ਇਸ ਦੇਹ ਵਿਚ ਪ੍ਰਗਟ ਹੁੰਦਾ ਹੈ, ਉਹ ਸਰਬ ਦੇਸੀ ਹੋ ਕੇ ਏਕ ਦੇਸੀ ਕਿਵੇਂ ਹੋ ਸਕਦਾ ਹੈ, ਉਹ ਬੇਅੰਤ ਕਿਵੇਂ ਮਨੁੱਖ ਰੂਪੀ ਹਦਬੰਦੀ ਅੰਦਰ ਆ ਸਕਦਾ ਹੈ, ਇਸ ਦੀ ਬਾਬਤ ਗੀਤਾ ਦੇ ਸੱਤਵੇਂ ਧਿਆਇ ਵਿਚ ਕ੍ਰਿਸ਼ਨ ਭਗਵਾਨ ਜੀ ਫ਼ੁਰਮਾਂਦੇ ਹਨ (VII 24, 25) "ਬੇ ਅਕਲ ਮੈਨੂੰ ਅਵਿਗਤ (ਨਿਰਾਕਾਰ) ਨੂੰ ਜਿਸਮ ਵਿਚ ਮਹਦੂਦ ਸਮਝਦੇ ਹਨ, ਉਨ੍ਹਾਂ ਨੂੰ ਮੇਰੇ ਪਰਮ ਭਾਉ (ਪਰਲੇ ਸਰੂਪ) ਦੀ ਖ਼ਬਰ ਨਹੀਂ ਹੈ ਜੋ ਅਮਰ ਅਤੇ ਸਭ ਤੋਂ ਉੱਚਾ ਹੈ ; ਕਿਉਂ ਜੋ ਮੈਂ ਆਪਣੀ ਯੋਗ ਮਾਇਆ ਦੇ ਪਰਦੇ ਵਿਚ ਲੁਕਿਆ ਹੋਇਆ ਹਾਂ, ਇਸ ਲਈ ਹਰੇਕ ਸ਼ਖ਼ਸ ਦੀ ਮਜਾਲ ਨਹੀਂ ਕਿ ਮੈਨੂੰ ਜਾਣ ਲਏ। ਇਹੀ ਕਾਰਨ ਹੈ ਕਿ ਭਰਮ ਵਿਚ ਭੁੱਲੀ ਹੋਈ ਦੁਨੀਆਂ ਮੇਰੀ ਜ਼ਾਤ ਤੋਂ, ਜੋ ਜਨਮ ਮਰਨ ਤੋਂ ਰਹਿਤ ਹੈ, ਨਾ ਵਾਕਫ਼ ਹੈ।

ਫੇਰ ਨੌਵੇਂ ਧਿਆਇ ਵਿਚ ਦਸਦੇ ਹਨ ਆਪਣੇ ਗੁਪਤ ਰੂਪ ਕਰਕੇ ਮੈਂ ਇਸ ਦੁਨੀਆਂ ਦੇ ਅੰਦਰ ਵਿਆਪਕ ਹਾਂ ਅਤੇ ਸਾਰੀ ਸ੍ਰਿਸ਼ਟੀ ਮੇਰੇ ਆਸਰੇ ਕਾਇਮ ਹੈ, ਮੈਂ ਉਸ ਦੇ ਆਸਰੇ ਕਾਇਮ ਨਹੀਂ। ਬੇਵਕੂਫ ਲੋਕ ਮੇਰੇ ਇਨਸਾਨੀ ਜਾਮਾ ਇਖ਼ਤਿਆਰ ਕਰ ਲੈਣ ਕਰਕੇ ਮੇਰੀ ਉੱਚੀ ਹਸਤੀ ਤੋਂ ਨਾਵਾਕਫ਼ ਹਨ ਅਤੇ ਮੇਰੇ ਵੱਲੋਂ ਮੂੰਹ ਫੇਰ ਲੈਂਦੇ ਹਨ।

ਮੁਸਲਮਾਨ ਫ਼ਕੀਰ ਵੀ ਇਹੋ ਦਸਦੇ ਹਨ ਕਿ ਗੁਰੂ ਅਸਲ ਵਿਚ ਰੱਬ ਆਪ ਹੀ ਹੁੰਦਾ ਹੈ। ਮੌਲਵੀ ਰੂਮ ਸਾਹਿਬ ਫ਼ੁਰਮਾਂਦੇ ਹਨ ਕਿ ਗੁਰੂ ਦਾ ਹੱਥ ਰੱਬ ਦੇ ਹੱਥ ਤੋਂ ਘੱਟ ਨਹੀਂ ਹੁੰਦਾ, ਉਸਦਾ ਹੱਥ ਮਾਲਕ ਦੀ ਤਾਕਤ ਤੋਂ ਬਿਨਾਂ ਨਹੀਂ ਹੁੰਦਾ, ਉਸਦਾ ਹੱਥ ਬੜਾ ਲੰਮਾ ਹੁੰਦਾ ਹੈ ਤੇ ਸੱਤਾਂ ਆਸਮਾਨਾਂ ਤੋਂ ਪਾਰ ਪਹੁੰਚਦਾ ਹੈ, ਉਸਦੇ ਹੱਥ ਦੀ ਤਲੀ ਮਾਲਕ ਨਾਲ ਮਿਲੀ ਹੋਈ ਹੈ ਤੇ ਕਮਾਲ ਵਿਚ ਉਸਦਾ ਕੋਈ ਸ਼ਰੀਕ ਨਹੀਂ, ਇਨਸਾਨੀ ਸੂਰਤ ਦੇ ਅੰਦਰ ਸੂਰਜ ਛੁਪਿਆ ਹੁੰਦਾ ਹੈ, ਉਸਨੂੰ ਜਾਣੋ ਜੈਸਾ ਕਿ ਉਹ ਹੈ।

دستِ پیر از غائباں کوتاہ نیست — دست او جز قدرتِ اللہ نیست
مرد را دستِ دراز آمد یقیں — بر گذشت از آسمانِ ہفتمیں
باکفش دریائے کل را اتصال — ہست بیچوں و چگانہ در کمال
در بشر روپوش کرداست آفتاب — فہم کن و اللہ اعلم بالصواب (رومی)

ਫੇਰ ਫ਼ੁਰਮਾਂਦੇ ਹਨ ਕਿ ਪੀਰ ਅੰਦਰ ਰੱਬ ਦਾ ਨੂਰ ਝਲਕਦਾ ਹੈ, ਅਸੀਂ ਉਸਦੀ ਜ਼ਾਹਿਰੀ ਇਨਸਾਨੀ ਸ਼ਕਲ ਨੂੰ ਦੇਖਦੇ ਹਾਂ, ਇਸ ਲਈ ਅਸੀਂ ਇਹ ਨਹੀਂ ਜਾਣ ਸਕਦੇ ਕਿ

ਉਹ ਅੰਦਰੋਂ ਰੱਬ ਹੁੰਦਾ ਹੈ, ਦਿੱਸਣ ਵਿਚ ਉਹ ਇਨਸਾਨੀ ਸੂਰਤ ਰਖਦਾ ਹੈ ; ਪਰ ਉਹ ਰੱਬ ਹੁੰਦਾ ਹੈ।

نورِ حق ظاہر بود اندر ولی نیک بیں باشی اگر اہلِ دلی (رومی)

ਮੌਲਵੀ ਰੂਮ ਸਾਹਿਬ ਫ਼ੁਰਮਾਂਦੇ ਹਨ ਕਿ ਮਾਲਕ ਨੇ ਫ਼ੁਰਮਾਇਆ ਹੈ ਕਿ ਉਹ ਬੜਾ ਵੱਡਾ ਹੈ, ਉਚਾਈਆਂ, ਨਿਚਾਈਆਂ, ਜ਼ਮੀਨਾਂ, ਆਸਮਾਨਾਂ ਤੇ ਅਰਸ਼ਾਂ ਅੰਦਰ ਸਮਾ ਨਹੀਂ ਸਕਦਾ, ਪਰ ਇਹ ਹੈਰਾਨੀ ਵਾਲੀ ਗੱਲ ਹੈ ਕਿ ਉਹ ਮੋਮਨ ਦੇ ਹਿਰਦੇ ਅੰਦਰ ਸਮਾ ਜਾਂਦਾ ਹੈ, ਮਾਨੋਂ ਦਰਿਆ ਕੁੱਜੇ ਅੰਦਰ ਬੰਦ ਹੋ ਜਾਂਦਾ ਹੈ। ਜੇਕਰ ਤੁਸਾਂ ਨੇ ਉਸਨੂੰ ਲੋੜਨਾ ਹੋਵੇ ਤਾਂ ਉਥੋਂ ਜਾ ਕੇ ਢੂੰਡੋ।

گفت پیغمبر کہ حق فرمودہ است من نگنجم ہیچ در بالا و پست
در زمین و آسمان و عرش نیز من نگنجم ایں یقیں داں اے عزیز
در دِلِ مومن بگنجم ایں عجب گر مرا خواہی ازاں دِلہا طلب (رومی)

ਉਹ ਜ਼ਾਹਰੀ ਸ਼ਕਲ ਵਿਚ ਇਨਸਾਨ ਨਜ਼ਰ ਆਂਵਦਾ ਹੈ ਪਰ ਉਸਦੀ ਰੂਹ ਮਾਲਕ ਨਾਲ ਇਕ ਹੈ।

صورتش در خاک و جاں در لامکاں لامکانے فوقِ وہمِ سالکاں (رومی)

ਅਰਥ—ਉਸਦਾ ਜਿਸਮ ਜ਼ਮੀਨ ਪਰ ਹੈ ਪਰ ਰੂਹ ਮਾਤ ਲੋਕ ਤੋਂ ਪਰੇ ਅਧਰ (ਲਾਮਕਾਨ) ਵਿਚ ਹੈ ਜੋ ਮਜ਼੍ਹਬਾਂ ਦੇ ਲੀਡਰਾਂ ਦੇ ਦਾਇਰੇ ਤੋਂ ਪਰੇ ਹੈ।

ਸ਼ਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਉਹ ਪਾਤਸ਼ਾਹਾਂ ਦਾ ਪਾਤਸ਼ਾਹ ਪੱਕੀ ਤਰ੍ਹਾਂ ਦਰਵਾਜ਼ੇ ਬੰਦ ਕਰਕੇ (ਬਜ਼ਰ ਕਪਾਟ ਲਾ ਕੇ) ਪਿਛੇ ਬੈਠਾ ਹੈ ਤੇ ਆਪ ਹੀ ਆਦਮੀ ਦਾ ਚੋਲਾ ਪਾ ਕੇ ਬੰਦ ਦਰਵਾਜ਼ੇ ਨੂੰ ਖੋਲ੍ਹਣ ਲਈ ਆ ਜਾਂਦਾਂ ਹੈ।

آہ پادشاہِ اعظم در بستہ بود محکم پوشید۔ دلقِ آدم یعنی کہ بر در آمد (شمس تبریز)

ਬੁਲ੍ਹੇ ਸ਼ਾਹ ਫ਼ਰਮਾਂਦੇ ਹਨ ਮੌਲਾ ਆਦਮੀ ਬਣ ਕੇ ਦੁਨੀਆਂ ਨੂੰ ਜਗਾਣ ਲਈ ਆ ਜਾਂਦਾ ਹੈ।

ਮੌਲਾ ਆਦਮੀ ਬਣ ਆਇਆ ॥ ਉਹ ਆਇਆ ਜਗ ਜਗਾਇਆ ॥

ਗੁਰਬਾਣੀ ਇਹ ਨਿਰਨਾ ਕਰਦੀ ਹੈ :

ਹਰਿ ਜੀਉ ਨਾਮੁ ਪਰਿਓ ਰਾਮ ਦਾਸੁ ॥ (ਸੋਰਠਿ ਮ: 5, 612)

ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥ (ਆਸਾ ਕਬੀਰ, 476)

ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ (ਧਨਾਸਰੀ ਪੀਪਾ 695)

ਸਤਗੁਰੁ ਨਿਰੰਜਨੁ ਸੋਇ ॥ ਮਾਨੁਖ ਕਾ ਕਰਿ ਰੂਪੁ ਨ ਜਾਨੁ (ਰਾਮਕਲੀ ਮ: 5, 895)

ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ (ਮਾਰੂ ਮ: 5, 1076)

ਭਾਈ ਗੁਰਦਾਸ ਜੀ ਵੀ ਫ਼ਰਮਾਂਦੇ ਹਨ :

ਏਕੰਕਾਰ ਅਕਾਰ ਕਰਿ ਗੁਰ ਗੋਵਿੰਦ ਨਾਉ ਸਦਵਾਇਆ ॥
ਓਅੰਕਾਰ ਅਕਾਰ ਕਰਿ ਇਕ ਕਵਾਉ ਪਸਾਉ ਪਸਾਇਆ ॥ (ਵਾਰ 25, ਪਉੜੀ 1)

ਜੋ ਤੁਸਾਨੂੰ ਸਚਾ ਗਿਆਨ (ਦੇਖੋ ਗਿਆਨ ਦਾ ਪ੍ਰਕਰਣ) ਬਖਸ਼ੇ ਉਸਨੂੰ ਹਰਿ ਹੀ ਜਾਣੋ, ਉਹ ਸੱਚਾ ਸ਼ਬਦ ਹੈ, ਪ੍ਰਭੂ ਨਾਲ ਇਕ ਸਮਝੋ।

ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਣੁ ॥
ਸਾਚ ਸਬਦਿ ਪ੍ਰਭੁ ਏਕੁ ਸਿਞਾਣੁ ॥ (ਬਸੰਤ ਮ: 3, 1174)

ਜਦ ਮੈਨਾ ਨੂੰ ਮਨੁੱਖ ਦੀ ਬੋਲੀ ਸਿਖਾਈ ਜਾਂਦੀ ਹੈ ਤਾਂ ਉਸ ਦੇ ਸਾਹਮਣੇ ਇਕ ਵੱਡਾ ਸ਼ੀਸ਼ਾ ਰੱਖਿਆ ਜਾਂਦਾ ਹੈ ਅਤੇ ਉਸ ਦੇ ਪਿੱਛੇ ਇਕ ਆਦਮੀ ਛੁਪ ਕੇ ਬੈਠਦਾ ਹੈ ਜੋ ਬੋਲਦਾ ਹੈ। ਮੈਨਾ ਸ਼ੀਸ਼ੇ ਵਿਚ ਆਪਣੀ ਸ਼ਕਲ ਵੇਖਦੀ ਹੈ ਤੇ ਸਮਝਦੀ ਹੈ ਕਿ ਮੇਰਾ ਹੀ ਕੋਈ ਭਾਈ ਬੰਦ ਸਾਹਮਣੇ ਬੈਠਾ ਹੈ ਜੋ ਬੋਲ ਰਹਿਆ ਹੈ। ਇਸੀ ਤਰ੍ਹਾਂ ਸੰਤਾਂ ਦੀ ਦੇਹ ਦੇ ਲਿਬਾਸ ਵਿਚ ਰੱਬ ਛੁਪਿਆ ਹੋਇਆ ਹੈ ਜੋ ਉਨ੍ਹਾਂ ਦੀ ਰਾਹੀਂ ਬੋਲਦਾ ਹੈ। ਰੱਬ ਤਾਂ ਅਕਹਿ ਤੇ ਨਿਰਾਲਾ ਹੈ, ਉਸ ਨੂੰ ਦੇਹਧਾਰੀ ਜੀਵਾਂ ਪੁਰ ਪ੍ਰਗਟ ਹੋਣ ਲਈ ਦੇਹ ਧਾਰਨੀ ਪੈਂਦੀ ਹੈ ! ਉਹ ਕਾਇਆਂ ਤੋਂ ਬਿਨਾਂ ਜੀਵਾਂ ਨਾਲ ਗੱਲ ਬਾਤ ਕਿਵੇਂ ਕਰ ਸਕਦਾ ਹੈ ! ਕਬੀਰ ਸਾਹਿਬ ਫੁਰਮਾਂਦੇ ਹਨ 'ਬ੍ਰਹਮ ਬੋਲੇ ਕਾਇਆ ਕੇ ਓਲੇ ॥ ਕਾਇਆ ਬਿਨ ਬ੍ਰਹਮ ਕਿਆ ਬੋਲੇ ॥' ਮਾਲਕ ਦੀ ਜ਼ਾਤ ਨੂੰ ਜੋ ਸਿਫ਼ਤਾਂ ਤੋਂ ਰਹਿਤ ਹੈ, ਇਸ ਦੇਹ ਵਿਚ ਕੋਈ ਕਿਵੇਂ ਵੇਖ ਸਕਦਾ ਹੈ, ਜਦ ਤੀਕ ਉਹ ਆਪ ਸਾਡੇ ਤਬਕੇ (ਘਾਟ) ਦਾ ਰੂਪ ਨਾ ਧਾਰਨ ਕਰੇ !

ਗੁਰੂ ਦਾ ਜਿਸਮ ਇਸ ਜ਼ਮੀਨ ਪੁਰ ਫਿਰਦਾ ਟੁਰਦਾ ਹੈ, ਪਰ ਉਸ ਦੀ ਰੂਹ ਸੱਤਾਂ ਅਸਮਾਨਾਂ ਦੀ ਸੈਲ ਕਰਦੀ ਹੈ। ਉੱਪਰੋਂ ਤਾਂ ਉਹ ਇਨਸਾਨ ਹੈ ਪਰ ਅੰਦਰੋਂ ਉਹ ਰੱਬ ਬੋਲਦਾ ਹੈ, ਆਪਣੀ ਅਸਲੀਅਤ ਵਿਚ ਉਹ ਰੱਬ ਹੈ। ਉਹ ਸੱਚ ਮੁਚ (God+man, Godman) ਹੈ। ਉਹ ਜੀਵਾਂ ਨੂੰ ਮਾਲਕ ਨਾਲ ਮਿਲਾਣ ਦੀ ਡੋਰੀ ਹੈ। ਸਤਿਗੁਰ ਸ਼ਬਦ ਦੇਹਧਾਰੀ (Personified) ਹੈ, ਪਰ ਉਸ ਨੂੰ ਇਨਸਾਨੀ ਜਾਮਾ ਧਾਰਨ ਕਰਨਾ ਪੈਂਦਾ ਹੈ ਤਾਂ ਜੁ ਉਹ ਇਨਸਾਨਾਂ ਨੂੰ ਸਮਝਾ ਬੁਝਾ ਸੱਕੇ।

ਪੀਟਰ ਰੂਸ ਦਾ ਬਾਦਸ਼ਾਹ (Peter the Great) ਹਾਲੈਂਡ ਦੇ ਮੁਲਕ ਵਿਚ ਜਹਾਜ਼ਰਾਨੀ ਦਾ ਕੰਮ ਸਿੱਖਣ ਲਈ ਗਿਆ, ਮਜ਼ਦੂਰਾਂ ਦਾ ਰੂਪ ਧਾਰਨ ਕਰ ਲਿਆ। ਉਥੇ ਰੂਸ ਤੋਂ ਕੱਢੇ ਹੋਏ ਕਈ ਹੋਰ ਵੀ ਕੰਮ ਕਰਦੇ ਸਨ। ਉਹਨਾਂ ਨਾਲ ਰੂਸ ਦੀਆਂ ਗੱਲਾਂ ਕਰੇ ਤੇ ਉਹਨਾਂ ਨੂੰ ਆਪਣੇ ਮੁਲਕ ਨੂੰ ਜਾਣ ਦੀ ਪ੍ਰੇਰਨਾ ਕਰੇ ਤੇ ਉਹਨਾਂ ਦਾ ਚਿੱਤ ਵੀ ਆਪਣੇ ਮੁਲਕ ਜਾਣ ਨੂੰ ਕਰ ਆਇਆ, ਕਹਿਣ ਲਗੇ ਕਿ ਸਾਨੂੰ ਬਾਦਸ਼ਾਹ ਨੇ ਕੱਢ ਦਿੱਤਾ ਹੋਇਆ ਹੈ ਅਸੀਂ ਕਿਵੇਂ ਜਾ ਸਕਦੇ ਹਾਂ ! ਪੀਟਰ ਨੇ ਕਿਹਾ, ਕਿ ਬਾਦਸ਼ਾਹ ਮੇਰਾ ਦੋਸਤ ਹੈ,

ਮੈਂ ਤੁਹਾਡੀ ਸਫਾਰਸ਼ ਕਰਾਂਗਾ ਜੋ ਉਮੈਦ ਹੈ ਬਾਦਸ਼ਾਹ ਮੰਨ ਜਾਵੇਗਾ। ਜਿਨ੍ਹਾਂ ਨੂੰ ਉਸ ਦੇ ਬਚਨਾਂ ਪੁਰ ਵਿਸ਼ਵਾਸ ਆ ਗਿਆ ਉਹ ਜਦ ਪੀਟਰ ਕੰਮ ਸਿਖਕੇ ਆਪਣੇ ਮੁਲਕ ਨੂੰ ਵਾਪਸ ਆਇਆ ਨਾਲ ਟੁਰ ਪਏ। ਜਦ ਪੀਟਰ ਮੁਲਕ ਰੂਸ ਵਿਚ ਦਾਖਲ ਹੋਇਆ ਸਭ ਉਸਦੀ ਇੱਜ਼ਤ ਕਰਨ, ਓਹਨਾਂ ਮਜ਼ਦੂਰਾਂ ਦਾ ਹੌਸਲਾ ਵਧ ਗਿਆ ਕਿ ਇਸ ਦਾ ਜ਼ਰੂਰ ਬਾਦਸ਼ਾਹ ਨਾਲ ਮੇਲ ਹੋਵੇਗਾ, ਸਾਨੂੰ ਮੁਲਕ ਵਿਚ ਵਾਪਸ ਆਕੇ ਰਹਿਣ ਦੀ ਇਜਾਜ਼ਤ ਦਿਵਾ ਦੇਵੇਗਾ। ਜਦ ਪੀਟਰ ਆਪਣੀ ਰਾਜਧਾਨੀ ਵਿਚ ਪੁਜਾ ਉਹ ਤਖਤ ਪੁਰ ਬਿਰਾਜਮਾਨ ਹੋ ਗਿਆ। ਨਾਲ ਦੇ ਸਾਥੀ ਹੈਰਾਨ ਕਿ ਇਹ ਤਾਂ ਸਾਡੀ ਤਰ੍ਹਾਂ ਮਜ਼ਦੂਰ ਨਜ਼ਰ ਆਂਵਦਾ ਸੀ, ਸਾਨੂੰ ਕੀ ਪਤਾ ਸੀ ਇਹ ਬਾਦਸ਼ਾਹ ਹੈ। ਦਿਲ ਵਿਚ ਸ਼ੁਕਰ ਕਰਨ ਕਿ ਬਾਦਸ਼ਾਹ ਮਜ਼ਦੂਰਾਂ ਦਾ ਭੇਸ ਵਟਾ ਕੇ ਸਾਨੂੰ ਨਾਲ ਲੈ ਆਇਆ ਹੈ।

ਇਹੀ ਗਤੀ ਗੁਰੂ ਦੀ ਸਾਡੇ ਦਰਮਿਆਨ ਹੈ, ਉਹ ਮਨੁੱਖ ਦਾ ਵੇਸ ਧਾਰਨ ਕਰਕੇ ਜੀਵਾਂ ਨੂੰ ਆਪਣੇ ਨਿਜ ਦੇਸ਼ ਲਿਜਾਣ ਦਾ ਕੰਮ ਕਰਦਾ ਹੈ। ਉਹ ਭਾਵੇਂ ਜ਼ਾਹਿਰਾ ਸਾਡੇ ਤਨ ਮਨ ਦੇ ਕੈਦੀਆਂ ਦੇ ਦਰਮਿਆਨ ਕੈਦੀ ਨਜ਼ਰ ਆਂਵਦਾ ਹੈ, ਪਰ ਅਸਲ ਵਿਚ ਖੰਡਾਂ ਬ੍ਰਹਮੰਡਾਂ ਦਾ ਬਾਦਸ਼ਾਹ ਹੁੰਦਾ ਹੈ, ਕੈਦੀ ਨਹੀਂ ਹੁੰਦਾ, ਕੈਦੀਆਂ ਦੀ ਸੂਰਤ ਵਿਚ ਜ਼ਰੂਰ ਦਿਸਦਾ ਹੈ, ਬੰਦੀ ਛੋੜ ਜੋ ਹੋਇਆ, ਸਾਨੂੰ ਛੁੜਾਣਾ ਜੋ ਹੋਇਆ।

ਗੁਰੂ ਅਰਜਨ ਸਾਹਿਬ ਜੀ ਫਰਮਾਂਦੇ ਹਨ ਕਿ ਜਿਸ ਨੇ ਤੁਹਾਨੂੰ ਦੁਨੀਆਂ ਵਿਚ ਭੇਜਿਆ ਹੈ ਉਹ ਵਾਪਸ ਬੁਲਾ ਰਿਹਾ ਹੈ, ਕਿ ਤੁਸੀਂ ਆਪਣੇ ਘਰ ਆ ਜਾਓ ਤੇ ਆਪਣਾ ਨਿਹਚਲ ਰਾਜ ਮਾਣੋ।

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥
ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥1॥
ਤੁਮ ਘਰਿ ਆਵਹੁ ਮੇਰੇ ਮੀਤ ॥
ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ ਰਹਾਉ ॥
ਪ੍ਰਗਟ ਕੀਨੇ ਪ੍ਰਭ ਕਰਨੈਹਾਰੇ ਨਾਸਨ ਭਾਜਨ ਥਾਕੇ ॥
ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥2॥
ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥
ਜੈ ਜੈਕਾਰ ਸਗਲ਼ ਭੂ ਮੰਡਲ ਮੁਖ ਊਜਲ ਦਰਬਾਰ ॥3॥
ਜਿਨਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥
ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥4॥ (ਧਨਾਸਰੀ ਮ: 5, 678)

ਰਾਣੀ ਇੰਦਰਮਤੀ ਜਦ ਅਭਿਆਸ ਕਰਕੇ ਸਚਖੰਡ ਵਿਚ ਪਹੁੰਚੀ ਤਾਂ ਦੇਖਿਆ ਜੋ ਕਬੀਰ ਸਾਹਿਬ ਸਤਿ ਪੁਰਸ਼ ਦੀ ਜਗ੍ਹਾ ਬੈਠੇ ਹੋਏ ਹਨ। ਕਹਿਣ ਲਗੀ, ਮਹਾਰਾਜ ! ਜੇਕਰ ਤੁਸੀਂ ਮੈਨੂੰ ਪਹਿਲਾਂ ਹੀ ਦਸ ਦਿੰਦੇ ਕਿ ਤੁਸੀਂ ਹੀ ਸਤਿਪੁਰਸ਼ ਹੋ, ਤਾਂ ਮੈਂ ਉਥੇ ਹੀ ਤੁਸਾਨੂੰ ਜਾਣ ਲੈਂਦੀ। ਕਬੀਰ ਸਾਹਿਬ ਫੁਰਮਾਣ ਲਗੇ, ਤੈਨੂੰ ਉਸ ਵਕਤ ਯਕੀਨ ਕਿਵੇਂ ਆ ਸਕਦਾ ਸੀ !

ਸਭ ਸੰਤ ਜੋ ਸਤਿ ਲੋਕ ਤੇ ਅਨਾਮੀ ਵਿਚ ਪਹੁੰਚੇ, ਮਾਲਕ ਨਾਲ ਇਕ ਰੂਪ ਹਨ।

ਜੇ ਇਹ ਗੱਲ ਹੈ, ਤਾਂ ਕੌਣ ਵੱਡਾ ਤੇ ਛੋਟਾ ! ਸਭ ਇਕੋ ਹੀ ਹਨ। ਜੇਕਰ ਉਹਨਾਂ ਵਿਚੋਂ ਅਸੀਂ ਕਿਸੀ ਨੂੰ ਵੱਡਾ ਤੇ ਕਿਸੀ ਨੂੰ ਛੋਟਾ ਬਣਾਈਏ ਤਾਂ ਸਾਡੀ ਸਖਤ ਗ਼ਲਤੀ ਹੈ।

ਸੰਤ ਸੰਤ ਕੋ ਦੋਇ ਕਰ ਜਾਨੇ। ਸੋ ਨਰ ਪੜੇ ਨਰਕ ਕੀ ਖਾਨੇ।

ਸਤਿਗੁਰ ਦੇ ਪਾਸ ਹਜ਼ਾਰਾਂ ਲੋਕ ਆਵੰਦੇ ਹਨ, ਉਸਨੂੰ ਦੇਖਦੇ ਹਨ, ਉਸਦੇ ਸਤਿਸੰਗ ਸੁਣਦੇ ਹਨ, ਉਹ ਆਪੋ ਆਪਣੇ ਖਿਆਲਾਂ ਦੇ ਮੁਤਾਬਕ ਉਸਦਾ ਵਰਣਨ ਕਰਦੇ ਹਨ। ਕੋਈ ਸ਼ਰੀਫ ਹਮਦਰਦ ਇਨਸਾਨ, ਕੋਈ ਫ਼ਿਲਾਸਫ਼ਰ, ਕੋਈ ਆਲਮ, ਕੋਈ ਇਲਮ ਇਖਲਾਕ ਦਾ ਮਾਹਿਰ ਇਤਿਆਦਿਕ ਕਹਿ ਕਹਿ ਕੇ ਸਭ ਆਪੋ ਆਪਣੀ ਥਾਂਈਂ ਤਸੱਲੀ ਕਰਦੇ ਹਨ ; ਪਰ ਇਹਨਾਂ ਲੋਕਾਂ ਵਿਚੋਂ ਉਹ ਲੋਕ ਵਿਰਲੇ ਹੀ ਹਨ ਜੋ ਉਸਦੇ ਅੰਦਰ ਮਾਲਕ ਨੂੰ ਦੇਖਦੇ ਹਨ। ਹਰ ਕੋਈ ਆਪੋ ਆਪਣੇ ਭਾਂਡੇ ਦੇ ਅਨੁਸਾਰ ਉਸਨੂੰ ਸਮਝਦਾ ਤੇ ਗਾਂਵਦਾ ਹੈ। ਪਰ ਜੇਕਰ ਉਹ ਕੇਵਲ ਇਨਸਾਨ ਹੀ ਹੈ ਤਾਂ ਸਾਨੂੰ ਇਨਸਾਨੀਅਤ ਤੋਂ ਵੱਧ ਕੁਛ ਨਹੀਂ ਦੇ ਸਕੇਗਾ। ਅਸਲ ਵਿਚ ਉਹ ਇਨਸਾਨ ਹੀ ਨਹੀਂ, ਹੋਰ ਕੁਛ ਵੀ ਹੈ। ਉਸਦੀ ਪਛਾਣ ਕਿਸੀ ਵਿਰਲੇ ਨੂੰ ਜੋ ਅੰਦਰੋਂ ਤਿਆਰ ਹੈ, ਹੁੰਦੀ ਹੈ। ਜਿਸਦਾ ਭਾਂਡਾ ਬਣ ਗਿਆ ਹੈ, ਉਸ ਪੁਰ ਹੀ ਉਹ ਆਪਣਾ ਆਪ ਪ੍ਰਗਟ ਕਰਦਾ ਹੈ। ਜਿਸਦੀ ਅੱਖ ਹਾਲਾਂ ਦੇਖਣ ਵਾਲੀ ਨਹੀਂ ਬਣੀ, ਉਹ ਉਸਨੂੰ ਕਿਵੇਂ ਪਛਾਣ ਸਕਦਾ ਹੈ ! ਅਨ੍ਹਾਂ ਸੁਜਾਖੇ ਨੂੰ ਕਿਵੇਂ ਦੇਖ ਜਾਂ ਪਛਾਣ ਸਕਦਾ ਹੈ ! ਜਦ ਤੀਕ ਮਾਲਕ ਜਾਂ ਸਤਿ ਪੁਰਖ ਆਪ ਕਿਸੀ ਜੀਵ ਤੇ ਦਇਆ ਨਾ ਕਰੇ, ਉਹ 'ਗੁਰੂ' ਨੂੰ 'ਗੁਰੂ' ਨਹੀਂ ਦੇਖ ਸਕਦਾ। ਜਦ ਤਕ ਸਤਿਗੁਰ ਜੋ ਸਤਿ ਦਾ ਸਰੂਪ ਹੈ, ਆਪਣੀ ਪਛਾਣ ਆਪ ਨਾ ਬਖਸ਼ੇ, ਜੀਵ ਨੂੰ ਪਛਾਣ ਨਹੀਂ ਹੋ ਸਕਦੀ। ਸਤਿਗੁਰ ਭਾਵੇਂ ਨਿਤ ਪਾਸ ਹੀ ਰਹਿੰਦਾ ਹੋਵੇ, ਉਸਦੀ ਗਤੀ ਨੂੰ ਕੌਣ ਪਛਾਣ ਸਕਦਾ ਹੈ ! ਕਈ ਵਾਰੀ ਘਰ ਵਾਲੇ ਵੀ ਉਸਦੀ ਗਤੀ ਨਹੀਂ ਪਛਾਣ ਸਕਦੇ।

ਬਿਨਾਂ ਭਾਗਾਂ ਦੇ ਉਸਨੂੰ ਕੋਈ ਨਹੀਂ ਪਛਾਣ ਸਕਦਾ। ਜਿਸਨੇ ਉਸਨੂੰ ਪਛਾਣ ਲਇਆ ਉਸਨੇ ਰੱਬ ਨੂੰ ਪਾ ਲਇਆ। ਭਾਈ ਨੰਦ ਲਾਲ ਸਾਹਿਬ ਫ਼ਰਮਾਂਦੇ ਹਨ :

خدا حاضر بود دائم ببیں دیدارِ پاکش را — نندلال گویا

ਅਰਥ—ਉਹ ਖ਼ੁਦ ਖ਼ੁਦਾ ਹਾਜ਼ਰ ਨਾਜ਼ਰ ਹੈ। ਤੂੰ ਉਸ ਦੇ ਪਾਕ ਦੀਦਾਰ ਨੂੰ ਦੇਖ। ਜਦ ਸਾਡੀ ਦੇਖਣ ਵਾਲੀ ਅੱਖ ਬਣ ਜਾਂਦੀ ਹੈ ਜਾਂ ਜਿਸ ਨੂੰ ਉਹ ਆਪ ਜਣਾਏ ਉਸ ਨੂੰ ਉਸ ਦੇ ਅੰਦਰ ਖ਼ੁਦਾ ਝਲਕਾਂ ਦੇਂਦਾ ਨਜ਼ਰ ਆਂਵਦਾ ਹੈ। ਭਜਨ ਸਿਮਰਨ ਦੀ ਗ਼ਰਜ਼ ਕੇਵਲ ਇਤਨੀ ਹੀ ਹੈ ਕਿ ਸਾਡੀ ਅੱਖ ਖੁੱਲ੍ਹ ਜਾਏ ਤਾਂ ਜੋ ਅਸੀਂ ਰੱਬ ਨੂੰ ਹਰ ਜਾਈ ਤੇ ਸਤਿਗੁਰ ਦੇ ਅੰਦਰ ਜਿਥੇ ਵਿਸ਼ੇਸ਼ ਕਰਕੇ ਪ੍ਰਗਟ ਹੈ, ਦੇਖ ਸਕੀਏ। ਇਹ ਉਸ ਦੀ ਨਿਰੋਲ ਬਖ਼ਸ਼ਿਸ਼ ਹੀ ਹੋਵੇ ਤਾਂ ਹੋ ਸਕਦਾ ਹੈ।

# ਗੁਰੂ ਗੁਰਦੇਵ ਸਤਿਗੁਰ ਤੇ ਮਾਲਕ ਦੀ ਏਕਤਾ

## 1. ਗੁਰੂ, ਗੁਰਦੇਵ, ਸਤਿਗੁਰ ਤੇ ਮਾਲਕ ਇੱਕ ਹਨ

### *(1) ਗੁਰੂ ਤੇ ਮਾਲਕ ਇਕ ਹਨ ।*

ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ ॥
(ਸਿਰੀ ਰਾਗੁ ਮ: 4, 77)

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥
(ਆਸਾ ਮ: 4, 442)

ਸਾਚੇ ਭਾਵੈ ਤਿਸੁ ਵਡੀਆਏ ॥ ਕਉਨੁ ਸੁ ਦੂਜਾ ਤਿਸੁ ਸਮਝਾਏ ॥
ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥
(ਮਾਰੂ ਮ: 1, 1043)

ਗੁਰ ਕੀ ਮਹਿਮਾ ਕਥਨੁ ਨ ਜਾਇ ॥ ਗੁਰੁ ਪਰਮੇਸਰੁ ਸਾਚੈ ਨਾਇ ॥
(ਮਲਾਰ ਮ: 5, 1271)

ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥
(ਭੈਰਉ ਮ: 5, 1142)

ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸਕਾ ਰੂਪੁ ॥
(ਭੈਰਉ ਮ: 5, 1152)

ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣ ਹਾਰੁ ॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥
(ਗਉੜੀ ਮ: 5, 218)

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥
(ਗੋਂਡ ਮ: 5, 864)

ਗੁਰੁ ਗੋਬਿੰਦ ਗੁਰੂ ਗੋਪਾਲ ॥ ਅਪਨੇ ਦਾਸ ਕਉ ਰਾਖਨਹਾਰ ॥
(ਗੋਂਡ ਮ: 5, 869)

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥
ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥ (ਸਿਰੀ ਰਾਗੁ ਮ: 5, 53)

ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥
(ਜੈਤਸਰੀ ਮ: 5, 710)

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥ (ਸਿਰੀ ਰਾਗੁ ਮ: 5, 49)

ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥ (ਸਿਰੀ ਰਾਗੁ ਮ: 5, 52)

ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥ (ਗੂਜਰੀ ਵਾਰ ਮ: 5, 522)

ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਣ ਕਾ ਪਥੁ ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥ (ਸਿਰੀ ਰਾਗੁ ਮ: 5, 49)

ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥ (ਸਿਰੀ ਰਾਗੁ ਮ: 5, 52)

ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ॥
ਜੀਉ ਪਿੰਡੁ ਸਭੁ ਤਿਸਕਾ ਜੋ ਤਿਸੁ ਭਾਵੈ ਸੁ ਹੋਇ ॥
ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ ॥ (ਸਿਰੀ ਰਾਗੁ ਮ: 5, 45)

ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ ਜਿਨਿ ਪੀਆ ਸੋ ਬਿਧਿ ਜਾਣੈ ॥
ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ ਲਗਿ ਸੰਗਤਿ ਨਾਮੁ ਪਛਾਣੈ ॥
(ਆਸਾ ਮ: 4, 446)

ਤੂੰ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥
ਜੋ ਤੁਧੁ ਸੇਵਹਿ ਸੋ ਤੂ ਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥
(ਸੂਹੀ ਮ: 4, 758)

ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥ (ਸਿਰੀ ਰਾਗ ਮ: 5, 52)

## *(2) ਗੁਰਦੇਵ ਤੇ ਮਾਲਕ ਇਕੋ ਹਨ ।*

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
(ਗਉੜੀ ਮ: 5, 250)

ਪਾਰਬ੍ਰਹਮ ਨਾਨਕ ਗੁਰ ਦੇਵ ॥ ਵਡੈ ਭਾਗਿ ਪਾਈਐ ਹਰਿ ਸੇਵ ॥
(ਪ੍ਰਭਾਤੀ ਮ: 5, 1338)

ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥
(ਗਉੜੀ ਮ: 5, 250)

ਆਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥
ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥ (ਬਿਲਾਵਲੁ ਮ: 5, 819)

ਪਾਰ ਬ੍ਰਹਮ ਪੂਰਨ ਗੁਰਦੇਵ ॥ ਕਰਿ ਕਿਰਪਾ ਲਾਗਉ ਤੇਰੀ ਸੇਵ ॥
(ਗਉੜੀ ਮ: 5, 193)

ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥ ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥
(ਜੈਤਸਰੀ ਵਾਰ ਮ: 5, 708)

ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥
ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪਦਸੇ ॥
ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥ (ਜੈਤਸਰੀ ਵਾਰ ਮ: 5, 710)

ਸਫਲ ਮੂਰਤ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥ (ਬਿਲਾਵਲ ਮ: 5, 802)

### *(3) ਸਤਿਗੁਰ ਤੇ ਮਾਲਕ ਇਕ ਹਨ ।*

ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ ॥
ਨਾਨਕ ਗੁਰੁ ਪਾਰਬ੍ਰਹਮੁ ਜਾਕੀ ਕੀਮ ਨ ਪਾਈ ॥ (ਮਲਾਰ ਮ: 5, 1270)

ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥
ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥
(ਸੋਰਠਿ ਮ:5, 611)

ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ ॥
ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ ॥
(ਸਿਰੀ ਰਾਗੁ ਮ:4, 41)

ਪਾਰਬ੍ਰਹਮ ਪਰਮੇਸਰ ਸਤਿਗੁਰ ਵਸਿ ਕੀਨੇ ਜਿਨਿ ਸਗਲੇ ਜੰਤ ॥
ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ ॥
(ਬਿਲਾਵਲੁ ਮ: 5, 825)

ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥
(ਮਲਾਰ ਮ: 5, 1271)

### *(4) ਗੁਰੂ ਸਾਹਿਬ ਦਾ ਸ੍ਵਾਂਗੀ ਹੈ, ਉਸਦੀ ਉਹਾ ਜ਼ਾਤ ਹੈ ਜੋ ਰੱਬ ਦੀ ਹੈ ।*

ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ (ਆਸਾ ਮ: 1, 358)

## 2. ਹਰਿਜਨ ਅਤੇ ਹਰਿ ਇਕ ਹਨ

ਜੋ ਪ੍ਰਾਨੀ ਨਿਸਿ ਦਿਨਿ ਭਜੈ ਰੂਪ ਰਾਮ ਤਿਹ ਜਾਨੁ ॥
ਹਰਿਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ (ਸਲੋਕ ਮ: 9, 1427)

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ (ਸਲੋਕ ਮ: 9, 1428)

ਹਰਿ ਹਰਿਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥
ਜਲਿ ਤੇ ਉਪਜਹਿ ਤਰੰਗੁ ਜਿਉ ਜ਼ਲਿ ਹੀ ਬਿਖੈ ਸਮਾਹਿ ॥ (ਦਸਮ ਗ੍ਰੰਥ)

ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿਜਨ ਪ੍ਰਭੁ ਏਕ ਸਮਾਨਿ ਜੀਉ ॥
ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ
ਹਰਿ ਧਿਆਨਿ ਜੀਉ ॥ (ਆਸਾ ਮ: 4, 447)

## 3. ਸੰਤ ਅਤੇ ਮਾਲਕ ਵਿਚ ਕੋਈ ਭੇਦ ਨਹੀਂ

ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥
ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥
(ਸਿਰੀ ਰਾਗੁ ਮ: 4, 79)

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥
ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥
(ਗਉੜੀ ਮ: 5, 208)

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮ ਹੈ ਏਕੋੁ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾਕਾ ਨਾਉ ਬਿਬੇਕੋੁ ॥ (ਸੂਹੀ ਕਬੀਰ, 793)

ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥
(ਗੋਂਡ ਮ: 5, 867)

## 4. ਸਤਿਗੁਰ ਸ਼ਬਦ ਤੇ ਮਾਲਕ ਇਕ ਹਨ

ਆਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ ॥
ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥
(ਗਉੜੀ ਮ: 3, 246)

## 5. ਗੁਰੂ ਵਿਚ ਮਾਲਕ ਵਰਤਮਾਨ ਹੈ

ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ ॥
ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ ॥
(ਗਉੜੀ ਵਾਰ ਮ: 4, 311)

ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥
ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ ॥
(ਗਉੜੀ ਵਾਰ ਮ: 4, 302)

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥
ਸਚੇ ਹੀ ਪਤੀਆਇ ਸਚਿ ਸਮਾਇਆ ॥ (ਮਲਾਰ ਵਾਰ ਮ: 1, 1279)

ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥
(ਮਾਰੂ ਮ: 5, 1005)

ਬਿਨੁ ਗੁਰ ਪ੍ਰੇਮੁ ਨ ਲਭਈ ਜਨਵੇਖਹੁ ਮਨਿ ਨਿਰਜਾਸਿ ॥
ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥ (ਮਾਰੂ ਮ: 4, 996)

ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥
(ਮਾਰੂ ਮ: 1, 1024)

ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥
ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥
(ਗਉੜੀ ਵਾਰ ਮ: 4, 310)

ਗੁਰ ਸਤਿਗੁਰੁ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ॥
ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ ॥
(ਗਉੜੀ ਵਾਰ ਮ: 4, 310)

## 6. ਸਤਿਗੁਰੂ ਸਤਿਪੁਰਖ ਹੈ

ਹਰਿ ਕਾ ਸੰਤੁ ਸਤਗੁਰੁ ਸਤਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸਕੈ ਸਦ ਕੁਰਬਾਨੀ ॥
(ਧਨਾਸਰੀ ਮ: 4, 667)

ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥
ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥
(ਗਉੜੀ ਮ: 3, 163)

ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥
ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥
(ਵਡਹੰਸ ਵਾਰ ਮ: 3, 594)

## 7. ਸਤਿਗੁਰ ਅਬਿਨਾਸੀ ਪੁਰਖ ਹੈ

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ (ਸੂਹੀ ਮ: 4, 759)

## 8. ਸਤਿਗੁਰ ਅਚਲ ਪੁਰਖ ਹੈ

ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥
ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ ॥
(ਸਾਰੰਗ ਮ: 4, 1199)

## 9. ਸਤਿਗੁਰ ਮਹਾ ਪੁਰਖ ਤੇ ਪਾਰਸ ਹੈ

ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ ॥
(ਕਾਨੜਾ ਮ: 4, 1311)

## 10. ਸਤਿਗੁਰ ਪਰਤੱਖ ਹਰਿ ਦੀ ਮੂਰਤ ਹੈ

ਸਤਿਗੁਰ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥
(ਮਲਾਰ ਮ: 4, 1264)

## 11. ਸੰਤ ਪ੍ਰਭੂ ਨਾਲ ਖੇਲਦੇ ਹਨ

ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ ॥
ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥
ਅਪਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ ॥
(ਮਾਝ ਮ: 5, 100)

## 12. ਗੁਰੂ ਕਰਤਾ ਕਰਣਹਾਰੁ, ਦਇਆਲ ਤੇ ਪੂਰਨ ਨਾਰਾਇਣ ਹੈ

ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੁ ਹੋਇ ॥ (ਸਿਰੀ ਰਾਗੁ ਮ: 5, 52)

ਗੁਰੁ ਪਰਮੇਸਰੁ ਕਰਣੈ ਹਾਰੁ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥
(ਗਉੜੀ ਮ: 5, 741)

ਗੁਰ ਸੁਖਦਾਤਾ ਗੁਰ ਕਰਤਾਰੁ ॥ ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥
(ਗਉੜੀ ਮ: 5, 187)

ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥ (ਸਿਰੀ ਰਾਗੁ ਮ: 5, 49)

ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈ ਹਾਰਾ ॥
ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥ (ਸੂਹੀ ਮ: 5, 749)

ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥
(ਗੋਂਡ ਮ: 5, 864)

ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥
(ਮਲਾਰ ਮ: 3, 1258)

ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥
(ਜੈਤਸਰੀ ਵਾਰ ਮ: 5, 710)

ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥
(ਗਉੜੀ ਮ:5, 218)

## 13. ਗੁਰੂ ਆਦਿ ਜੁਗਾਦੀ ਹੈ ਤੇ ਆਦਿ ਜੁਗਾਦੀ ਜਹਾਜ਼ ਹੈ

ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥ (ਆਸਾ ਮ:5, 397)
ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ ਰਾਮ ਸਨੇਹੀ ॥

ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥
(ਮਾਰੂ ਮ:1, 1027)

ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉਕਰਿ ਭਵਜਲੁ ਲੰਘਸਿ ਪਾਰਾ ॥
ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥
(ਮਾਰੂ ਮ:1, 1029)

## 14. ਗੁਰੂ ਅਚਰਜ ਹੈ, ਉਸਦੀ ਮਹਿਮਾ ਤੇ ਕੀਮਤ ਵਰਣਨ ਨਹੀਂ ਹੋ ਸਕਦੀ

ਜੀਅ ਜੰਤ ਪ੍ਰਭ ਸਗਲ ਉਧਾਰੇ ਦਰਸਨੁ ਦੇਖਣਹਾਰੇ ॥
ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥
(ਸੋਰਠਿ ਮ:5, 618)

ਗੁਰੁ ਪੂਰਾ ਭੇਟਿਓ ਬਡਭਾਗੀ ਜਾਕੋ ਅੰਤੁ ਨ ਪਾਰਾਵਾਰਾ ॥
ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥ (ਟੋਡੀ ਮ:5, 717)

ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥ (ਸਿਰੀ ਰਾਗੁ ਮ:5, 52)

ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥ (ਗੂਜਰੀ ਵਾਰ ਮ:5, 522)

ਗੁਰ ਕੀ ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥
(ਗੋਂਡ ਮ:5, 864)

ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥
ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ ॥
(ਗਉੜੀ ਮ:4, 309)

## 15. ਮਾਲਕ ਨਾਲ ਅਭੇਦ ਹੋਣ ਦਾ ਇਕਬਾਲ

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇਹੈ ਸਾਰਿੰਗ ਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ (ਰਾਮਕਲੀ ਕਬੀਰ, 969)

ਸੰਤਨ ਸੰਗਿ ਕਬੀਰਾ ਬਿਗਰਿਓ ॥ ਸੋ ਕਬੀਰੁ ਰਾਮੈ ਹੋਇ ਨਿਬਰਿਓ ॥
(ਭੈਰਉ ਕਬੀਰ 1158)

ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਣ ਨਾਹੀ ਭੇਦੁ ॥
(ਭੈਰਉ ਨਾਮ ਦੇਵ, 1166)

# ਹਰਿ ਤੇ ਗੁਰੂ ਦੀ ਬਖਸ਼ਸ਼

ਪਰਮਾਰਥ ਦਾ ਮਾਰਗ ਸੁਗਮ ਨਹੀਂ ਅਤਿ ਕਠਨ ਹੈ, ਕਠੋਪਨਿਸ਼ਦ ਵਿਚ ਆਇਆ ਹੈ :

उत्तिष्ठत जाग्रत, प्राप्य वरान्निबोधत ।।
क्षुरस्य धारा निशिता दुरत्यया,
दुर्गमपथस्तत् कवयो वदन्ति ।। (कट-१४)

ਉਤਿਸ਼ਠਤ, ਜਾਗ੍ਰਤ, ਪ੍ਰਾਪਯ ਵਰਾਨ੍ ਨਿਬੋਧਤ।
ਛੁਰਸਯ ਧਾਰਾ ਨਿਸ਼ਿਤਾ, ਦੁਰਤਯਯਾ,
ਦੁਰਗਾਮਪਥਸ੍ਤਤ ਕਵਾਯੋ ਵਦੰਤਿ॥

ਅਰਥ—ਉਠੋ, ਜਾਗੋ, ਮਹਾਂ ਪੁਰਖਾਂ ਕੋਲ ਅਪੜਕੇ ਗਿਆਨ ਪ੍ਰਾਪਤ ਕਰੋ। ਸਿਆਣੇ ਆਖਦੇ ਹਨ ਕਿ ਇਹ ਮਾਰਗ ਛੁਰੇ ਦੀ ਧਾਰ ਵਾਂਙੂ ਤਿੱਖਾ ਤੇ ਔਖਾ ਹੈ ਤੇ ਇਸ ਪੁਰ ਚਲਣਾ ਕਠਨ ਹੈ।

ਕੁਰਾਨ ਸ਼ਰੀਫ ਵਿਚ ਇਸਨੂੰ "ਪੁਲ ਸਿਰਾਤ" ਕਰਕੇ ਲਿਖਿਆ ਹੈ ਜੋ ਉਸਤਰੇ ਦੀ ਧਾਰ ਵਾਂਗ ਤ੍ਰਿਖਾ ਤੇ ਵਾਲ ਤੋਂ ਬਰੀਕ ਹੈ। ਭਾਈ ਗੁਰਦਾਸ ਜੀ ਵੀ ਦਸਦੇ ਹਨ "ਗੁਰ ਸਿੱਖੀ ਵਾਲੋਂ ਨਿੱਕੀ ਤੇ ਖੰਡਿਓਂ ਤਿੱਖੀ" ਹੈ। ਬੇਦਾਂ ਸ਼ਾਸਤ੍ਰਾਂ ਵਿਚ ਭੀ ਯਮ ਨਿਯਮ ਦੀਆਂ ਔਖੀਆਂ ਬਿਧੀਆਂ ਅਤੇ ਸੰਜਮ ਪੜ੍ਹਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਫਿਰ ਕਿੱਥੇ ਇੱਕ ਇਕੱਲਾ ਨਿਰਬਲ ਅਤੇ ਨਿਮਾਣਾ ਤੁੱਛ ਜੀਵ, ਮੋਹ ਮਾਇਆ ਦਾ ਸ਼ਿਕਾਰ ਅਤੇ ਕਿਥੇ ਪੰਜਬਲੀ ਸ਼ਤ੍ਰੂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਮਨੁਖ ਭਵ ਸਾਗਰ ਥੀਂ ਪਾਰ ਹੋਵੇ ਤਾਂ ਕਿਸ ਬਿਧ ?

ਇਹ ਸੱਚ ਹੈ ਕਿ ਮਾਲਕ ਸਾਡੇ ਉਧਾਰ ਲਈ ਸਤਿਗੁਰਾਂ ਨੂੰ ਘਲਦਾ ਹੈ, ਪਰ ਉਨ੍ਹਾਂ ਦੀ ਭੀ ਸੇਵਾ ਅਤੇ ਰਜ਼ਾ ਵਿਚ ਚੱਲਣਾ ਕੋਈ ਸੁਖੱਲੀ ਗੱਲ ਨਹੀਂ। ਜਦ ਤਾਣੀ ਮਾਲਕ ਅਤੇ ਸਤਿਗੁਰੂ ਆਪਣੀ ਮੇਹਰ ਤੇ ਬਖ਼ਸ਼ਿਸ਼ ਨਾ ਕਰਨ, ਪਰਮਾਰਥ ਦੀ ਕਮਾਈ ਡਾਢੀ ਹੀ ਔਖੀ ਹੈ। ਉਹ ਮਾਲਕ ਬਖ਼ਸ਼ਿੰਦ ਹੈ, ਜਿਸ਼ਨੂੰ ਭਾਵੇ ਬਖ਼ਸ਼ੇ ਤੇ ਆਪਣੇ ਨਾਲ ਮਿਲਾਵੇ:

ਆਪੇ ਜਗ ਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ (ਸਿਰੀਰਾਗੁ ਮ:3, 32)

ਹਾਂ ! ਇਤਨਾ ਜ਼ਰੂਰੀ ਹੈ ਕਿ ਜਿਸਨੂੰ ਉਹ ਬਖ਼ਸ਼ਦਾ ਹੈ, ਉਸਨੂੰ ਆਪਣੇ ਅਉਤਾਰ

ਸਤਿਗੁਰੂ ਦਾ ਮਿਲਾਪ ਕਰਾ ਦੇਂਦਾ ਹੈ ਤੇ ਉਹ ਨਾਮ ਜਾਂ ਸ਼ਬਦ ਨਾਲ ਜੋੜਦਾ ਹੈ, ਜਿਸ ਨਾਲ ਜੀਵ ਦੀ ਮਾਲਕ ਤੀਕ ਰਸਾਈ ਹੁੰਦੀ ਹੈ:

ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥
ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ ॥ (ਗਉੜੀ ਵਾਰ ਮ:5, 315)

ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥ (ਮਾਝ ਮ:3, 110)

ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥ (ਸੂਹੀ ਮ:4, 757)

ਜੋ ਗੁਣ ਹਰਿ ਅੰਦਰ ਹਨ ਉਹ ਸਤਿਗੁਰ ਅੰਦਰ ਹਨ, ਉਹ ਵੀ ਪਤਿਤ ਪਾਵਨ ਤੇ ਬਖ਼ਸਿੰਦ ਹੈ। ਉਹ ਜੀਵਾਂ ਦੇ ਪਾਪਾਂ ਨੂੰ ਬਖ਼ਸ਼ਕੇ ਅਜੇਹਾ ਨਾਮ ਦਾ ਦਾਨ ਬਖ਼ਸ਼ਦਾ ਹੈ ਜੋ ਨਿਤ ਚੜ੍ਹਦੀਆਂ ਕਲਾਂ ਵਿਚ ਰਖਦਾ ਹੈ :

ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸਕਾ ਭਰਵਾਸਾ ॥
ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥ (ਸੋਰਠਿ ਮ:5, 620)

ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥
ਗੁਰਿ ਪੂਰੇ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥
(ਗਉੜੀ ਵਾਰ ਮ:4, 305)

ਇਥੋਂ ਤੀਕ ਕਿ ਆਪਣੇ ਨਿੰਦਕਾਂ ਦੇ ਗੁਨਾਹਾਂ ਨੂੰ ਵੀ ਬਖ਼ਸ਼ਕੇ ਆਪਣੇ ਨਾਲ ਰਲਾ ਲੈਂਦਾ ਹੈ।

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰ ਬਖਸਿ ਲਏ ਸਤ ਸੰਗਤਿ ਨਾਲਿ ਰਲਾਵੈ ॥
(ਬਿਲਾਵਲੁ ਵਾਰ ਮ:3, 854)

ਉਹ ਅਨੇਕਾਂ ਜੀਵਾਂ ਦੇ ਪਾਪ ਧੋ ਕੇ ਭਉ ਸਾਗਰ ਤੋਂ ਪਾਰ ਕਰਦਾ ਹੈ।

ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥ (ਸੋਰਠਿ ਮ:3, 638)

ਗੁਰ ਸਚਾ ਮਾਲਕ ਹੈ, ਉਹ ਕਿਰਪਾ ਦਾ ਸਾਗਰ ਹੈ, ਉਸਦੀ ਬਖ਼ਸ਼ਸ਼ ਕਰਕੇ ਹੀ ਸਭ ਕੁਛ ਮਿਲਦਾ ਹੈ :

ਗੁਰ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥ (ਗਉੜੀ ਮਾਝ ਮ:5, 218)

ਹਰਿ ਤੇ ਗੁਰੂ ਦੀ ਬਖ਼ਸ਼ਸ਼ ਕੀ ਹੈ? ਕੇਵਲ 'ਨਾਮ'। ਉਹ ਆਪਣੇ ਭਗਤਾਂ ਨੂੰ ਨਿਤ ਨਾਮ ਦੀ ਵਡਿਆਈ ਬਖ਼ਸ਼ਦੇ ਹਨ ਤੇ ਇਸ ਦੁਵਾਰਾ ਉਹਨਾਂ ਦੀ ਕਲਿਆਣ ਕਰਦੇ ਹਨ :

ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ ॥
ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥
(ਗਉੜੀ ਵਾਰ ਮ:4, 316)

ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥
ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥

(ਆਸਾ ਮ:5, 406)

ਲੋਕ ਪਰਲੋਕ ਵਿਚ ਨਾਮ ਤੋਂ ਵੱਧ ਹੋਰ ਕੋਈ ਬਖਸ਼ਸ਼ ਨਹੀਂ।

ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸਨੋ ਬਖਸੇ ਸਾਚਾ ਸੋਇ ॥ (ਆਸਾ ਮ:3, 364)

'ਨਾਮ' ਦੀ ਬਖਸ਼ਸ਼ ਤੇ ਹਰਿ ਦੀ ਰਸਾਈ ਸਤਸੰਗ ਤੇ ਗੁਰੂ ਦੁਆਰਾ ਮਿਲਦੀ ਹੈ।

ਜਿਸਨੋ ਬਖਸੇ ਦੇ ਵਡਿਆਈ ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥

(ਗਉੜੀ ਮ:3, 159)

ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧ ਸੰਗਿ ਨਾਨਕ ਬਖਸਿੰਦ ॥ (ਆਸਾ ਮ:5, 391)

ਬਖਸ਼ਸ਼ ਦਾ ਜ਼ਰੀਆ ਨਾਮ ਦੀ ਕਮਾਈ ਤੇ ਹਰਿ ਦਾ ਲਗਾਤਾਰ ਸਿਮਰਨ ਹੈ; ਜਿਸ ਕਰਕੇ ਬਖਸ਼ਸ਼ ਹੋਂਦੀ ਹੈ ਤੇ ਬਖਸ਼ਸ਼ ਕਰਕੇ ਕਮਾਈ ਬਣਦੀ ਹੈ, ਦੋਵੇਂ ਲਾਜ਼ਮ ਮਲਜ਼ੂਮ ਹਨ ਜਿਸ ਤਰ੍ਹਾਂ ਗੱਡੀ ਦੋਹਾਂ ਪਹੀਆਂ ਨਾਲ ਚਲਦੀ ਹੈ।

ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ (ਸੂਹੀ ਮ:1, 729)

ਰਾਮ ਨਾਮ ਬਿਨੁ ਕਵਨੁ ਹਮਾਰਾ ॥
ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ ॥ (ਆਸਾ ਮ:1, 416)

ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ॥
ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ॥ (ਗੂਜਰੀ ਮ:3, 506)

ਬਖਸ਼ਸ਼ ਭਾਣਾ ਮੰਨਣ ਤੇ ਹੁਕਮ ਦੇ ਪਛਾਨਣ ਥੀਂ ਵੀ ਹੁੰਦੀ ਹੈ।

ਜਿਨ੍ੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥
ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥ (ਗੂਜਰੀ ਵਾਰ ਮ:5, 523)

ਸੰਤ ਜਦ ਧੁਰੋਂ ਮੌਜ ਵਿਚ ਆਕੇ ਬਖ਼ਸ਼ਸ਼ ਕਰਦੇ ਹਨ ਕੋਈ ਤਾਕਤ ਨਹੀਂ ਜੋ ਉਸ ਬਖ਼ਸ਼ਸ਼ ਨੂੰ ਮੇਟ ਸਕੇ। ਕੀ ਮਤਲਬ ਜੋ ਨਾਮ ਦਾ ਬੀਜ ਓਹ ਹਿਰਦੇ ਰੂਪੀ ਧਰਤੀ ਵਿਚ ਬੀਜਦੇ ਹਨ ਉਹ ਕਦੇ ਫਲਣ ਫੁੱਲਣ ਤੋਂ ਨਹੀਂ ਰਹਿ ਸਕਦਾ ਤੇ ਇਕ ਦਿਨ ਉਸ ਦੀ ਮਾਲਕ ਦੀ ਰਸਾਈ ਜ਼ਰੂਰ ਹੋਵੇਗੀ।

ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ (ਸਿਰੀ ਰਾਗੁ ਮ:1, 62)

ਭਗਤਿ ਕਰਹਿ ਮਰ ਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥

(ਵਡਹੰਸ ਵਾਰ ਮ:3, 589)

ਕਾਲ ਤੇ ਮਾਇਆ ਵੀ ਉਸ ਬੀਜ ਨੂੰ ਸਾੜ ਨਹੀਂ ਸਕਦੇ, ਕਿਉਂ ਜੋ ਉਹ ਇਹਨਾਂ ਤੋਂ ਉਪਰ ਹਨ, ਉਹ ਸਤਿਪੁਰਸ਼ ਤੇ ਹਰੀ ਦਾ ਰੂਪ ਹਨ ਇਸ ਕਰਕੇ ਈਸ਼ਰ (ਨਿਰੰਜਨ) ਸੂਖਮ

ਦੇਸ਼ ਦਾ ਧਨੀ ਤੇ ਪਰਮੇਸ਼ਵਰ (ਓਮ) ਤ੍ਰਿਲੋਕੀ ਦਾ ਧਨੀ, ਉਸ ਦੇ ਕੀਤੇ ਵਿਚ ਫੇਰ ਨਹੀਂ ਪਾ ਸਕਦੇ।

ਗੁਰ ਕੀ ਦਾਤਿ ਨ ਮੇਟੈ ਕੋਈ ॥ ਜਿਸੁ ਬਖਸੇ ਤਿਸੁ ਤਾਰੇ ਸੋਈ ॥ (ਮਾਰੂ ਸੋਲਹੇ ਮ:1, 1030)
ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ (ਗੋਂਡ ਮ:5, 865)

ਵਾਹਿਗੁਰੂ ਦੀ ਬਖ਼ਸ਼ਸ਼ ਅਖੁਟ ਹੈ, ਕਦੇ ਖਤਮ ਹੋਣ ਵਾਲੀ ਨਹੀਂ।

ਨਾਨਕ ਪਿੰਙ ਬਖਸੀਸ ਕਾ ਕਬਹੂੰ ਨਿਖੁਟਸਿ ਨਾਹਿ ॥ (ਆਸਾ ਮ:1, 358)

ਇਹ ਬਖ਼ਸ਼ਸ਼ ਵੱਡੇ ਭਾਗਾਂ ਥੀਂ ਮਿਲਦੀ ਹੈ।

ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥
ਅਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥ (ਆਸਾ ਮ:5, 406)

ਬਖ਼ਸ਼ਸ਼ ਹੋਈ ਤਾਂ ਆਵਾਗਵਨ ਤੋਂ ਜੀਵ ਬਚ ਜਾਂਦਾ ਹੈ।

ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥ (ਵਡਹੰਸ ਮ:3, 571)
ਆਵਣ ਜਾਣਾ ਨ ਥੀਐ ਨਿਜ ਘਰਿ ਵਾਸਾ ਹੋਇ ॥
ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ ॥. (ਮਾਰੂ ਮ:3, 993)

ਇਹ ਬਖ਼ਸ਼ਸ਼ ਗੁਰਮੁਖ ਪੁਰ ਹੋਂਦੀ ਹੈ, ਮਨਮੁਖ ਪੁਰ ਨਹੀਂ।

ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥
ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ ॥ (ਮਾਰੂ ਮ:3, 994)

ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥
ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥ (ਸੂਹੀ ਮ:4, 758)

ਨਾਮ ਦਾ ਜਾਪ ਬਖ਼ਸ਼ਸ਼ ਥੀਂ ਹੀ ਹੋਂਦਾ ਹੈ।

ਜਿਸੁ ਤੂੰ ਬਖਸਹਿ ਨਾਮੁ ਜਪਾਇ ॥ ਦੂਖੁ ਨ ਲਾਗਿ ਸਕੈ ਗੁਨ ਗਾਇ ॥
(ਆਸਾ ਮ:1, 416)

ਤਾਂਤੇ ਚਾਹੀਦਾ ਹੈ ਕਿ ਗਰਬ ਕਦੇ ਨ ਕਰੀਏ। ਮਨੁਖ ਕਰਨ ਕਰਾਵਨ ਜੋਗਾ ਹੀ ਕੀਹ ਹੈ।

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ (ਗਉੜੀ ਮ:5, 266)

ਜਦ ਏਹ ਗੱਲ ਹੈ ਤਾਂ ਨਿਮ੍ਰਤਾ ਸਹਿਤ ਸਿਖ ਤਨੋ ਮਨੋ ਸਤਿਗੁਰੂ ਦੇ ਦੁਆਰੇ ਤੇ ਢੱਠਾ ਰਹੇ ਅਤੇ ਉਨ੍ਹਾਂ ਦੀ ਦਇਆ ਅਤੇ ਬਖ਼ਸ਼ਸ਼ ਦਾ ਸਦਾ ਉਮੈਦਵਾਰ ਰਹੇ।

# ਹਰਿ ਤੇ ਗੁਰੂ ਦੀ ਬਖਸ਼ਸ਼

## 1. ਵਾਹਿਗੁਰੂ ਬਖ਼ਸ਼ਿੰਦ ਹੈ।

ਸੋਈ ਸੇਵਹੁ ਜੀਅੜੇ ਦਾਤਾ ਬਖਸਿੰਦੁ ॥
ਕਿਲ ਵਿਖ ਸਭਿ ਬਿਨਾਸੁ ਹੋਨਿ੍ ਸਿਮਰਤ ਗੋਵਿੰਦੁ ॥ (ਗਉੜੀ ਵਾਰ ਮ:5, 321)

ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥
ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥ (ਗਉੜੀ ਵਾਰ ਮ:5, 323)

ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ ॥
ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥ (ਆਸਾ ਮ:3, 430)

ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥
ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥ (ਆਸਾ ਮ:4, 449)

ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ (ਆਸਾ ਵਾਰ ਮ:2, 467)

ਆਨਦ ਮੂਲੁ ਜਗ ਜੀਵਨ ਦਾਤਾ ਸਭ ਜਨ ਕਉ ਅਨਦੁ
ਕਰਹਿ ਹਰਿ ਧਿਆਵੈ ॥
ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥
(ਗੂਜਰੀ ਮ:4, 494)

ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥
ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥
(ਸਿਰੀ ਰਾਗੁ ਮ:5, 46)

ਦੇਖੈ ਸੁਣੇ ਹਦੂਰਿ ਸਦ ਘਟਿ ਘਟਿ ਬ੍ਰਹਮ ਰਵਿੰਦੁ ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥
(ਸਿਰੀ ਰਾਗੁ ਮ:5, 47)

ਜਿਨ ਚਾਖਿਆ ਸੇ ਤ੍ਰਿਪਤਾਸਿਆ ਓਹ ਰਸੁ ਜਾਣੈ ਜਿੰਦੁ ॥
ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ ॥ (ਸਿਰੀ ਰਾਗੁ ਮ:5, 48)

ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥
ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ ॥
(ਮਾਝ ਮ:5, 137)

ਤੂੰ ਦਾਨਾ ਤੂੰ ਬੀਨਾ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ (ਤਿਲੰਗ ਨਾਮ ਦੇਵ ਜੀ, 727)

ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥
(ਗੋਂਡ ਮ:5, 868)

ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ ਤੂੰ ਬਖਸਣਹਾਰੁ ॥

(ਆਸਾ ਮ:1, 356)

ਬਹੁਤੇ ਅਉਗਣ ਕੂਕੈ ਕੋਈ ॥ ਜਾ ਤਿਸੁ ਭਾਵੈ ਬਖਸੇ ਸੋਈ ॥

(ਆਸਾ ਮ:3, 357)

ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ ॥
ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ ॥

(ਆਸਾ ਮ:5, 383)

ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣ ਹਾਰਿ ॥
ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ ॥ (ਆਸਾ ਮ:3, 428)

## 2. ਜਿਸ ਨੂੰ ਭਾਵੇ ਵਾਹਿਗੁਰੂ ਆਪ ਬਖ਼ਸ਼ਦਾ ਹੈ ਉਸ ਵਿਚ ਕਿਸੀ ਨੂੰ ਦਖ਼ਲ ਨਹੀਂ

ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥
ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥

(ਗਉੜੀ ਵਾਰ ਮ: 4, 317)

ਸਚੀ ਦਰਗਾਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥
ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥

(ਮਾਝ ਵਾਰ ਮ: 1, 143)

ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥
ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥

(ਗਉੜੀ ਮ: 4, 170)

ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥ (ਮਾਰੂ ਵਾਰ ਮ: 5, 1096)

ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਏ ਸੋਇ ॥

(ਆਸਾ ਮ: 3, 362)

ਸਰਬ ਨਿਰੰਤਰ ਆਪੇ ਆਪਿ ॥ ਕਿਸੈ ਨ ਪੂਛੈ ਬਖਸੈ ਆਪਿ ॥ (ਆਸਾ ਮ: 1, 412)

ਇਕਿ ਆਪੇ ਬਖਸਿ ਮਿਲਾਇਅਨੁ ਅਨਦਿਨੁ ਨਾਮੇ ਲਾਇ ॥
ਸਚੁ ਕਮਾਵਹਿ ਸਹਿ ਰਹਹਿ ਸਚੇ ਸਚਿ ਸਮਾਹਿ ॥

(ਆਸਾ ਮ: 3, 429)

ਪਾਰਬ੍ਰਹਮਿ ਪ੍ਰਭਿ ਦਇਆ ਧਾਰੀ ਬਖਸਿ ਲੀਨ੍ਹੇ ਆਪਿ ॥
ਸਰਬ ਸੁਖ ਹਰਿ ਨਾਮੁ ਦੀਆ ਨਾਨਕ ਸੋ ਪ੍ਰਭੁ ਜਾਪਿ ॥

(ਗੂਜਰੀ ਮ: 5, 501)

ਨਾਨਕ ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥ (ਆਸਾ ਮ: 1, 353)

ਆਪੇ ਜਗ ਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ (ਸਿਰੀਰਾਗੁ ਮ: 3, 32)

ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥
ਜਨੁ ਨਾਨਕੁ ਸਰਣਾਗਤੀ ਜਿਉ ਭਾਵੈ ਤਿਵੈ ਛਡਾਇ ॥ (ਗਉੜੀ ਮ: 3, 234)

ਜਿਸਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥
ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥
(ਗਉੜੀ ਮ: 4, 302)

ਭੈ ਤੇ ਨਿਰਭਉ ਆਈਐ ਮਿਲਿ ਜੋਤੀ ਜੋਤਿ ਅਪਾਰ ॥
ਨਾਨਕ ਖਸਮੈ ਭਾਵੈ ਸਾ ਭਲੀ ਜਿਸਨੋ ਆਪੇ ਬਖਸੇ ਕਰਤਾਰੁ ॥
(ਗੂਜਰੀ ਵਾਰ ਮ: 3, 516)

ਆਪੇ ਪੁੰਨੁ ਸਭੁ ਆਪਿ ਕਰਾਏ ਆਪੇ ਅਲਿਪਤੁ ਵਰਤੀਜੈ ॥
ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥
(ਬਿਹਾਗੜਾ ਵਾਰ ਮ:3, 551)

ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ ॥
ਆਪਿ ਅਭੁਲੁ ਨ ਭੁਲੈ ਕਬਹੀ ਸਭੁ ਸਚੁ ਤਪਾਵਸੁ ਸਚੁ ਥਿਆ ॥
(ਬਿਹਾਗੜਾ ਵਾਰ ਮ: 4, 553)

ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥
ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥ (ਸੋਰਠਿ ਵਾਰ ਮ: 3, 653)

ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ॥
ਜਿਸਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥ (ਵਡਹੰਸ ਮ: 3, 565)

ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ ॥
ਨਾਨਕ ਕਿਸਨੋ ਆਖੀਐ ਜਾ ਆਪੇ ਬਖਸਣਹਾਰੁ ॥
(ਵਡਹੰਸ ਵਾਰ ਮ: 3, 589)

ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥
ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥ (ਸੋਰਠਿ ਮ: 4, 606)

ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ ॥
ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ ॥ (ਸੂਹੀ ਮ: 3, 769)

ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥
(ਰਾਮਕਲੀ ਮ: 1, 907)

ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥
ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥
(ਰਾਮਕਲੀ ਮ: 1, 908)

ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ ॥
ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸਬਦਿ ਸਮਾਈ ॥
(ਰਾਮਕਲੀ ਵਾਰ ਮ: 3, 948)

ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ ॥
ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ ॥ (ਰਾਮਕਲੀ ਵਾਰ ਮ: 3, 949)

ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ ॥
ਜਿਸਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ ॥ (ਰਾਮਕਲੀ ਵਾਰ ਮ: 3, 951)

ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ ॥
ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ ॥ (ਮਾਰੂ ਮ: 1, 1011)

ਗੁਰਮਤਿ ਸਾਚੀ ਸਾਚਾ ਵੀਚਾਰੁ ॥ ਆਪੇ ਬਖਸੇ ਦੇ ਵੀਚਾਰੁ ॥
(ਧਨਾਸਰੀ ਮ: 3, 666)

ਗੁਰ ਪਰਸਾਦੀ ਹੰਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥
(ਧਨਾਸਰੀ ਮ: 3, 666)

ਆਪੇ ਕਰਣੀ ਕਾਰ ਆਪਿ ਆਪੇ ਕਰੇ ਰਜਾਇ ॥
ਆਪੇ ਕਿਸਹੀ ਬਖਸਿ ਲਏ ਆਪੇ ਕਾਰ ਕਮਾਇ ॥ (ਮਾਰੂ ਵਾਰ ਮ: 3, 1087)

ਆਪਿ ਕਰੇ ਕਿਸ ਆਖੀਐ ਆਪੇ ਬਖਸਣਹਾਰ ॥
ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥ (ਸੂਹੀ ਮ: 3, 755)

ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥
ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥
(ਬਿਲਾਵਲੁ ਵਾਰ ਮ: 3, 852)

ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥
ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥ (ਮਾਝ ਵਾਰ ਮ: 1, 149)

ਮੁੰਧ ਇਆਣੀ ਭੋਲੀ ਨਿਗੁਣੀਆ ਜੀਉ ਪਿਰੁ ਅਗਮ ਅਪਾਰਾ ॥
ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ ॥ (ਗਉੜੀ ਮ: 3, 245)

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਬਖਸਨ ਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥ (ਗਉੜੀ ਮ: 5, 261)

ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥ (ਗਉੜੀ ਮ: 5, 261)

ਤੂੰ ਪਿਰੁ ਗੁਣਵੰਤਾ ਹਉ ਅਉਗੁਣਿਆਰਾ ॥
ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥ (ਵਡਹੰਸੁ ਮ: 4, 561)

ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥
ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥
(ਵਡਹੰਸੁ ਮ: 5, 577)

ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥
(ਸੋਰਠਿ ਮ:5, 624)

ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ॥
ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ॥ (ਸੂਹੀ ਮ: 1, 751)

ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ॥
ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ॥ (ਬਿਲਾਵਲੁ ਮ: 5, 820)

ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ॥
ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ॥ (ਮਾਰੂ ਮ: 3, 994)

ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ॥
ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ॥ (ਮਾਰੂ ਮ: 1, 1011)

ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥
ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵਦਾਵੈ॥
(ਮਾਰੂ ਵਾਰ ਮ: 5, 1097)

## 3. ਹਰਿ ਤੇ ਗੁਰੂ ਦੀ ਬਖ਼ਸ਼ਸ਼ 'ਨਾਮ' ਅੰਮ੍ਰਿਤ, ਸੱਚ ਤੇ ਭਗਤੀ ਹੈ

ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ॥
ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ॥
(ਗਉੜੀ ਵਾਰ ਮ: 4, 316)

ਇਕਿ ਅਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ॥
ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ ਸਤੀ॥
(ਰਾਮਕਲੀ ਵਾਰ ਮ: 3, 948)

ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ॥
ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ॥
(ਆਸਾ ਮ: 5, 406)

ਜਿਨ੍ੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ॥
ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ॥ (ਗੂਜਰੀ ਵਾਰ ਮ: 5, 523)

ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥
(ਸੂਹੀ ਮ: 4, 733)

ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ॥

ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥

(ਸੂਹੀ ਮ: 1, 763)

ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥
ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥

(ਰਾਮਕਲੀ ਮ: 3, 922)

## 4. ਨਾਮ ਤੋਂ ਵਧ ਕੇ ਹੋਰ ਕੋਈ ਬਖ਼ਸ਼ਸ਼ ਨਹੀਂ

ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸ ਨੋ ਬਖਸੇ ਸਾਚਾ ਸੋਇ ॥

(ਆਸਾ ਮ: 3, 364)

## 5. ਨਾਮ ਦੀ ਬਖ਼ਸ਼ਸ਼ ਮਾਲਕ ਆਪ ਕਰਦਾ ਹੈ

ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥
ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥ (ਸਿਰੀ ਰਾਗੁ ਮ: 1, 62)

## 6. ਨਾਮ ਦਾ ਜਾਪ ਵੀ ਬਖ਼ਸ਼ਸ਼ ਤੋਂ ਹੁੰਦਾ ਹੈ

ਜਿਸੁ ਤੂੰ ਬਖਸਹਿ ਨਾਮੁ ਜਪਾਇ ॥ ਦੂਤੁ ਨ ਲਾਗਿ ਸਕੈ ਗੁਨ ਗਾਇ ॥

(ਆਸਾ ਮ: 1, 416)

## 7. ਨਾਮ ਤੇ ਹਰਿ ਦੀ ਬਖ਼ਸ਼ਸ਼ ਗੁਰੂ ਤੇ ਸਤਿਸੰਗ ਦੁਆਰਾ ਹੋਂਦੀ ਹੈ

ਮਨ ਕਰ ਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ ॥
ਗੁਰਿ ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ ॥

(ਗਉੜੀ ਮ: 4, 235)

ਜਿਸਨੋ ਬਖਸੇ ਦੇ ਵਡਿਆਈ ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥

(ਗਉੜੀ ਮ: 3, 159)

ਜਿਸਨੋ ਬਖਸੇ ਹਰਿ ਦੇ ਵਡਿਆਈ ॥ ਗੁਰ ਪਰਸਾਦਿ ਵਸੈ ਮਨਿ ਆਈ ॥

(ਧਨਾਸਰੀ ਮ: 3, 665)

ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ ਘਟਿ ਘਟਿ ਰਹਿਆ ਸਮਾਈ ॥
ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ ॥

(ਗਉੜੀ ਮ: 3, 245)

ਗੁਰ ਪੂਰੈ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥
ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥

(ਗਉੜੀ ਵਾਰ ਮ: 4, 305)

## 8. ਸਤਿਗੁਰ ਪਤਿਤ ਉਧਾਰਣ ਹੈ ਤੇ ਗੁਨਾਹਾਂ ਨੂੰ ਬਖ਼ਸ਼ਣ ਵਾਲਾ ਹੈ

ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥

ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ ॥ (ਗਉੜੀ ਵਾਰ ਮ: 5, 315)

ਗਗੈ ਗੋਬਿੰਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ ॥
ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ ਸਭ ਬਖਸਿ ਲਇਆ ॥
(ਆਸਾ ਮ: 3, 435)

ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸਕਾ ਭਰਵਾਸਾ ॥
ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥
(ਸੋਰਠਿ ਮ: 5, 620)

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤ ਸੰਗਤਿ ਨਾਲਿ ਰਲਾਵੈ ॥
(ਬਿਲਾਵਲੁ ਵਾਰ ਮ: 3, 854)

## 9. ਗੁਰੂ ਤੇ ਸਾਧੂ ਸੰਗ ਦੁਆਰਾ ਸਿਖ ਆਪਣੇ ਆਪ ਨੂੰ ਤੇ ਆਪਣੀਆਂ ਕੁਲਾਂ ਨੂੰ ਬਖ਼ਸ਼ਾ ਲੈਂਦਾ ਹੈ

ਗੁਰੁ ਪਰਸਾਦੀ ਦੇਵਣਹਾਰੁ ॥ ਨਾਨਕ ਬਖਸੇ ਬਖਸਣਹਾਰੁ ॥ (ਆਸਾ ਮ: 3, 363)

ਭਏ ਕਿਰਪਾਲ ਗੁਪਾਲ ਗੋਬਿੰਦ ॥ ਸਾਧ ਸੰਗਿ ਨਾਨਕ ਬਖਸਿੰਦ ॥
(ਆਸਾ ਮ: 5, 391)

ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ ॥
ਇਕਨ੍ਹਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥ (ਮਾਝ ਵਾਰ ਮ: 2, 139)

ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ ॥
ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ ॥ (ਵਡਹੰਸ ਵਾਰ ਮ: 3, 594)

ਆਪੇ ਬਖਸੇ ਦਇਆ ਕਰਿ ਗੁਰ ਸਤਿਗੁਰ ਬਚਨੀ ॥
ਅਨਦਿਨੁ ਸੇਵੀ ਗੁਣ ਰਵਾ ਮਨੁ ਸਚੈ ਰਚਨੀ ॥ (ਸੂਹੀ ਵਾਰ ਮ: 2, 791)

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥
(ਸੋਰਠਿ ਮ: 3, 638)

ਹਰਿ ਜੀਉ ਆਪੇ ਬਖਸਿ ਮਿਲਾਇ ॥
ਗੁਣ ਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥
(ਸੋਰਠਿ ਮ: 3, 638)

ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥
(ਸੋਰਠਿ ਮ: 3, 638)

ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥
ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥ (ਸੋਰਠਿ ਮ: 3, 638)

ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ॥
ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ॥
(ਸੋਰਠਿ ਵਾਰ ਮ: 4, 652)

## 10. ਬਖ਼ਸ਼ਸ਼ ਹੋਵੇ ਤਾਂ ਗੁਰੂ ਦਾ ਮੇਲ ਹੋਂਦਾ ਹੈ

ਜਾ ਹਰਿ ਬਖਸੇ ਤਾ ਗੁਰੁ ਮਿਲੈ ਅਸਥਿਰੁ ਰਹੈ ਸਮਾਇ॥
ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ॥
(ਗੂਜਰੀ ਵਾਰ ਮ: 3, 514)

ਕਰਮੁ ਹੋਵੈ ਸਤਿਗੁਰੂ ਮਿਲਾਏ॥ ਸੇਵਾ ਸੁਰਤਿ ਸਬਦਿ ਚਿਤੁ ਲਾਏ॥ ॥
(ਮਾਝ ਮ: 3, 110)

## (11) ਬਖ਼ਸ਼ਸ਼ ਦਾ ਜ਼ਰੀਆ ਨਾਮ ਦੀ ਕਮਾਈ ਤੇ ਮਾਲਕ ਦੀ ਲਗਾਤਾਰ ਯਾਦ ਹੈ

ਰਾਮ ਨਾਮ ਬਿਨੁ ਕਵਨੁ ਹਮਾਰਾ॥
ਸੁਖ ਦੂਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ॥
(ਆਸਾ ਮ: 1, 416)

ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ॥
ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ॥
(ਸੋਰਠਿ ਵਾਰ ਮ: 3, 645)

ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ॥
ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ॥ (ਗੂਜਰੀ ਮ: 1, 729)

ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ॥
ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ॥
(ਗੂਜਰੀ ਮ: 3, 506)

## 12. ਬਖ਼ਸ਼ਸ਼ ਹੁਕਮ ਦੇ ਪਛਾਨਣ ਤੇ ਭਾਣਾ ਮੰਨਣ ਤੋਂ ਹੋਂਦੀ ਹੈ

ਜਿਨ੍ਹੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ॥
ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ॥ (ਗੂਜਰੀ ਵਾਰ ਮ: 5, 523)

ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ॥
ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ॥ (ਸੂਹੀ ਮ: 1, 1011)

## 13. ਮਾਲਕ ਦੀ ਬਖ਼ਸ਼ਸ਼ ਨੂੰ ਕੋਈ ਮਿਟਾ ਨਹੀਂ ਸਕਦਾ

ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ॥
(ਸਿਰੀ ਰਾਗੁ ਮ: 1, 62)

ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥

(ਸੂਹੀ ਮ: 5, 749)

ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥

(ਵਡਹੰਸ ਵਾਰ ਮ: 3, 589)

## 14. ਪ੍ਰਭੂ ਦੀ ਬਖ਼ਸ਼ਸ਼ ਅਖੁਟ ਹੈ

ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟੁ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥ (ਆਸਾ ਮ: 1, 358)

ਇਕ ਆਪੇ ਗੁਰਮੁਖਿ ਕੀਤਿਅਨੁ ਬੂਝਨਿ ਵੀਚਾਰਾ ॥
ਭਗਤਿ ਭੀ ਓਨਾ ਨੋ ਬਖਸੀਅਨੁ ਅੰਤਰਿ ਭੰਡਾਰਾ ॥ (ਆਸਾ ਮ: 3, 425)

## 15. ਇਹ ਬਖ਼ਸ਼ਸ਼ ਗੁਰਮੁਖ ਪੁਰ ਹੋਂਦੀ ਹੈ, ਮਨਮੁਖ ਪੁਰ ਨਹੀਂ

ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥

(ਵਡਹੰਸ ਵਾਰ ਮ: 3, 589)

ਸੋ ਸਚੁ ਤੇਰੈ ਨਾਲਿ ਹੈ ਗੁਰਮੁਖਿ ਨਦਰਿ ਨਿਹਾਲਿ ॥
ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ ॥ (ਸੂਹੀ ਮ: 3, 755)

ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥
ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥

(ਸੂਹੀ ਮ: 4, 758)

ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥
ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ ॥ (ਮਾਰੂ ਮ: 3, 994)

ਗੁਰਮੁਖਿ ਆਪੇ ਬਖਸਿਓਨੁ ਹਰਿ ਨਾਮਿ ਸਮਾਣੇ ॥
ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ ॥ (ਮਾਰੂ ਵਾਰ ਮ: 3, 1088)

ਮਨਮੁਖ ਦੁਖੀਏ ਸਦਾ ਭ੍ਰਮਿ ਭੂਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥
ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥

(ਬਿਲਾਵਲ ਵਾਰ ਮ: 3, 852)

## 16. ਬਖ਼ਸ਼ਸ਼ ਹੋਵੇ ਤਾਂ ਆਵਾਗਵਣ ਤੇ ਜਮ ਤੋਂ ਬਚ ਜਾਈਦਾ ਹੈ

ਏ ਮਨ ਮੇਰਿਆ ਆਵਾਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ॥
ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥ (ਵਡਹੰਸ ਮ: 3, 571)

ਸਭੁ ਕੋ ਜਮ ਕੇ ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ ॥
ਹੁਕਮੀ ਹੀ ਜਮੁ ਲਗਦਾ ਸੋ ਉਬਰੈ ਜਿਸੁ ਬਖਸੈ ਕਰਤਾਰੁ ॥ ॥
(ਬਿਲਾਵਲ ਵਾਰ ਮ: 3, 851)

ਆਵਾਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ॥
ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ॥
(ਰਾਮਕਲੀ ਮ: 1, 940)

ਆਵਣ ਜਾਣਾ ਨ ਥੀਐ ਨਿਜ ਘਰਿ ਵਾਸਾ ਹੋਇ ॥
ਸਚਿ ਖਜਾਨਾ ਬਖਸਿਆ ਆਪੇ ਜਾਣੈ ਸੋਇ ॥ (ਮਾਰੂ ਮ: 3, 993)

## 17. ਬਖ਼ਸ਼ਸ਼ ਵਡੇ ਭਾਗਾਂ ਨਾਲ ਮਿਲਦੀ ਹੈ

ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥
ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮ ॥
(ਆਸਾ ਮ: 5, 406)

ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥
ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥
(ਬਿਲਾਵਲ ਵਾਰ ਮ: 3, 851)

## 18. ਪ੍ਰਾਰਥਨਾ

ਆਪੇ ਹੀ ਚੜਿ ਲੰਘਦਾ ਪਿਆਰਾਂ ਕਰਿ ਚੋਜ ਵੇਖੈ ਪਾਤਿਸਾਹੁ ॥
ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥
(ਸੋਰਠਿ ਮ: 4, 604)

ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥
ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥
(ਰਾਮਕਲੀ ਮ: 4, 881)

ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥
(ਟੋਡੀ ਮ: 5, 713)

ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥
(ਸੂਹੀ ਮ: 5, 736)

ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥
ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥ (ਸੂਹੀ ਮ: 5, 748)

# ਗੁਰੂ ਦੀ ਸੰਭਾਲ

ਗੁਰੂ ਤੇ ਸਿੱਖ ਦਾ ਰਿਸ਼ਤਾ ਬੜਾ ਗੂੜ੍ਹਾ ਹੈ ਜਿਸ ਦੀ ਮਿਸਾਲ ਨਹੀਂ ਦਿੱਤੀ ਜਾ ਸਕਦੀ। ਫਿਰ ਵੀ ਸੰਤ ਮਹਾਤਮਾ ਨੇ ਸਮਝਾਣ ਦਾ ਜਤਨ ਕੀਤਾ ਹੈ, ਤਾਂ ਜੋ ਉਸ ਦੇ ਰਿਸ਼ਤੇ ਦੀ ਬਾਬਤ ਸਾਨੂੰ ਕੁਝ ਸੂਝ ਪੈ ਜਾਵੇ। ਦੁਨੀਆਂ ਦੇ ਸਾਰੇ ਰਿਸ਼ਤੇ ਗ਼ਰਜ਼ ਨਾਲ ਬੱਧੇ ਪਏ ਹਨ, ਗੁਰੂ ਦਾ ਸਿੱਖ ਨਾਲ ਰਿਸ਼ਤਾ ਨਿਰੋਲ ਬੇਗਰਜ਼ੀ ਦਾ ਹੈ। ਇਸ ਰਿਸ਼ਤੇ ਦੇ ਸਮਝਣ ਲਈ ਸਾਨੂੰ ਮਾਤਾ ਤੇ ਬੱਚੇ ਦੇ ਪਿਆਰ ਤੋਂ ਕੁਛ ਮਦਦ ਮਿਲ ਸਕਦੀ ਹੈ। ਮਾਤਾ ਜਦ ਬੱਚਾ ਜਣਦੀ ਹੈ, ਉਸ ਦੀ ਕਿਤਨੀ ਸੰਭਾਲ ਕਰਦੀ ਹੈ, ਉਸ ਦੇ ਦੁਖ ਨਾਲ ਦੁਖੀ ਤੇ ਸੁਖ ਵਿਚ ਸੁਖੀ ਹੁੰਦੀ ਹੈ। ਬੱਚੇ ਨੂੰ ਆਪਣੀ ਕੋਈ ਸੂਝ ਨਹੀਂ ਹੁੰਦੀ, ਆਪਣੇ ਭਲੇ ਬੁਰੇ ਦੀ ਖ਼ਬਰ ਨਹੀਂ ਹੁੰਦੀ, ਮਲੀਨਤਾ ਤੇ ਸਫਾਈ ਦੀ ਉਸ ਨੂੰ ਪਛਾਣ ਨਹੀਂ ਹੁੰਦੀ। ਬਚੇ ਨੂੰ ਦੁਖ ਹੈ ਤਾਂ ਮਾਤਾ ਉਸਦੇ ਦੁਖ ਨਾਲ ਬਚੈਨ ਫਿਰਦੀ ਹੈ, ਬੱਚੇ ਦਾ ਦੁਖ ਦੂਰ ਕਰਨ ਦਾ ਜਤਨ ਕਰਦੀ ਹੈ ਤੇ ਰਾਤਾਂ ਜਾਗਦਿਆਂ ਝਾਗਦੀ ਹੈ। ਜਦ ਬੱਚਾ ਖ਼ੁਸ਼ੀ ਹੋਵੇ ਤਾਂ ਮਾਤਾ ਉਸਦੀ ਮੁਸਕਰਾਹਟ ਨੂੰ ਦੇਖ ਕੇ ਤਨੋਂ ਮਨੋਂ ਖਿੜ ਜਾਂਦੀ ਹੈ। ਬੱਚਾ ਮਲ ਮੂਤ੍ਰ ਕਰਕੇ ਉਸ ਵਿਚ ਹੱਥ ਮਾਰਦਾ ਹੈ ਤੇ ਕਈ ਵਾਰ ਮੂੰਹ ਵਿਚ ਪਾ ਲੈਂਦਾ ਹੈ। ਮਾਤਾ ਬੱਚੇ ਤੋਂ ਘ੍ਰਿਣਾ ਨਹੀਂ ਕਰਦੀ ਤੇ ਆਪਣੇ ਸੁਖ ਦੀ ਪਰਵਾਹ ਨਾ ਕਰਕੇ ਬੱਚੇ ਨੂੰ ਸਾਫ਼ ਸੁਥਰਾ ਰਖਦੀ ਹੈ, ਦੁਧ ਚੁੰਘਾਂਦੀ ਹੈ, ਲੋਰੀਆਂ ਦੇ ਕੇ ਸੁਆਉਂਦੀ ਹੈ। ਜੇਕਰ ਬੱਚਾ ਰਾਤ ਪਿਸ਼ਾਬ ਕਰ ਦੇਵੇ, ਸਰਦੀ ਦੀਆਂ ਰਾਤਾਂ ਵਿਚ ਉਹ ਬੱਚੇ ਨੂੰ ਬਿਸਤਰੇ ਦੇ ਸੁੱਕੇ ਪਾਸੇ ਲਿਟਾਂਦੀ ਹੈ ਤੇ ਆਪ ਸਾਰੀ ਰਾਤ ਭਿਜੇ ਹੋਏ ਪਾਸੇ ਪਈ ਰਹਿੰਦੀ ਹੈ।

ਜਦ ਬੱਚਾ ਛੋਟਾ ਹੁੰਦਾ ਹੈ ਉਹ ਆਪਣੇ ਘਰਾਣੇ ਦੀ ਬੋਲੀ ਤੋਂ ਅਨਜਾਣ ਹੁੰਦਾ ਹੈ। ਮਾਤਾ ਬੱਚੇ ਦੀਆਂ ਅੱਖਾਂ ਵੱਲ ਤਕਦੀ ਹੈ ਤੇ ਬੱਚਾ ਮਾਤਾ ਦੀਆਂ ਅੱਖਾਂ ਵੱਲ ਤਕਦਾ ਹੈ। ਇਸ ਤਰ੍ਹਾਂ ਬੇਜ਼ਬਾਨੀ ਦੀ ਜ਼ਬਾਨ ਨਾਲ ਬੱਚੇ ਨੂੰ ਆਪਣੀ ਬੋਲੀ ਦੇ ਸਮਝਣ ਤੇ ਬੋਲਣ ਜੋਗਾ ਬਣਾ ਲੈਂਦੀ ਹੈ। ਮਾਤਾ ਬੱਚੇ ਦਾ ਹਰ ਤਰ੍ਹਾਂ ਖ਼ਿਆਲ ਰੱਖਦੀ ਹੈ ਜੋ ਕਿਧਰੇ ਬੱਚਾ ਅੱਗ ਵਿਚ ਹੱਥ ਨਾ ਪਾ ਦੇਵੇ, ਉਸ ਨੂੰ ਖੁਆਉਂਦੀ ਪਿਆਉਂਦੀ ਹੈ ਤੇ ਸੁਥਰਾ ਰੱਖਦੀ ਹੈ। ਬੱਚੇ ਨੂੰ ਦਿਲੋਂ ਧਿਆਨ ਦੇ ਕੇ ਮਤ ਸਿਖਾਂਦੀ ਹੈ, ਇਥੋਂ ਤੀਕ ਕਿ ਬੱਚਾ ਸਿਆਣਾ ਤੇ ਜੁਆਨ ਹੋ ਜਾਂਦਾ ਹੈ। ਠੀਕ ਇਸੇ ਤਰ੍ਹਾਂ ਸਿੱਖ ਜਦ ਸਤਿਗੁਰ ਦੇ ਘਰ ਜਨਮ ਲੈਂਦਾ ਹੈ ਤਾਂ ਉਹ ਪਰਮਾਰਥ ਵਿਚ ਉੱਕਾ ਅਨਜਾਣ ਹੁੰਦਾ ਹੈ, ਉਸ ਦੀਆਂ ਸਾਰੀਆਂ ਅਕਲਾਂ ਤੇ ਫ਼ਿਕਰ ਇਕ ਕਿਸਮ ਦੀ ਮਲੀਨਤਾ ਦੀ ਨਿਆਈਂ ਹੁੰਦੀਆਂ ਹਨ, ਜਿਸ ਵਿਚ ਉਹ ਰਾਤ ਦਿਨ ਫਸਿਆ ਰਹਿੰਦਾ ਹੈ। ਮਨ ਬੁਧੀ ਫੈਲਾਉ ਦਾ ਕਾਰਨ ਹਨ, ਗੁਰੂ ਮਨ ਇੰਦ੍ਰੀਆਂ ਨੂੰ ਖੜ੍ਹਾ

ਕਰਨ ਦਾ ਸਾਧਨ ਬਖ਼ਸ਼ਦੇ ਹਨ ਤੇ ਆਪਣੀ ਦਿਲੀ ਤਵਜਹੁ ਨਾਲ ਇਨ੍ਹਾਂ ਨੂੰ ਖੜ੍ਹਾ ਕਰਦੇ ਹਨ ਤੇ ਬੁਧੀ ਨੂੰ ਅਸਥਿਰ ਕਰਕੇ ਇਸ ਮਲੀਨਤਾ ਤੋਂ ਸਿੱਖ ਨੂੰ ਸਾਫ਼ ਕਰਦੇ ਹਨ। ਪਰਮਾਰਥ ਵਿਚ ਤਾਂ ਮਨ ਇੰਦ੍ਰੀਆਂ ਦਾ ਖੜ੍ਹਾ ਹੋਣਾ ਤੇ ਬੁਧੀ ਦਾ ਥਿਰ ਹੋਣਾ ਜ਼ਰੂਰੀ ਹੈ। ਨਾਲ ਹੀ ਗੁਰੂ ਆਪਣੀ ਮਿਹਰ ਭਰੀਆਂ ਨਜ਼ਰਾਂ ਨਾਲ ਟਿਕਾਉ ਬਖ਼ਸ਼ ਕੇ ਸਿੱਖ ਨੂੰ ਉਸ ਬੋਲੀ ਦੇ ਬੋਲਣ ਤੇ ਸਮਝਣ ਦੇ ਲਾਇਕ ਕਰ ਦਿੰਦਾ ਹੈ, ਜੋ ਬੇਜ਼ਬਾਨੀ ਦੀ ਜ਼ਬਾਨ ਅੰਦਰ ਹੈ। ਗੁਰੂ ਨੂੰ ਸਿੱਖ ਦੀ ਬਿਹਤਰੀ ਦਾ ਹਰ ਵੇਲੇ ਖਿਆਲ ਰਹਿੰਦਾ ਹੈ। ਉਹ ਇਹ ਜਤਨ ਕਰਦਾ ਹੈ ਕਿ ਸਿੱਖ ਸਾਰੀਆਂ ਮੈਲਾਂ ਤੋਂ ਪਾਕ ਸਾਫ਼ ਰਹੇ ਤੇ ਉਸਦੇ ਸਾਰੇ ਅਉਗਣ ਧੋਤੇ ਜਾਣ :

ਸੁਖਦਾਤਾ ਗੁਰੁ ਸੇਵੀਐ ਸਭਿ ਅਗਵਣ ਕਢੈ ਧੋਇ ॥ (ਸਿਰੀ ਰਾਗੁ ਮ: 5, 43)

ਪੂਰਾ ਗੁਰੂ ਸਿੱਖ ਦੀ ਸਾਰੀ ਦੁਰਮਤ ਦੀ ਮੈਲ ਨੂੰ ਦੂਰ ਕਰਦਾ ਹੈ ਤੇ ਇਸ ਤਰ੍ਹਾਂ ਸੁਮਤ ਬਖ਼ਸ਼ ਕੇ ਸਿੱਖ ਨੂੰ ਸਿਆਣਾ ਕਰਦਾ ਹੈ ਅਤ ਉਸ ਦੇ ਬੰਧਨਾਂ ਨੂੰ ਕਟ ਦਿੰਦਾ ਹੈ। ਧੰਨ ਐਸਾ ਗੁਰੂ ਹੈ !

ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨ ਹਰਿ ਉਪਦੇਸੁ ਦੇ ਕੀਏ ਸਿਆਣੇ ॥
(ਗਉੜੀ ਮ:4, 168)

ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ (ਗਉੜੀ ਮ: 5, 286)

ਸਤਿਗੁਰੁ ਸਿਖ ਕੇ ਬੰਧਨ ਕਾਟੈ ॥ (ਗਉੜੀ ਮ: 5, 286)

ਗੁਰੂ ਸਿੱਖ ਨੂੰ ਕਦੀ ਔਖੀ ਘੜੀ ਨਹੀਂ ਦੇਖਣ ਦਿੰਦਾ। ਜਿਸ ਤਰ੍ਹਾਂ ਬੱਚਾ ਅਣਜਾਣ ਹੁੰਦਾ ਹੈ, ਉਸ ਨੂੰ ਮਾਤਾ ਆਵਣ ਵਾਲੀਆਂ ਭੀੜਾਂ ਤੋਂ ਬਚਾਂਦੀ ਹੈ, ਇਸੀ ਤਰ੍ਹਾਂ ਗੁਰੂ ਸਿੱਖ ਦੀਆਂ ਅਪਦਾਂ ਬਿਪਤਾਂ ਨੂੰ ਮਿਟਾਂਦਾ ਰਹਿੰਦਾ ਹੈ, ਜਿਸ ਦੀ ਬਾਬਤ ਉਹ ਸਿੱਖ ਨੂੰ ਕੁਝ ਦਸਦਾ ਤਕ ਵੀ ਨਹੀਂ।

ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥ (ਧਨਾਸਰੀ ਮ: 5, 682)

ਗੁਰੂ ਸਿੱਖ ਦੇ ਸਾਰੇ ਰੋਗ ਤੇ ਸੰਤਾਪ ਮਿਟਾ ਦਿੰਦਾ ਹੈ। ਪਰਾਲਬਧ ਵਿਚ ਲਿਖੇ ਹੋਏ ਦੁਖ ਆਪਣੇ ਬਲ ਨਾਲ ਹੌਲੇ ਕਰ ਦਿੰਦਾ ਹੈ ਤੇ ਸੰਸਾਰਕ ਦੁਖਾਂ ਨੂੰ ਤੁਛ ਸਮਝਣ ਦੀ ਤਾਕਤ ਸਿੱਖ ਨੂੰ ਬਖ਼ਸ਼ਦਾ ਹੈ।

ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ ॥
ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥ (ਗਉੜੀ ਮ: 5, 218)

ਉਹ ਸਿੱਖ ਨੂੰ ਨਾਮ ਦੀ ਦਾਤ ਬਖ਼ਸ਼ਦਾ ਹੈ ਤੇ ਜ਼ਿੰਦਗੀ ਦੀ ਰੋਟੀ ਖੁਵਾ ਖੁਵਾ ਕੇ ਤੇ ਜ਼ਿੰਦਗੀ ਦਾ ਪਾਣੀ ਪਿਲਾ ਪਿਲਾ ਕੇ ਸਿੱਖ ਨੂੰ ਸੁਰਜੀਤ ਤੇ ਜੁਆਨ ਕਰ ਦਿੰਦਾ ਹੈ ਤੇ ਉਸਦਾ ਲੋਕ ਪਰਲੋਕ ਸੁਆਰ ਦਿੰਦਾ ਹੈ।

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥
(ਗਉੜੀ ਮ: 5, 286)

ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥ (ਗਉੜੀ ਮ: 5, 286)

ਸਤਿਗੁਰ ਸਿਖ ਨੂੰ ਮਾਤਾ ਦੀ ਨਿਆਂਈਂ, ਨਹੀਂ ਨਹੀਂ ਇਸ ਤੋਂ ਵੀ ਵੱਧ ਅਤੁਟ ਪਿਆਰ ਨਾਲ ਪਾਲਦਾ ਹੈ ਤੇ ਹਰਦਮ ਉਸ ਨੂੰ ਆਪਣੀ ਨਜ਼ਰ ਵਿਚ ਰੱਖਦਾ ਹੈ। ਉਹ ਪ੍ਰੇਮ ਦਾ ਸਮੁੰਦਰ ਹੈ :

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉਂ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥ (ਗਉੜੀ ਮ: 4, 168)
ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ (ਗਉੜੀ ਮ: 4, 164)

ਗੁਰੂ ਨੂੰ ਸਿੱਖ ਤੋਂ ਦੂਰ ਜਾਂ ਨੇੜੇ ਹੋਣ ਦਾ ਕੋਈ ਫ਼ਰਕ ਨਹੀਂ ਹੁੰਦਾ। ਉਸਦਾ ਹੱਥ ਬੜਾ ਲੰਮਾ ਹੁੰਦਾ ਹੈ। ਉਸਦਾ ਹੱਥ ਰੱਬ ਦਾ ਹੱਥ ਹੁੰਦਾ ਹੈ ਤੇ ਉਸਦੇ ਹੱਥਾਂ ਵਿਚ ਰੱਬ ਦੀ ਤਾਕਤ ਹੁੰਦੀ ਹੈ :

دستِ پیر از غائباں کوتاہ نیست  دستِ او جز قدرت اللہ نیست ( رومی )
دستِ او دستِ خدا  چشمِ او مستِ خدا (شمس تبریز)

ਪਹਾੜਾਂ ਉਜਾੜਾਂ ਵਿਚ ਤੇ ਸਮੁੰਦਰਾਂ ਅੰਦਰ ਤੇ ਉਸ ਤੋਂ ਪਾਰ ਗੁਰੂ ਦਾ ਹੱਥ ਸਿੱਖ ਦੇ ਸਿਰ ਪੁਰ ਰਹਿੰਦਾ ਹੈ ਤੇ ਸਿੱਖ ਦੀ ਸੰਭਾਲ ਕਰਦਾ ਰਹਿੰਦਾ ਹੈ। ਕੂੰਜ ਆਪਣੇ ਬੱਚਿਆਂ ਨੂੰ ਛੱਡ ਕੇ ਦੂਰ ਚਲੀ ਜਾਂਦੀ ਹੈ, ਪਰ ਚਿੱਤ ਬੱਚਿਆਂ ਵਿਚ ਰੱਖਦੀ ਹੈ। ਕੱਛੂ ਅੰਡੇ ਖ਼ੁਸ਼ਕੀ ਵਿਚ ਦੇ ਕੇ ਪਾਣੀ ਵਿਚ ਰਹਿੰਦਾ ਹੈ, ਉਹ ਧਿਆਨ ਨਾਲ ਅੰਡਿਆਂ ਨੂੰ ਪਕਾਂਦਾ ਰਹਿੰਦਾ ਹੈ। ਇਸੀ ਤਰ੍ਹਾਂ ਗੁਰੂ ਸਿੱਖ ਨੂੰ ਹਮੇਸ਼ ਆਪਣੀ ਨਜ਼ਰ ਵਿਚ ਰੱਖ ਕੇ ਉਸਦੀ ਪਾਲਣਾ ਕਰਦਾ ਹੈ ਤੇ ਸਿੱਖ ਨੂੰ ਜੀਅ ਨਾਲ ਸਮਾਰਦਾ ਰਹਿੰਦਾ ਹੈ, ਤਾਂ ਜੋ ਸਿੱਖ ਤ੍ਰਿਗੁਣ ਆਤਮਕ ਅੰਡੇ ਤੋਂ ਬਾਹਰ ਨਿਕਲ ਆਵੇ।

ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥
ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥
ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁਸਿਖ ਰਖੈ ਜੀਅ ਨਾਲੀ ॥
(ਗਉੜੀ ਮ: 4, 168)
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥ (ਗਉੜੀ ਮ: 5, 286)
ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥ (ਧਨਾਸਰੀ ਮ: 5, 682)

ਗੁਰੂ ਦਾ ਸਿੱਖਾਂ ਨਾਲ ਰਿਸ਼ਤਾ ਨਿਰੋਲ ਪ੍ਰੇਮ ਦਾ ਹੁੰਦਾ ਹੈ, ਉਹ ਅਪਾਰ ਦਇਆ ਕਰਕੇ ਖ਼ਲਕਤ ਨੂੰ ਮਾਲਕ ਦੇ ਘਰ ਜਾਣ ਦਾ ਸੱਦਾ ਦਿੰਦਾ ਹੈ ਤੇ ਮਾਲਕ ਅਗੇ ਪ੍ਰਾਰਥਨਾ ਕਰਦਾ ਹੈ ਕਿ ਉਹ ਸਾਨੂੰ ਬਖ਼ਸ਼ ਦੇਵੇ ਤੇ ਇਨ੍ਹਾਂ ਬੰਧਨਾਂ ਤੋਂ ਆਜ਼ਾਦ ਕਰ ਦੇਵੇ।

خلق را خواند سوئے درگاہِ خاص  حق را خواند عفو کن دہ خلاص ( رومی )

ਸਤਿਗੁਰ ਸਿੱਖ ਦਾ ਸੱਚਾ ਮਿੱਤਰ ਹੈ। ਜਿਥੇ ਕਿਥੇ ਔਕੜ ਬਣੇ ਉਹ ਪਹੁੰਚਦਾ ਹੈ ਤੇ ਸਿੱਖ ਦੀਆਂ ਮੁਸਕਲਾਂ ਹਲ ਕਰਦਾ ਰਹਿੰਦਾ ਹੈ, ਜਿਸਦੀ ਸਿਖ ਨੂੰ ਖ਼ਬਰ ਵੀ ਨਹੀਂ ਹੁੰਦੀ। ਗੁਰੂ ਸਿਖ ਦੇ ਵਿਚਕਾਰ ਰੋਜ਼ ਅਜਿਹੇ ਵਾਕਿਆਤ ਪੇਸ਼ ਆਂਵਦੇ ਹਨ, ਜਿਨ੍ਹਾਂ ਨੂੰ ਸਿੱਖ ਮਹਿਸੂਸ ਕਰਦਾ ਰਹਿੰਦਾ ਹੈ। ਇਤਿਹਾਸ ਵੀ ਇਸ ਕਿਸਮ ਦੇ ਹਾਲਾਤ ਨਾਲ ਭਰੇ ਪਏ ਹਨ। ਜ਼ਾਹਿਰਾ ਕਈ ਵਾਰੀ ਐਸੇ ਹਾਲਾਤ ਨਜ਼ਰ ਆਂਵਦੇ ਹਨ, ਜਿਨ੍ਹਾਂ ਨੂੰ ਬਾਹਰਲੀ ਅਕਲ ਠੀਕ ਨਹੀਂ ਸਮਝਦੀ, ਪਰ ਉਸ ਵਿਚ ਵੀ ਸਿੱਖ ਦੀ ਬਿਹਤਰੀ ਰੱਖੀ ਹੁੰਦੀ ਹੈ, ਜਿਸ ਦਾ ਪਿਛੋਂ ਪਤਾ ਲੱਗਦਾ ਹੈ। ਬੱਚਾ ਚੈਨ ਨਾਲ ਸੁਤਾ ਪਿਆ ਹੈ, ਮਾਤਾ ਉਸਨੂੰ ਕਿਸ ਮੁੱਹਬਤ ਭਰੀ ਨਜ਼ਰ ਨਾਲ ਸਵੇਰੇ ਉਸਦੇ ਸਿਰ੍ਹਾਣੇ ਬੈਠ ਕੇ ਉਸਦੇ ਮੂੰਹ ਵੱਲ ਤੱਕਦੀ ਤੇ ਪੱਖਾ ਕਰ ਰਹੀ ਹੁੰਦੀ ਹੈ ਅਤੇ ਉਡੀਕਦੀ ਹੈ ਕਿ ਬੱਚਾ ਕਿਸ ਵਕਤ ਅੱਖ ਖੋਲਦਾ ਹੈ। ਇਸੀ ਤਰ੍ਹਾਂ ਸਤਿਗੁਰ ਮਿਹਰ ਭਰੀ ਨਜ਼ਰ ਨਾਲ ਅਚੇਤ ਸਿੱਖ ਦੀ ਉਡੀਕ ਕਰਦਾ ਹੈ ਕਿ ਮੇਰਾ ਸਿੱਖ ਕਦ ਮੋਹ ਮਾਇਆ ਤੋਂ ਨਿਕਲ ਕੇ ਜਾਗਦਾ ਹੈ।

ਇਹ ਤਾਂ ਰਹੀ ਇਸ ਦੁਨੀਆਂ ਦੀ ਗੱਲ। ਸਤਿਗੁਰ ਸਿੱਖ ਦੀ ਮੌਤ ਦੇ ਵੇਲੇ ਜੋ ਸਭ ਤੋਂ ਵੱਧ ਕਸ਼ਟ ਦਾ ਸਮਾਂ ਹੁੰਦਾ ਹੈ ਆਪ ਆ ਕੇ ਖੜ੍ਹਾ ਹੋ ਜਾਂਦਾ ਹੈ ਤੇ ਸਿੱਖ ਦੀ ਸੁਰਤ ਨੂੰ ਨਾਲ ਲੈ ਤੁਰਦਾ ਹੈ ਤੇ ਅਗਲੀ ਦੁਨੀਆਂ ਵਿਚ ਜਿੱਥੇ ਲੇਖਾ ਮੰਗਿਆ ਜਾਏ, ਉਥੇ ਆ ਖੜ੍ਹਾ ਹੁੰਦਾ ਹੈ ਤੇ ਇਸ ਤਰ੍ਹਾਂ ਅੰਤ ਸਮੇਂ ਸਹਾਇਤਾ ਕਰਦਾ ਹੈ :

ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥ (ਮਲਾਰ ਵਾਰ ਮ: 5, 1284)

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ੍ ॥ (ਸੂਹੀ ਮ: 1, 729)

ਮੇਰੇ ਗੁਰੁ ਪਰਮੇਸਰੁ ਸੁਖਦਾਈ ॥
ਪਾਰਬ੍ਰਹਮ ਕਾ ਨਾਮ ਦ੍ਰਿੜਾਏ ਅੰਤੇ ਹੋਇ ਸਖਾਈ ॥ (ਰਾਮਕਲੀ ਮ: 5, 915)

ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ, ਹੇ ਮੂੜ੍ਹ ਮਨੁਖ ! ਤੂੰ ਬਹੁਤ ਜਲਦੀ ਅਜਿਹੇ ਦਾ ਪੱਲਾ ਪਕੜ ਤਾਂ ਜੋ ਤੂੰ ਦੂਸਰੀ ਦੁਨੀਆਂ ਦੀਆਂ ਮੁਸੀਬਤਾਂ ਤੋਂ ਬਚ ਜਾਏਂ।

دامنِ او گیر زود اے بے گماں تا رہی از آفتِ آخر زماں (رومی)

ਦੁਨੀਆਂ ਦੇ ਲੋਕਾਂ ਤੇ ਸਮਾਨਾਂ ਦਾ ਸੰਗ ਕੱਚਾ ਹੈ। ਕੋਈ ਇਸ ਦੁਨੀਆਂ ਵਿਚ ਹੀ ਦੁਖਾਂ ਤੇ ਔਕੜਾਂ ਵਿਚ ਛਡ ਜਾਂਦੇ ਹਨ ਤੇ ਕੋਈ ਵਿਰਲੇ ਵਿਰਲੇ ਹਦ ਅੰਤ ਸਮੇਂ ਛੱਡ ਜਾਂਦੇ ਹਨ, ਪਰ ਸਤਿਗੁਰ ਸਿੱਖ ਦਾ ਸੱਚਾ ਹਮਾਇਤੀ ਹੈ ਤੇ ਹਾਜਤ ਤੇ ਔਕੜਾਂ ਵਿਚ ਹਮੇਸ਼ਾ ਅੰਗ ਸੰਗ ਰਹਿੰਦਾ ਹੈ ਅਤੇ ਮਰਨ ਦੇ ਸਮੇਂ ਤੇ ਮਰਨ ਤੋਂ ਪਿਛੋਂ ਵੀ ਸਾਥ ਨਹੀਂ ਛੱਡਦਾ।

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥ (ਮਾਰੂ ਵਾਰ ਮ: 5, 1102)

ਸਤਿਗੁਰ ਦੀ ਚਿਤਾਈ ਹੋਈ ਰੂਹ ਨੂੰ ਅੰਤ ਸਮੇਂ ਜਮ ਨਹੀਂ ਲਿਜਾ ਸਕਦਾ, ਬਲਕਿ ਗੁਰੂ ਆਪ ਨਾਲ ਲੈ ਜਾਂਦਾ ਹੈ। ਕਬੀਰ ਸਾਹਿਬ ਫੁਰਮਾਂਦੇ ਹਨ, ਜਿਸ ਤਰ੍ਹਾਂ ਸੋਨੇ ਨੂੰ ਕਦੀ ਜੰਗਾਲ ਨਹੀਂ ਲੱਗਦਾ ਤੇ ਲੋਹੇ ਨੂੰ ਘੁਣ ਨਹੀਂ ਖਾਂਦਾ, ਇਸੀ ਤਰ੍ਹਾਂ ਗੁਰੂ ਭਗਤ, ਚੰਗਾ ਹੈ ਜਾਂ ਮੰਦਾ, ਕਦੀ ਨਰਕਾਂ ਵਿਚ ਨਹੀਂ ਜਾਂਦਾ :

ਸੋਨਾ ਕਾਈ ਨਾ ਲਗੇ ਲੋਹਾ ਘੁਣ ਨਹਿ ਖਾਇ ॥
ਬੁਰਾ ਭਲਾ ਜੋ ਗੁਰੁ ਭਗਤ ਕਬਹੂੰ ਨਰਕ ਨ ਜਾਇ ॥

ਸਤਿਗੁਰ ਦੋਹਾਂ ਜਹਾਨਾਂ ਵਿਚ ਸਦਾ ਸਹਾਈ ਹੈ ਤੇ ਜਿਥੇ ਔਕੜ ਬਣੇ ਸਿੱਖ ਨੂੰ ਛੁਡਾ ਲੈਂਦਾ ਹੈ। ਉਸ ਤੋਂ ਬਿਨਾਂ ਸਾਡਾ ਕੋਈ ਬੇਲੀ ਨਹੀਂ ਹੈ :

ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥
ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥ (ਮਾਝ ਮ: 4, 94)

ਐਥੇ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲ ॥ (ਸੋਰਠਿ ਮ: 5, 628)

ਸੋ ਸਤਿਗੁਰੁ ਪਿਆਰ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥
ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥
(ਵਡਹੰਸੁ ਵਾਰ ਮ: 3, 588)

ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥ (ਮਾਰੂ ਮ: 1, 1031)

ਵੱਡੇ ਭਾਗਾਂ ਕਰਕੇ ਜਦ ਗੁਰੂ ਮਿਲ ਜਾਏ ਤਾਂ ਸਾਡੀ ਲੋਕ ਪਰਲੋਕ ਦੀ ਜ਼ਿੰਦਗੀ ਦਾ ਬੀਮਾ ਹੋ ਜਾਂਦਾ ਹੈ। ਓਹ ਡਾਢਾ ਮਿਹਰਬਾਨ ਹੈ। ਬਿਨਾਂ ਕਿਸੀ ਬਦਲੇ ਜਾਂ ਰਿਸ਼ਵਤ ਦੇ ਜ਼ਰੂਰਤ ਤੇ ਖ਼ਤਰਨਾਕ ਔਕੜਾਂ ਦੇ ਵੇਲੇ ਸਾਡੀ ਸਚੀ ਮਦਦ ਕਰਦਾ ਹੈ।

مہرباں بے رشوتاں یاری کُناں    در مقامِ سخت و در رُوزِ گراں (رومی)

ਗੁਰੂ ਦਾ ਬਿਰਦ ਗ਼ਰੀਬ-ਨਿਵਾਜ਼ ਹੈ। ਆਪਣੀ ਮਿਹਰ ਕਰਕੇ ਜੀਵਾਂ ਦੀ ਸਹਾਇਤਾ ਕਰਦਾ ਹੈ। ਉਸ ਦੀ ਸੰਗਤ ਸਭ ਤੋਂ ਵੱਧ ਫਲਦਾਇਕ ਹੈ। ਜੇਕਰ ਗੁਰੂ ਕਿਸੀ ਦੇ ਵੱਲ ਹੋਵੇ ਅਤੇ ਲੱਖਾਂ ਬਾਹਵਾਂ ਉਸ ਦੇ ਬਰਖ਼ਿਲਾਫ਼ ਵੀ ਹੋਣ ਤਾਂ ਵੀ ਉਸ ਦਾ ਕੁਛ ਨਹੀਂ ਵਿਗਾੜ ਸਕਦੀਆਂ :

ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥ (ਸਵਈਏ ਮ:4, 1399)

ਖ਼ੁਸ਼ ਕਿਸਮਤ ਉਹ ਲੋਕ ਹਨ, ਜਿਨ੍ਹਾਂ ਨੂੰ ਸਤਿਗੁਰਾਂ ਦਾ ਮੇਲ ਹੋਇਆ ਹੈ। ਉਨ੍ਹਾਂ ਨੂੰ ਕਿਸੀ ਗੱਲ ਦਾ ਫ਼ਿਕਰ ਨਹੀਂ ਰਿਹਾ।

# ਗੁਰੂ ਦੀ ਸੰਭਾਲ

## 1. ਗੁਰੂ ਦੀ ਸੰਭਾਲ

### *(1) ਸਤਿਗੁਰੂ ਸਿੱਖ ਦੀ ਮਾਤਾ ਵਤ ਸੰਭਾਲ ਕਰਦਾ ਹੈ, ਉਸ ਨੂੰ ਸਾਸ ਸਾਸ ਚਿਤਾਰ ਕੇ ਤਵੱਜੋਂ ਦੇ ਕੇ ਪਾਲਣਾ ਕਰਦਾ ਹੈ ਤੇ ਅਨੇਕਾਂ ਵਿਕਾਰਾਂ ਤੇ ਵਿਘਨਾਂ ਤੋਂ ਰਖਦਾ ਹੈ ਤੇ ਸਦਾ ਅੰਗ ਸੰਗ ਰਹਿੰਦਾ ਹੈ*

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥
ਤਿਉ ਸਤਿਗੁਰੁ ਗੁਰੁ ਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥
ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨ ਹਰਿ ਉਪਦੇਸ ਦੇ ਕੀਏ ਸਿਆਣੇ।
(ਗਉੜੀ ਮ: 4, 168)

ਮਾਤਾ ਪ੍ਰੀਤਿ ਕਰੈ ਪੁਤੁ ਖਾਇ। ਮੀਨੇ ਪ੍ਰੀਤਿ ਭਈ ਜਲਿ ਨਾਇ॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥ (ਗਉੜੀ ਮ: 4, 164)

ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥
ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲਿ॥
ਤਿਉ ਸਤਿਗੁਰੁ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ॥
(ਗਉੜੀ ਮ: 4, 168)

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥
ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥ ਗੁਰ ਕਾ ਸਿਖੁ ਵਡਭਾਗੀ ਹੇ॥
ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥ (ਗਉੜੀ ਮ: 5, 286)
ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ॥
ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ॥ (ਗਉੜੀ ਮ: 5, 218)
ਗੁਰਿ ਪੂਰੈ ਰਾਖੇ ਦੇ ਹਾਥ॥ ਨਾਨਕ ਪਾਰ ਬ੍ਰਹਮ ਸਮਰਾਥ॥ (ਗਉੜੀ ਮ: 5, 184)

ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ॥
ਸੁਖ ਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ॥ (ਸਿਰੀ ਰਾਗ ਮ: 5, 43)

ਗੁਰ ਪੂਰੇ ਰਾਖਿਆ ਦੇ ਹਾਥ॥ ਪ੍ਰਗਟੁ ਭਇਆ ਜਨ ਕਾ ਪਰਤਾਪੁ॥
(ਆਸਾ ਮ: 5, 396)

ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥
(ਆਸਾ ਮ: 5, 370)

ਮਾਇਆ ਮੋਹਿ ਸਭੋ ਜਗੁ ਬਾਧਾ ॥
ਹਉਮੈ ਪਚੇ ਮਨਮੁਖ ਮੂਰਾਖਾ ॥ ਗੁਰ ਨਾਨਕ ਬਾਹ ਪਕਹਿ ਹਮ ਰਾਖਾ ॥
(ਆਸਾ ਮ: 5, 394)

## 2. ਮਾਲਕ ਆਪਣੇ ਭਗਤਾਂ ਦੀ ਸੰਭਾਲ ਕਰਦਾ ਹੈ

ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ ॥
ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ ॥
(ਬਿਲਾਵਲ ਮ: 5, 823)

ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥
ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥
(ਆਸਾ ਮ: 5, 383)

ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥
(ਗੂਜਰੀ ਮ: 5, 499)

ਹਾਥ ਦੇਇ ਰਾਖਿਓ ਅਪੁਨਾ ਕਰਿ ਬਿਰਥਾ ਸਗਲ ਮਿਟਾਈ ॥
ਨਿੰਦਕ ਕੇ ਮੁਖ ਕਾਲੇ ਕੀਨੇ ਜਨ ਕਾ ਆਪਿ ਸਹਾਈ ॥
(ਧਨਾਸਰੀ ਮ: 5, 675)

ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥
ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥
(ਧਨਾਸਰੀ ਮ: 5, 682)

ਜਿਸਕੇ ਸੇ ਫਿਰਿ ਤਿਨਹੀ ਸਮ੍ਾਲੇ ਬਿਨਸੇ ਸੋਗ ਸੰਤਾਪ ॥
ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥
(ਟੋਡੀ ਮ: 5, 714)

ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥ (ਸੂਹੀ ਮ:5, 748)

ਮਨ ਤਨ ਅੰਤਰੀ ਵਸੁ ਦੂਖਾ ਨਾਸੁ ਹੋਇ ॥
ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ ॥ (ਰਾਮਕਲੀ ਵਾਰ ਮ: 5, 961)

## 3. ਪੂਰਾ ਸਤਿਗੁਰ ਦੋਹਾਂ ਜਹਾਨਾਂ ਵਿਚ ਸਦਾ ਸੰਗ ਸਹਾਈ ਹੈ

ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥
ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥ (ਮਾਝ ਮ: 4, 94)

ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥
ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ । (ਵਡਹੰਸ ਵਾਰ ਮ: 3, 588)

ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥ (ਸੋਰਠਿ ਮ: 5, 628)

ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥
(ਮਾਰੂ ਮ: 1, 1031)

ਸਦਾ ਸਦਾ ਮਨ ਨਾਮੁ ਸਮ੍ਹਾਲਿ ॥
ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥ (ਮਲਾਰ ਮ: 5, 1271)

ਹਲਤੁ ਪਲਤੁ ਸਵਾਰਿਓਨੁ ਨਿਹਚਲ ਦੀਤੀਅਨੁ ਜਾਇ ॥
ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥
(ਮਾਝ ਮ: 5, 136)

## 4. ਸਤਿਗੁਰ ਅੰਤ ਸਮੇਂ ਤੇ ਜਮ ਦੇ ਦਰਬਾਰ ਵਿਚ ਵੀ ਸਹਾਈ ਹੁੰਦਾ ਹੈ

ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥
(ਮਲਾਰ ਵਾਰ ਮ: 5, 1284)

ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ (ਧਨਾਸਰੀ ਮ: 1, 660)

ਮੇਰਾ ਗੁਰੁ ਪਰਮੇਸੁਰ ਸੁਖਦਾਈ ॥
ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ ॥ (ਰਾਮਕਲੀ ਮ: 5, 915)

ਹਰਿ ਜਪੁ ਮੰਤ੍ਰੁ ਗੁਰ ਉਪਦੇਸੁ ਲੈ ਜਾਪਹੁ
ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥
ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ
ਇਹੁ ਛੂਟਣ ਕਾ ਸਾਚਾ ਭਰਵਾਸਾ ॥ (ਗੋਂਡ ਮ: 4, 860)

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥
(ਮਾਰੂ ਵਾਰ ਮ: 5, 1102)

ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨ੍ਹਿ ॥ (ਸੂਹੀ ਮ: 1, 729)

# ਗੁਰੂ ਦਾ ਮਸਤਕ ਪੁਰ ਹੱਥ

ਸਤਿਗੁਰ ਦਯਾ ਦਾ ਪੁੰਜ ਹੁੰਦਾ ਹੈ। ਉਸਦੇ ਬਖ਼ਸ਼ਸ਼ ਕਰਨ ਦੇ ਢੰਗ ਨਿਆਰੇ ਹਨ। ਕਿਸੀ ਨੂੰ ਮਿਹਰ ਦੀ ਇਕ ਨਜ਼ਰ ਨਾਲ ਹੀ ਨਿਹਾਲ ਕਰ ਦੇਂਦਾ ਹੈ। ਉਸ ਦੇ ਅੰਦਰ ਨਾਮ ਦੀਆਂ ਝਰਨਾਟਾਂ ਹਨ। ਜਦ ਉਹ ਤੁਠਕੇ ਕਿਸੀ ਸੇਵਕ ਦੇ ਸਿਰ ਪੁਰ ਜਾਂ ਮਥੇ ਪੁਰ ਹੱਥ ਰਖ ਦੇਵੇ, ਉਸ ਸੇਵਕ ਦੇ ਬੇੜੇ ਪਾਰ ਹੋ ਜਾਂਦੇ ਹਨ। ਗੁਰਬਾਣੀ ਵਿਚ ਮਸਤਕ ਪੁਰ ਹਥ ਰੱਖਣ ਦੇ ਅਨੇਕਾਂ ਫਲਾਂ ਦਾ ਵੇਰਵਾ ਕਰਕੇ ਦੱਸਿਆ ਗਿਆ ਹੈ। ਸਤਿਗੁਰ ਸਿੱਖ ਦੇ ਸਿਰ ਤੇ ਹੱਥ ਧਰ ਕੇ ਮਾਲਕ ਦੇ ਦਰਸ਼ਨ ਕਰਾ ਦਿੰਦਾ ਹੈ। ਅੰਦਰ ਸ਼ਬਦ ਜਾਂ ਨਾਮ ਪ੍ਰਗਟ ਹੋ ਆਂਵਦਾ ਹੈ ਤੇ ਸਿੱਖ ਸਤਿਗੁਰ ਦੀਆਂ ਰੂਹਾਨੀ ਰੌਆਂ (ਲਹਿਰਾਂ) ਨਾਲ ਜੋ ਉਸ ਦੇ ਹਸਤ ਕਮਲਾਂ ਤੋਂ ਨਿਕਲਦੀਆਂ ਹਨ, ਨਿਹਾਲ ਨਿਹਾਲ ਹੋ ਜਾਂਦਾ ਹੈ, ਜਿਸ ਕਰਕੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ, ਜਿਸ ਕਰਕੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥
ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿਕੈ ਹਥੁ ਜੀਉ ॥ (ਸਿਰੀ ਰਾਗੁ ਮ: 5, 73)

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮ ਦੀਓ ਰਿਨੁ ਲਾਥਾ ॥
(ਜੈਤਸਰੀ ਮ: 4, 696)

ਜਿਨ੍ਹਾਂ ਦੇ ਮਸਤਕ ਪੁਰ ਸਤਿਗੁਰ ਹੱਥ ਰੱਖਣ, ਉਹ ਵੱਡੇ ਭਾਗਾਂ ਵਾਲੇ ਹਨ, ਪਰ ਐਸੇ ਜੀਵ ਵਿਰਲੇ ਹੀ ਹੁੰਦੇ ਹਨ।

ਜਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥ ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥
(ਭੈਰਉ ਮ: 5, 1155)

ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥ ਕੋਟਿ ਮਧੇ ਕੋ ਵਿਰਲਾ ਦਾਸੁ ॥
(ਪ੍ਰਭਾਤੀ ਮ: 5, 1340)

ਚਾਰੇ ਕੂੰਟਾਂ ਵਿਚ ਉਹ ਹੱਥ ਸਿਖ ਦੀ ਸਹਾਇਤਾ ਕਰਦਾ ਹੈ ਤੇ ਅਜਿਹੇ ਸਿੱਖ ਨੂੰ ਦੁਨੀਆਂ ਵਿਚ ਕਿਸੀ ਦੀ ਪਰਵਾਹ ਨਹੀਂ। ਉਸ ਦੇ ਪੈਰਾਂ ਪੁਰ ਸਭ ਜਗਤ ਨਿੰਵਦਾ ਹੈ ਤੇ ਖੰਡ ਬ੍ਰਹਮੰਡ ਸਭ ਉਸ ਨੂੰ ਨਮਸ਼ਕਾਰ ਕਰਦੇ ਹਨ, ਕਿਉਂ ਜੋ ਗੁਰ ਪੂਰੇ ਦੀ ਕਿਰਪਾ ਨਾਲ ਉਹ ਵੀ ਪੂਰਾ ਮਹਾਤਮਾ ਹੋ ਜਾਂਦਾ ਹੈ।

ਚਿਤਰੁ ਦਿਸਾ ਕਿਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥
ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥ (ਧਨਾਸਰੀ ਮ: 5, 681)

ਦਾਇ ਬਡੌ ਅਤਿਵੰਤੁ ਮਹਾ ਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥
ਤਾਹਿ ਕਹਾ ਪਰਵਾਹ ਕਾਹੂ ਕੀ ਜਾਕੈ ਬਸੀਸਿ ਧਰਿਓ ਗੁਰਿ ਹਥੁ ॥
(ਸਵਈਏ ਮ: 4, 1405)

ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ॥
ਤਿਸ ਕਉ ਖੰਡ ਬ੍ਰਹਮੰਡ ਨਮਸਕਾਰ ਕਰਹਿ
ਜਿਸਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥ (ਗਉੜੀ ਵਾਰ ਮ: 4, 309)

ਧੰਨ ਐਸੇ ਸਿੱਖ ਹਨ ਜਿਨ੍ਹਾਂ ਨੂੰ ਸਤਿਗੁਰ ਦਾ ਮੇਲ ਹੈ ਤੇ ਉਸ ਦੀ ਛਤਰ ਛਾਇਆ ਹੇਠ ਨਿੱਤ ਚੜ੍ਹਦੀਆਂ ਕਲਾਂ ਅੰਦਰ ਹਨ।

# ਗੁਰੂ ਦਾ ਮਸਤਕ ਪੁਰ ਹੱਥ

## 1. ਸਿਖ ਦੇ ਮਸਤਕ ਜਾਂ ਸਿਰ ਪੁਰ ਗੁਰੂ ਦੇ ਹੱਥ ਰੱਖਣ ਦਾ ਫਲ

ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥
ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥
(ਸਿਰੀ ਰਾਗੁ ਮ: 5, 73)

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥
ਜਨਮ ਜਨਮ ਕੇ ਕਿਲਬਿਖ ਦੂਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥
(ਜੈਤਸਰੀ ਮ: 4, 696)

ਕਰੁ ਧਰਿ ਮਸਤਿਕ ਥਾਪਿਆ ਨਾਮੁ ਦੀਨੋ ਦਾਨਿ ॥
ਸਫਲ ਸੇਵਾ ਪਾਰਬ੍ਰਹਮ ਕੀ ਤਾਕੀ ਨਹੀ ਹਾਨਿ ॥ (ਬਿਲਾਵਲ ਮ: 5, 817)

ਤਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥
ਜਿਸਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥
(ਤੁਖਾਰੀ ਮ: 4, 1115)

ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥
ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥ (ਭੈਰਉ ਮ: 5, 1155)

ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥
ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥ (ਮਾਰੂ ਮ: 4, 1071)

ਜਾਕੈ ਮਸਤਕਿ ਰਾਖੈ ਹਾਥੁ ॥ ਪ੍ਰਭੁ ਮੇਰੋ ਅਨਾਥ ਕੋ ਨਾਥੁ ॥
(ਰਾਮਕਲੀ ਮ: 5, 900)

ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥
ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥
(ਰਾਮਕਲੀ ਮ: 5, 958)

ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥
ਸਹਿ ਤੁਠੈ ਨਉਨਿਧਿ ਪਾਈਆ ॥ (ਆਸਾ ਵਾਰ ਮ: 1, 473)

ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ॥
ਤਿਸ ਕਉ ਖੰਡ ਬ੍ਰਹਮੰਡ ਨਮਸਕਾਰ ਕਰਹਿ
ਜਿਸਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥
ਗੁਰ ਕੀ ਵਡਿਆਈ ਨਿਛ ਚੜੈ ਸਵਾਈ ਅਪੜਿ ਕੋ ਨ ਸਕੋਈ ॥
ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ ॥
(ਗਉੜੀ ਵਾਰ ਮ: 4, 309)

ਸੰਤਹ ਚਰਨ ਮੋਰਲੋ ਮਾਥਾ ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥
(ਸਾਰੰਗ ਮ: 5, 1206)

ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥ (ਸਿਰੀ ਰਾਗੁ ਮ: 5, 49)

ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥ ਕੋਟਿ ਮਧੇ ਕੋ ਵਿਰਲਾ ਦਾਸੁ ॥
(ਪ੍ਰਭਾਤੀ ਮ: 5, 1340)

ਦਾਨਿ ਬਡੌ ਅਤਿਵੰਤੁ ਮਹਾ ਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥
ਤਾਹਿ ਕਹਾ ਪਰਵਾਹ ਕਾਹੂ ਕੀ ਜਾਕੈ ਬਸੀਸਿ ਧਰਿਓ ਗੁਰਿ ਹਥੁ ॥
(ਸਵਈਏ ਮ: 4, 1405)

ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ
ਜਨਮੁ ਸੰਜੋਗਿ ਪਾਇਆ ॥
ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ
ਮੇਲਹੁ ਹਰਿ ਰਾਇਆ ॥ (ਧਨਾਸਰੀ ਮ: 5, 686)

ਕਰੁ ਮਸਤਕਿ ਧਾਰਿਓ ਮੇਰੈ ਮਾਥੈ ਸਾਧ ਸੰਗਿ ਗੁਣ ਗਾਏ ॥
ਤੁਮਰੀ ਕ੍ਰਿਪਾ ਤੇ ਸਭ ਫਲ ਪਾਏ ਰਸਕਿ ਰਾਮ ਨਾਮ ਧਿਆਏ ॥ (ਸਾਰੰਗ ਮ: 5, 1226)

ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ ॥
ਪ੍ਰਭਿ ਅੰਮ੍ਰਿਤ ਨਾਮੁ ਮਹਾ ਰਸੁ ਦੀਨੋ ॥ (ਬਿਲਾਵਲੁ ਮ:5, 821)

ਗਹਿ ਭੁਜਾ ਲੀਨੇ ਨਾਮ ਦੀਨੇ ਕਰੁ ਧਾਰਿ ਮਸਤਕਿ ਰਾਖਿਆ ॥
ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ ॥
(ਆਸਾ ਮ: 5, 461)

ਨੈਣ ਤ੍ਰਿਪਤਾਸੇ ਦੇਖਿ ਦਰਸਾਵਾ ਗੁਰਿ ਕਰ ਧਾਰੇ ਮੇਰੈ ਮਾਥੇ ॥
ਕਹੁ ਨਾਨਕ ਮੈ ਅਤੁਲ ਸੁਖੁ ਪਾਇਆ ਜਨਮ ਮਰਨ ਭੈ ਲਾਥੇ ॥
(ਸਾਰੰਗ ਮ: 5, 1213)

ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥

(ਗਉੜੀ ਮ: 5, 214)

ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥
ਕੁਰ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥

(ਗਉੜੀ ਮ: 5, 215)

ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥
ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥

(ਦੇਵਗੰਧਾਰੀ ਮ: 5, 533)

ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ
ਇਹੁ ਲੋਕੁ ਅਜਾਨਾ ॥ (ਆਸਾ ਮ: 5, 372)

ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ ਮਤਿ ਦੇਵਹੁ ਹਰਿ ਪ੍ਰਭ ਲਹੇ ॥
ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ ਹਰਿ ਰਾਮ ਨਾਮਿ ਰਵਿ ਰਹੇ ॥

(ਪ੍ਰਭਾਤੀ ਮ: 4, 1336)

ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥
ਕ੍ਰਿਪਾ ਕਟਾਖੁ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥

(ਧਨਾਸਰੀ ਮ: 5, 681

# ਸਤਿਗੁਰੂ ਦੀ ਸ਼ਰਨ

ਸਤਿਗੁਰ ਸ਼ਰਨ ਦਾ ਮਤਲਬ ਆਪਣੀ ਮਰਜ਼ੀ ਨੂੰ ਗੁਰੂ ਦੀ ਮਰਜ਼ੀ ਵਿਚ ਰਖਣਾ ਅਤੇ ਆਪਣੇ ਆਪ ਨੂੰ ਪੂਰਨ ਤੌਰ ਤੇ ਗੁਰੂ ਦੇ ਅਰਪਣ ਕਰਨਾ ਹੈ। ਇਹ ਸਾਰਿਆਂ ਬੰਧਨਾਂ ਤੋਂ ਛੁੱਟਣ ਦਾ ਸੌਖਾ ਤਰੀਕਾ ਹੈ ਅਰਥਾਤ ਸਿਖ ਗੁਰੂ ਪੁਰ ਪੂਰਨ ਵਿਸ਼ਵਾਸ ਰੱਖੇ ਤੇ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਵੇ, ਜਿਸ ਤਰ੍ਹਾਂ ਇਕ ਉਪਰੇਸ਼ਨ ਕਰਾਣ ਵਾਲਾ ਮਰੀਜ਼ ਸਰਜਨ ਦੀ ਲਿਆਕਤ ਤੇ ਭਰੋਸਾ ਕਰਕੇ ਆਪਣੀ ਜ਼ਿੰਦਗੀ ਉਸ ਦੇ ਹਵਾਲੇ ਕਰ ਦਿੰਦਾ ਹੈ ਯਾ ਜਿਸ ਤਰ੍ਹਾਂ ਜੰਗਲ ਵਿਚ ਭੁੱਲਾ ਭਟਕਿਆ ਰਾਹੀ, ਜੋ ਚਲਣ ਫਿਰਨ ਤੋਂ ਆਤਰ ਹੋ ਗਿਆ ਹੋਵੇ, ਜਾਂ ਜੰਗਲ ਦੇ ਰਸਤਿਆਂ ਨੂੰ ਨਾ ਜਾਣਦਾ ਹੋਵੇ ਅਤੇ ਬੀਮਾਰ ਜਾਂ ਥੱਕਾ ਟੁੱਟਾ ਹੋਣ ਕਰਕੇ ਟੁਰ ਕੇ ਜੰਗਲ ਤੋਂ ਪਾਰ ਨਾ ਹੋ ਸਕੇ, ਤੇ ਕੋਈ ਜੰਗਲ ਦੇ ਰਾਹਾਂ ਤੋਂ ਜਾਣੂੰ ਉਸ ਦੀ ਮੱਦਦ ਲਈ ਉੱਥੇ ਆ ਨਿਕਲੇ ਅਤੇ ਉਹ ਰਾਹੀ ਆਪਣੇ ਆਪ ਨੂੰ ਉਸ ਦੇ ਹਵਾਲੇ ਕਰ ਦੇਵੇ ਅਤੇ ਉਹ ਉਸ ਨੂੰ ਲੰਘਾ ਕੇ ਬਾਹਰ ਲੈ ਜਾਵੇ। ਇਸ ਤਰ੍ਹਾਂ ਗੁਰੂ ਦਾ ਕੰਮ ਨਿਰੋਲ ਟੀਚਰ ਦਾ ਨਹੀਂ, ਬਲਕਿ ਸਿਖ ਨੂੰ ਔਕੜਾਂ ਵਿਚ ਮੱਦਦ ਦੇਕੇ ਪਾਰ ਕਰਨੇ ਦਾ ਵੀ ਹੈ। ਸੱਚਾ ਮਿੱਤਰ ਓਹੀ ਹੈ ਜੋ ਸਾਨੂੰ ਖ਼ਾਲੀ ਇਹ ਹੀ ਨਾ ਦੱਸੇ ਕਿ ਕਿਸੀ ਔਕੜ ਵਿਚੋਂ ਕਿਵੇਂ ਨਿਕਲ ਸਕਦੇ ਹਾਂ, ਸਗੋਂ ਸਾਨੂੰ ਮਦਦ ਦੇਕੇ ਕੱਢ ਵੀ ਲਵੇ।

ਫ਼ਰਜ਼ ਕਰੋ, ਕਿਸੀ ਨੇ ਕਿਸੀ ਮੁਲਕ ਨੂੰ ਜਾਣਾ ਹੈ, ਉਹ ਹਵਾਈ ਜਾਂ ਸਮੁੰਦਰੀ ਸਫ਼ਰ ਦੀ ਬਾਬਤ ਪਤਾ ਕਰਦਾ ਹੈ। ਅਖ਼ੀਰ ਜਦ ਇਹਨਾਂ ਵਿਚੋਂ ਕਿਸੀ ਸਫ਼ਰ ਦਾ ਫੈਸਲਾ ਕਰ ਲੈਂਦਾ ਹੈ ਤੇ ਕਿਸੀ ਨਿਸਚਿਤ ਕੀਤੇ ਹਵਾਈ ਜਾਂ ਦੂਸਰੇ ਜਹਾਜ਼ ਵਿਚ ਬੈਠ ਜਾਂਦਾ ਹੈ, ਉਹ ਆਪਣੇ ਆਪ ਨੂੰ ਜਹਾਜ਼ ਦੇ ਪਾਈਲਟ ਜਾਂ ਕਪਤਾਨ ਦੇ ਹਵਾਲੇ ਕਰ ਦਿੰਦਾ ਹੈ ਤੇ ਉਸ ਦੀ ਸਾਰੀ ਚਿੰਤਾ ਖ਼ਤਮ ਹੋ ਜਾਂਦੀ ਹੈ। ਪਾਈਲਟ ਜਾਂ ਕਪਤਾਨ ਦੀ ਕਾਬਲੀਅਤ ਪੁਰ ਆਪਣੇ ਆਪ ਨੂੰ ਛੋੜਨਾ ਪੈਂਦਾ ਹੈ। ਜੇ ਕਰ ਕਦੀ ਭੁਲ ਕੇ ਵੀ ਜਹਾਜ਼ ਤੋਂ ਮੁਸਾਫ਼ਰ ਸਮੁੰਦਰ ਵਿਚ ਡਿਗ ਪਵੇ ਤਾਂ ਕਪਤਾਨ ਉਸ ਨੂੰ ਬਿਨਾਂ ਮਜੂਰੀ ਬਚਾਣ ਦਾ ਜਤਨ ਵੀ ਕਰਦਾ ਹੈ। ਇਸੀ ਤਰ੍ਹਾਂ ਆਤਮਕ ਮੰਡਲਾਂ ਪੁਰ ਸਫ਼ਰ ਕਰਨ ਵਾਲਿਆਂ ਦਾ ਹਾਲ ਹੈ। ਉਹ ਪਰਮਾਰਥ ਦੇ ਸਮਝਣ ਤੇ ਗੁਰੂ ਦੀ ਸਿਖਿਆ ਦੀ ਜਾਚ ਪੜਤਾਲ ਲਈ ਬੁੱਧੀ ਦੇ ਵਿਚਾਰ ਤੋਂ ਕੰਮ ਲਵੇ, ਪਰ ਜਦ ਇਕ ਵਾਰੀ ਗੁਰੂ ਦੀ ਸ਼ਰਨ ਆ ਗਿਆ, ਉਸ ਨੂੰ ਸਭ ਕੁਛ ਗੁਰੂ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ। ਜਿਸ ਕਾਰੇ ਗੁਰੂ ਲਗਾਏ, ਉਸੇ ਕਾਰੇ ਲੱਗ ਜਾਣਾ ਚਾਹੀਦਾ ਹੈ, ਕਿਉਂ ਜੋ ਉਹ ਉਹਨਾਂ ਰਸਤਿਆਂ ਤੋਂ ਜਿਸ ਪੁਰ ਅਸਾਂ ਜਾਣਾ ਹੈ ਵਾਕਿਫ਼ ਹੈ,

ਪਰ ਅਸੀਂ ਬਿਲਕੁਲ ਹੀ ਜਾਣੂੰ ਨਹੀਂ। ਸਾਨੂੰ ਆਪਣੇ ਮੰਤਵ ਤੇ ਆਪਣੀ ਆਸਾ ਨੂੰ ਗੁਰੂ ਦੇ ਹਵਾਲੇ ਕਰਨਾ ਪੈਂਦਾ ਹੈ ਤੇ ਉਸਦੀ ਮਦਦ ਪੁਰ ਭਰੋਸਾ ਕਰਨਾ ਜ਼ਰੂਰੀ ਹੁੰਦਾ ਹੈ। ਇਸ ਤਰ੍ਹਾਂ ਕਰਨ ਨਾਲ ਅਸੀਂ ਆਪਣਾ ਮੰਤਵ ਪੂਰਾ ਕਰ ਲੈਂਦੇ ਹਾਂ।

ਸ਼ਰਨ ਲੈਣ ਦਾ ਮਤਲਬ ਇਹੋ ਹੀ ਹੈ ਕਿ ਸਿਖ ਗੁਰੂ ਤੇ ਪੂਰਾ ਭਰੋਸਾ ਕਰਕੇ ਜਿੱਧਰ ਗੁਰੂ ਚਲਾਂਦਾ ਹੈ, ਚੱਲੇ। ਉਸ ਵਿਚ ਆਪਣੀ ਅਕਲ ਨੂੰ ਦਖ਼ਲ ਨ ਦੇਣ ਦੇਵੇ। ਜੋ ਹੁਕਮ ਮਿਲੇ, ਸਿੱਧੇ ਜਾਂ ਪੁੱਠੇ ਦਾ ਖ਼ਿਆਲ ਨ ਕਰਕੇ ਉਹ ਹੁਕਮ ਬਜਾਵੇ, ਕਿਉਂਕਿ ਗੁਰੂ ਜੋ ਹੁਕਮ ਦੇਵੇਗਾ, ਸਾਡੀ ਉੱਨਤੀ ਲਈ ਹੋਵੇਗਾ, ਭਾਵੇਂ ਬਾਹਰੋਂ ਸਾਨੂੰ ਉਸਦੀ ਸਮਝ ਨ ਆਂਦੀ ਹੋਵੇ। ਮਨ ਬਚ ਕਰਮ ਕਰਕੇ ਉਸਦੀ ਪਾਲਣਾ ਕਰੋ। ਹਾਫਜ਼ ਸਾਹਿਬ ਫੁਰਮਾਂਦੇ ਹਨ :

بمے سجادہ رنگین کن گرت پیرِ مغاں گوید کہ سالک بے خبر نہ بود ز راہ ورسم منزلہا (حافظ)

ਅਰਥ—ਜੇਕਰ ਮੁਰਸ਼ਦ ਨਮਾਜ਼ ਦੇ ਮੁਸੱਲੇ ਨੂੰ ਸ਼ਰਾਬ ਵਿਚ ਰੰਗਣ ਦਾ ਹੁਕਮ ਦੇਵੇ, ਤਾਂ ਤੂੰ ਰੰਗ ਲੈ, ਕਿਉਂ ਜੋ ਪਾਂਧੀ ਮੰਜ਼ਲਾਂ ਦੇ ਰੰਗ ਢੰਗ ਤੋਂ ਬੇਖ਼ਬਰ ਨਹੀਂ ਹੁੰਦਾ।

ਜਦ ਸਿਖ ਸਭ ਕੁਛ, ਨੇਕ ਜਾਂ ਬਦ, ਗੁਰੂ ਦੇ ਹਵਾਲੇ ਕਰ ਦਿੰਦਾ ਹੈ ਤਦ ਉਹ ਸਿਖ ਦੀ ਹਰ ਤਰ੍ਹਾਂ ਸੰਭਾਲ ਕਰਦਾ ਹੈ (ਦੇਖੋ ਸਤਿਗੁਰ ਦੀ ਸੰਭਾਲ ਦਾ ਪ੍ਰਕਰਣ) ਅਣਜਾਣ ਬੱਚੇ ਦੀ ਨਿਆਈਂ, ਜਿਸਨੂੰ ਆਪਣੇ ਭਲੇ ਬੁਰੇ ਦੀ ਸਮਝ ਨਹੀਂ, ਸਿਖ ਨੂੰ ਗੁਰੂ ਮਾਤਾ ਗੁਰੂ ਵਾਙੂੰ ਪਾਲਦਾ ਹੈ ਤੇ ਜਿਉਂ ਜਿਉਂ ਸਿਖ ਦਾ ਭਾਂਡਾ ਬਣਦਾ ਜਾਂਦਾ ਹੈ, ਗੁਰੂ ਸਭ ਰੂਹਾਨੀ ਦੌਲਤ ਉਸ ਦੇ ਹਵਾਲੇ ਕਰਦਾ ਜਾਂਦਾ ਹੈ। ਜੋ ਬੱਚਾ ਮਾਤਾ ਦੀ ਗੋਦ ਵਿਚ ਜਾ ਬੈਠੇ ਉਸਦੀ ਸਭ ਚਿੰਤਾ ਤੇ ਫਿਕਰ ਦੂਰ ਹੋ ਜਾਂਦੇ ਹਨ, ਉਹ ਨਿਸਚਿੰਤ ਹੋਕੇ ਸਾਰੇ ਸੁਖ ਤੇ ਮੁਰਾਦਾਂ ਮਾਣਦਾ ਹੈ, ਇਸੀ ਤਰ੍ਹਾਂ ਸਿਖ ਗੁਰੂ ਦੀ ਸ਼ਰਨ ਆਕੇ ਬੇਫ਼ਿਕਰ ਸਰਬ ਸੁਖਾਂ ਦਾ ਭਾਗੀ ਬਣਦਾ ਹੈ।

ਗੁਰੂ ਸਾਹਿਬ ਬਾਹਵਾਂ ਉਚੀਆਂ ਕਰਕੇ ਪੁਕਾਰਦੇ ਹਨ, ਸੰਤ ਜਨੋ ਤੇ ਭਰਾਵੋ! ਜੇਕਰ ਤੁਸੀਂ ਆਤਮ ਰਸ ਨੂੰ ਲੈਣਾ ਲੋੜਦੇ ਹੋ, ਤਾਂ ਤੁਸੀਂ ਸਤਿਗੁਰ ਦੀ ਸ਼ਰਨੀ ਪਵੋ :

ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥
ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥

(ਕਲਿਆਣ ਮ:4, 1326)

ਗੀਤਾ ਦੇ 18 ਧਿਆਇ 66 ਸ਼ਲੋਕ ਵਿਚ ਭਗਵਾਨ ਕ੍ਰਿਸ਼ਨ ਜੀ ਗੁਰੂ ਦੀ ਹੈਸੀਅਤ ਵਿਚ ਸਿਖ ਨੂੰ ਇਹ ਉਪਦੇਸ਼ ਦਿੰਦੇ ਹਨ 'ਸਾਰੇ ਧਰਮਾਂ ਨੂੰ ਛੱਡ ਕੇ ਮੇਰੀ ਸ਼ਰਨ ਵਿਚ ਆ ਮੈਂ ਤੈਨੂੰ ਸਭ ਪਾਪਾਂ ਤੋਂ ਬਚਾਵਾਂਗਾ, ਚਿੰਤਾ ਨਾ ਕਰ।'

ਸ਼ਰਨ ਲੈਣ ਤੋਂ ਕਮਾਈ ਕਰਨੀ ਆਸਾਨ ਹੈ। ਸ਼ਰਨ ਲੈਣ ਵਿਚ ਬੱਚੇ ਦੀ ਨਿਆਈਂ ਹੋਣਾ ਤੇ ਆਪਣੀ ਮਤ ਛਡਕੇ ਗੁਰੂ ਦੀ ਮਤ ਲੈਣੀ ਪੈਂਦੀ ਹੈ ਅਤੇ ਮਨ ਬਚ ਕਰਮ ਕਰਕੇ ਉਸਦਾ ਹੋਕੇ ਰਹਿਣਾ ਹੁੰਦਾ ਹੈ, ਜੋ ਮੁਸ਼ਕਲ ਹੈ; ਪਰ ਜੇਕਰ ਉਚੇ ਭਾਗਾਂ ਕਰਕੇ ਸ਼ਰਨ ਮਿਲ ਜਾਵੇ ਤਾਂ ਸਿਖ ਦਾ ਸਭ ਕੁਛ ਬਣ ਜਾਂਦਾ ਹੈ ਤੇ ਉਹ ਗੁਰੂ ਦੇ ਰੂਪ ਵਿਚ ਸਮਾਂਦਾ ਹੈ।

ਸਤਿਗੁਰ ਦੀ ਸ਼ਰਨ ਵੱਡੇ ਭਾਗਾਂ ਕਰਕੇ ਪ੍ਰਾਪਤ ਹੋ ਸਕਦੀ ਹੈ। ਗੁਰੂ ਦੀ ਸ਼ਰਨ ਵਿਚ ਆਵਣਾ ਹਰਿ ਦੀ ਸ਼ਰਨ ਵਿਚ ਆਵਣਾ ਹੈ, ਕਿਉਂ ਜੋ ਗੁਰੂ ਹਰਿਗੁਰ ਹੈ।

ਮੈਂ ਹਰਿ ਬਿਨੁ ਅਵਰੁ ਨ ਕੋਇ ॥
ਹਰਿਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥
(ਸਿਰੀ ਰਾਗੁ ਮ:4, 81)

ਜਾਕੈ ਮਸਤਕਿ ਕਰਮ ਪ੍ਰਭਿ ਪਾਏ। ਸਾਧ ਸਰਣਿ ਨਾਨਕ ਤੇ ਆਏ ॥ (ਗਉੜੀ ਮ:5, 296)

ਮਾਲਕ ਦੀ ਨਦਰ ਹੋਵੇ ਤਾਂ ਇਹ ਗਤੀ ਕਿਸੀ ਗੁਰਮੁਖ ਨੂੰ ਪ੍ਰਾਪਤ ਹੁੰਦੀ ਹੈ।

ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥
ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥ (ਸਿਰੀ ਰਾਗੁ ਮ:3, 31)

ਸਤਿਗੁਰ ਤੇ ਪ੍ਰਭੂ ਦੀ ਸ਼ਰਨ ਲੈਣ ਦੇ ਅਨੇਕਾਂ ਹੀ ਫਲ ਗੁਰਬਾਣੀ ਵਿਚ ਵਰਣਨ ਕੀਤੇ ਹਨ। ਸਤਿਗੁਰ ਦੀ ਸ਼ਰਨ ਲੈਣ ਤੇ ਮਨ ਕਾਬੂ ਆਂਵਦਾ ਹੈ, ਸਾਰੇ ਰੋਗਾਂ ਸੋਗਾਂ ਦੁਖਾਂ ਅਤੇ ਹਰਖ ਸੋਗ ਦੀ ਹਾਲਤ ਤੇ ਤਿੰਨਾਂ ਗੁਣਾਂ ਤੋਂ ਅਤੀਤ ਹੋਕੇ ਕਰਮਾਂ ਦੀ ਕਾਨ ਤੋਂ ਜੀਵ ਛੁਟ ਜਾਂਦਾ ਹੈ।

ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥ (ਰਾਮਕਲੀ ਮ:1, 879)

ਗੁਰੁ ਪੂਰਾ ਪਾਇਓ ਮੇਰੇ ਭਾਈ ॥
ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ ॥ (ਆਸਾ ਮ:5, 395)

ਹਰਖ ਸੋਗ ਕਾ ਨਗਰੁ ਇਹੁ ਕੀਆ। ਸੇ ਉਬਰੇ ਜੋ ਸਤਿਗੁਰ ਸਰਣੀਆ ॥
ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥ (ਮਾਰੂ ਮ:5, 1075)

ਮਨ ਨਿਰਮਲ ਹੋ ਜਾਂਦਾ ਹੈ, ਸਗਲ ਮਨੋਰਥ ਪੂਰੇ ਹੁੰਦੇ ਹਨ ਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ।

ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥ (ਸਿਰੀ ਰਾਗੁ ਮ:3, 39)

ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥
ਉਨ ਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ ॥ (ਗਉੜੀ ਮ:5, 207)

ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾਕੀ ਸਰਨੀ ਪਾਈਐ ॥
ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥ (ਸੋਰਠਿ ਮ:5, 630)

ਹਉਮੈ ਤੇ ਅੰਧੇਰ ਦਾ ਬਿਨਾਸ ਹੋਕੇ ਚੰਨ ਚੜ੍ਹ ਆਂਵਦਾ ਹੈ।

ਜਗਤ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥ (ਸੋਰਠਿ ਵਾਰ ਮ:3, 651)

ਕਰਨ ਕਰਾਵਨ ਸਰਨਿ ਪਰਿਆ ॥
ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥
(ਆਸਾ ਮ:5, 393)

ਜੀਆਦਾਨ ਮਿਲਦਾ ਹੈ ਤੇ ਗੁਪਤ ਨਾਮ ਪ੍ਰਗਟ ਹੋ ਆਂਵਦਾ ਹੈ।

ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥ (ਆਸਾ ਮ:4, 443)

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥ (ਪ੍ਰਭਾਤੀ ਮ:3, 1334)

ਜਮ ਦਾ ਡਰ ਦੂਰ ਹੋ ਜਾਂਦਾ ਹੈ ਤੇ ਜੀਵ ਨਰਕਾਂ ਨੂੰ ਨਹੀਂ ਜਾਂਦਾ। ਜਨਮ ਮਰਨ ਮੁਕ ਜਾਂਦਾ ਹੈ ਤੇ ਜੀਵ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ।

ਜਮ ਕਾਲੁ ਨਿਹਾਲੇ ਸਾਮ ਆਵ ਘਟੈ ਬੇਤਾਲਿਆ ॥
ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥ (ਸਾਰੰਗ ਮ:3, 1248)

ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ ॥
ਨਾਨਕ ਨਰਕਿ ਨ ਜਾਹਿ ਕਬਹੂੰ ਹਰਿ ਸੰਤ ਹਰਿ ਕੀ ਸਰਣੀ ॥ (ਆਸਾ ਮ:5, 460)

ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥ (ਸਿਰੀ ਰਾਗੁ ਮ:5, 53)

ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥
ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥ (ਧਨਾਸਰੀ ਮ:5, 691)

ਸਤਿਗੁਰ ਦੀ ਸ਼ਰਨ ਲੈਣ ਨਾਲ ਜੀਵ ਨੂੰ ਮਾਲਕ ਬਖਸ਼ ਦਿੰਦਾ ਹੈ, ਭੈ ਦਾ ਨਾਸ, ਅਭੈ ਪਦ, ਸਹਜ ਪਦ ਤੇ ਉਚ ਅਸਥਾਨ ਦੀ ਪ੍ਰਾਪਤੀ ਹੁੰਦੀ ਹੈ। ਦਰਗਹ ਮਾਨ ਤੇ ਮਾਲਕ ਦਾ ਮੇਲ ਹੁੰਦਾ ਹੈ। ਸਤਿਗੁਰ ਦੀ ਸ਼ਰਨ ਤੋਂ ਮਾਲਕ ਦੀ ਸ਼ਰਨ ਨਸੀਬ ਹੋ ਸਕਦੀ ਹੈ। ਸਤਿਗੁਰ ਦੀ ਸ਼ਰਨ ਤੋਂ ਵਿਹੂਣੇ ਹੋਣ ਤੇ ਅਨੇਕਾਂ ਕਲੇਸ਼ਾਂ ਦਾ ਜੀਵ ਭਾਗੀ ਬਣਦਾ ਹੈ। ਜਿਸ ਤਰ੍ਹਾਂ ਕਿ ਕੋਈ ਬੱਚਾ ਆਪਣੀ ਮਾਤਾ ਦੀ ਗੋਦ ਤੋਂ ਵਾਂਜਾ ਹੋਕੇ ਦੁੱਖਾਂ ਦਾ ਭਾਗੀ ਹੁੰਦਾ ਹੈ।

ਪ੍ਰਭੂ ਦੀ ਸ਼ਰਨ ਦੇ ਫਲ ਵੀ ਅਨੇਕ ਹਨ। ਗੁਰਬਾਣੀ ਵਿਚ ਸਤਿਗੁਰ ਦੀ ਸ਼ਰਨ ਲੈਣ ਦਾ ਬੜੇ ਜ਼ੋਰ ਨਾਲ ਉਪਦੇਸ਼ ਦਿਤਾ ਗਿਆ ਹੈ। ਇਹਨਾਂ ਸਭਨਾਂ ਦੇ ਪ੍ਰਥਾਇ ਗੁਰਬਾਣੀ ਦੇ ਪ੍ਰਮਾਣ ਪਾਠਕ ਜਨਾਂ ਲਈ ਅਗੇ ਦਿਤੇ ਗਏ ਹਨ, ਜੋ ਵਿਚਾਰਨ ਯੋਗ ਹਨ।

# ਸਤਿਗੁਰੂ ਦੀ ਸ਼ਰਨ

## 1. ਸਤਿਗੁਰ ਤੇ ਪ੍ਰਭੂ ਦੀ ਸ਼ਰਨ

### *ਸਤਿਗੁਰ ਸ਼ਰਨ ਅਤੇ ਮਾਲਕ ਦੀ ਮੇਹਰ ਵਡੇ ਭਾਗਾਂ ਕਰਕੇ ਮਿਲਦੀ ਹੈ।*

ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥
ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥ (ਸਿਰੀ ਰਾਗੁ ਮ:3, 31)

ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ॥
ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥ (ਗੂਜਰੀ ਮ:5, 501)

ਮੈ ਹਰਿ ਬਿਨੁ ਅਵਰੁ ਨ ਕੋਇ ॥
ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥
(ਸਿਰੀ ਰਾਗੁ ਮ:4, 81)

ਤਾਕੀ ਸਰਣਿ ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥
(ਗਉੜੀ ਮ:5, 203)

ਜਾਕੈ ਮਸਤਕਿ ਕਰਮ ਪ੍ਰਭਿ ਪਾਏ ॥ ਸਾਧ ਸਰਣਿ ਨਾਨਕ ਤੇ ਆਏ ॥
(ਗਉੜੀ ਮ:5, 296)

ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥
(ਆਸਾ ਮ:4, 443)

ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ ॥
ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥
(ਆਸਾ ਮ:5, 453)

ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ ॥
ਧਨੁ ਧਨੁ ਵਡਭਾਗ ਗੁਰ ਸਰਣੀ ਆਏ ਹਰਿ ਗੁਰ ਮਿਲਿ ਦਰਸਨੁ ਪਾਇਆ ॥
(ਰਾਮਕਲੀ ਮ:4, 882)

ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥
ਕਹੁ ਨਾਨਕ ਬੰਧਨ ਛੂਟੇ ਸਤਿਗੁਰ ਕੀ ਸਰਨਾ ॥
(ਬਿਲਾਵਲੁ ਮ:5, 809)

ਜਿਸਹਿ ਪਰਾਪਤਿ ਤਿਸ ਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥
(ਆਸਾ ਮ:5, 393)

ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ ॥
ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥
(ਸੋਰਠਿ ਮ:5, 609)

ਐਜੀ ਭਾਗਿ ਪਰੇ ਗੁਰ ਸਰਣਿ ਤੁਮ੍ਹ੍ਹਾਰੀ ਮੈ ਅਵਰ ਨ ਦੂਜੀ ਭਾਈ ॥
ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ ॥
(ਗੂਜਰੀ ਮ:1, 504)

## 2. ਸਤਿਗੁਰ ਸ਼ਰਨ ਦੇ ਫਲ ਕੀ ਕੀ ਹਨ ?

### *(1) ਮਨ ਕਾਬੂ ਆਂਦਾ ਹੈ।*

ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥ ਨਾਨਕ ਰਾਮ ਭਗਤਿ ਜਨ ਤਰਣਾ ॥
(ਰਾਮਕਲੀ ਮ:1, 879)

### *(2) ਹਰਖ ਸੋਗ ਤੇ ਤ੍ਰਿਹਾਂ ਗੁਣਾਂ ਤੋਂ ਜੀਵ ਪਾਰ ਹੋ ਜਾਂਦਾ ਹੈ।*

ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥
ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥
(ਮਾਰੂ ਮ:5, 1075)

### *(3) ਦੂਜਾ ਭਾਉ ਤੇ ਭਰਮ ਦਾ ਨਾਸ।*

ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥
ਭ੍ਰਮੁ ਕਟੀਐ ਨਾਨਕ ਸਾਧ ਸੰਗਿ ਦੁਤੀਆ ਭਾਉ ਮਿਟਾਇ ॥ (ਗਉੜੀ ਮ:5, 296)

ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥
(ਸੋਰਠਿ ਵਾਰ ਮ:3, 651)

### *(4) ਕਾਮ ਕ੍ਰੋਧ ਆਦਿ ਵਿਕਾਰਾਂ ਦਾ ਨਾਸ।*

ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥
ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥ (ਸਿਰੀ ਰਾਗੁ ਮ:5, 51)

ਰਵਿਆ ਰਾਮੁ ਹਿਰਦੈ ਪਰਮ ਗਤਿ ਪਾਈ ਜਾ ਗੁਰ ਸਰਣਾਈ ਆਏ ॥
ਲੋਕ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ ॥
(ਆਸਾ ਮ:4, 443)

ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥ (ਸਿਰੀ ਰਾਗੁ ਮ:1, 61)

ਸਗਲ ਪਵਿਤ ਗੁਨ ਗਾਇ ਗੁਪਾਲ ॥
ਪਾਪ ਮਿਟਹਿ ਸਾਧੂ ਸਰਨਿ ਦਇਆਲ ॥ (ਗਉੜੀ ਮ:5, 202)

ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥ (ਸੋਰਠਿ ਮ:9, 633)

### *(5) ਹਉਮੈ ਤੇ ਆਪਾ ਭਾਵ ਦਾ ਨਾਸ।*

ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥
(ਸੋਰਠਿ ਵਾਰ ਮ:3, 651)

ਆਪੁ ਗਇਆ ਤਾਂ ਆਪਹਿ ਭਏ ॥ ਕ੍ਰਿਪਾ ਨਿਧਾਨ ਕੀ ਸਰਨੀ ਪਏ ॥
(ਗਉੜੀ ਮ: 5, 202)

ਆਵਾਗਵਨੁ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ ॥
(ਗਉੜੀ ਮ:5, 288)

ਲਾਲੈ ਆਪਣੀ ਜਾਤਿ ਗਵਾਈ ॥ ਤਨੁ ਮਨੁ ਅਰਪੇ ਸਤਿਗੁਰ ਸਰਣਾਈ ॥
(ਆਸਾ ਮ:3, 362)

### (6) ਅੰਧੇਰ ਦਾ ਬਿਨਾਸ ਹੁੰਦਾ ਹੈ ਤੇ ਚੰਦ ਚੜ੍ਹਦਾ ਹੈ।

ਕਰਨ ਕਰਾਵਨ ਸਰਨਿ ਪਰਿਆ ॥
ਗੁਰ ਪਰਿਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥
(ਆਸਾ ਮ:5, 393)

### (7) ਨਿਰਮਲਤਾ ਆਉਂਦੀ ਹੈ ਤੇ ਉਮਾਹ ਉਪਜਦਾ ਹੈ।

ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥ (ਸਿਰੀ ਰਾਗੁ ਮ:3, 39)

ਸਗਲ ਪਵਿਤ ਗੁਨ ਗਾਇ ਗੁਪਾਲ ॥
ਪਾਪ ਮਿਟਹਿ ਸਾਧੂ ਸਰਨਿ ਦਇਆਲ ॥ (ਗਉੜੀ ਮ:5, 202)

ਜਤ ਕਤ ਪੇਖਉ ਸਾਧੂ ਸਰਣਾ ॥ ਹਰਿ ਗੁਣ ਗਾਇ ਨਿਰਮਲ ਮਨੁ ਕਰਣਾ ॥
(ਵਡਹੰਸ ਮ: 5, 563)

ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥
ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥
(ਧਨਾਸਰੀ ਮ: 5, 679)

ਪ੍ਰਭਿ ਕਾਟਿ ਮੈਲੁ ਨਿਰਮਲ ਕਰੇ ॥ ਗੁਰ ਪੂਰੇ ਕੀ ਸਰਣੀ ਪਰੇ ॥
(ਬਸੰਤੁ ਮ: 5, 1185)

ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥
ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥
(ਬਿਹਾਗੜਾ ਮ:5, 543)

### (8) ਸੁਖ ਦੀ ਪ੍ਰਾਪਤੀ, ਦੁਖਾਂ ਪਾਪਾਂ ਦਾ ਨਾਸ਼

ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥ (ਸਿਰੀ ਰਾਗੁ ਮ: 3, 29)

ਮਨਿ ਹਰਿ ਹਰਿ ਜਪਨੁ ਕਰੇ ॥
ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥
(ਸਿਰੀ ਰਾਗੁ ਮ: 4, 82)

ਗੁਰੁ ਪੂਰਾ ਪਾਇਓ ਮੇਰੇ ਭਾਈ ॥
ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ ॥ (ਆਸਾ ਮ: 5, 395)

ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ ॥
ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ ॥
(ਆਸਾ ਮ: 4, 442)

ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ ॥
ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥
(ਆਸਾ ਮ: 5, 453)

ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥
ਜਾਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥ (ਸੋਰਠਿ ਮ: 5, 617)

ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾਕੀ ਸਰਨੀ ਪਾਈਐ ॥
ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥
(ਸੋਰਠਿ ਮ: 5, 630)

ਗਣਤ ਗਣੀਐ ਸਹਸਾ ਦੁਖੁ ਜੀਐ ॥ ਗੁਰ ਕੀ ਸਰਣਿ ਪਵੈ ਸੁਖੁ ਥੀਐ ॥
(ਰਾਮਕਲੀ ਮ: 1, 904)

ਦੂਖ ਮਹਿ ਜਨਮੈ ਦੂਖ ਮਹਿ ਮਰਣਾ ॥ ਦੂਖ ਨ ਮਿਟੈ ਬਿਨੁ ਗੁਰ ਕੀ ਸਰਣਾ ॥
(ਮਾਰੂ ਮ: 1, 1033)

ਅਬ ਮੋਰੋ ਸਹਸਾ ਦੂਖੁ ਗਇਆ ॥
ਅਉਰ ਉਪਾਵ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ ॥
(ਸਾਰੰਗ ਮ: 5, 1213)

### *(9) ਸਗਲ ਮਨੋਰਥ ਤੇ ਆਸਾ ਪੂਰਨ।*

ਸਰਨਿ ਆਵੈ ਪਾਰਬ੍ਰਹਮ ਕੀ ਤਾਂ ਫਿਰ ਕਾਹੇ ਝੂਰੇ ॥
ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥ (ਮਾਝ ਮ: 5, 133)

ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥
ਉਨ ਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ ॥
(ਗਉੜੀ ਮ: 5, 207)

ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥
(ਰਾਮਕਲੀ ਮ: 5, 884)

ਸਰਨਿ ਪਰੈ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥ (ਆਸਾ ਮ: 5, 396)

ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥
ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥
(ਗੂਜਰੀ ਮ: 4, 493)

### *(10) ਜੀਅ ਦਾਨ ਦੀ ਪ੍ਰਾਪਤੀ।*

ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥
(ਆਸਾ ਮ: 4, 443)

### *(11) ਆਠ ਪਹਿਰ ਸਿਮਰਨ ਦਾ ਲਾਭ ਤੇ ਮੂੰਹੋਂ ਮਿਠੇ ਬਚਨ ਨਿਕਲਦੇ ਹਨ।*

ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸੰਮ੍ਰਥੁ ਪੁਰਖੁ ਮਿਹਰਵਾਨੁ ॥
ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥
(ਧਨਾਸਰੀ ਮ: 5, 675)

ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥ (ਮਾਝ ਮ: 5, 136)

## *(12) ਮਨ ਤਨ ਹਰਿਆ ਤੇ ਹਰਿ ਰੰਗ ਦੀ ਪ੍ਰਾਪਤੀ।*

ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥
(ਗਉੜੀ ਮ: 5, 181)

ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥
ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ ॥
(ਵਡਹੰਸ ਮ: 5, 564)

ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥
(ਸੋਰਠਿ ਮ: 1, 596)

## *(13) ਨਾਮ ਦਾ ਪ੍ਰਕਾਸ਼।*

ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮ ਧਿਆਇ ॥ (ਸਿਰੀ ਰਾਗੁ ਮ: 3, 29)

ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥
ਹਰਿ ਜਲ ਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ ॥
(ਮਾਝ ਮ: 4, 95)

ਤੇਰਾ ਤਾਣੁ ਨਾਮ ਕੀ ਵਡਿਆਈ ॥ ਨਾਨਕ ਰਹਣਾ ਭਗਤਿ ਸਰਣਾਈ ॥
(ਗਉੜੀ ਮ: 1, 154)

ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥
ਹਰਿ ਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ ਜਨ ਨਾਨਕੁ
ਸਰਣਿ ਤੁਮਾਰੀ ਜੀਉ ॥ (ਗਉੜੀ ਮ: 4, 174)

ਅਪੁਨੇ ਦਾਸ ਰਾਖੇ ਕੰਠਿ ਲਾਇ ॥ ਸਰਣਿ ਨਾਨਕ ਹਰਿ ਨਾਮੁ ਧਿਆਇ ॥
(ਗਉੜੀ ਮ: 5, 199)

ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥
ਜਨ ਨਾਨਕ ਅਨਦਿਨੁ ਨਾਮ ਧਿਆਇਆ ਹਰਿ ਸਿਮਰਤ
ਕਿਲਵਿਖ ਪਾਪ ਗਇਆ ॥ (ਗਉੜੀ ਵਾਰ ਮ: 4, 307)

ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥
ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥
(ਸੋਰਠਿ ਮ: 3, 603)

ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ ॥
ਹਿਰਦੈ ਹਰਿ ਨਾਮ ਮੀਠਾ ਸਦ ਲਾਗਾ ਗੁਰ ਸਬਦੇ ਭਵਜਲੁ ਤਰਣਾ ॥
(ਭੈਰਉ ਮ:3, 1132)

ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ॥
ਨਾਨਕ ਦਇਆ ਦਇਆ ਕਰਿ ਦੀਨੀ ਦੂਖੁ ਦਾਲਦੁ ਭੰਜਿ ਸਮਾਵੈਗੋ॥

(ਕਾਨੜਾ ਮ: 4, 1311)

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥

(ਪ੍ਰਭਾਤੀ ਮ: 3, 1334 )

ਭਾਈ ਰੇ ਸਦਾ ਰਹਹੁ ਸਰਣਾਈ॥
ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ॥

(ਸੋਰਠਿ ਮ: 3, 602)

ਦੁਬਿਧਾ ਛੋਡਿ ਕੁਵਾਟੜੀ ਮੂਸਹੁ ਗੇ ਭਾਈ॥
ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ॥ (ਆਸਾ ਮ: 1, 419)

ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ॥

(ਆਸਾ ਮ: 4, 443)

## *(14) ਸ਼ਬਦ ਦਾ ਪ੍ਰਕਾਸ਼।*

ਮਨ ਰੇ ਸਦਾ ਭਜਹੁ ਹਰਿ ਸਰਣਾਈ॥
ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ॥

(ਸਿਰੀ ਰਾਗੁ ਮ: 3, 31)

ਜਤੁ ਸਤੁ ਸੰਜਮੁ-ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ॥
ਨਾਨਕ ਤਿਸਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ॥

(ਵਡਹੰਸੁ ਮ: 3, 571)

ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ॥
ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇ ਰਾਮ॥

(ਬਿਹਾਗੜਾ ਮ: 4, 538)

## *(16) ਸਚ ਦਾ ਪ੍ਰਗਾਸ।*

ਏਹੁ ਜਗੁ ਜਲਤਾ ਦੇਖਿਕੈ ਭਜਿ ਪਏ ਸਤਿਗੁਰ ਸਰਣਾ॥
ਸਤਿਗੁਰਿ ਸਚੁ ਦ੍ਰਿੜਾਇਆ ਸਦਾ ਸਚਿ ਸੰਜਮਿ ਰਹਣਾ॥

(ਸਿਰੀ ਰਾਗੁ ਮ:3, 70)

ਅਨਦਿਨੁ ਰਾਤੇ ਜੋ ਹਰਿ ਭਾਏ॥ ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ॥
ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ॥

(ਮਾਝ ਮ: 3, 111)

## *(16) ਜਮ ਦਾ ਡਰ ਦੂਰ ਹੋ ਜਾਂਦਾ ਹੈ।*

ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ॥

ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ॥

(ਗੂਜਰੀ ਮ: 1, 504)

ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ॥

(ਸੋਰਠਿ ਮ: 9, 633)

ਜਮ ਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਇਆ॥

(ਸੋਰਠਿ ਮ: 5, 624)

ਜਮ ਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ॥
ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ॥

(ਸਾਰੰਗ ਵਾਰ ਮ: 3, 1248)

ਹਰਿ ਜੀਉ ਤੇਰੀ ਸਦਾ ਸਰਣਾਈ॥ ਆਪੇ ਬਖਸਿਹਿ ਦੇ ਵਡਿਆਈ॥
ਜਮੁ ਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ॥

(ਮਾਝ ਮ: 3, 111)

## *(17) ਨਰਕਾਂ ਤੋਂ ਜੀਵ ਬਚ ਜਾਂਦਾ ਹੈ।*

ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ॥
ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮ ਧਿਆਵੈ॥

(ਗਉੜੀ ਵਾਰ ਮ: 4, 303)

ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ॥
ਨਾਨਕ ਨਰਕਿ ਨ ਜਾਹਿ ਕਬਹੂੰ ਹਰਿ ਸੰਤ ਹਰਿ ਕੀ ਸਰਣੀ॥

(ਆਸਾ ਮ: 5, 460)

## *(18) ਸੁਰਤ ਦੀ ਗਤੀ ਉਲਟੀ ਹੋ ਜਾਂਦੀ ਹੈ।*

ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥

(ਵਡਹੰਸੁ ਮ: 3, 558)

## *(19) ਜਨਮ ਮਰਣ ਮੁਕ ਜਾਂਦਾ ਹੈ*

ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ॥ (ਸਿਰੀ ਰਾਗੁ ਮ: 5, 53)

ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ॥
ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ॥

(ਆਸਾ ਮ: 5, 453)

ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ॥
ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ॥

(ਗੂਜਰੀ ਮ: 1, 505)

ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ॥

ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥ (ਸਲੋਕ ਮ: 4, 1424)

ਮੇਰੇ ਮਨ ਸਾਧ ਸਰਣਿ ਛੁਟਕਾਰਾ ॥
ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥
(ਸੋਰਠਿ ਮ: 5, 611)

## *(20) ਭਵਸਾਗਰ ਤੋਂ ਪਾਰ।*

ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥
ਉਨ ਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ ॥
(ਗਉੜੀ ਮ: 5, 207)

ਅਉਧ ਅਨਲ ਤਨੁ ਤਿਨਕੋ ਮੰਦਰੁ ਚਹੁ ਦਿਸ ਠਾਟੁ ਠਇਓ ॥
ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ॥
(ਗਉੜੀ ਕਬੀਰ, 336)

ਤਟ ਤੀਰਥ ਭਵੇ ਸਭ ਧਰਨਾ ॥ ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥
(ਆਸਾ ਮ: 5, 394)

ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ ॥
ਮਹਾ ਭਉਜਲੁ ਲੰਘੀਐ ਸਦਾ ਹਰਿ ਗੁਣ ਗਾਉ ॥ (ਆਸਾ ਮ: 5, 405)

ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥
ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥
(ਸੋਰਠਿ ਮ: 3, 603)

ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥
ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ (ਸੋਰਠਿ ਮ: 5, 610)

ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥
ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥
(ਧਨਾਸਰੀ ਮ:5, 691)

ਰਾਖਿ ਲੀਏ ਸਤਿਗੁਰ ਕੀ ਸਰਣ ॥
ਜੈ ਜੈ ਕਾਰੁ ਹੋਆ ਜਗ ਅੰਤਰਿ ਪਾਰ ਬ੍ਰਹਮੁ ਮੇਰੋ ਤਾਰਣ ਤਰਣ ॥
(ਬਿਲਾਵਲੁ ਮ: 5, 827)

## *(21) ਲੋਹੇ ਤੋਂ ਕੰਚਨ ਹੋ ਜਾਂਦਾ ਹੈ।*

ਮਨੁ ਸਤਿਗੁਰ ਸਰਨਿ ਧਿਆਵੈਗੋ ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ ॥
(ਕਾਨੜਾ ਮ: 4, 1311)

## *(22) ਜਨਮ ਸੁਫਲ ਹੋ ਜਾਂਦਾ ਹੈ।*

ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥
ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥
(ਮਾਝ ਮ: 5, 132)

ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ॥
ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥ (ਗੂਜਰੀ ਮ: 5, 501)

ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥ ਕਰਨ ਕਰਾਵਨ ਪੂਰਨ ਸਚੁ ਸੋਇ ॥
(ਗਉੜੀ ਮ: 5, 202)

## (23) ਜੀਵ ਦਾ ਉਧਾਰ ਹੁੰਦਾ ਹੈ।

ਪਾਰਬ੍ਰਹਮ ਪੂਰਨ ਜਨ ਓਟ ॥ ਤੇਰੀ ਸਰਣਿ ਉਧਰਹਿ ਜਨ ਕੋਟਿ ॥
(ਗਉੜੀ ਮ: 5, 193)

ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥ (ਗਉੜੀ ਮ: 5, 279)

ਰਾਖਿ ਲੀਏ ਸਤਿਗੁਰ ਕੀ ਸਰਣ ॥
ਜੈ ਜੈ ਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ ॥
(ਬਿਲਾਵਲੁ ਮ: 5, 827)

## (24) ਭੈ ਦੂਰ ਹੋ ਜਾਂਦਾ ਹੈ।

ਭਉ ਨ ਵਿਆਪੈ ਤੇਰੀ ਸਰਣਾ ॥ ਜੋ ਤੁਧੁ ਭਾਵੈ ਸੋਈ ਕਰਣਾ ॥
(ਗਉੜੀ ਮ: 5, 192)

ਗੁਰ ਕੀ ਸਰਣਿ ਪਏ ਭੈ ਨਾਸ ਸਾਚੀ ਦਰਗਹ ਮਾਨੇ ॥
ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥ (ਸੋਰਠਿ ਮ: 5, 615)

ਨਾਨਕ ਦਾਸ ਸਾਧ ਸਰਣਾਈ ॥ ਗੁਰਪ੍ਰਸਾਦਿ ਭਉ ਪਾਰਿ ਪਰਾਈ ॥
(ਆਸਾ ਮ: 5, 378)

## (25) ਅਭੈ ਤੇ ਅਟਲ ਪਦ ਦੀ ਪ੍ਰਾਪਤੀ ਤੇ ਜੀਵ ਦਾ ਛੁਟਕਾਰਾ ਹੁੰਦਾ ਹੈ।

ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥
(ਜੈਤਸਰੀ ਮ: 5, 701)

ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥
ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥
(ਮਾਝ ਮ: 5, 132)

ਤਿਨ੍ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ ॥
ਸਾਧਾ ਸਰਣੀ ਜੋ ਪਵੈ ਸੋ ਛੁਟੈ ਬਧਾ ॥ (ਗਉੜੀ ਮ: 5, 320)

ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥
ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥
(ਸੋਰਠਿ ਮ: 3, 638)

ਦਾਸ ਰੇਣੁ ਸੋਈ ਹੋਆ ਜਿਸੁ ਮਸਤਿਕਿ ਕਰਮਾ ॥
ਕਹੁ ਨਾਨਕ ਬੰਧਨ ਛੂਟੇ ਸਤਿਗੁਰ ਕੀ ਸਰਨਾ ॥ (ਬਿਲਾਵਲੁ ਮ: 5, 809)

ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥
ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥
(ਸਿਰੀ ਰਾਗੁ ਮ: 5, 52)

### *(26) ਸਤਿਗੁਰੂ ਸ਼ਰਨਾਗਤ ਦੀ ਲਾਜ ਰੱਖਦਾ ਹੈ।*

ਨਾਨਕ ਸਰਨਿ ਪਰੇ ਦਰਬਾਰਿ ॥ ਰਾਖੀ ਪੈਜ ਮੇਰੈ ਕਰਤਾਰਿ ॥
(ਗਉੜੀ ਮ: 5, 199)

ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ ॥
ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ ॥
(ਰਾਮਕਲੀ ਮ: 4, 881)

ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥
ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥ (ਆਸਾ ਮ: 4, 449)

ਨਾਨਕ ਗੁਰ ਪੂਰੇ ਸਰਨਾਈ ॥ ਜਿਨਿ ਅਪਨੇ ਨਾਮ ਕੀ ਪੈਜ ਰਖਾਈ ॥
(ਬਿਲਾਵਲ ਮ: 5, 807)

### *(27) ਸਤਿਗੁਰੂ ਸ਼ਰਨ ਪਏ ਨੂੰ ਬਖ਼ਸ਼ ਦਿੰਦਾ ਹੈ।*

ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ ॥
ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥ (ਆਸਾ ਮ: 3, 430)

ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥
ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ ॥
(ਗਉੜੀ ਵਾਰ ਮ: 4, 307)

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥
(ਬਿਲਾਵਲ ਵਾਰ ਮ: 3, 854)

### *(28) ਸਹਜ ਗਤੀ ਤੇ ਉਚ ਅਸਥਾਨ ਦੀ ਪ੍ਰਾਪਤੀ ਹੁੰਦੀ ਹੈ।*

ਜੋ ਸਤਗੁਰ ਕੀ ਸਰਣਾਗਤੀ ਹਉ ਤਿਨਕੈ ਬਲਿ ਜਾਉ ॥
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥
ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥
(ਸਿਰੀ ਰਾਗੁ ਮ:3, 31)

ਕਰਨ ਕਰਾਵਨ ਸਰਨਿ ਪਰਿਆ ॥
ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥
(ਆਸਾ ਮ: 5, 393)

ਸਭ ਤਜਿ ਅਨਾਥੁ ਏਕ ਸਰਣਿ ਆਇਓ ॥
ਊਚ ਅਸਥਾਨੁ ਤਬ ਸਹਜੇ ਪਾਇਓ ॥ (ਗਉੜੀ ਮ: 5, 189)

## *(29) ਦਰਗਹ ਮਾਨ ਹੁੰਦਾ ਹੈ ।*

ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥
ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥ (ਸੋਰਠਿ ਮ: 5, 615)

ਗੁਰ ਸਰਣਾਈ ਸਗਲ ਨਿਧਾਨੁ ॥ ਸਾਚੀ ਦਰਗਹਿ ਪਾਈਐ ਮਾਨੁ ॥
(ਮਲਾਰ ਮ: 5, 1271)

## *(30) ਮਾਲਕ ਦਾ ਮੇਲ ਹੁੰਦਾ ਹੈ ।*

ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥
ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥ (ਸਿਰੀ ਰਾਗੁ 5, 80)

ਸਤਿਗੁਰੁ ਦਾਤਾ ਹਰਿ ਨਾਮੁ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥
(ਸਿਰੀ ਰਾਗੁ ਮ: 4, 39)

ਰਵਿਆ ਰਾਮੁ ਹਿਰਦੈ ਪਰਮ ਗਤਿ ਪਾਈ ਜਾ ਗੁਰ ਸਰਣਾਈ ਆਏ ॥
ਲੋਭ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ ॥
(ਆਸਾ ਮ: 4, 443)

ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ॥
ਕਹੁ ਨਾਨਕ ਪ੍ਰਭ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥
(ਦੇਵ ਗੰਧਾਰੀ ਮ: 5, 534)

ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥
ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿੰਦ ਸਰਣਿ ਤੁਮਾਰੀ ॥ (ਸੋਰਠਿ ਮ: 4, 607)

ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ
ਬਲਿ ਘੁਮਿ ਗਈਆ ॥
ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ
ਸਤਿਗੁਰ ਸਰਣਿ ਪਵਦੀਆ ॥ (ਬਿਲਾਵਲ ਮ: 4, 836)

ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥
(ਬਿਲਾਵਲ ਮ: 4, 836)

ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ ॥
ਧਨੁ ਧਨੁ ਵਡਭਾਗ ਗੁਰ ਸਰਣੀ ਆਏ ਹਰਿ ਗੁਰ ਮਿਲਿ ਦਰਸਨੁ ਪਾਇਆ ॥
(ਰਾਮਕਲੀ ਮ: 4, 882)

ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈ ਗੋ ॥
ਨਾਨਕ ਦਇਆ ਦਇਆ ਕਰਿ ਦੀਨੀ ਦੁਖੁ ਦਾਲਦੁ ਭੰਜਿ ਸਮਾਵੈ ਗੋ ॥
(ਕਾਨੜਾ ਮ: 4, 1311)

ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥

ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥
(ਗਉੜੀ ਮ: 5, 205)

### 3. ਸਤਿਗੁਰ ਸ਼ਰਨ ਵਿਹੂਣੇ ਦੇ ਦੋਸ਼

ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗ ਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥
(ਸੋਦਰ, ਗੂਜਰੀ ਮ: 4, 10)

ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥
ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥
(ਸੋਰਠਿ ਮ: 3, 638)

### 4. ਪ੍ਰਭੂ ਸ਼ਰਨ

*ਪ੍ਰਭੂ ਦੀ ਸ਼ਰਨ ਮਾਲਕ ਦੀ ਮਿਹਰ ਅਤੇ ਵੱਡੇ ਭਾਗਾਂ ਕਰਕੇ ਮਿਲਦੀ ਹੈ।*

ਰੰਗਿ ਰਤੇ ਨਿਰਬਾਣੁ ਸਚਾ ਗਾਵਹੀ ॥
ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ ॥ (ਗਉੜੀ ਵਾਰ ਮ: 5, 322)

ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ ॥
(ਆਸਾ ਮ: 5, 395)

ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥
ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥ (ਗਉੜੀ ਵਾਰ ਮ: 5, 323)

ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ ॥
ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ ॥ (ਆਸਾ ਮ: 5, 398)

### 5. ਪ੍ਰਭੂ ਸ਼ਰਨ ਦੇ ਫਲ

*(1) ਭੈ ਦੂਰ ਹੋ ਜਾਂਦਾ ਹੈ।*

ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥
ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥
(ਸੋਰਠਿ ਮ: 5, 615)

ਤਿਸ ਕੀ ਸਰਣਿ ਨਾਹੀ ਭਉ ਸੋਗੁ ॥ ਉਸ ਤੇ ਬਾਹਰਿ ਕਛੂ ਨ ਹੋਗੁ ॥
(ਗਉੜੀ ਮ: 5, 177)

*(2) ਜਮ ਦਾ ਡਰ ਦੂਰ ਤੇ ਭਉ ਸਾਗਰ ਪਾਰ।*

ਜਮੂਆ ਨ ਜੋਹੈ ਹਰਿ ਕੀ ਸਰਣਾਈ ॥ ਹਉਮੈ ਮਾਰਿ ਸਚਿ ਲਿਵ ਲਾਈ ॥
ਸਦਾ ਰਹੈ ਹਰਿ ਨਾਮਿ ਲਿਵ ਲਾਈ ॥ (ਗਉੜੀ ਮ: 3, 231)
ਉਬਰਤ ਰਾਜਾ ਰਾਮ ਕੀ ਸਰਣੀ ॥

ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰਣੀ ॥

(ਗਉੜੀ ਮ: 5, 215)

ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥
ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥ (ਵਡਹੰਸੁ ਮ: 3, 565)

## *(3) ਭਗਤ ਦੀ ਲਾਜ ਦੀ ਰੱਖਿਆ ।*

ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥
ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ ॥

(ਧਨਾਸਰੀ ਮ: 5, 677)

## *(4) ਸੁਖ ਸ਼ਾਂਤੀ ਦੀ ਪ੍ਰਾਪਤੀ ।*

ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥
ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥

(ਗਉੜੀ ਮ: 5, 210)

ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ ਆਗੈ ਗਤਿ ਪਾਈ ॥

(ਆਸਾ ਮ: 5, 388)

ਜਿਹ ਜਨ ਓਟ ਰਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥
ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ ॥

(ਸੋਰਠਿ ਮ: 5, 613)

## *(5) ਕੋਟਿ ਕਲੰਕ ਮਿਟਦੇ ਤੇ ਬੰਧਨ ਕਟੇ ਜਾਂਦੇ ਹਨ ।*

ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥

(ਗਉੜੀ ਮ: 5, 184)

ਪਾਰ ਬ੍ਰਹਮ ਤੇਰੀ ਸਰਣਾਇ ॥ ਬੰਧਨ ਕਾਟਿ ਤਰੇ ਹਰਿ ਨਾਇ ॥

(ਗਉੜੀ ਮ: 5, 195)

ਸਗਲ ਤਿਆਗਿ ਹਰਿ ਸਰਣੀ ਆਇਆ ॥
ਤਿਸੁ ਜਨ ਕਹਾ ਬਿਆਪੈ ਮਾਇਆ ॥ (ਆਸਾ ਮ: 5, 388)

## *(6) ਮਨੋ ਕਾਮਨਾ ਪੂਰਨ ।*

ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥
ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ ॥ (ਗਉੜੀ ਵਾਰ ਮ: 5, 318)

ਦੂਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ ॥
ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ ॥ (ਗਉੜੀ ਮ: 5, 300)

## *(7) ਦਰਗਾਹ ਮਾਨ ਮਿਲਦਾ ਹੈ ।*

ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥
ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿ ਲਾਈ ॥

(ਗੂਜਰੀ ਮ: 4, 493)

# ਗੁਰਬਚਨ

ਜਦ ਜੀਵ ਸਤਿਗੁਰ ਦੇ ਘਰ ਜਨਮ ਲਏ ਅਰਥਾਤ ਗੁਰੂ ਦੀ ਸ਼ਰਨ ਵਿਚ ਆਵੇ ਉਸਨੂੰ ਚਾਹੀਦਾ ਹੈ ਕਿ ਜਿਤਨੇ ਉਹ ਪਿਛਲੇ ਕਰਮ ਧਰਮ ਕਰਦਾ ਹੈ ਸਭ ਛੱਡ ਕੇ ਗੁਰੂ ਕੋਲੋਂ ਪੁੱਛੇ ਕਿ ਮੈਨੂੰ ਕੀ ਕਰਨਾ ਚਾਹੀਦਾ ਹੈ; ਕਿਉਂ ਜੋ ਪਿਛਲੇ ਕਰਮ ਧਰਮ ਉਸਦਾ ਜਨਮ ਮਰਨ ਨਹੀਂ ਮੁਕਾ ਸਕੇ ਤੇ ਮਾਲਕ ਦੀ ਪ੍ਰਾਪਤੀ ਨਹੀਂ ਕਰਾ ਸਕੇ । ਜੋ ਤਰੀਕਾ ਗੁਰੂ ਉਸ ਦੀ ਹਦਾਇਤ ਲਈ ਦੇਵੇ, ਉਸ ਉਤੇ ਚਲਣਾ ਹੀ ਸਿੱਖ ਦਾ ਕਰਮ ਤੇ ਧਰਮ ਹੈ। ਫੇਰ ਸਿੱਖ ਗੁਰੂ ਦੀ ਆਗਿਆ ਵਿਚ ਜੋ ਕੰਮ ਕਰਦਾ ਹੈ ਉਹੀ ਉਸਦੀ ਭਗਤੀ ਹੈ। ਜਦ ਮਲਾਹ ਬੇੜੀ ਤੇ ਬਿਠਾ ਕੇ ਲੈ ਚਲੇ ਤੇ ਮੁਸਾਫਰ ਉਸ ਦੇ ਹੁਕਮ ਵਿਚ ਰਹੇ, ਉਹ ਪਾਰ ਹੋ ਜਾਵੇਗਾ। ਜੋ ਹੁਕਮ ਗੁਰੂ ਦੇਵੇ, ਬਿਨਾਂ ਚੂੰ ਚਾਂ ਦੇ ਅਮਲ ਵਿਚ ਲੈ ਆਵੇ, ਸਿੱਖ ਦੀ ਉਸੀ ਵਿਚ ਭਲਾਈ ਹੈ, ਗੁਰੂ ਉਸਦਾ ਜ਼ੁੰਮੇਵਾਰ ਹੈ। ਗੁਰੂ ਦੇ ਹੁਕਮ ਨੂੰ ਪਿਆਰ ਨਾਲ ਮੰਨੇ ਤੇ ਉਸ ਵਿਚ ਆਪਣੀ ਅਕਲ ਨੂੰ ਦਖ਼ਲ ਨਾ ਦੇਣ ਦੇਵੇ, ਭਾਵੇਂ ਜ਼ਾਹਿਰਾ ਕੋਈ ਕੰਮ ਨਾਜਾਇਜ਼ ਵੀ ਨਜ਼ਰ ਆਵੇ, ਕਿਉਂ ਜੋ ਗੁਰੂ ਸਮਰਥ ਪੁਰਸ਼ ਹੈ, ਉਸ ਵਿਚ ਕੋਈ ਨਾ ਕੋਈ ਹਿਕਮਤ ਹੈ ਜਿਸਦੀ ਸਾਨੂੰ ਸਮਝ ਨਹੀਂ। ਹਾਫ਼ਜ਼ ਸਾਹਿਬ ਕਹਿੰਦੇ ਹਨ ਕਿ ਜੇਕਰ ਮੁਰਸ਼ਦ ਤੈਨੂੰ ਹੁਕਮ ਦੇਵੇ ਕਿ ਤੂੰ ਨਿਮਾਜ਼ ਦੇ ਮੁਸੱਲੇ ਨੂੰ ਸ਼ਰਾਬ ਨਾਲ ਰੰਗ ਲੈ, ਤਾਂ ਰੰਗ ਲੈ, ਕਿਉਂ ਜੋ ਰੂਹਾਨੀ ਮੰਜ਼ਲਾਂ ਦੇ ਰਾਹ ਤੇ ਰਸਮਾਂ ਤੋਂ ਤੂੰ ਜਾਣੂ ਨਹੀਂ, ਮੁਰਸ਼ਦ ਜਾਣੂ ਹੈ।

بمے سجّادہ رنگین کن گرت پیرِ مغاں گوید کہ سالک بے خبر نبود ز راہ و رسمِ منزلہا (حافظ)

ਜੇ ਖ਼ਾਲੀ ਉੱਪਰੋਂ ਜੀ ਹਜ਼ੂਰੀਆ ਹੋਵੇ ਤੇ ਹੁਕਮ ਤੇ ਕਾਰਬੰਦ ਨਾ ਹੋਵੇ, ਤਾਂ ਉਸ ਸਿੱਖ ਦੀ ਕਲਿਆਨ ਕਿਥੋਂ ? ਗੁਰੂ ਨੂੰ ਉਹ ਪ੍ਰਵਾਨ ਹਨ ਜੋ ਉਸ ਦਾ ਹੁਕਮ ਮੰਨਦੇ ਹਨ।

'Be the doers of the word &, not hearers alone'.

ਸ਼ਬਦ ਦੇ ਕਮਾਣ ਵਾਲੇ ਬਣੋ, ਖ਼ਾਲੀ ਗੁਰੂ ਦੇ ਜ਼ਬਾਨੀ ਜੀ ਹਜ਼ੂਰੀਏ ਨਾ ਬਣੋ, ਖ਼ਾਲੀ ਦੇਖਣ ਜਾਂ ਸੁਨਣ ਨਾਲ ਪੂਰਾ ਲਾਹਾ ਕਿਵੇਂ ਖੱਟ ਸਕੋਗੇ। ਗੁਰਬਾਣੀ ਹੁਕਮ ਦੇਂਦੀ ਹੈ ਕਿ ਗੁਰੂ ਦੇ ਬਚਨ ਨੂੰ ਸਤਿ ਕਰਕੇ ਜੀਅ ਅੰਦਰ ਧਾਰਨ ਕਰੋ ਤੇ ਮਾਨਸ ਜਨਮ ਦਾ ਨਿਸਤਾਰਾ ਕਰ ਲਵੋ।

ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਾਰਹੁ ॥

(ਸਵਈਏ ਮ: 4, 1401)

ਸਤਿਗੁਰ ਤੋਂ ਜੋ ਬਚਨ ਨਿਕਲਦਾ ਹੈ, ਉਹ ਉਸ ਤੋਂ ਵਖ ਨਹੀਂ। ਸਤਿਗੁਰ ਬਚਨ ਦੇ ਅੰਦਰ ਸਮਾਂ ਰਹਿਆ ਹੁੰਦਾ ਹੈ, ਉਸ ਦਾ ਬਚਨ ਉਸਦੇ ਹਿਰਦੇ ਦਾ ਉਭਾਰ ਹੁੰਦਾ ਹੈ,

ਜਿਸ ਵਿਚ ਉਸ ਦੀ ਸਤਿਆ ਤੇ ਜੀਵਨ ਰੌ ਭਰੀ ਪਈ ਹੈ। ਪਰਮਾਰਥੀ ਜੀਵਾਂ ਨੂੰ ਉਸਦੇ ਬਚਨ ਹਿਰਦੇ ਵਿਚ ਤੀਰ ਦੀ ਤਰ੍ਹਾਂ ਲੱਗਦੇ ਹਨ ਤੇ ਅਜਿਹੇ ਘਾਉ ਕਰ ਜਾਂਦੇ ਹਨ ਕਿ ਉਨ੍ਹਾਂ ਦੀ ਹਾਲਤ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ॥

(ਬਿਲਾਵਲੁ ਮ: 4, 835)

ਜਿਉਂ ਜਿਉਂ ਗੁਰੂ ਦੇ ਬਚਨ ਨੂੰ ਕਮਾਓ, ਤਿਉਂ ਤਿਉਂ ਉਹ ਫਲਦਾ ਹੈ। ਸਤਿਗੁਰ ਦੇ ਬਚਨ ਦਾ ਪਾਲਨ ਸਤਿਗੁਰ ਦੀ ਭਗਤੀ ਹੈ। ਗੁਰੂ ਰਾਮਦਾਸ ਜੀ ਸਾਹਿਬ ਫ਼ਰਮਾਂਦੇ ਹਨ ਕਿ ਬੈਠਦੇ ਉਠਦੇ ਖਲੋਂਦੇ, ਰਸਤੇ ਵਿਚ ਚਲਦੇ ਵੀ ਤੁਸੀਂ ਮਾਲਕ ਨੂੰ ਧਿਆਂਦੇ ਰਹੋ। ਸਤਿਗੁਰ ਬਚਨ ਹੈ ਤੇ ਬਚਨ ਹੀ ਸਤਿਗੁਰ ਹੈ, ਜਿਸ ਦੁਆਰਾ ਉਹ ਮੁਕਤੀ ਦਾ ਰਾਹ ਦਰਸਾ ਦੇਣਗੇ।

ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ।

(ਕਾਨੜਾ ਮ: 4, 1310)

ਸਤਿਗੁਰ ਦੇ ਬਚਨ ਅਤੀ ਨੀਕੇ ਹੁੰਦੇ ਹਨ, ਉਨ੍ਹਾਂ ਦੁਆਰਾ ਹੀ ਅੰਮ੍ਰਿਤ ਨੂੰ ਪਾਵੋਗੇ, ਸਤਿਗੁਰ ਦੇ ਮੁਖ ਬਚਨਾਂ ਨੂੰ ਪਾ ਕੇ ਜੀਵ ਅਮਰ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ।

ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ॥
ਜਿਉ ਅੰਬਰੀਕਿ ਅਮਰਾਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ॥

(ਕਾਨੜਾ ਮ: 4, 1311)

ਗੁਰਬਚਨ ਕਰਕੇ ਮੰਤ੍ਰ ਨੂੰ ਜਪਣਾ (ਦੇਖੋ ਗੁਰਮੰਤ੍ਰ ਦਾ ਪ੍ਰਕਰਣ) ਤੇ ਉਸ ਦੀ ਕਮਾਈ ਕਰਨਾ, ਸਚੀ ਭਗਤੀ ਤੇ ਸਾਰ ਤੱਤ ਹੈ।

ਗੁਰ ਕਾ ਬਚਨੁ ਜਪਿ ਮੰਤੁ॥ ਏਹਾ ਭਗਤਿ ਸਾਰ ਤਤੁ॥

(ਰਾਮਕਲੀ ਮ: 5 895)

ਸਤਿਗੁਰ ਦੇ ਬਚਨਾਂ ਦਾ ਕਮਾਣਾ ਹੀ ਸਚਾ ਵੀਚਾਰ ਹੈ :

ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥ (ਸਿਰੀ ਰਾਗੁ ਮ: 5, 52)

ਗੁਰੂ ਦਾ ਬਚਨ ਸਦਾ ਜੀਅ ਦੇ ਨਾਲ ਵਸਦਾ ਹੈ। ਇਸ ਨੂੰ ਜਲ ਡੋਬ ਨਹੀਂ ਸਕਦਾ, ਚੋਰ ਚੁਰਾ ਨਹੀਂ ਸਕਦੇ, ਅੱਗ ਸਾੜ ਨਹੀਂ ਸਕਦੀ। ਇਹ ਸਦਾ ਅਬਿਨਾਸ਼ੀ ਹੈ, ਅਟੱਲ ਹੈ, ਅਭੇਦ ਹੈ ਤੇ ਅਨਾਥਾਂ ਦਾ ਨਾਥ ਹੈ। ਜੀਵ ਦੀ ਪੈਜ ਰਖਣ ਵਾਲਾ ਹੈ, ਇਸ ਕਰਕੇ ਜਮ ਦੀ ਫਾਂਸੀ ਤੇ ਸਭ ਭਰਮ ਕੱਟੇ ਜਾਂਦੇ ਹਨ।

ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥ (ਧਨਾਸਰੀ ਮ: 5, 679)

ਗੁਰ ਕਾ ਬਚਨੁ ਸਦਾ ਅਬਿਨਾਸੀ॥ ਗੁਰ ਕੈ ਬਚਨਿ ਕਟੀ ਜਮ ਫਾਸੀ॥
ਗੁਰ ਕਾ ਬਚਨੁ ਅਟਲ ਅਛੇਦ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ॥

(ਗਉੜੀ ਮ: 5, 177)

ਗੁਰਬਾਣੀ ਵਿਚ ਗੁਰ ਬਚਨਾਂ ਦੁਆਰਾ ਹੀ ਰਾਮ ਨਾਮ ਦੇ ਬੋਲਣ ਦਾ ਉਪਦੇਸ਼ ਹੈ। ਗੁਰਮਤਿ ਦੁਆਰਾ ਹੀ ਆਪਣੇ ਨਿਜ ਘਰ ਦੀ ਖੋਜ ਹੋ ਸਕਦੀ ਹੈ, ਜਨਮ ਮਰਣ ਮੁੱਕ ਜਾਂਦਾ ਹੈ। ਇਸ ਦੀ ਪ੍ਰਾਪਤੀ ਸੰਤਾਂ ਦੀ ਸਭਾ ਵਿਚ ਹੋ ਸਕਦੀ ਹੈ।

ਰਾਮ ਨਾਮੁ[1] ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥
ਗੁਰਮਿਤ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥

(ਮਾਰੂ ਮ: 1, 1030)

ਇਹ ਦੌਲਤ ਮਨਮਤ ਕਰਮਾਂ ਕਰਕੇ ਨਹੀਂ ਮਿਲ ਸਕਦੀ (ਦੇਖੋ ਮਨਮਤ ਕਰਮ ਦਾ ਪ੍ਰਕਰਣ)।

ਸੇਵਕ ਤੇ ਸਿੱਖ ਜੋ ਵੀ ਸਤਿਗੁਰ ਪਾਸ ਆਂਵਦੇ ਹਨ ਉਹ ਸਭ ਉਤਮ ਬਾਣੀ (ਦੇਖੋ ਬਾਣੀ ਦਾ ਪ੍ਰਕਰਣ) ਨੂੰ ਗਾਂਵਦੇ ਹਨ, ਪਰ ਇਨ੍ਹਾਂ ਵਿਚੋਂ ਗਾਵਿਆ ਤੇ ਸੁਣਿਆਂ ਉਨ੍ਹਾਂ ਦਾ ਥਾਂਇ ਪੈਂਦਾ ਹੈ ਜੋ ਸਤਿਗੁਰ ਦੀ ਆਗਿਆ ਨੂੰ ਸਤਿ ਸਤਿ ਕਰਕੇ ਮੰਨਦੇ ਹਨ।

ਸੇਵਕ ਸਿਖ ਪੂਜਣ ਸਭਿ ਆਵਹਿ ਸਭ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਇਆ ਸੁਣਿਆ ਤਿਨਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥ (ਧਨਾਸਰੀ ਮ: 4, 669)

ਜੋ ਬਾਰ ਬਾਰ ਗੁਰੂ ਦੇ ਦਰਸ਼ਨ ਕਰਦੇ ਹਨ, ਉਨ੍ਹਾਂ ਸੰਗ ਪ੍ਰੀਤ ਲਗਦੀ ਜਾਂਦੀ ਹੈ ਤੇ ਜੋ ਗੁਰੂ ਦੇ ਬਚਨ ਸਤਿ ਸਤਿ ਕਰਕੇ ਮੰਨਦੇ ਹਨ, ਉਹ ਮਾਲਕ ਦੇ ਅਤੀ ਪਿਆਰੇ ਹੋ ਜਾਂਦੇ ਹਨ :

ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਰੰਗਿ ਸਵਾਰੇ ॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥

(ਨਟ ਮ: 4, 982)

ਜੋ ਗੁਰੂ ਹੁਕਮ ਦੇਵੇ ਉਸ ਦੀ ਕਮਾਈ ਕਰੋ, ਤੁਸੀਂ ਸ਼ਬਦ ਨੂੰ ਚੀਨ ਸਕੋਗੇ ਤੇ ਸਹਜ ਘਰ ਵਿਚ ਪਹੁੰਚ ਕੇ ਵਡਿਆਈ ਪਾਵੋਗੇ। ਸੁਖਾਂ ਦੀ ਸਾਰ ਨੂੰ ਮਾਣੋਗੇ ਤੇ ਭਵਸਾਗਰ ਤੋਂ ਪਾਰ ਹੋ ਜਾਵੋਗੇ।

ਗੁਰਿ ਕਹਿਆ ਸਾ ਕਾਰ ਕਮਾਵਹੁ ॥ ਸਬਦੁ ਚੀਨਿ੍ ਸਹਜ ਘਰਿ ਆਵਹੁ ॥
ਸਾਚੈ ਨਾਇ ਵਡਾਈ ਪਾਵਹੁ ॥ (ਬਿਲਾਵਲ ਮ: 3, 832)

ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ ॥
ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ ॥

(ਸਾਰੰਗ ਵਾਰ ਮ: 3, 1248)

ਗੁਰੂ ਦੀ ਆਗਿਆ ਦਾ ਪਾਲਣ ਕਰਨਾ ਤੇ ਉਸ ਦੀ ਰਜ਼ਾ ਵਿਚ ਚੱਲਣਾ ਬਹੁਤ ਜ਼ਰੂਰੀ ਹੈ, ਇਸ ਵਿਚ ਸਿੱਖ ਦੀ ਕਲਿਆਨ ਹੈ। ਸਤਿਗੁਰ ਨੂੰ ਦੇਖਦਾ ਤਾਂ ਸਾਰਾ ਜਹਾਨ ਹੈ ਪਰ ਮੁਕਤ ਹੋਣ ਲਈ ਉਸਦੇ ਬਚਨ ਦਾ ਪਾਲਣ, ਉਸ ਦੀ ਸ਼ਬਦ ਦੀ ਦਾਤ ਦੀ ਕਮਾਈ ਕਰਨੀ ਜ਼ਰੂਰੀ ਹੈ।

1. ਰਾਮ ਨਾਮ ਤੋਂ ਮੁਰਾਦ ਰਮੇ ਹੋਏ ਨਾਮ ਜਾਂ ਸ਼ਬਦ ਤੋਂ ਹੈ। (ਦੇਖੋ ਰਾਮ ਨਾਮ ਦਾ ਪ੍ਰਕਰਣ)

ਸਤਿਗੁਰ ਨੋ ਸਭੁਕੋ ਵੇਖਦਾ ਜੇਤਾ ਜਗਤੁ ਸੰਸਾਰ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥
(ਵਡਹੰਸ ਵਾਰ ਮ: 3, 594)

ਪਰ ਗੁਰੂ ਸ਼ਬਦ ਮਾਰਗੀ ਹੋਵੇ ਜੋ ਸ਼ਬਦ ਨੂੰ ਸਾਡੇ ਅੰਦਰ ਟਿਕਾ ਸਕੇ। ਸ਼ਬਦ ਨੌਂ ਦੁਆਰਿਆਂ ਵਿਚ ਨਹੀਂ, ਜੋ ਇਨ੍ਹਾਂ ਤੋਂ ਉਪਰ ਇਸ ਦੀ ਸਾਂਝ ਪਾ ਸਕੇ ਉਹ ਗੁਰੂ ਅਖਵਾਣ ਦਾ ਹਕਦਾਰ ਹੈ, (ਦੇਖੋ ਗੁਰੂ ਤੇ ਸ਼ਬਦ ਦਾ ਪ੍ਰਕਰਣ) ਜਦ ਐਸਾ ਗੁਰੂ ਮਿਲ ਜਾਏ ਤਾਂ ਸਿੱਖ ਨੂੰ ਉਸਦੇ ਕਹਿਣ ਦੇ ਅਨੁਸਾਰ ਅਮਲ ਕਰਨਾ ਤੇ ਉਸਦੇ ਭਾਣੇ ਵਿਚ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਉਹ ਆਪਣਾ ਜਨਮ ਸਫਲ ਕਰ ਲੈਂਦਾ ਹੈ ਤੇ ਕੁਲਾਂ ਦਾ ਵੀ ਉਧਾਰ ਕਰ ਲੈਂਦਾ ਹੈ, ਉਸ ਨੂੰ ਫੇਰ ਕੋਈ ਦੁਖ ਨਹੀਂ।

ਤਿਨਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ॥
(ਸਿਰੀ ਰਾਗੁ ਮ: 3, 28)

ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ॥
ਗੁਰ ਕੇ ਭਾਣੈ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ॥ (ਸਿਰੀ ਰਾਗੁ ਮ: 3, 31)

ਭਾਣੇ ਵਿਚ ਰਹਿਣ ਕਰਕੇ ਸਿੱਖ ਅੰਮ੍ਰਿਤ ਦਾ ਭਾਗੀ ਬਣਦਾ ਹੈ, ਜਿਸ ਕਰਕੇ ਨਿਜ ਘਰ ਵਿਚ ਜਾ ਵਸਦਾ ਹੈ।

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥
(ਸਿਰੀ ਰਾਗੁ ਮ:3, 37)

ਗੁਰ ਬਚਨ ਨੂੰ ਕੌਣ ਪੱਲੇ ਬੰਨ੍ਹਦਾ ਹੈ? ਕੇਵਲ ਉਹ ਜਿਸ ਤੇ ਮਾਲਕ ਦਇਆਲ ਹੋਵੇ।

ਜਿਸਨੋ ਭਏ ਗੋਬਿੰਦ ਦਇਆਲਾ॥
ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥ (ਪ੍ਰਭਾਤੀ ਮ: 5, 1348)

ਜੋ ਗੁਰ ਬਚਨ ਕਮਾ ਕੇ ਹਰਿ ਨੂੰ ਪਾ ਲੈਂਦਾ ਹੈ, ਉਸ ਜਿਹਾ ਵਡੇ ਤਾਣ ਵਾਲਾ ਕੋਈ ਨਹੀਂ ਇਸ ਕਰਕੇ ਸਾਨੂੰ ਹਰਿ ਦਾ ਨਾਮ ਭਜਨਾ ਚਾਹੀਦਾ ਹੈ :

ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ॥
ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ॥
(ਗੋਂਡ ਮ: 4, 861)

ਗੁਰਬਚਨ ਦੇ ਕਮਾਣ ਦੇ ਅਨੇਕਾਂ ਫਲ ਗੁਰਬਾਣੀ ਵਰਣਨ ਕਰਦੀ ਹੈ। ਹਰਿ ਦੇ ਗੁਣ ਗਾਂਵਦਾ ਹੈ, ਰਾਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਤੇ ਰਸਨਾ ਅੰਮ੍ਰਿਤ ਵਿਚ ਰਵਦੀ ਹੈ। ਸਭ ਕਾਰਜ ਰਾਸ ਹੁੰਦੇ ਹਨ ਤੇ ਨਉ ਨਿਧੀਆਂ ਦੀ ਪ੍ਰਾਪਤੀ ਹੁੰਦੀ ਹੈ। ਤਾਪ ਰੋਗ ਮਿਟਦੇ ਹਨ, ਮਨ ਇਛੇ ਫਲ ਮਿਲਦੇ ਹਨ ਤੇ ਮਨ ਦੌੜਨੋਂ ਰਹਿ ਜਾਂਦਾ ਹੈ। ਹਉਮੈ ਦਾ ਨਾਸ਼ ਹੋ ਜਾਂਦਾ ਹੈ, ਦੁਖ ਸੁਖ ਸਮਸਰ ਭਾਸਦੇ ਹਨ, ਤ੍ਰਿਸ਼ਨਾ ਤੇ ਦੁਰਮਤ ਮਿਟ ਜਾਂਦੀ ਹੈ। ਪਾਪਾਂ ਦਾ ਨਾਸ਼ ਤੇ ਪਾਪੀਆਂ ਦਾ ਉਧਾਰ ਹੁੰਦਾ ਹੈ। ਜੀਵ ਦੀ ਮਾਇਆ ਦੀ ਜ਼ਹਿਰ

ਉਤਰ ਜਾਂਦੀ ਹੈ ਤੇ ਘਰ ਬਾਹਰ ਸਮਾਨ, ਸੱਚਾ ਉਦਾਸੀ ਹੋ ਜਾਂਦਾ ਹੈ। ਜਮ ਦੀ ਫਾਂਸੀ ਕੱਟੀ ਜਾਂਦੀ ਹੈ, ਜਮ ਨੇੜੇ ਨਹੀਂ ਆਂਵਦਾ। ਜੀਵ ਨਰਕਾਂ ਨੂੰ ਨਹੀਂ ਜਾਂਦਾ ਤੇ ਜਨਮ ਮਰਣ ਮੁਕ ਜਾਂਦਾ ਹੈ। ਮਹਾਂ ਸੰਤੋਖ ਹੁੰਦਾ ਹੈ ਤੇ ਪੂਰਨ ਸਹਜ ਧਿਆਨ ਲਗਦਾ ਹੈ। ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ ਤੇ ਨਾਮ ਨਾਲ ਪਤੀਜਦਾ ਹੈ ਉਸ ਦੀ ਭਗਤੀ ਥਾਂਇ ਪੈਂਦੀ ਹੈ। ਹਰਿ ਨੂੰ ਪਾ ਕੇ ਠਾਕੁਰ ਤੇ ਸੇਵਕ ਇਕ ਹੋ ਜਾਂਦੇ ਹਨ। ਇਨ੍ਹਾਂ ਪਰਥਾਇ ਗੁਰਬਾਣੀ ਦੇ ਪ੍ਰਮਾਣ ਪਾਠਕਾਂ ਲਈ ਹੇਠ ਦਿਤੇ ਗਏ ਹਨ ਜੋ ਵਿਚਾਰਨ ਯੋਗ ਹਨ।

# ਗੁਰਬਚਨ

## 1. ਗੁਰਬਚਨ ਕੀ ਹੈ ?

### *(1) ਸਤਿਗੁਰ ਬਚਨ ਹੈ ਤੇ ਬਚਨ ਸਤਿਗੁਰ ਹੈ।*

ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥
(ਕਾਨੜਾ ਮ: 4, 1310)

### *(2) ਗੁਰ ਕੇ ਬਚਨ ਕਰਕੇ ਮੰਤਰ ਦਾ ਜਪਣਾ ਭਗਤੀ ਦਾ ਸਾਰ ਤਤ ਹੈ।*

ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤਤੁ॥
(ਰਾਮਕਲੀ ਮ: 5, 895)

### *(3) ਗੁਰਬਚਨ ਦਾ ਕਮਾਣਾ ਸਚਾ ਵੀਚਾਰ ਹੈ।*

ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ॥
(ਸਿਰੀ ਰਾਗੁ ਮ:5, 52)

## 2. ਗੁਰ ਬਚਨ ਕੈਸਾ ਹੈ ?

### *(1) ਗੁਰ ਕਾ ਬਚਨ ਸਦਾ ਅਬਿਨਾਸ਼ੀ ਹੈ, ਅਟਲ ਤੇ ਅਛੇਦ ਹੈ।*

ਗੁਰ ਕਾ ਬਚਨੁ ਸਦਾ ਅਬਿਨਾਸੀ॥ ਗੁਰ ਕੈ ਬਚਨਿ ਕਟੀ ਜਮ ਫਾਸੀ॥
ਗੁਰ ਕਾ ਬਚਨੁ ਅਟਲ ਅਛੇਦ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ॥
ਗੁਰ ਕਾ ਬਚਨੁ ਕਤਹੁ ਨ ਜਾਇ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ॥
(ਗਉੜੀ ਮ: 5, 177)

ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥
(ਧਨਾਸਰੀ ਮ: 5, 679)

## 3. ਗੁਰ ਬਚਨ ਕਿਥੇ ਹੈ ?

### *ਗੁਰਬਚਨ ਜੀਆਂ ਸੇਤੀ ਰਵਿ ਰਹਿਆ ਹੈ।*

ਗੁਰ ਕਾ ਬਚਨੁ ਜੀਅ ਕੈ ਸੰਗਿ ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥
(ਗਉੜੀ ਮ: 5, 177)

ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥
(ਧਨਾਸਰੀ ਮ: 5, 679)

ਗੁਰ ਕਾ ਬਚਨੁ ਜੀਅ ਕੇ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥
(ਗਉੜੀ ਮ: 5, 177)

## 4. ਗੁਰ ਬਚਨ ਕੈਸੇ ਹਨ ?

### *(1) ਗੁਰਬਚਨ ਮਨ ਨੂੰ ਤੀਰ ਦੀ ਤਰ੍ਹਾਂ ਲਗਦੇ ਹਨ।*

ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰਬਚਨ ਮਨਿ ਤੀਰ ਲਗਈਆ ॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥
(ਬਿਲਾਵਲ ਮ: 4, 835)

### *(2) ਗੁਰਬਚਨ ਹਿਰਦੇ ਨੂੰ ਸੁਖ ਦੇਂਦੇ ਹਨ।*

ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ ॥
ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ ॥
(ਪ੍ਰਭਾਤੀ ਮ: 4, 1336 )

## 5. ਜੋ ਗੁਰੂ ਦੇ ਬਚਨ ਕਮਾਂਦੇ ਹਨ, ਉਹ ਠਾਕੁਰ ਨੂੰ ਅਤੀ ਪਿਆਰੇ ਹਨ, ਉਨ੍ਹਾਂ ਦਾ ਨਾਉ ਸੰਸਾਰ ਵਿਚ ਪ੍ਰਗਟ ਹੁੰਦਾ ਹੈ।

ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ ॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥
(ਨਟ ਮ: 4, 982)

ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੇ ॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੇ ॥
(ਸਾਰੰਗ ਮ: 5, 1217)

ਗੁਰ ਕਾ ਬਚਨੁ ਪਰਗਟੁ ਸੰਸਾਰਿ ॥ ਗੁਰ ਕੈ ਬਚਨਿ ਨ ਆਵੈ ਹਾਰਿ ॥
(ਗਉੜੀ ਮ: 5, 177)

## 6. ਗੁਰ ਬਚਨ ਨੂੰ ਕੌਣ ਮੰਨਦਾ ਹੈ ?

### *(1) ਜਿਸ ਪੁਰ ਮਾਲਕ ਦਇਆਲ ਹੋਵੇ ।*

ਜਿਸਨੋ ਭਏ ਗੋੁਬਿੰਦ ਦਇਆਲਾ ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ ॥ ॥
(ਪ੍ਰਭਾਤੀ ਮ: 5, 1348)

ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ॥
ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ॥

(ਸਾਰੰਗ ਮ: 5, 1214)

*(2) ਕੋਈ ਗੁਰਮੁਖ ਬਚਨ ਵਿਚ ਸਮਾਉਂਦਾ ਹੈ।*

ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡਦਾਣੇ॥
ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ॥

(ਤਿਲੰਗ ਮ: 4, 726 )

## 7. ਜੋ ਗੁਰਬਚਨ ਨੂੰ ਕਮਾ ਕੇ ਹਰੀ ਨੂੰ ਪਾਂਦਾ ਹੈ, ਉਸ ਜਿਹਾ ਵੱਡੇ ਤਾਣ ਵਾਲਾ ਕੋਈ ਨਹੀਂ

ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ॥
ਜੋ ਹਰਿ ਮਹਲੁ ਪਾਵੈ ਗੁਰਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ॥

(ਗੋਂਡ ਮ: 4, 861)

## 8. ਸੁਖਦੇਵ ਨੇ ਜਨਕ ਦੇ ਬਚਨਾਂ ਕਰਕੇ ਹਰਿ ਨੂੰ ਪਾਇਆ

ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥ (ਮਾਰੂ ਮ: 4, 995)

## 9. ਗੁਰਬਚਨ ਕਮਾਵਣ ਦੇ ਫਲ

*(1) ਗੁਰ ਦੇ ਬਚਨ ਤੋਂ ਹਰਿ ਦੇ ਗੁਣ ਗਾਂਦਾ ਹੈ, ਰਾਮ ਦੇ ਰੰਗ ਵਿਚ ਰੰਗੀਦਾ ਹੈ ਤੇ ਰਸਨਾ ਅੰਮ੍ਰਿਤ ਵਿਚ ਰਵਦੀ ਹੈ।*

ਗੁਰ ਕਾ ਬਚਨੁ ਜੀਅ ਕੈ ਸੰਗਿ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ॥
ਗੁਰ ਕਾ ਬਚਨੁ ਕਤਹੁ ਨ ਜਾਇ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ॥
ਗੁਰ ਕੈ ਬਚਨਿ ਨਰਕਿ ਨ ਪਵੈ॥ ਗੁਰ ਕ ਬਚਨਿ ਰਸਨਾ ਅੰਮ੍ਰਿਤੁ ਰਵੈ॥

(ਗਉੜੀ ਮ: 5, 177)

ਗੁਰ ਕੈ ਬਚਨਿ ਸੁਣਿ ਰਸਨਿ ਵਖਾਣੀ॥ ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ॥

(ਗਉੜੀ ਮ: 5, 239)

*(2) ਕਾਰਜ ਰਾਸ ਹੁੰਦੇ ਹਨ ਤੇ ਨਉ ਨਿਧਾਂ ਦੀ ਪ੍ਰਾਪਤੀ ਹੁੰਦੀ ਹੈ।*

ਗੁਰ ਕੈ ਬਚਨਿ ਮੇਰੇ ਕਾਰਜ ਸਿਧਿ॥ ਗੁਰ ਕੈ ਬਚਨਿ ਪਾਇਆ ਨਾਉਨਿਧਿ॥

(ਗਉੜੀ ਮ: 5, 239 )

ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ॥
ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ॥

(ਕੇਦਾਰਾ ਮ: 5, 1121)

*(3) ਕਰਮ ਜਾਗ ਉਠਦਾ ਹੈ।*

ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ॥ ਨਾਨਕ ਗੁਰੁ ਭੇਟਿਆ ਪਾਰਬ੍ਰਹਮੁ॥

(ਗਉੜੀ ਮ: 5, 239)

### *(4) ਤਾਪ ਰੋਗ ਮਿਟਦੇ ਹਨ ਤੇ ਮਨ ਇੱਛੇ ਫਲ ਮਿਲਦੇ ਹਨ।*

ਸਿਮਰਿ ਸਿਮਰਿ ਗੁਰ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ॥
ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ॥
(ਸੋਰਠਿ ਮ: 5, 619)

### *(5) ਮਨ ਨਹੀਂ ਦੌੜਦਾ, ਸੀਤਲ ਤੇ ਸੁਖੀ ਹੁੰਦਾ ਹੈ।*

ਗੁਰ ਕਾ ਬਚਨੁ ਕਤਹੁ ਨ ਜਾਇ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ॥
(ਗਉੜੀ ਮ: 5, 177)

ਗੁਰ ਮਾਨੈ ਮਾਨੈ ਸਭੁ ਕੋਇ॥ ਗੁਰ ਬਚਨੀ ਮਨੁ ਸੀਤਲੁ ਹੋਇ॥
(ਮਲਾਰ ਮ: 3, 1262)

ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ॥
ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ॥
ਗੁਰੁ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ॥ (ਮਾਰੂ ਮ: 1, 1010)

ਕਰਹੁ ਕ੍ਰਿਪਾ ਜਗ ਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ॥
ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ॥
(ਗਉੜੀ ਮ:4, 169)

### *(6) ਹਉਮੈ ਦਾ ਨਾਸ਼ ਹੋ ਜਾਂਦਾ ਹੈ।*

ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥ (ਸੂਹੀ ਮ: 1, 729)

ਮੇਰੇ ਰਾਮ ਹਰਿ ਜਨ ਆਰੋਗ ਭਏ॥
ਗੁਰ ਬਚਨੀ ਜਿਨ੍ਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ॥
(ਸੂਹੀ ਮ: 4, 735)

ਗੁਰ ਕੈ ਬਚਨਿ ਮਿਟਿਆ ਮੇਰਾ ਆਪੁ॥ ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ॥
(ਗਉੜੀ ਮ:5, 239)

### *(7) ਸੁਖ ਦੁਖ ਸਮਸਰ ਭਾਸਦਾ ਹੈ ਤੇ ਤ੍ਰਿਸ਼ਨਾ ਨਹੀਂ ਵਿਆਪਦੀ।*

ਗੁਰ ਬਚਨੀ ਸਮਸਰਿ ਸੁਖ ਦੂਖ॥ ਕਦੇ ਨ ਬਿਆਪੈ ਤ੍ਰਿਸਨਾ ਭੂਖ॥
(ਰਾਮਕਲੀ ਮ: 5, 897)

### *(9) ਦੁਰਮਤ ਦੂਰ ਹੋ ਜਾਂਦੀ ਹੈ।*

ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥
(ਗਉੜੀ ਮ: 5, 286)

### *(9) ਪਾਪਾਂ ਦਾ ਨਾਸ਼ ਹੁੰਦਾ ਹੈ।*

ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ॥
ਹਰਿ ਪ੍ਰਭੁ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ॥
(ਮਾਲੀ ਗਉੜਾ ਮ: 5, 984)

ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥
ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥
(ਤੁਖਾਰੀ ਮ: 4, 1115)

ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥
ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ ॥
(ਤੁਖਾਰੀ ਮ: 4, 1115)

### *(10) ਨਿਰਗੁਣਿਆਰਿਆਂ ਨੂੰ ਤਾਰਦਾ ਹੈ।*

ਸਤਿਗੁਰ ਬਚਨ ਤੁਮ੍ਾਰੇ ॥ ਨਿਰਗੁਣ ਨਿਸਤਾਰੇ ॥ (ਆਸਾ ਮ: 5, 406)

### *(11) ਮਾਇਆ ਦੀ ਜ਼ਹਿਰ ਉਤਰ ਜਾਂਦੀ ਹੈ।*

ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਕਿ ਰਸਕਿ ਫਲ ਲਾਗਿਬਾ ॥
ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥
(ਜੈਤਸਰੀ ਮ:4, 697)

### *(12) ਭਾਵ ਸਾਗਰ ਤੋਂ ਪਾਰ ਹੋ ਜਾਈਦਾ ਹੈ।*

ਜਪਿ ਮਨ ਹਰਿ ਹਰਿ ਹਰਿ ਨਿਸਤਰੈ ॥
ਗੁਰ ਕੈ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ ॥
(ਮਲਾਰ ਮ: 4, 1263)

### *(13) ਰਾਜ ਯੋਗ ਮਿਲਦਾ ਹੈ।*

ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥
(ਗਉੜੀ ਮ: 5, 239)

### *(14) ਘਰ ਬਾਹਰ ਇਕ ਸਮਾਨ ਜਾਪਦਾ ਹੈ ਤੇ ਸੱਚੀ ਉਦਾਸੀ ਹੁੰਦੀ ਹੈ।*

ਊਪਰਿ ਗਗਨੁ ਗਗਨ ਪਰਿ ਗੋਰਖੁ ਤਾਕਾ ਅਗਮੁ ਗੁਰੂ ਪੁਨਿ ਵਾਸੀ ॥
ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥
(ਮਾਰੂ ਮ: 1, 992)

### *(15) ਭਰਮ ਤੇ ਅਗਿਆਨਤਾ ਦਾ ਅੰਧੇਰਾ ਮਿਟਦਾ ਹੈ, ਕਮਲ ਦਾ ਪਰਗਾਸ ਹੁੰਦਾ ਹੈ ਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ।*

ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥ ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮ ॥
(ਗਉੜੀ ਮ: 5, 239)

ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥
(ਗਉੜੀ ਮ:5, 177)

ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥

### *(16) ਜਮ ਦੀ ਫਾਸੀ ਕੱਟੀ ਜਾਂਦੀ ਹੈ ਤੇ ਜਮ ਨੇੜੇ ਨਹੀਂ ਆਂਵਦਾ।*

ਗੁਰ ਕਾ ਬਚਨੁ ਸਦਾ ਅਬਿਨਾਸੀ ॥ ਗੁਰ ਕੈ ਬਚਨਿ ਕਟੀ ਜਮ ਫਾਸੀ ॥
(ਗਉੜੀ ਮ: 5, 177)

ਸਭ ਛੂਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥
(ਤੁਖਾਰੀ ਮ: 4, 1116)

### *(17) ਜੀਵ ਨਰਕ ਨੂੰ ਨਹੀਂ ਜਾਂਦਾ।*

ਗੁਰ ਕੈ ਬਚਨਿ ਨਰਕਿ ਨ ਪਵੈ ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥
(ਗਉੜੀ ਮ: 5, 177 )

### *(18) ਜਨਮ ਮਰਨ ਮੁੱਕ ਜਾਂਦਾ ਹੈ ਤੇ ਮਾਲਕ ਮਿਲਦਾ ਹੈ।*

ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ ॥
ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥
(ਟੋਡੀ ਮ: 5, 717)

ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥
ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟਿ ॥
(ਮਾਲੀ ਗਉੜਾ ਮ: 4, 986)

### *(19) ਮਹਾ ਸੰਤੋਖ ਹੁੰਦਾ ਹੈ ਤੇ ਪੂਰਨ ਸਹਜ ਧਿਆਨ ਲਗਦਾ ਹੈ।*

ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥
ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥
(ਧਨਾਸਰੀ ਮ: 5, 682)

ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ ॥
(ਬਿਲਾਵਲੁ ਮ: 1, 796)

ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥ ਰਸਨਾ ਜਾਪੁ ਜਪਉ ਬਨਵਾਰੀ ॥
(ਸੂਹੀ ਮ: 5, 740)

### *(20) ਅਨਾਥਾਂ ਦਾ ਨਾਥ ਹੈ ਤੇ ਪੈਜ ਰੱਖਦਾ ਹੈ।*

ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥
(ਗਉੜੀ ਮ: 5, 177)

ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥ ਗੁਰਿ ਪੂਰੈ ਮੇਰੀ ਪੈਜ ਰਖਾਈ ॥
(ਗਉੜੀ ਮ: 5, 239)

### *(21) ਜੀਵ ਗਤਿ ਮਤਿ ਪਾਂਵਦਾ ਹੈ ਤੇ ਅਵਗਤ ਵਿਚ ਸਮਾਉਂਦਾ ਹੈ।*

ਰਾਮ ਨਾਮੁ ਸਾਧੂ ਸਰਣਾਈ ॥ ਸਤਿਗੁਰ ਬਚਨੀ ਗਤਿ ਮਿਤਿ ਪਾਈ ॥
(ਮਾਰੂ ਮ: 1, 1030)

ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ॥
ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ॥
(ਰਾਮਕਲੀ ਮ: 1, 940)

ਗੁਰਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬਹੀ ਪਾਈ ॥
ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ ॥
(ਮਲਾਰ ਮ: 3, 1260)

## *(22) ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ।*

ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥
ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ ॥
(ਕਾਨੜਾ ਮ: 4, 1311)

## *(23) ਨਾਮ ਨਾਲ ਪਤੀਜਦਾ ਹੈ।*

ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥
(ਰਾਮਕਲੀ ਮ: 1, 903)

ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥
ਗੁਰ ਪਰਸਾਦਿ ਮੁਹਿ ਮਿਲਿਆ ਥਾਉ ॥ (ਗਉੜੀ ਮ: 5, 239)
ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥ ਗੁਰਬਚਨੀ ਸਚੁ ਸਬਦਿ ਪਛਾਤਾ ॥
(ਗਉੜੀ ਮ: 1, 154)

ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥ ਗੁਰ ਕੈ ਬਚਨਿ ਪਦਾਰਥ ਲਹੇ ॥
(ਗਉੜੀ ਮ: 5, 285)

## *(24) ਭਗਤੀ ਥਾਇ ਪੈਂਦੀ ਹੈ ਤੇ ਹਰੀ ਅੰਦਰ ਵਸਦਾ ਹੈ।*

ਗੁਰ ਕੈ ਬਚਨਿ ਭਗਤਿ ਥਾਇ ਪਾਇ ॥ ਹਰਿ ਜੀਉ ਆਪਿ ਵਸੈ ਮਨਿ ਆਇ ॥
(ਆਸਾ ਮ: 3, 365)

## *(25) ਹਰੀ ਨੂੰ ਪਾ ਲੈਂਦਾ ਹੈ, ਠਾਕੁਰ ਤੇ ਸੇਵਕ ਇਕ ਹੋ ਜਾਂਦੇ ਹਨ।*

ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥
ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥
(ਸਿਰੀ ਰਾਗ ਮ: 4, 82)

ਸਤਿਗੁਰ ਬਚਨੀ ਏਕੋ ਜਾਤਾ ॥ ਨਾਨਕ ਰਾਮ ਨਾਮਿ ਮਨੁ ਰਾਤਾ ॥
(ਆਸਾ ਮ: 1, 415)

ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥
ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥
(ਸਾਰੰਗ ਮ: 1, 1197)

ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥
ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ ॥
(ਰਾਮਕਲੀ ਵਾਰ ਮ: 1, 953)

ਗੁਰ ਬਚਨਿ ਧਿਆਇਆ ਜਿਨ੍ਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ ॥
ਸਭਿ ਕਹਹੁ ਮੁਖਹੁ ਨਰ ਨਰ ਹਰੇ ਨਰ ਨਰ ਹਰੇ ਨਰ ਨਰ ਹਰੇ
ਹਰਿ ਲਾਹਾ ਹਰਿ ਭਗਤਿ ਵਿਸੇਖਿਆ ॥ (ਕਾਨੜਾ ਵਾਰ ਮ: 4, 1316)

### *(26) ਸੱਚ ਰੂਪੀ ਫਲ ਪਾਂਦਾ ਹੈ।*

ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥
(ਸੋਰਠਿ ਮ: 1, 598)

## 10. ਉਪਦੇਸ਼

ਰਾਮ ਨਾਮੁ ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥
ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥
(ਮਾਰੂ ਮ: 1, 1030)

ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ॥
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ ॥
(ਮਾਰੂ ਮ: 1, 1014)

ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥
ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥ (ਮਾਰੂ ਮ: 3, 994)

ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸਤਾਰਹੁ ॥
(ਸਵਯੇ ਮ: 4, 1401)

# ਡਿੰਭੀ ਗੁਰੂ

ਡਿੰਭੀ ਗੁਰੂ ਕਹਿੰਦੇ ਹਨ ਕੱਚੇ ਅਸਮਰਥ ਗੁਰੂ ਨੂੰ, ਜਿਸ ਨੂੰ ਆਪਣੀ ਸੋਝੀ ਤਾਂ ਹੈ ਨਹੀਂ, ਪਰ ਦੂਜਿਆਂ ਨੂੰ ਸਿੱਖ ਮਤ ਦੇਣ ਨੂੰ ਤਿਆਰ ਬਰ ਤਿਆਰ ਫਿਰਦਾ ਹੈ। ਅਜਿਹੇ ਝੂਠੇ ਗੁਰੂਆਂ ਲਈ ਮਿਸਲ ਮਸ਼ਹੂਰ ਹੈ 'ਅੰਧਾ ਗੁਰੂ ਅਤੇ ਅੰਧਾ ਚੇਲਾ॥ ਨਰਕਾ ਨਰਕੀ ਧਕਮ ਧਕੇਲਾ॥' ਐਸੇ ਭਿਆਨਕ ਮਨੁੱਖਾਂ ਦੇ ਪਿੱਛੇ ਲੱਗਣ ਨਾਲ ਇਹੋ ਲੇਖਾ ਬਣਦਾ ਹੈ 'ਆਪ ਡੁਬੇਂਦੇ ਬਾਹਮਣਾਂ ਜਜਮਾਨ ਭੀ ਗਾਲੇ' ਭੇਡ ਦੀ ਪੂਛ ਪਕੜ ਕੇ ਦਰਿਆ ਨਹੀਂ ਲੰਘ ਸਕਦੇ, ਸਗੋਂ 'ਭੇਡੇ ਪੂਛਲ ਲਗੀਏ ਨਿਤ ਸਹਸਾ ਜੀਐ॥' (ਵਾਰ ਭਾਈ ਗੁਰਦਾਸ ਜੀ) ਹੁੰਦਾ ਹੈ। ਹਾਂ, ਗਊ ਦੀ ਪੂਛ ਪਕੜ ਕੇ ਪਾਰ ਹੋ ਸਕਦੇ ਹਾਂ।

ਦੁਨੀਆਂ ਗੁਰੂਆਂ ਨਾਲ ਭਰੀ ਪਈ ਹੈ, ਉਹ ਇਤਨੇ ਬਹੁਤ ਹੋ ਗਏ ਹਨ ਕਿ ਇੱਟ ਚੁੱਕੋ ਤੇ ਗੁਰੂ ਮਿਲਦਾ ਹੈ, ਸਿੱਖ ਇਤਨੇ ਨਹੀਂ ਮਿਲਦੇ ਜਿਤਨੇ ਗੁਰੂ ਮਿਲਦੇ ਹਨ। ਸੱਚ ਦੇ ਖੋਜੀਆਂ ਨੂੰ ਜਦ ਗੁਰੂ ਦੇ ਮਿਲਣ ਦੀ ਤੜਪ ਹੁੰਦੀ ਹੈ, ਉਹ ਐਸੇ ਆਪਣੇ ਆਪ ਬਣੇ ਹੋਏ 'ਗੁਰੂਆਂ' ਪਾਸ ਜਾਂਦੇ ਹਨ ਅਤੇ ਸ਼ਰਧਾ ਸਹਿਤ ਸੇਵਾ ਕਰਦੇ ਹਨ, ਪਰ ਜਦ ਕੋਲ ਰਹਿਣ ਕਰਕੇ ਦੇਖਦੇ ਹਨ ਕਿ ਉਹ ਗੁਰੂ ਵੀ ਮਨ ਇੰਦ੍ਰੀਆਂ ਦਾ ਉਸੇ ਤਰ੍ਹਾਂ ਗ਼ੁਲਾਮ ਹੈ, ਜਿਸ ਤਰ੍ਹਾਂ ਹੋਰ ਕੋਈ ਇਨਸਾਨ, ਪੈਸੇ ਮੁੱਛਣ ਦਾ ਸਾਮਾਨ ਬਣਾਇਆ ਹੋਇਆ ਹੈ, ਉਹ ਕਹਿ ਉਠਦੇ ਹਨ, ਸਾਨੂੰ ਐਸਾ ਗੁਰੂ ਨਹੀਂ ਚਾਹੀਦਾ ਤੇ ਗੁਰੂਡੰਮ ਦੇ ਬਰਖ਼ਿਲਾਫ਼ ਜਹਾਦ ਖੜ੍ਹਾ ਕਰ ਦਿੰਦੇ ਹਨ। ਉਹ ਆਪਣੀ ਚਤੁਰਾਈ ਨਾਲ ਇਥੋਂ ਤੀਕ ਕਹਿ ਦੇਂਦੇ ਹਨ ਕਿ ਧਰਮ ਪੁਸਤਕਾਂ ਜਿਥੇ ਜਿਥੇ ਗੁਰੂ ਦਾ ਜ਼ਿਕਰ ਆਇਆ ਹੈ, ਇਹ ਉਨ੍ਹਾਂ ਵੇਲਿਆਂ ਲਈ ਸੀ, ਅੱਜ ਕਲ੍ਹ ਕਿਸੀ ਗੁਰੂ ਦੀ ਲੋੜ ਨਹੀਂ ਅਤੇ ਧਰਮ ਪੁਸਤਕਾਂ ਹੀ ਗੁਰੂ ਦਾ ਕੰਮ ਦੇ ਸਕਦੀਆਂ ਹਨ। ਉਸ ਦਾ ਨਤੀਜਾ ਕੀ ਨਿਕਲਿਆ ਕਿ ਜ਼ਿੰਦਾ ਦੀ ਪੂਜਾ ਦਾ ਕਿਧਰੇ ਸਾਮਾਨ ਨਜ਼ਰ ਨਹੀਂ ਆ ਰਹਿਆ, ਉਲਟਾ ਮੁਰਦਾ ਪਰਸਤੀ ਦਾ ਰਿਵਾਜ ਹੋ ਗਿਆ ਹੈ। ਜੀਊਂਦੇ ਜਾਗਦੇ ਸੰਤ ਮਹਾਤਮਾਂ ਨੂੰ ਕਿਸੀ ਘਰ ਵਿਚ ਇੱਜ਼ਤ ਦੀ ਨਜ਼ਰ ਨਾਲ ਨਹੀਂ ਵੇਖਿਆ ਜਾਂਦਾ, ਉਨ੍ਹਾਂ ਦੀ ਜਗ੍ਹਾ ਪੁਰਾਤਨ ਰਿਸ਼ੀਆਂ ਮੁਨੀਆਂ ਦੀਆਂ ਕਾਗ਼ਜ਼ੀ ਤਸਵੀਰਾਂ ਨਾਲ ਮਕਾਨ ਨੂੰ ਸਜਾਇਆ ਜਾਂਦਾ ਹੈ। ਅਸਲੀ ਗੁਲਾਬ ਦੇ ਫੁਲ ਨੂੰ ਲੋਕ ਘਟ ਸੁੰਘਦੇ ਹਨ, ਕਾਗ਼ਜ਼ੀ ਨਕਲੀ ਫੁਲਾਂ ਦਾ ਘਰ ਘਰ ਰਿਵਾਜ ਹੋ ਰਿਹਾ ਹੈ। ਚੇਤਨ ਦੀ ਪੂਜਾ ਕੋਈ ਨਹੀਂ ਕਰ ਰਹੇ, ਜੜ੍ਹ ਪ੍ਰਕ੍ਰਿਤੀ ਦੀ ਪੂਜਾ ਮੁਖ ਰਖੀ ਜਾ ਰਹੀ ਹੈ। ਆਪਣੇ ਜਿਸਮ ਦੀ ਕਿਤਾਬ ਨੂੰ ਕੋਈ ਨਹੀਂ ਪੜ੍ਹਦਾ, ਕਾਗ਼ਜ਼ੀ ਕਿਤਾਬਾਂ ਦਾ ਰਵਾਜ ਜ਼ੋਰਾਂ ਵਿਚ ਹੈ। ਜੀਊਂਦੇ ਜਾਗਦੇ ਸਾਧੂ ਸੰਤ ਦੀ ਕਿਸੀ ਨੂੰ ਤਲਾਸ਼ ਨਹੀਂ ਹੈ, ਉਹ ਕੰਮ ਲੋਕੀਂ ਰਸਾਲਿਆਂ ਤੇ

ਟਰੈਕਟਾਂ ਤੋਂ ਲੈਣਾ ਚਾਹੁੰਦੇ ਹਨ। ਅਸਲੀਅਤ ਤੋਂ ਭੁਲੇ ਹੋਏ ਲੋਕ ਇਹ ਸਮਝਦੇ ਹਨ ਕਿ ਗੁਰੂ ਉਹ ਹੈ ਜੋ ਆਲਮ ਫ਼ਾਜ਼ਲ ਹੋਵੇ, ਲੈਕਚਰ ਦੇ ਸਕੇ ਜਾਂ ਕਥਾ ਕਰ ਸਕੇ, ਦੋ ਚਾਰ ਕਿਤਾਬਾਂ ਦਾ ਕਰਤਾ ਹੋ ਜਾਏ, ਕੁਛ ਰਿਧੀ ਸਿਧੀ ਦੀਆਂ ਤਾਕਤਾਂ ਰੱਖ ਕੇ ਕਿਸੀ ਨੂੰ ਵਰ ਤੇ ਕਿਸੀ ਨੂੰ ਸਰਾਪ ਦੇ ਸਕੇ, ਕਿਸੀ ਦੇ ਦਿਲ ਦਾ ਹਾਲ ਦੱਸ ਦੇਵੇ, ਇਸ ਤਰ੍ਹਾਂ ਦੁਨੀਆਂ ਨੂੰ ਮਦਾਰੀ ਦਾ ਖੇਲ੍ਹ ਦੱਸਕੇ ਇਕੱਠਾ ਕਰ ਸਕੇ। ਜੇਕਰ ਇਹ ਠੀਕ ਹੈ ਤਾਂ ਜਿਤਨੇ ਗੁਣੀ ਗਿਆਨੀ ਹਨ ਸਭ ਗੁਰੂ ਹੋਣੇ ਚਾਹੀਦੇ ਹਨ, ਪਰ ਵੇਖਣ ਵਿਚ ਆਉਂਦਾ ਹੈ ਕਿ ਉਹ ਵੀ ਮਨ ਇੰਦ੍ਰੀਆਂ ਦੇ ਉਸੇ ਤਰ੍ਹਾਂ ਅਧੀਨ ਹਨ ਜਿਸ ਤਰ੍ਹਾਂ ਹੋਰ ਕੋਈ । ਅਜਿਹੇ ਕਿਤਾਬਾਂ ਪੜ੍ਹੇ ਹੋਏ ਬੇ-ਅਮਲ ਲੋਕਾਂ ਦੀ ਗਤੀ ਉਸ ਖੋਤੇ ਦੀ ਨਿਆਂਈ ਹੈ ਜਿਸ ਦੀ ਪਿੱਠ ਉਤੇ ਬਹੁਤ ਸਾਰੀਆਂ ਕਿਤਾਬਾਂ ਦਾ ਜਾਂ ਚੰਦਨ ਦਾ ਭਾਰ ਹੋਵੇ ਪਰ ਉਹ ਉਸਦੇ ਇਲਮ ਤੇ ਖ਼ੁਸ਼ਬੂ ਤੋਂ ਬੇ-ਖ਼ਬਰ ਹੈ। ਜੇਕਰ ਰਿੱਧੀ ਸਿਧੀ ਦੀਆਂ ਤਾਕਤਾਂ ਵਾਲਿਆਂ ਦਾ ਨਾਮ ਗੁਰੂ ਹੈ ਤਾਂ ਮਿਸਮਰਾਈਜ਼ਰ ਤੇ ਮਦਾਰੀ ਲੋਕ, ਜੋ ਸ਼ਹਿਰਾਂ ਦੀਆਂ ਸੜਕਾਂ ਪੁਰ ਪੈਸਾ ਕਮਾਣ ਦੀ ਡੌਲ ਬਣਾ ਰਹੇ ਹਨ, ਸਭ ਗੁਰੂ ਹਨ।

ਅਸਲ ਗੁਰੂ ਪਰਮਾਰਥ ਦੇ ਤੱਤ ਦਾ ਜਾਨਣ ਵਾਲਾ ਹੈ ਤੇ ਤਾਕਤਾਂ ਰੱਖਦਾ ਹੋਇਆ ਵੀ, ਇਨ੍ਹਾਂ ਨੂੰ ਦਿਖਲਾਵੇ ਲਈ ਨਹੀਂ ਵਰਤਦਾ। ਬਨਾਵਟੀ ਗੁਰੂਆਂ ਦੀ ਗਿਣਤੀ ਚੋਖੀ ਹੋਣ ਕਰਕੇ ਸੱਚੇ ਸਾਧੂ ਸੰਤ ਨੂੰ ਵੀ ਪਖੰਡੀ ਕਰਕੇ ਹੀ ਦੇਖਿਆ ਜਾਂਦਾ ਹੈ, ਲੋਕੀ ਉਸ ਪੁਰ ਵਿਸ਼ਵਾਸ ਨਹੀਂ ਕਰਦੇ, ਸੱਪ ਦਾ ਡਸਿਆ ਹੋਇਆ ਰੱਸੀ ਤੋਂ ਪਿਆ ਡਰਦਾ ਹੈ। ਇਕ ਵਾਰੀ ਕਿਸੀ ਬਨਾਉਟੀ ਗੁਰੂ ਤੋਂ ਧੋਖਾ ਖਾ ਕੇ ਫਿਰ ਸੱਚੇ ਗੁਰੂ ਪੁਰ ਯਕੀਨ ਕਰਨ ਤੋਂ ਲੋਕੀ ਸੰਗਦੇ ਹਨ। ਸਾਡਾ ਅਫ਼ਸੋਸਨਾਕ ਤਜਰਬਾ ਸਾਨੂੰ ਹਦੋਂ ਵੱਧ ਹੁਸ਼ਿਆਰ ਤੇ ਸ਼ੱਕੀ ਬਣਾ ਦਿੰਦਾ ਹੈ।

ਸਿੱਖ ਦਾ ਗੁਰੂ ਨੂੰ ਲੱਭਣਾ ਤੇ ਪਛਾਨਣਾ ਅਤੀ ਕਠਨ ਹੈ-ਜਿਸ ਰਸਤੇ ਦਾ ਕੋਈ ਵਾਕਿਫ਼ ਨਹੀਂ ਉਸਦੇ ਨਜ਼ਾਰਿਆਂ ਦਾ ਕੋਈ ਕੀਕਣ ਯਕੀਨ ਕਰੇ ! ਮਹਾਤਮਾ ਦੀ ਪਰੀਖਿਆ ਕਰਨੀ ਗ਼ਲਤੀ ਹੈ, ਪਰ ਜੇ ਅੰਨ੍ਹੇ ਵਾਹ ਭਰੋਸਾ ਕਰੀਏ ਤਾਂ ਵੀ ਖ਼ਤਰਾ ਹੈ, ਕਿਉਂ ਜੋ ਕੱਚੇ ਗੁਰੂ ਤੋਂ ਮੁਕਤੀ ਨਹੀਂ :

ਕਾਚੇ ਗੁਰ ਤੇ ਮੁਕਤਿ ਨ ਹੂਆ ॥ (ਰਾਮਕਲੀ ਮ: 1, 932)

ਗੁਰੂ ਪਦਵੀ ਕੋਈ ਦੁਕਾਨਦਾਰੀ ਨਹੀਂ, ਇਹ ਤਾਂ ਨਿਰੋਲ ਉਸ ਮਾਲਕ ਦੀ ਬਖ਼ਸ਼ਸ਼ ਹੈ। ਪਾਖੰਡੀਆਂ ਦੰਭੀਆਂ ਪੁਰਸ਼ਾਂ ਨੇ ਗੁਰੂ ਪਦ ਨੂੰ ਗਿਰਾਵਟ ਵਿਚ ਲੈ ਆਂਦਾ ਹੈ। ਇਹ ਪਦ ਕੇਵਲ ਰਸਮੀ ਹੀ ਰਹਿ ਗਇਆ ਹੈ।

ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ (ਆਸਾ ਵਾਰ ਮ: 1, 471)

ਜਿਸ ਗੁਰੂ ਪਾਸੋਂ ਸਾਡਾ ਭਰਮ ਨਾ ਜਾਏ, ਉਹ ਗੁਰੂ ਕਿਸ ਕੰਮ ਦਾ। ਉਹ ਆਪ ਤਾਂ ਡੁਬਿਆ ਹੋਇਆ ਹੈ, ਜੋ ਉਸ ਨਾਲ ਲੱਗੇਗਾ, ਉਹਨੂੰ ਵੀ ਲੈ ਡੁੱਬੇਗਾ।

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥
(ਸਲੋਕ ਕਬੀਰ, 1370)

ਜੋ ਭਵਸਾਗਰ ਤੋਂ ਆਪ ਤਰਿਆ ਨਹੀਂ, ਉਹ ਦੂਸਰਿਆਂ ਨੂੰ ਕਿਵੇਂ ਤਰਾ ਸਕਦਾ ਹੈ ?

ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ਹਖੇ ॥
ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥

(ਮਾਰੂ ਵਾਰ ਮ: 5, 1101)

ਜਿਸਦਾ ਗੁਰੂ ਆਪ ਅੰਨ੍ਹਾ ਹੈ, ਉਸਦੇ ਚੇਲਿਆਂ ਨੂੰ ਕਿਥੇ ਟਿਕਾਣਾ ਹੋ ਸਕਦਾ ਹੈ ?

ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥ (ਸਿਰੀ ਰਾਗੁ ਮ: 1, 58)

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ, ਕਿ ਜਿਹੜਾ ਅੰਦਰੂਨੀ ਰਾਹ ਦਾ ਜਾਣੂ ਨਹੀਂ ਤੇ ਜਿਸ ਦੀ ਅੰਦਰਲੀ ਅੱਖ ਨਹੀਂ ਖੁਲ੍ਹੀ ਉਸਨੂੰ ਇਸ ਅਸਥੂਲ ਦੁਨੀਆਂ ਤੋਂ ਪਰੇ ਕੁਛ ਨਜ਼ਰ ਨਹੀਂ ਆਂਵਦਾ, ਉਹ ਦੂਸਰਿਆਂ ਨੂੰ ਉਸ ਮਾਰਗ ਤੇ ਕਿਵੇਂ ਪਾ ਸਕਦਾ ਹੈ :

ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥

(ਗੂਜਰੀ ਮ: 3, 491)

ਉਹ ਤਾਂ ਆਪ ਪੰਜਾਂ ਡਾਕੂਆਂ ਦਾ ਲੁੱਟਿਆ ਪਿਆ ਹੈ, ਉਸ ਦੀ ਮੱਤ ਹੋਛੀ ਹੈ, ਉਹ ਰਾਹ ਕਿਵੇਂ ਪਛਾਣ ਸਕਦਾ ਹੈ !

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ (ਸੂਹੀ ਮ: 1, 767)

ਉਹ ਕੂੜ ਬੋਲਦਾ ਤੇ ਮੁਰਦਾਰ ਖਾਣ ਖਾਲਾ ਹੈ, ਉਹ ਆਪ ਮੁੱਠਾ ਪਿਆ ਹੈ। ਉਹ ਅੰਧੇ ਦਾ ਅੰਧਾ ਹੈ। ਅੰਧੇ ਤੋਂ ਮੁਰਾਦ ਕੇਵਲ ਇਹੀ ਨਹੀਂ ਜੋ ਨਿਰਾ ਸੂਰਦਾਸ ਹੀ ਹੋਵੇ, ਨਹੀਂ, ਜਿਹਦੇ ਅੰਦਰ ਚਾਨਣ ਨਹੀਂ ਹੋਇਆ, ਉਸ ਮੂੜ੍ਹ ਪੁਰਖ ਨੂੰ ਅੰਨ੍ਹਾ ਕਹੀਦਾ ਹੈ।

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥

(ਰਾਮਕਲੀ ਵਾਰ ਮ: 2, 954)

ਪਰ ਜੇਕਰ ਅਜਿਹਾ ਅੰਧਾ ਹੁੰਦਿਆਂ ਵੀ ਉਹ ਦੂਸਰਿਆਂ ਨੂੰ ਰਸਤਾ ਦੱਸਣ ਦਾ ਡਿੰਭ ਕਰਦਾ ਹੈ, ਤਾਂ ਉਹ ਅਵਸ਼ ਆਪਣੇ ਸਾਥੀਆਂ ਨੂੰ ਗੁਮਰਾਹ ਕਰਦਾ ਹੈ, ਉਹ ਆਗੇ ਮਾਲਕ ਦੀ ਦਰਗਾਹ ਵਿਚ ਮਾਨ ਨਹੀਂ ਪਾਂਦਾ।

ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥

(ਵਾਰ ਮਾਝ ਮ: 1, 140)

ਗੁਰੂ ਨਾਨਕ ਸਾਹਿਬ ਜੀ ਦਸਦੇ ਹਨ :

ਨਾਨਕ ਅੰਧਾ ਹੋਇਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥

(ਵਾਰ ਮਾਝ ਮ: 1, 140)

ਅਜਿਹੇ ਅੰਧੇ ਗੁਰੂ ਦੇ ਦਸੇ ਹੋਏ ਰਾਹ ਤੇ ਉਹੀ ਚਲੇਗਾ, ਜੋ ਅੰਨ੍ਹਾ ਹੀ ਹੋਵੇਗਾ, ਜੇਕਰ ਸੁਜਾਖਾ ਹੋਵੇ ਤਾਂ ਉਹ ਕਿਉਂ ਕੁਰਾਹੇ ਪਵੇਗਾ।

ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜ ਪਾਇ॥

(ਵਾਰ ਰਾਮਕਲੀ ਮ: 2, 954)

ਅੰਧੇ ਗੁਰੂ ਤੋਂ ਭਰਮ ਨਹੀਂ ਜਾ ਸਕਦਾ, ਉਹ ਮੂਲ ਨੂੰ ਛੱਡ ਕੇ ਦੂਜੇ ਪਾਸੇ ਲੱਗ ਜਾਂਦਾ ਹੈ। ਉਹਨੂੰ ਮਾਇਆ ਦੀ ਜ਼ਹਿਰ ਚੜ੍ਹੀ ਰਹਿੰਦੀ ਹੈ ਅਤੇ ਮਾਇਆ ਹੀ ਅੰਦਰ ਸਮਾਂਦੀ ਹੈ।

ਅੰਧੇ ਗੁਰੂ ਤੇ ਭਰਮੁ ਨ ਜਾਈ॥ ਮੂਲੁ ਛੋਡਿ ਲਾਗੇ ਦੂਜੈ ਭਾਈ॥
ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ॥ (ਗਉੜੀ ਮ: 3, 232)

ਜਿਨ੍ਹਾਂ ਦਾ ਗੁਰੂ ਅੰਧਾ ਹੋਵੇ, ਉਸ ਦੇ ਸਿਖ ਵੀ ਅੰਧੇ ਕਰਮ ਹੀ ਕਰਨਗੇ। ਉਹ ਆਪਣੇ ਭਾਣੇ ਵਿਚ ਚਲਦੇ ਹਨ ਤੇ ਨਿਤ ਝੂਠ ਹੀ ਝੂਠ ਬੋਲਦੇ ਹਨ।

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥

(ਰਾਮਕਲੀ ਵਾਰ ਮ: 3, 951)

ਗੁਰੂ ਹੋਣਾ ਸੁਖੱਲਾ ਨਹੀਂ, ਬੜੀ ਭਾਰੀ ਜ਼ਿਮੇਂਵਾਰੀ ਦਾ ਕੰਮ ਹੈ। ਉਸ ਦਾ ਕੰਮ ਸਿੱਖ ਦੀ ਰੂਹ ਨੂੰ ਮਾਲਕ ਨਾਲ ਮਿਲਾਣਾ ਹੈ। ਇਹ ਕੰਮ ਕਿਸੇ ਪੂਰਨ ਸਮਰਥ ਪੁਰਖ ਥੀਂ ਹੀ ਨਿਭ ਸਕਦਾ ਹੈ। ਦੂਜਾ ਸਗੋਂ ਉਲਟਾ ਆਪਣਾ ਨੁਕਸਾਨ ਤੇ ਅਕਾਜ ਕਰਾ ਲੈਂਦਾ ਹੈ, ਆਪ ਭਟਕਦਾ ਤੇ ਨਾਲੇ ਦੂਜਿਆਂ ਨੂੰ ਭਟਕਾਂਦਾ ਹੈ। ਇਹੀ ਹਾਲ ਭੇਖੀ ਗੁਰੂਆਂ ਦਾ ਭੀ ਹੈ।

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥

(ਸਲੋਕ ਕਬੀਰ, 1377)

ਤਾਂ ਤੇ ਐਸਾ ਪੂਰਾ ਗੁਰੂ ਲੋੜੀਐ ਜਿਸ ਥੀਂ ਕੁਝ ਲੱਭੇ ਅਤੇ ਜੋ ਦੇਣ ਦੀ ਸਮਰਥਾ ਰੱਖਦਾ ਹੋਵੇ :

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥

(ਸਲੋਕ ਫਰੀਦ, 1380)

ਜੋ ਪਰਮਾਰਥ ਦੀ ਕਮਾਈ ਕਰਦਾ ਹੈ, ਕੇਵਲ ਉਸੀ ਨੂੰ ਉਪਦੇਸ਼ ਕਰਨ ਦਾ ਅਧਿਕਾਰ ਹੈ। ਗੁਰੂ ਅਰਜਨ ਸਾਹਿਬ ਜੀ ਫੁਰਮਾਂਦੇ ਹਨ :

ਆਪਿ ਕਮਾਉ ਅਵਰਾ ਉਪਦੇਸ॥ (ਗਉੜੀ ਮ: 5, 185)

ਜਿਸ ਦੇ ਅੰਦਰ ਮਾਲਕ ਵਸਦਾ ਹੈ, ਉਸਦੀ ਸਿਖਿਆ ਦੁਆਰਾ ਹੀ ਸੰਸਾਰ ਦੀ ਕਲਿਆਨ ਹੋਸਕਦੀ ਹੈ।

ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸਕੀ ਸੀਖ ਤਰੈ ਸੰਸਾਰੁ॥

(ਗਉੜੀ ਮ: 5, 269)

ਜਿਸ ਇਨਸਾਨ ਦੇ ਅੰਦਰ ਜੜ੍ਹ ਤੇ ਚੇਤਨ ਮਾਇਆ, ਜ਼ਰ ਤੇ ਜ਼ਨ ਕੰਚਨ ਤੇ ਕਾਮਣੀ ਦੀ ਵਿਸ ਚੜ੍ਹੀ ਹੋਈ ਹੈ, ਉਪਰੋਂ ਅੰਮ੍ਰਿਤ ਬਚਨ ਲੋਕਾਂ ਨੂੰ ਸੁਣਾਂਦਾ ਹੈ, ਉਹ ਜਮ ਪੁਰ ਦਾ ਅਧਿਕਾਰੀ ਹੈ :

ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮ ਪੁਰਿ ਬਾਧਾ ਚੋਟਾ ਖਾਵੈ ॥

(ਗਉੜੀ ਮ: 5, 194)

ਰਹਿਣੀ ਤਾਂ ਕੁਛ ਹੋਰ ਹੈ ਤੇ ਕਮਾਈ ਵੀ ਉਲਟੀ ਕਰਦਾ ਹੈ, ਹਿਰਦਾ ਮਾਲਕ ਦੇ ਪ੍ਰੇਮ ਤੋਂ ਸੁੰਨਾ ਹੈ, ਪਰ ਮੂੰਹ ਤੋਂ ਪਦਾਂ ਦੀ ਰਚਨਾ ਤੇ ਉਕਤੀ ਯੁਕਤੀ ਕਰਕੇ ਲੋਕਾਂ ਨੂੰ ਪ੍ਰਸੰਨ ਕਰਦਾ ਹੈ। ਮਾਲਕ ਤਾਂ ਘਟ ਘਟ ਦੀ ਜਾਨਣ ਵਾਲਾ ਹੈ, ਉਹ ਬਾਹਰਲੇ ਭੇਖਾਂ ਪੁਰ ਨਹੀਂ ਰੀਝਦਾ। ਜੋ ਖ਼ੁਦ ਆਪ ਤੇ ਕਮਾਈ ਨਹੀਂ ਕਰਦਾ ਤੇ ਦੂਸਰਿਆਂ ਨੂੰ ਉਪਦੇਸ਼ ਕਰਦਾ ਹੈ, ਉਹ ਜਨਮ ਮਰਨ ਵਿਚ ਆਂਵਦਾ ਹੈ :

ਰਹਤ ਅਵਰ ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥
ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥
ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥

(ਗਉੜੀ ਮ: 5, 269)

ਜੋ ਲੋਕ ਕਮਾਈ ਨਹੀਂ ਕਰਦੇ ਤੇ ਕੇਵਲ ਕਥਨੀ ਬਦਨੀ ਅੰਦਰ ਹੀ ਹਨ, ਉਹ ਸ਼ਬਦ ਤੇ ਤੱਤ ਨੂੰ ਨਹੀਂ ਪਛਾਣਦੇ।

ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ ॥ (ਆਸਾ ਮ: 5, 380)

ਸੋ ਲੋੜ ਇਸ ਗੱਲ ਦੀ ਹੈ ਕਿ ਪਹਿਲਾਂ ਆਪਣੇ ਮਨ ਦਾ ਸੁਧਾਰ ਹੋਵੇ, ਫੇਰ ਦੂਸਰਿਆਂ ਨੂੰ ਰੀਝਾਏ, ਰਾਮ ਨਾਮ ਹਿਰਦੇ ਵਿਚ ਵਸਾਵੇ ਤੇ ਫੇਰ ਦੁਨੀਆਂ ਨੂੰ ਸੁਣਾਵੇ ॥

ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥ (ਆਸਾ ਮ: 5, 381)

ਜਿਸ ਤਰ੍ਹਾਂ ਕੜਛੀ ਹਲਵੇ ਵਿਚ ਲਿਬੜੀ ਹੋਈ ਵੀ ਉਸਦੇ ਸੁਆਦ ਤੋਂ ਸੁੰਞੀ ਰਹਿੰਦੀ ਹੈ, ਉਸੇ ਤਰ੍ਹਾਂ ਹਰਿ ਨਾਮ ਦੇ ਰਸ ਤੋਂ ਸੁੰਨਾ ਉਪਦੇਸ਼ਕ ਕਿਸੇ ਕੰਮ ਦਾ ਨਹੀਂ।

ਕੜਛੀਆ ਫਿਰੰਨਿ੍ ਸੁਆਉ ਨ ਜਾਣਨਿ੍ ਸੁਞੀਆ ॥
ਸੇਈ ਮੁਖ ਦਿਸੰਨਿ੍ ਨਾਨਕ ਰਤੇ ਪ੍ਰੇਮ ਰਸਿ ॥

(ਵਾਰ ਗੂਜਰੀ ਮ: 5, 521)

ਜਿਨ੍ਹਾਂ ਨੂੰ ਮਨ ਦੀ ਪ੍ਰਤੀਤ ਨਹੀਂ, ਉਹਨਾਂ ਦਾ ਗਿਆਨ ਧਿਆਨ ਨਿਸਫਲ ਹੈ।

ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥

(ਵਾਰ ਸੋਰਠਿ ਮ: 3, 647)

ਜਿਨ੍ਹਾਂ ਦੇ ਹਿਰਦੇ ਅੰਦਰ ਕਪਟ ਹੈ ਤੇ ਮੁਖੋਂ ਝੂਠਾ ਗਿਆਨ ਕਥਦੇ ਹਨ, ਇਹ ਕੇਵਲ ਪਾਣੀ ਦੇ ਰਿੜਕਣ ਦੀ ਨਿਆਈਂ ਹੈ, ਉਸ ਵਿਚੋਂ ਕੁਛ ਨਿਕਲਦਾ ਨਹੀਂ, ਮਾਇਆ ਦੀ ਜ਼ਹਿਰ ਵਿਚ ਮਤੇ ਹੋਏ ਲੋਕ ਭਰਮਾਂ ਵਿਚ ਭੁਲੇ ਪਏ ਹਨ, ਉਹ ਉਪਦੇਸ਼ ਕੀ ਕਰ ਸਕਦੇ ਹਨ।

ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥

(ਸੋਰਠਿ ਕਬੀਰ, 656)

ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ ॥

(ਰਾਮਕਲੀ ਮ: 3, 909)

ਕਿਸੀ ਐਸੇ ਦੇ ਪਾਸ ਬੈਠੋ ਜਿਸ ਦੇ ਅੰਦਰ ਅੰਮ੍ਰਿਤ ਦਾ ਭੰਡਾਰ ਹੋਵੇ।

ਵਿਚਾਰਨ ਯੋਗ ਗੱਲ ਹੈ ਕਿ ਜੋ ਕੁਛ ਮਾਲਕ ਦੇ ਘਰ ਵਿਚ ਵਸਤ ਪਈ ਹੋਵੇ, ਉਹ ਨੌਕਰ ਨੂੰ ਮਿਲ ਸਕਦੀ ਹੈ, ਜਿਹੜੀ ਚੀਜ਼ ਮਾਲਕ ਦੇ ਪਾਸ ਹੀ ਨਹੀਂ ਉਹ ਨੌਕਰ ਉਥੋਂ ਕਿਵੇਂ ਲੈ ਸਕਦਾ ਹੈ ? ਜਿਸ ਦਾ ਮਾਲਕ ਆਪ ਨੰਗਾ ਭੁੱਖਾ ਹੋਵੇ, ਉਸਦਾ ਨੌਕਰ ਕਿਥੋਂ ਰੱਜ ਕੇ ਖਾ ਸਕਦਾ ਹੈ। ਜਿਸ ਗੁਰੂ ਦੀ ਸੇਵਾ ਕਰਨ ਪੁਰ ਫਿਰ ਧਰਮਰਾਇ ਉਸ ਤੋਂ ਹਿਸਾਬ ਮੰਗੇ, ਉਸ ਦੀ ਸੇਵਾ ਦੁਖ ਦਾ ਕਾਰਨ ਬਣਦੀ ਹੈ। ਸਾਨੂੰ ਅਜਿਹੇ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ, ਜੋ ਹਰਿ ਦਾ ਰੂਪ ਹੈ, ਜਿਸਦੇ ਦਰਸ਼ਨ ਕਰਕੇ ਜੀਵ ਨੂੰ ਸੁਫਲਤਾ ਹੁੰਦੀ ਹੈ ਅਤੇ ਫਿਰ ਧਰਮ ਰਾਇ ਹਿਸਾਬ ਨਹੀਂ ਮੰਗਦਾ। ਗੁਰੂ ਰਾਮਦਾਸ ਜੀ ਇਸ ਪਰਥਾਇ ਫੁਰਮਾਂਦੇ ਹਨ :

ਸਾਹਿਬ ਜਿਸਕਾ ਨੰਗਾ ਭੁਖਾ ਹੋਵੈ ਤਿਸਦਾ ਨਫਰੁ ਕਿਥਹੁ ਰਜਿ ਖਾਏ॥
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੋ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥
ਜਿਸਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥

(ਵਾਰ ਗਉੜੀ ਮ: 4, 306)

ਦੁਨੀਆਂ ਅਜਿਹੇ ਝੂਠੇ ਗੁਰੂਆਂ ਨਾਲ ਭਰੀ ਪਈ ਹੈ । ਸਚਾ ਗੁਰੂ ਜੋ ਸ਼ਬਦ ਸਰੂਪੀ ਤੇ ਸ਼ਬਦ ਅਭਿਆਸੀ ਹੋਵੇ, ਜੋ ਸ਼ਬਦ ਦੀ ਡੋਰ ਪਕੜਾਵੇ। ਜੇ ਇਸ ਤੋਂ ਛੁਟ ਕਿਸੀ ਝੂਠੇ ਗੁਰੂ ਨਾਲ ਫਸ ਰਿਹਾ ਤਾਂ ਉਹ ਮਾਇਆ ਜਾਲ ਵਿਚ ਰਹਿ ਗਿਆ। ਮਨੁਸ਼ ਦੇਹ ਜਿਹੜੀ ਦੁਰਲਭ ਹੈ, ਬੇਅਰਥ ਚਲੀ ਜਾਂਦੀ ਹੈ, ਇਸ ਕਰਕੇ ਗੁਰੂ ਸਾਹਿਬ ਫੁਰਮਾਂਦੇ ਹਨ, ਕਿ ਅਜਿਹੇ ਗੁਰੂ ਨੂੰ ਛੋੜਨ ਤੇ ਦੇਰ ਨ ਕਰੋ 'ਝੂਠੇ ਗੁਰੂ ਕੀ ਟੇਕ ਕੋ ਤਜਤ ਨ ਕਰੇ ਬਾਰ॥ ਦੁਵਾਰ ਨ ਪਾਵੇ ਸਬਦ ਕਾ ਭਟਕੇ ਬਾਰੋ ਬਾਰ।' ਅਜਿਹਾ ਅਫ਼ਸੋਸਨਾਕ ਹਾਲ ਦੇਖ ਕੇ ਲੋਕ 'ਗੁਰੂ ਡਮ' ਨੂੰ ਬਦਨਾਮ ਕਰਦੇ ਹੋਏ ਸਚੇ ਸਾਧਾਂ ਸੰਤਾਂ ਨੂੰ ਵੀ ਨਿੰਦ ਜਾਂਦੇ ਹਨ। ਜੇਕਰ ਸਾਡੇ ਦਿਲ ਦਿਮਾਗ਼ ਅੰਦਰ ਉਨ੍ਹਾਂ ਵਲੋਂ ਨਫ਼ਰਤ ਹੋ ਚੁੱਕੀ ਹੈ, ਅਸੀਂ ਸਚੇ-ਮਹਾਤਮਾ ਪਾਸ ਵੀ ਜਾਣ ਤੋਂ ਸੰਗਦੇ ਹਾਂ, ਜੇ ਜਾਈਏ ਵੀ ਤਾਂ ਮਲੀਨ ਬੁੱਧੀ ਹੋਣ ਕਰਕੇ ਅਸੀਂ ਉਨ੍ਹਾਂ ਨੂੰ ਆਪਣੀ ਭੈੜੀ ਦ੍ਰਿਸ਼ਟੀ ਦੁਆਰਾ ਵੇਖਦੇ ਹੋਏ ਉਨ੍ਹਾਂ ਦਾ ਗ਼ਲਤ ਅੰਦਾਜ਼ਾ ਲਗਾ ਜਾਂਦੇ ਹਾਂ।

ਇਕ ਮਾਲਕ, ਗੁਰੂ ਤੇ ਸਤਿਸੰਗ ਇਹ ਮੁਢੋਂ ਪਰਮਾਰਥ ਦੇ ਮੂਲ ਚਲੇ ਆਏ ਹਨ। ਸੱਚੇ ਮਹਾਤਮਾ ਤੇ ਉਸ ਦੀ ਸੰਗਤ ਬਿਨਾਂ ਜੀਵ ਦੀ ਕਲਿਆਨ ਨਹੀਂ। ਜੇਕਰ ਸਾਡਾ ਸਚੇ ਮਹਾਤਮਾ ਨਾਲ ਮੇਲ ਜੋਲ ਰਹੇ ਤਾਂ ਉਸ ਦੀ ਸੱਚੀ ਵਡਿਆਈ ਝਲਕਾ ਦੇਂਦੀ ਹੈ ਤੇ ਸਾਡੇ ਸਭ ਸੰਸੇ ਦੂਰ ਹੋ ਜਾਂਦੇ ਹਨ, ਸੱਚੀ ਵਡਿਆਈ ਕਦੇ ਲੁਕੀ ਛਿਪੀ ਨਹੀਂ ਰਹਿ ਸਕਦੀ। ਉਸ ਦੇ ਰਸ ਭਰੇ ਬਚਨ ਤੇ ਆਤਮਕ ਪ੍ਰਭਾਵ ਸਾਡੇ ਪੁਰ ਅਸਰ ਪਾਂਦੇ ਹਨ ਤੇ ਅਸੀਂ ਉਸ ਨੂੰ ਸਚੇ ਰੰਗ ਵਿਚ ਸਮਝਣ ਲੱਗ ਜਾਂਦੇ ਹਾਂ।

ਦੁਨੀਆਂ ਵਿਚ ਨਾਮ ਮਾਤ੍ਰ ਗੁਰੂਆਂ ਦੀ ਇਤਨੀ ਬਹੁਤਾਤ ਹੈ ਕਿ ਲੋਕ ਸਮਝਦੇ ਹਨ ਜਾਂ ਤੇ ਸੱਚਾ ਗੁਰੂ ਕੋਈ ਹੈ ਨਹੀਂ, ਜੇ ਹੈ ਤਾਂ ਇਤਨਿਆਂ ਵਿਚੋਂ ਉਸਦੀ ਤਲਾਸ਼ ਕਰਨਾ ਕਠਨ ਹੈ, ਇਸ ਕਰਕੇ ਹਾਰ ਕੇ ਚੁੱਪ ਹੋ ਜਾਂਦੇ ਹਨ ਜੇਕਰ ਅੰਦਰੋਂ ਸੱਚੀ ਤਲਾਸ਼ ਹੋਵੇ ਤਾਂ ਮਹਾਤਮਾਂ ਦੇ ਮਿਲਣ ਦਾ ਸਾਮਾਨ ਮਾਲਕ ਆਪ ਕਰ ਦਿੰਦਾ ਹੈ, ਉਹ ਖ਼ੁਦ ਆਪ ਆ

ਮਿਲਦਾ ਹੈ। ਇਹ ਮਾਲਕ ਦਾ ਨਿਯਮ ਹੈ। ਦਰਵਾਜ਼ਾ ਖੜਕਾ ਉਹ ਖੋਲ੍ਹਿਆ ਜਾਵੇਗਾ, ਜੋ ਮੰਗੋ ਉਹ ਦਿੱਤਾ ਜਾਵੇਗਾ। "Knock and it shall be opened. Ask and it shall be given." (Bible)

The Guru appears when the chela is ready. ਸੱਚ ਪੁਛੋ ਤਾਂ ਗੁਰੂ ਚੇਲੇ ਨੂੰ ਆਪ ਹੀ ਤਲਾਸ਼ ਕਰ ਲੈਂਦਾ ਹੈ। ਗੁਰਬਾਣੀ ਵੀ ਕਹਿੰਦੀ ਹੈ :

ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥

(ਮਲਾਰ ਮ: 5, 1266)

ਗੁਰੂ ਦੇ ਪ੍ਰਗਟ ਹੋਣ ਵਿਚ ਘਾਟਾ ਨਹੀਂ, ਕਮੀ ਹੈ ਤਾਂ ਸਾਡੀ ਸੱਚੀ ਤੜਪ ਤੇ ਮੰਗ ਦੀ ਹੈ। ਜਿਸ ਚੀਜ਼ ਦੀ ਲੋੜ ਹੋਵੇ, ਅਸੀਂ ਕਿਤਨੀਆਂ ਨਾਉਮੇਦੀਆਂ ਹੁੰਦਿਆਂ ਵੀ ਕੋਸ਼ਿਸ਼ ਕਰਦੇ ਹਾਂ। ਜੇਕਰ ਲਾਲ ਹੀਰੇ ਪੱਥਰਾਂ ਦਿਆਂ ਗੀਟਿਆਂ ਵਿਚ ਮਿਲ ਜਾਣ ਤਾਂ ਕੀ ਅਸੀਂ ਕੇਵਲ ਇਸ ਕਰਕੇ ਕਦਾਚਿਤ ਨਹੀਂ ਕਿ ਉਨ੍ਹਾਂ ਦਾ ਅੱਡੋ ਅੱਡ ਕਰਨਾ ਮੁਸ਼ਕਲ ਹੈ, ਉਨ੍ਹਾਂ ਨੂੰ ਸੁੱਟ ਦੇਂਦੇ ਹਾਂ ? ਪਹਿਲਾਂ ਬਿਰਹ ਪੈਦਾ ਹੁੰਦੀ ਹੈ, ਫਿਰ ਮਾਲਕ ਆਪ ਮਿਹਰ ਕਰਕੇ ਸੱਚੇ ਗੁਰੂ ਦਾ ਮਿਲਾਪ ਕਰਾ ਦੇਂਦਾ ਹੈ।

# ਡਿੰਭੀ ਗੁਰੂ

## 1. ਕਾਚਾ ਗੁਰੂ

ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥

(ਰਾਮਕਲੀ ਮ: 1, 932)

## 2. ਅੰਧਾ ਗੁਰੂ

ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥

(ਗਉੜੀ ਮ: 1, 229)

ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥

(ਸਿਰੀ ਰਾਗੁ ਮ: 1, 58)

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥

(ਰਾਮਕਲੀ ਵਾਰ ਮ: 3, 951)

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ (ਸੂਹੀ ਮ:1, 767)

ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥
ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥

(ਗੂਜਰੀ ਮ: 3, 491)

ਨਾਨਕ ਅੰਧਾ ਹੋਇਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥
(ਮਾਝ ਵਾਰ ਮ:1, 140)

ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥ (ਰਾਮਕਲੀ ਵਾਰ ਮ: 2, 954)

ਨਾਨਕ ਅੰਧਾ ਹੋਇਕੈ ਰਤਨਾ ਪਰਖਣ ਜਾਇ ॥
ਰਤਨਾ ਸਾਰ ਨਾ ਜਾਣਈ ਆਵੈ ਆਪੁ ਲਖਾਇ ॥ (ਰਾਮਕਲੀ ਵਾਰ ਮ: 2, 954)

## 3. ਅੰਨ੍ਹਾ ਕੌਣ ਹੈ ?

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥
(ਰਾਮਕਲੀ ਵਾਰ ਮ:2, 954)

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥
(ਰਾਮਕਲੀ ਵਾਰ ਮ: 2, 954)

## 4. ਐਸਾ ਗੁਰੂ ਆਪ ਡੁਬਦਾ ਹੈ ਤੇ ਸਿੱਖਾਂ ਨੂੰ ਵੀ ਡੋਬਦਾ ਹੈ

ਕੂੜ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥
ਓਇ ਆਪਿ ਡੁਬੇ ਪਰਨਿੰਦਕਾ ਸਗਲੇ ਕੁਲ ਡੋਬੇਨਿ ॥
(ਰਾਮਕਲੀ ਵਾਰ ਮ:3, 951)

ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ॥
ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥ (ਮਾਰੂ ਵਾਰ ਮ: 5, 1101)

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ (ਸਲੋਕ ਫਰੀਦ, 1384)

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥
(ਸਲੋਕ ਕਬੀਰ, 1370)

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥
(ਸਲੋਕ ਕਬੀਰ, 1371)

## 5. ਉਹ ਆਪਣਾ ਨੁਕਸਾਨ ਕਰਦਾ ਹੈ, ਉਹ ਰਸਤੇ ਵਿਚ ਰਹਿ ਜਾਂਦਾ ਹੈ ਤੇ ਹਰੀ ਨੂੰ ਨਹੀਂ ਪਾਂਵਦਾ

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥ (ਸਲੋਕ ਕਬੀਰ, 1369)

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥

(ਸਲੋਕ ਕਬੀਰ, 1369)

## 6. ਅਜਿਹਾ ਗੁਰੂ ਕਰੋ ਜਿਸ ਤੋਂ ਕੁਛ ਰਾਸ ਮਿਲੇ

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥ (ਸਲੋਕ ਫਰੀਦ, 1380)

## 7. ਗੁਰੂ ਆਪਣੀ ਕਿਰਤ ਕਰੇ

ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥

(ਬਿਹਾਗੜਾ ਵਾਰ ਮ: 3, 550)

ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥

(ਸਾਰੰਗ ਵਾਰ ਮ: 1, 1245)

## 8. ਭੇਖੀ ਜਾਂ ਨਿਰੇ ਵਿਦਵਾਨ ਗੁਰੂ

ਕਬੀਰ ਬਾਮਨੁ ਗੁਰੂ ਜਗਤ ਕਾ ਭਗਤਨ ਕਾ ਗੁਰੁ ਨਾਹਿ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥

(ਸਲੋਕ ਕਬੀਰ, 1377)

ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥ (ਆਸਾ ਕਬੀਰ, 475)

ਹਿਰਦੈ ਜਿਨ੍ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ॥ (ਗੂਜਰੀ ਮ: 3, 491)

# ਗੁਰੂ ਵਿਹੂਣੇ ਦੇ ਦੋਸ਼

ਅੱਜ ਕਲ੍ਹ ਘੋਰ ਕਲਜੁਗ ਦਾ ਸਮਾਂ ਹੈ, ਮਨ ਇੰਦਰੇ ਇਤਨੇ ਫੈਲਾਓ ਵਿਚ ਹਨ ਕਿ ਆਮ ਲੋਕ ਭੋਗਾਂ ਦੇ ਦੇ ਕੀੜੇ ਬਣ ਚੁਕੇ ਹਨ। Eat, drink and be merry, 'ਖਾਓ ਪੀਓ ਤੇ ਮਜ਼ੇ ਕਰੋ' ਦਾ ਅਸੂਲ ਧਾਰਨ ਕੀਤਾ ਹੋਇਆ ਹੈ, ਉਨ੍ਹਾਂ ਨੂੰ ਜਿਸਮ ਤੋਂ ਪਰੇ ਹੋਰ ਕੁਛ ਅਸਲੀਅਤ ਨਹੀਂ ਭਾਸਦੀ। ਜਿਸਮ ਨੂੰ ਪਕੜੀ ਬੈਠੇ ਹਨ, ਤੇ ਇਸਦੇ ਚਲਾਣ ਵਾਲੀ ਰੂਹ ਦਾ ਕੋਈ ਚਿਤ ਚੇਤਾ ਹੀ ਨਹੀਂ। ਕੀ ਜ਼ਿੰਦਗੀ ਜੋ ਜਿਸਮ ਨੂੰ ਸੁਰਜੀਤ ਕਰ ਰਹੀ ਹੈ, ਇਸਦੇ ਹਡ ਤੇ ਮਾਸ ਤੋਂ ਸ੍ਰੇਸ਼ਟ ਨਹੀਂ ? ਰੂਹ ਕਰਕੇ ਇਸ ਜਿਸਮ ਦੀ ਸਭ ਕਦਰ ਤੇ ਸੋਭਾ ਹੈ, ਰੂਹ ਦੇ ਇਸ ਤੋਂ ਨਿਕਲ ਜਾਣ ਤੇ ਇਸ ਨੂੰ ਇਕ ਘੜੀ ਕੋਈ ਨਹੀਂ ਰੱਖਦਾ, ਜਲਦੀ ਹੀ ਕਬਰਸਤਾਨ ਜਾਂ ਸਮਸ਼ਾਨ ਭੂਮੀ ਵਿਚ ਪੁਚਾ ਦਿਤਾ ਜਾਂਦਾ ਹੈ।

ਜੇਕਰ ਕਿਸੀ ਨੂੰ ਸਭ ਦੁਨੀਆਂ ਦੀ ਵੀ ਪ੍ਰਾਪਤੀ ਹੋ ਗਈ ਤਾਂ ਇਸਦਾ ਕੀ ਲਾਹਾ ਹੈ, ਜੇਕਰ ਉਸ ਨੇ ਆਪਣੀ ਆਤਮਾ ਨੂੰ ਨਹੀਂ ਪਛਾਣਿਆ, ਜਿਸਮ ਨੂੰ ਪਕੜੀ ਬੈਠਾ ਹੈ, ਤੇ ਉਸਦੇ ਸੁਵਾਰ ਆਤਮਾ ਨੂੰ ਜੋ ਇਸਦੇ ਚਲਾਣ ਵਾਲਾ ਹੈ, ਗੁੰਮ ਕਰ ਲਿਆ ਹੈ।

Understand the true profit of life. Is not life more than the meat, and the body more than the raiment ?

ਜ਼ਿੰਦਗੀ ਦੇ ਅਸਲੀ ਲਾਹੇ ਨੂੰ ਸਮਝੋ, ਕੀ ਜ਼ਿੰਦਗੀ ਮਾਸ ਤੋਂ ਤੇ ਜਿਸਮ ਆਪਣੇ ਪਹਿਨੇ ਹੋਏ ਕਪੜਿਆਂ ਤੋਂ ਜ਼ਿਆਦਾ ਕੀਮਤੀ ਨਹੀਂ ? ਇਨਸਾਨ ਸਾਰੇ ਇਲਮਾਂ ਤੇ ਸਾਇੰਸ ਦੀਆਂ ਖੋਜਾਂ ਦੇ ਪ੍ਰਾਪਤ ਹੁੰਦੇ ਹੋਏ ਵੀ ਦੁਖ ਦਾ ਰੂਪ ਬਣਿਆ ਬੈਠਾ ਹੈ। ਇਸਦਾ ਕਾਰਨ ਕੀ ਹੈ ? ਕੇਵਲ ਇਹ ਕਿ ਉਸ ਨੇ ਆਪਣੇ ਆਪ ਜਾਨਣ ਤੋਂ ਪਹਿਲਾਂ ਕੁਦਰਤੀ ਦੀਆਂ ਤਾਕਤਾਂ ਪਰ ਕਬਜ਼ਾ ਪਾਇਆ ਹੈ ਜੋ ਅੱਜ ਦੇ ਭਿਆਨਕ ਯੁਧ ਵਿਚ ਇਨਸਾਨਾਂ ਦੇ ਖੂਨ ਕਰਨ ਲਈ ਵਰਤੀਆਂ ਜਾ ਰਹੀਆਂ ਹਨ। ਕੁਛ ਐਸੀ ਹਵਾ ਚਲ ਪਈ ਹੈ ਕਿ ਲੋਕੀ ਇਥੋਂ ਤੀਕ ਆਖਦੇ ਨਜ਼ਰ ਆਂਵਦੇ ਹਨ ਕਿ ਸਾਡਾ ਰੱਬ ਨਾਲ ਕੀ ਵਾਸਤਾ ਹੈ, ਗੁਰੂ ਦੀ ਸਾਨੂੰ ਕੀ ਲੋੜ ਹੈ ? ਅਸੀਂ ਜਾਣੀਏ ਤੇ ਸਾਡਾ ਰੱਬ। ਬੜੇ ਅਸਚਰਜ ਦੀ ਬਾਤ ਹੈ ਕਿ ਮਾਮੂਲੀ ਤੋਂ ਮਾਮੂਲੀ ਕੰਮ ਸਿੱਖਣ ਲਈ ਤਾਂ ਉਸਤਾਦ ਦੀ ਲੋੜ ਪੈਂਦੀ ਹੈ, ਕੀ ਪਰਮਾਰਥ ਹੀ ਅਜਿਹਾ ਨਕਾਰਾ ਤੇ ਸੌਖਾ ਕੰਮ ਹੈ ਜੋ ਗੁਰੂ ਪੀਰ ਉਸਤਾਦ ਦੇ ਬਿਨਾਂ ਸਿਰੇ ਚੜ੍ਹ ਸਕੇ ! (ਦੇਖੋ ਗੁਰੂ ਦੀ ਜ਼ਰੂਰਤ ਦਾ ਪ੍ਰਕਰਣ)

ਮਨੁਸ਼ ਜੀਵਨ ਸਭ ਤੋਂ ਉਚਾ ਹੈ। ਇਨਸਾਨੀ ਜਾਮੇ ਦੇ ਅੰਦਰ ਹੀ ਮਾਲਕ ਦਾ ਮਿਲਾਪ ਕਰਨਾ ਹੈ, ਪਰ ਇਹ ਬਾਹਰ ਬਾਹਰ ਹੀ ਟੱਕਰਾਂ ਮਾਰਦਾ ਰਹਿੰਦਾ ਹੈ, ਇਸ ਕਾਇਆ

ਮੰਦਰ ਵਿਚ ਦਾਖ਼ਲ ਨਹੀਂ ਹੁੰਦਾ ਤੇ ਨਾ ਆਪਣੇ ਆਪ ਨੂੰ ਜਾਣਦਾ ਹੈ ਤੇ ਨਾ ਮਾਲਕ ਨੂੰ। ਇਸ ਕਾਇਆ ਮੰਦਰ ਦੀ ਕੁੰਜੀ ਗੁਰੂ ਪਾਸ ਹੈ ਜਿਸ ਪਾਸੋਂ ਕੁੰਜੀ ਲੈ ਕੇ ਜੀਵ ਇਸ ਪਿੰਡ ਤੋਂ ਚੜ੍ਹ ਕੇ ਅੰਡ ਬ੍ਰਹਮੰਡ ਤੋਂ ਪਾਰ ਜਾ ਸਕਦਾ ਹੈ ਤੇ ਮਾਲਕ ਨਾਲ ਮਿਲ ਸਕਦਾ ਹੈ।

ਗੁਰੂ ਦੇ ਨਾ ਮਿਲਣ ਕਰਕੇ ਮਨੁਸ਼ ਜੀਵਨ ਬਿਅਰਥ ਚਲਿਆ ਜਾਂਦਾ ਹੈ ਤੇ ਇਸ ਵਿਚ ਜੋ ਕੰਮ ਸਿੱਧ ਕਰਨਾ ਸੀ ਉਸ ਤੋਂ ਵਾਂਜਾ ਰਹਿ ਜਾਂਦਾ ਹੈ। ਗੁਰਬਾਣੀ ਦੱਸਦੀ ਹੈ ਕਿ ਗੁਰੂ ਮੰਤਰ ਤੋਂ ਹੀਨ ਜੋ ਪੁਰਸ਼ ਹਨ, ਉਨ੍ਹਾਂ ਦਾ ਜਨਮ ਭ੍ਰਿਸ਼ਟ ਹੈ, ਕੁੱਤੇ ਦੀ ਤਰ੍ਹਾਂ ਭੌਂਕ ਭੌਂਕ ਕੇ ਮਰਦੇ ਹਨ, ਸੂਰ ਦੀ ਤਰ੍ਹਾਂ ਵਿਸ਼ਿਆਂ ਦੇ ਵਿਸ਼ਟੇ ਦਾ ਆਹਾਰ ਕਰਦੇ ਹਨ, ਖੋਤੇ ਦੀ ਤਰ੍ਹਾਂ/ਦੁਨੀਆਂ ਦਾ ਭਾਰ ਢੋ ਢੋ ਕੇ ਖਪ ਜਾਂਦੇ ਹਨ, ਉਹ ਸੱਪ ਦੀ ਨਿਆਈਂ ਵਿਸ ਘੋਲਦੇ ਰਹਿੰਦੇ ਹਨ।

ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥
(ਸਹਸਕ੍ਰਿਤੀ ਮ: 5, 1356)

ਮਨਮੁਖ ਦਾ ਜਨਮ ਧ੍ਰਿਗ (ਹਜ਼ਾਰ ਵਾਰ ਲਾਨਤ) ਹੈ, ਜਿਸ ਨੇ ਪੂਰੇ ਗੁਰੂ ਦੀ ਸੇਵਾ ਨਹੀਂ ਕੀਤੀ, ਭਗਤੀ ਤੋਂ ਹੀਨ ਉਹ ਫ਼ਜ਼ੂਲ ਜਨਮ ਗਵਾ ਲੈਂਦਾ ਹੈ, ਉਸ ਦਾ ਦੁਨੀਆਂ ਵਿਚ ਆਵਣਾ ਕਿਸ ਕੰਮ ਦਾ ਹੈ।

ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ॥
ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮ ਨ ਭਾਇਆ॥ (ਭੈਰਉ ਮ: 3, 1131)

ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥
(ਸਿਰੀ ਰਾਗੁ ਮ: 3, 64)

ਸਾਡੇ ਅੰਦਰ ਜਨਮਾਂ ਦੀਆਂ ਮੈਲਾਂ ਭਰੀਆਂ ਪਈਆਂ ਹਨ।

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥
(ਸੋਰਠਿ ਵਾਰ ਮ: 3, 651)

ਇਨ੍ਹਾਂ ਮੈਲਾਂ ਦੇ ਦੂਰ ਕਰਨ ਦਾ ਇਲਾਜ ਸ਼ਬਦ ਦੀ ਕਮਾਈ ਹੈ ਜੋ ਗੁਰੂ ਪਾਸੋਂ ਮਿਲਦੀ ਹੈ। ਜੋ ਗੁਰੂ ਤੋਂ ਰਹਿਤ ਹਨ, ਨਾ ਹੀ ਉਨ੍ਹਾਂ ਨੂੰ ਸ਼ਬਦ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਨਾ ਉਨ੍ਹਾਂ ਦੀਆਂ ਮੈਲਾਂ ਕਟੀਆਂ ਜਾ ਸਕੀਆਂ ਹਨ।

ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ॥
ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ॥ (ਸਿਰੀ ਰਾਗੁ ਮ:1, 18)

ਵਿਸ਼ਿਆਂ ਦੇ ਭੋਗਾਂ ਵਿਚ ਜੀਵ ਸੁਖੀ ਨਹੀਂ ਹੋ ਸਕਦਾ, ਅਸਲੀ ਸੁਖ ਤਾਂ ਆਤਮ ਰਸ ਵਿਚ ਹੈ ਜੋ ਮਾਲਕ ਦੇ ਮਿਲਾਪ ਤੋਂ ਉਪਜਦਾ ਹੈ, ਜੋ ਬਿਨਾਂ ਗੁਰੂ ਹਾਸਲ ਨਹੀਂ ਹੋ ਸਕਦਾ।

ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥
(ਸਿਰੀ ਰਾਗੁ ਮ:3, 26)

ਬਿਨਾਂ ਸਤਿਗੁਰ ਸਭ ਦੁਨੀਆਂ ਬਿਲਕ ਬਿਲਕ ਕੇ ਮਰ ਜਾਂਦੀ ਹੈ, ਦਿਨ ਰਾਤ ਗੁਝੀ ਭਾਹ (ਅੱਗ) ਵਿਚ ਸੜਦੀ ਹੈ ਤੇ ਸ਼ਾਂਤੀ ਨਹੀਂ ਆਂਵਦੀ :

ਬਿਨੁ ਸਤਿਗੁਰ ਸਭ ਮੁਈ ਬਿਲਲਾਇ॥ ਅਨਦਿਨੁ ਦਾਝਹਿ ਸਾਤਿ ਨ ਪਾਇ॥

(ਧਨਾਸਰੀ ਮ: 3, 664)

ਲਖ ਪੀਰ ਪੈਕਾਬਰ ਅਉਲੀਏ ਲਖ ਕਾਜੀ ਮੁਲਾਂ ਸੇਖ॥
ਕਿਸੈ ਸਾਂਤਿ ਨ ਆਈਆ ਬਿਨੁ ਸਤਿਗੁਰ ਕੇ ਉਪਦੇਸ॥ (ਜਨਮ ਸਾਖੀ)

ਮਨਮੁਖ ਦੀ ਅੰਦਰਲੀ ਅੱਖ ਨਹੀਂ ਖੁਲ੍ਹਦੀ, ਉਹ ਅੰਨ੍ਹਾਂ ਹੋਕੇ ਕਰਮ ਕਮਾਂਦਾ ਹੈ ਤੇ ਬਿਨਾਂ ਗੁਰੂ ਦੇ ਮਾਇਆ ਮੋਹ ਵਿਚ ਬੱਧਾ ਹੋਇਆ ਦੁਖ ਪਾਂਦਾ ਹੈ :

ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ॥
ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ॥

(ਸੂਹੀ ਮ: 3, 753)

ਸਭ ਜਗਤ ਗੁਰੂ ਬਾਝੋਂ ਬਉਰਾ ਫਿਰਦਾ ਹੈ ਤੇ ਮਾਲਕ ਦੇ ਦਰ ਦੀ ਖ਼ਬਰ ਨਹੀਂ ਪਾਂਦਾ। ਜਨਮ ਮਰਨ ਵਿਚ ਆ ਆ ਕੇ ਦੁਖੀ ਰਹਿੰਦਾ ਹੈ।

ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ॥

(ਭੈਰਉ ਮ:3, 1132)

ਗੁਰੂ ਵਿਹੂਣੇ ਦੇ ਅਨੇਕਾਂ ਦੋਸ਼ ਹਨ। ਜੀਵ ਮਾਇਆ ਵਿਚ ਵੇੜ੍ਹਿਆ ਹੋਇਆ ਤ੍ਰਿਸ਼ਨਾ ਵਿਚ ਸੜਦਾ ਰਹਿੰਦਾ ਹੈ ਤੇ ਕਾਮ, ਮੋਹ ਤੇ ਗਰਬ ਵਿਚ ਰਹਿੰਦਾ-ਹੋਇਆ ਥਾਉਂ ਨਹੀਂ ਪਾਂਦਾ। ਉਸਦੀ ਹਉਮੈ ਦੀ ਪੀੜ ਨਹੀਂ ਜਾਂਦੀ ਤੇ ਨਾ ਹੀ ਮਨ ਟਿਕਦਾ ਹੈ। ਗੁਰੂ ਬਾਝੋਂ ਅੰਧ ਗੁਬਾਰ ਹੈ, ਜੀਵ ਨੂੰ ਕੁਛ ਸੁਝਦਾ ਨਹੀਂ ਤੇ ਨਾ ਹੀ ਕਮਾਈ ਹੋ ਸਕਦੀ ਹੈ। ਗੁਰੂ ਬਿਨਾਂ ਪਰਮਾਰਥ ਦੀ ਠੀਕ ਸਮਝ ਨਹੀਂ ਆਂਵਦੀ, ਨਾ ਸੁਰਤ ਆਂਵਦੀ ਹੈ ਤੇ ਨਾ ਕੋਈ ਸਿੱਧੀ ਹੋ ਸਕਦੀ ਹੈ।

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥

(ਸਵਈਏ ਮ:4, 1399)

ਮਨ ਹਾਥੀ ਹੈ, ਗੁਰੂ ਹਾਥੀਵਾਨ ਹੈ, ਜੋ ਗਿਆਨ ਦੇ ਕੁੰਡੇ ਨਾਲ ਇਸਨੂੰ ਸਿੱਧੇ ਰਸਤੇ ਰਖਦਾ ਹੈ, ਜਿਸ ਪਾਸੋਂ ਕੁੰਜੀ ਲੈ ਕੇ ਜੀਵ ਇਸ ਪਿੰਡ ਤੋਂ ਚੜ੍ਹ ਕੇ ਅੰਡ ਬ੍ਰਹਮੰਡ ਤੋਂ ਪਾਰ ਜਾ ਸਕਦਾ ਹੈ। ਮਨ ਦਾ ਤਾਕ ਨਹੀਂ ਉਘੜਦਾ ਤੇ ਘਰ ਦਾ ਰਾਹ ਨਹੀਂ ਮਿਲਦਾ। ਗ੍ਰੰਥਾਂ ਪੋਥੀਆਂ ਨੂੰ ਪੜ੍ਹਦਾ ਹੈ, ਤੱਤ ਦੀਆਂ ਗੱਲਾਂ ਤੇ ਵਿਆਖਿਆ ਕਰਦਾ ਹੈ; ਪਰ ਤੱਤ ਤੋਂ ਵਾਂਜਾ ਰਹਿ ਜਾਂਦਾ ਹੈ।

ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥

(ਆਸਾ ਵਾਰ ਮ:1, 470)

ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ॥ ਵਾਦੁ ਵਖਾਣਹਿ ਤਤੁ ਨ ਜਾਣਾ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ॥ (ਮਾਰੂ ਮ:1, 1032)

ਉਸ ਦੇ ਸਿਰ ਜਮ ਦਾ ਭੈ ਤੇ ਚਉਰਾਸੀ ਦਾ ਚੱਕਰ ਬਣਿਆ ਰਹਿੰਦਾ ਹੈ, ਭਵਸਾਗਰ ਤੋਂ ਪਾਰ ਨਹੀਂ ਜਾ ਸਕਦਾ।

ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗ ਹੀਣ ਵਸਿ ਕਾਲ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ॥
(ਸਿਰੀ ਰਾਗੁ ਮ:4, 40)

ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ॥
(ਸੋਰਠਿ ਮ:5, 611)

ਗੁਰੂ ਤੋਂ ਬਿਨਾਂ ਭਗਤੀ ਤੇ ਭਾਉ ਨਹੀਂ ਬਣਦਾ ਤੇ ਨਾਮ ਨਾਲ ਪਿਆਰ ਨਹੀਂ ਹੁੰਦਾ ਅਤੇ ਗਿਆਨ ਦੀ ਪ੍ਰਾਪਤੀ ਅਸੰਭਵ ਹੈ।

ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥
(ਸਲੋਕ ਮ:3, 1417)

ਬਿਨੁ ਗੁਰ ਭਗਤਿ ਨ ਭਾਉ ਹੋਇ॥ (ਬਸੰਤ ਮ:1, 1170)

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ (ਸਿਰੀ ਰਾਗੁ ਮ:1, 59)

ਸਭ ਸ਼ਾਸਤ੍ਰ ਤੇ ਬੇਦ ਆਦਿਕ ਇਹ ਪੁਕਾਰਦੇ ਹਨ ਕਿ ਬਿਨਾਂ ਗੁਰੂ ਕੋਈ ਮੁਕਤੀ ਨਹੀਂ ਪਾ ਸਕਦਾ, ਸਭਨਾ ਦੀ ਇਸ ਗੱਲ ਵਿਚ ਇਕੋ ਮੱਤ ਹੈ।

ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ॥ (ਗੂਜਰੀ ਮ:5, 495)

ਇਹ ਦੀਰਘ ਵਿਚਾਰ ਨਾਲ ਦੇਖਿਆ ਗਿਆ ਹੈ ਕਿ ਬਿਨਾਂ ਗੁਰੂ ਪੂਰੇ ਦੇ ਜੀਵ ਦਾ ਉਧਾਰ ਨਹੀਂ ਤੇ ਹਰਿ ਜੀ ਦੇ ਦੁਆਰ ਦੀ ਪ੍ਰਾਪਤੀ ਨਹੀਂ ਹੁੰਦੀ :

ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ॥ (ਦੇਵਗੰਧਾਰੀ ਮ:5, 535)

ਪ੍ਰਭੂ ਕਿਰਪਾ ਤੇ ਪੂਰਨ ਭਾਗਾਂ ਬਿਨਾਂ ਨਹੀਂ ਮਿਲਦਾ।

ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ॥
ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ॥
(ਸਿਰੀ ਰਾਗੁ ਮ: 3, 33)

ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ॥
(ਸਿਰੀ ਰਾਗੁ ਮ: 4, 40)

ਨਿਗੁਰੇ ਦਾ ਦਰਸ ਬੁਰਾ ਹੈ ਨਿਗੁਰੇ ਦਾ ਗਤੀ ਅਸਹਿ ਹੈ ਤੇ ਸਤਿਗੁਰ ਤੋਂ ਮੂੰਹ ਫੇਰਨ ਜਾਂ ਉਸ ਦੀ ਨਿੰਦਾ ਕਰਨ ਦੀ ਗਤੀ ਅਕਹਿ, ਇਸ ਦੀ ਬਾਬਤ ਤੇ ਉਪਰ ਲਿਖੇ ਵਿਸ਼ਿਆਂ ਪੁਰ ਗੁਰਬਾਣੀ ਦੇ ਅਨੇਕਾਂ ਪ੍ਰਮਾਣ ਪਾਠਕਾਂ ਦੇ ਵਿਚਾਰਨ ਲਈ ਦਿੱਤੇ ਗਏ ਹਨ।

# ਗੁਰੂ ਵਿਹੂਣੇ ਦੇ ਦੋਸ਼

## 1. ਗੁਰੂ ਵਿਹੂਣੇ ਦੇ ਦੋਸ਼

### *(1) ਜਨਮ ਬਿਰਥਾ ਜਾਂਦਾ ਹੈ।*

ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥
ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥
(ਵਾਰ ਮਾਰੂ ਮ: 5, 1096)

ਜਨਮ ਮਰਨ ਕਉ ਇਹੁ ਜਗੁ ਬੁਪੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥
(ਸੋਰਠਿ ਮ: 1, 598)

ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥
(ਸਹਸਕ੍ਰਿਤੀ ਮ: 5, 1356)

ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥ (ਭੈਰਉ ਮ: 3, 1131)

ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥
(ਸਿਰੀ ਰਾਗੁ ਮ:3, 64)

ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗ ਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥
(ਗੂਜਰੀ ਮ: 4, 10)

ਜਿਨ੍ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥
ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ ॥
(ਬਸੰਤ ਹਿੰਡੋਲ ਮ: 4, 1179)

ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥
ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥
(ਸਿਰੀ ਰਾਗੁ ਮ:3, 33)

### *(2) ਬਿਨਾਂ ਗੁਰੂ ਮੈਲ ਨਹੀਂ ਉਤਰਦੀ।*

ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥
ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸਾ ॥
(ਸਿਰੀ ਰਾਗੁ ਮ: 1, 18)

### *(3) ਧੀਰਜ ਤੇ ਸੰਤੁਸ਼ਟੀ ਨਹੀਂ ਹੁੰਦੀ।*

ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ॥

(ਸਿਰੀ ਰਾਗੁ ਮ:1, 20)

### *(4) ਸੁਖ ਤੇ ਸ਼ਾਂਤੀ ਨਹੀਂ।*

ਗੁਰ ਬਿਨੁ ਕਿਉ ਤਰੀਐ ਸੁਖੁ ਹੋਇ॥
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ॥ (ਸਿਰੀ ਰਾਗੁ ਮ:1, 20)

ਜੇ ਲਖ ਇਸਤਰੀਆ ਭੋਗ ਕਰਹਿ ਨਵਖੰਡ ਰਾਜੁ ਕਮਾਹਿ॥
ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥

(ਸਿਰੀ ਰਾਗੁ ਮ: 3, 26)

ਸਚਾ ਸਬਦੁ ਸਾਲਾਹਿ ਸਚਿ ਸਮਾਈਐ॥
ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ॥

(ਮਾਝ ਵਾਰ ਮ: 1, 144)

ਬਿਨੁ ਸਤਿਗੁਰੁ ਸਭ ਮੁਈ ਬਿਲਲਾਇ॥
ਅਨਦਿਨੁ ਦਾਝਹਿ ਸਾਤਿ ਨ ਪਾਇ॥ (ਧਨਾਸਰੀ ਮ: 3,664)

ਲਖ ਪੀਰ ਪੈਕਾਂਬਰ ਅਉਲੀਏ ਲਖ ਕਾਜੀ ਮੁਲਾਂ ਸੇਖ॥
ਕਿਸੈ ਸਾਂਤਿ ਨ ਆਈਆ ਬਿਨ ਸਤਿਗੁਰ ਕੇ ਉਪਦੇਸ॥ (ਜਨਮਸਾਖੀ)

ਮਨਮੁਖੁ ਰੋਗੀ ਹੈ ਸੰਸਾਰਾ॥ ਸੁਖ ਦਾਤਾ ਵਿਸਰਿਆ ਅਗਮ ਅਪਾਰਾ॥
ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ॥

(ਮਾਝ ਮ: 3, 118)

ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ॥

(ਗੂਜਰੀ ਵਾਰ ਮ: 3, 516)

### *(5) ਸਦਾ ਦਾ ਦੁਖ ਹੁੰਦਾ ਹੈ।*

ਬਿਨੁ ਗੁਰ ਭੇਟੇ ਦੁਖੁ ਕਮਾਇ॥ ਮਨਮੁਖਿ ਬਹੁਤੀ ਮਿਲੈ ਸਜਾਇ॥

(ਆਸਾ ਮ: 3, 361)

ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ॥
ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ॥ (ਸੂਹੀ ਮ: 3, 753)
ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ।
ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ॥ (ਰਾਮਕਲੀ ਵਾਰ ਮ: 3, 947)

ਅਨਰਸ ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ॥
ਸਤਿਗੁਰੁ ਪੁਰਖੁ ਨ ਭੇਟਿਓ ਜਿ ਸਚੀ ਬੂਝ ਬੁਝਾਇ॥ (ਆਸਾ ਮ: 3, 430)

ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥
ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥

(ਵਡਹੰਸ ਵਾਰ ਮ: 4, 586)

### *(6) ਜਗ ਬਉਰਿਆ ਫਿਰਦਾ ਹੈ, ਭਰਮਾਂ ਵਿਚ ਭੁਲਦਾ ਹੈ, ਮਾਲਕ ਦੇ ਦਰ ਦੀ ਖ਼ਬਰ ਨਹੀਂ ਮਿਲਦੀ।*

ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ॥

(ਭੈਰਉ ਮ: 3, 1132)

ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ॥
ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ॥
ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥
ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ॥
ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ॥
ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ॥

(ਸਿਰੀ ਰਾਗੁ ਮ: 3, 67)

### *(7) ਮਾਇਆ ਵਿਚ ਮੋਹਿਆ ਰਹਿੰਦਾ ਹੈ।*

ਹੈ ਨਿਕਟੇ ਅਰੁ ਭੇਦੁ ਨ ਪਾਇਆ॥ ਬਿਨੁ ਸਤਿਗੁਰ ਸਭ ਮੋਹੀ ਮਾਇਆ॥

(ਭੈਰਉ ਮ: 5, 1139)

### *(8) ਤ੍ਰਿਸ਼ਨਾ ਵਿਚ ਜਲਦਾ ਹੈ।*

ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ॥
ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ॥
ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ॥ (ਸਿਰੀ ਰਾਗੁ ਮ: 1, 19)

ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ॥
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ॥ (ਰਾਮਕਲੀ ਮ: 1, 933)

ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ॥
ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ॥

(ਵਡਹੰਸ ਵਾਰ ਮ: 3, 588)

### *(9) ਕਾਮ ਮੋਹ ਤੇ ਗਰਬ ਵਿਚ ਰਹਿੰਦਾ ਹੋਇਆ ਥਾਉਂ ਨਹੀਂ ਪਾਂਦਾ।*

ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ ਕਿਸੁ ਆਗੈ ਜਾਇ ਪੁਕਾਰੇ॥
ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ॥

(ਗਉੜੀ ਮ: 3, 245)

ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥
ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ ॥ (ਆਸਾ ਮ: 5, 460)

ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥
ਨਾਨਕ ਬਿਨੁ ਗੁਰ ਮੂਆ ਜਨਮੁ ਹਾਰਿ ॥ (ਰਾਮਕਲੀ ਮ: 1, 946)

ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ ॥
ਅਹੰਕਾਰੀਆ ਨੋ ਦੂਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ ॥
(ਗਉੜੀ ਵਾਰ ਮ: 4, 303)

## *(10) ਹਉਮੈ ਪੀੜ ਨਹੀਂ ਜਾਂਦੀ।*

ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥ (ਸਿਰੀ ਰਾਗੁ ਮ: 3, 36)

## *(11) ਮਨ ਨਹੀਂ ਟਿਕਦਾ, ਕਠੋਰ ਚਿਤ ਵਾਲੇ ਸਤਿਗੁਰ ਪਾਸ ਨਹੀਂ ਬੈਠ ਸਕਦੇ।*

ਮਨਮੁਖੁ ਪ੍ਰਾਣੀ ਮੁਗਧੁ ਹੈ ਨਾਮ ਹੀਣ ਭਰਮਾਇ ॥
ਬਿਨੁ ਗੁਰ ਮਨੂਆ ਨਾ ਟਿਕੈ ਫਿਰਿ ਫਿਰਿ ਜੂਨੀ ਪਾਇ ॥
(ਗਉੜੀ ਵਾਰ ਮ: 3, 313)

ਜਿਨਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥
(ਗਉੜੀ ਵਾਰ ਮ: 4, 314)

## *(12) ਗੁਰੂ ਬਿਨਾਂ ਘੋਰ ਅੰਧਕਾਰ ਹੈ, ਕੁਝ ਸੁਝਦਾ ਨਹੀਂ, ਨਾ ਕਮਾਈ ਹੁੰਦੀ ਹੈ ਅਤੇ ਨਾ ਸੁਰਤ ਆਂਵਦੀ ਹੈ।*

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ (ਆਸਾ ਵਾਰ ਮ: 2, 463)

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥
(ਸਵਈਏ ਮ:4, 1399)

ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥ (ਮਲਾਰ ਮ: 1, 1275)

ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥
ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥
(ਮਾਝ ਮ: 3, 116)

ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥

ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥
(ਗੂਜਰੀ ਮ: 5, 495)

ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ ॥
ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ ॥
(ਬਿਹਾਗੜਾ ਵਾਰ ਮ: 4, 554)

ਗੁਰਮੁਖਿ ਨਾਦ ਬੇਦ ਬੀਚਾਰੁ ॥ ਬਿਨੁ ਗੁਰ ਪੂਰੇ ਘੋਰ ਅੰਧਾਰੁ ॥
(ਮਲਾਰ ਮ: 5, 1270)

ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮ ਕਾਲਿ ॥
ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥ (ਸਿਰੀ ਰਾਗੁ ਮ: 3, 30)

ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ ਝਾਰ ॥
ਬਿਨਾ ਸਤਿਗੁਰ ਬੂਝ ਨਾਹੀ ਤਮ ਮੋਹ ਮਹਾਂ ਅੰਧਾਰ ॥ (ਸਾਰੰਗ ਮ: 5, 1229)

ਬਿਨੁ ਗੁਰ ਸੋਝੀ ਕਿਸੈ ਨ ਹੋਇ ॥ ਆਪੇ ਕਰੈ ਕਰਾਵੈ ਸੋਇ ॥
(ਪ੍ਰਭਾਤੀ ਮ: 1, 1344)

ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ ॥
ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ ॥
(ਗਉੜੀ ਵਾਰ ਮ: 4, 303)

ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ ॥
ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ ॥ (ਭੈਰਉ ਮ: 3, 1132)

ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥
ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥
(ਸਾਰੰਗ ਵਾਰ ਮ: 3, 1249)

## *(13) ਗੁਰੂ ਬਿਨਾਂ ਰਾਹ ਨਹੀਂ ਮਿਲਦਾ ਤੇ ਜੀਵ ਨਿਤ ਔਝੜ ਪੈਂਦਾ ਹੈ।*

ਮਨਮੁਖਿ ਭੂਲੈ ਭੁਲਾਈਐ ਭੂਲੀ ਠਉਰ ਨ ਕਾਇ ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥ (ਸਿਰੀ ਰਾਗ ਮ: 1, 60)

ਮਨੁ ਕੁੰਚਰੁ ਪੀਲਕੁ ਗੁਰੂ ਗਿਆਨ ਕੁੰਡਾ ਜਹ ਖਿੰਚੇ ਤਹ ਜਾਇ ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥
(ਗੂਜਰੀ ਮ: 3, 516)

ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗੁ ਨ ਪਾਇਆ ॥
ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ ॥ (ਸੂਹੀ ਮ: 4, 773)

ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ ॥
ਹਰਿ ਸੁਖ ਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ ॥
(ਸਿਰੀ ਰਾਗੁ ਮ: 3, 65)

ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥

(ਆਸਾ ਵਾਰ ਮ: 1, 470)

### *(14) ਗੁਰੂ ਬਿਨਾਂ ਮਨ ਦਾ ਤਾਕ ਨਹੀਂ ਉਘੜਦਾ ਤੇ ਤਤ ਨਹੀਂ ਮਿਲਦਾ।*

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥

(ਸਾਰੰਗ ਵਾਰ ਮ: 4, 1237)

ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥

(ਮਾਰੂ ਵਾਰ ਮ: 1, 1093)

ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਰਾਹਾ ਹੇ ॥

(ਮਾਰੂ ਮ: 1, 1032)

### *(15) ਬਿਨਾਂ ਗੁਰੂ ਜੀਵ ਅੰਨ੍ਹਾ ਹੈ, ਉਸਨੂੰ ਘਟ ਦਾ ਰਾਹ ਨਹੀਂ ਮਿਲਦਾ।*

ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥
ਕਹੁ ਨਾਨਕ ਨਿਸਚੌ ਧ੍ਯਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥

(ਸਹਸਕ੍ਰਿਤੀ ਮ: 1, 1353)

### *(16) ਚਉਰਾਸੀ ਦਾ ਚੱਕਰ ਬਣਿਆ ਰਹਿੰਦਾ ਹੈ।*

ਕੋਟਿ ਜਨਮ ਭ੍ਰਮਤੌ ਬਹੁ ਭਾਤੀ ਥਿਤਿ ਨਹੀ ਕਤਹੂ ਪਾਈ ॥
ਪੂਰਾ ਸਤਿਗੁਰੁ ਸਹਜਿ ਨ ਭੇਟਿਆ ਸਾਕਤੁ ਆਵੈ ਜਾਈ ॥

(ਸਾਰੰਗ ਮ: 5, 1224)

ਸਤਿਗੁਰ ਸੁਖ ਸਾਗਰੁ ਜਗ ਅੰਤਰਿ ਹੋਰਥੈ ਸੁਖੁ ਨਾਹੀ ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥

(ਸੋਰਠਿ ਮ: 3, 603)

ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ ॥

(ਸਿਰੀ ਰਾਗੁ ਮ: 4, 40)

ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਜੰਮੇ ਮਰਿ ਕੋੜੇ ॥
ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥

ਮਨਿ ਖੋਟੇ ਦਯਿ ਵਿਛੋੜੇ ॥ (ਗਉੜੀ ਵਾਰ ਮ: 4, 306)

## *(17) ਭਵਸਾਗਰ ਤੋਂ ਪਾਰ ਨਹੀਂ ਜਾਂਦਾ।*

ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ ॥
(ਆਸਾ ਮ: 1, 355)

ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥
(ਮਾਝ ਵਾਰ ਮ: 1, 138)

ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ ॥
ਜਿਸੁ ਸਤਿਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥
(ਸਿਰੀ ਰਾਗੁ ਮ: 1, 22)

ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥ (ਸਿਰੀ ਰਾਗੁ ਮ: 1, 20)

ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥
ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥
(ਸੋਰਠਿ ਮ: 5, 611)

ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥
ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥ (ਆਸਾ ਵਾਰ ਮ: 1, 470)

## *(18) ਬਿਨਾਂ ਗੁਰੂ ਭਗਤੀ ਨਹੀਂ ਹੋ ਸਕਦੀ।*

ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥
ਬਿਨੁ ਗੁਰ ਭਗਤਿ ਨ ਪਾਈਐ ਜੇ ਲਚੈ ਸਭੁ ਕੋਇ ॥
(ਸਿਰੀ ਰਾਗੁ ਮ: 3, 31)

ਮਨਮੁਖਿ ਭਗਤਿ ਕਰਹਿ ਬਿਨੁ ਸਤਿਗੁਰ
ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥
(ਸੂਹੀ ਮ: 3, 768)

ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥ (ਸਲੋਕ ਮ:3, 1417)

ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥
(ਆਸਾ ਮ:3, 363)

ਬਿਨੁ ਗੁਰ ਭਗਤਿ ਨ ਭਾਉ ਹੋਇ ॥ ਬਿਨੁ ਗੁਰ ਸੰਤ ਨ ਸੰਗੁ ਦੇਇ ॥
ਬਿਨੁ ਗੁਰ ਅੰਧੁਲੇ ਧੰਧੁ ਰੋਇ ॥ ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥
(ਬਸੰਤੁ ਮ:1, 1170)

ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ॥
ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ॥

(ਬਿਹਾਗੜਾ ਵਾਰ ਮ:3, 548)

## *(19) ਗੁਰੂ ਬਿਨਾ ਗਿਆਨ ਨਹੀਂ ਹੋ ਸਕਦਾ।*

ਭਾਈ ਰੇ ਗੁਰ ਬਿਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ (ਸਿਰੀ ਰਾਗੁ ਮ:1, 59)

ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥
ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥ (ਸੂਹੀ ਮ:1, 751)

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥

(ਆਸਾ ਵਾਰ ਮ:1, 469)

## *(20) ਬਿਨਾ ਗੁਰੂ ਨਾਮ (ਸ਼ਬਦ) ਦੀ ਪ੍ਰਾਪਤੀ ਨਹੀਂ ਹੁੰਦੀ।*

ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥ (ਸਿਰੀ ਰਾਗੁ ਮ:3, 30)

ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥
ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥

(ਸੋਰਠਿ ਵਾਰ ਮ:3, 649)

ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥
ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥ (ਰਾਮਕਲੀ ਮ:1, 946)

ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥ (ਸਿਰੀ ਰਾਗੁ ਮ:1, 58)

ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥
ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥ (ਸਿਰੀ ਰਾਗੁ ਮ:3, 34)

ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥
ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ ॥

(ਗੂਜਰੀ ਵਾਰ ਮ:3, 510)

ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਇ ॥
ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਇ ॥

(ਬਿਹਾਗੜਾ ਵਾਰ ਮ:3, 549)

## *(21) ਬਿਨਾਂ ਗੁਰੂ ਮੁਕਤੀ ਨਹੀਂ।*

ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥ ਮਨਮੁਖ ਲੋਭਿ ਦੂਜੈ ਲੋਭਾਇਆ ॥

ਐਸੋ ਗਿਆਨੀ ਬੂਝਹੁ ਕੋਇ ॥ ਬਿਨੁ ਗੁਰ ਭੇਟੇ ਮੁਕਤਿ ਨ ਹੋਇ ॥
(ਮਲਾਰ ਮ:3, 1277)

ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥
(ਪ੍ਰਭਾਤੀ ਮ:5, 1348)

ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥
ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥ (ਸਵਈਏ ਮ:4, 1401)

ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥
(ਗੂਜਰੀ ਮ:5, 495)

ਹਾਹੈ ਹਰਿ ਕਥਾ ਬੂਝੁ ਤੂੰ ਮੂੜੇ ਤਾ ਸਦਾ ਸੁਖੁ ਹੋਈ ॥
ਮਨਮੁਖਿ ਪੜਹਿ ਤੇਤਾ ਦੁਖੁ ਲਾਗੈ ਵਿਣੁ ਸਤਿਗੁਰ ਮੁਕਤਿ ਨ ਹੋਈ ॥
(ਆਸਾ ਮ:3, 435)

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥
(ਰਾਮਕਲੀ ਮ:1, 946)

ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥
(ਸਿਰੀ ਰਾਗੁ ਮ:3, 39)

ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥
ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥
ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥
(ਸਿਰੀ ਰਾਗੁ ਮ:3, 70)

ਬਿਨੁ ਗੁਰ ਪੂਰੇ ਨਾਹੀ ਉਧਾਰੁ ॥ ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥
(ਰਾਮਕਲੀ ਮ:5, 886)

ਹਰਿ ਕੇ ਨਾਮ ਬਿਨਾ ਸਭ ਝੂਠੁ ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ ॥
(ਭੈਰਉ ਮ:5, 1151)

ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥
ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ ॥
(ਸਿਰੀ ਰਾਗੁ ਮ:3, 67)

ਕਹਤੁ ਨਾਨਕ ਇਹ ਜੀਉ ਕਰਮ ਬੰਧੁ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥ (ਭੈਰਉ ਮ:3, 1128)

ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥
(ਸਾਰੰਗ ਮ:5, 1205)

ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥.........
ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥
(ਗੋਂਡ ਮ:5, 864)

## *(22) ਬਿਨਾਂ ਗੁਰੂ ਦਰਗਹ ਮਾਨ ਨਹੀਂ।*

ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥
ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥ (ਸਿਰੀ ਰਾਗੁ ਮ:1, 21)

ਜਿਨਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥
(ਦੇਵਗੰਧਾਰੀ ਮ:4, 528)

ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਿਉ ਦਰਿ ਢੋਈ ਨਾਹੀ ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥
(ਗਉੜੀ ਵਾਰ ਮ:4, 308)

ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥
ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥
ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ ॥ (ਸਿਰੀ ਰਾਗੁ ਮ:1, 19)

## *(23) ਗੁਰੂ ਬਿਨਾਂ ਮਾਲਕ ਦਾ ਮੇਲ ਨਹੀਂ।*

ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵਲਾਇ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥
(ਸੋਰਠਿ ਵਾਰ ਮ:3, 650)

ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥
(ਸਿਰੀ ਰਾਗੁ ਮ:3, 37)

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
(ਆਸਾ ਵਾਰ ਮ:1, 466)

ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥
ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥ (ਸਿਰੀ ਰਾਗ ਮ:1, 21)

ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥
ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥ (ਸਿਰੀ ਰਾਗ ਮ:3, 33)

ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥
(ਗਉੜੀ ਮ:5, 205)

ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ॥
ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥ (ਦੇਵਗੰਧਾਰੀ ਮ:5, 435)

ਬਿਨੁ ਸਤਿਗੁਰ ਭਰਮਿ ਭੁਲਾਇਆ ਹਰਿ ਮਹਲੁ ਨ ਪਾਇਆ ਰਾਮ ॥
ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੂਖ ਗਵਾਇਆ ਰਾਮ ॥
(ਸੂਹੀ ਮ:3, 771)

ਆਪੇ ਆਪਿ ਆਪਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥
(ਸਾਰੰਗ ਮ:5, 1204)

ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥
(ਗਉੜੀ ਵਾਰ ਮ:4, 307)

## 2. ਭਾਗਾਂ ਬਿਨਾਂ ਸਤਿਗੁਰ ਨਹੀਂ ਮਿਲਦਾ।

ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ ॥
(ਸਿਰੀ ਰਾਗੁ ਮ:4, 40)

## 3. ਸਤਿਗੁਰ ਤੋਂ ਮੂੰਹ ਫੇਰਨ ਵਾਲਿਆਂ ਦੀ ਗਤੀ।

*ਸਤਿਗੁਰ ਤੋਂ ਜੋ ਮੂੰਹ ਫੇਰਦੇ ਹਨ ਜਾਂ ਗੁਰੂ ਨੂੰ ਗੋਪਦੇ (ਛੁਪਾਂਦੇ ਹਨ ਉਹਨਾਂ ਦੇ ਮੂੰਹ ਕਾਲੇ ਤੇ ਕੋਈ ਟਿਕਾਣਾ ਨਹੀਂ, ਉਹਨਾਂ ਦੀ ਤ੍ਰਿਸ਼ਨਾਂ ਨਹੀਂ ਜਾਂਦੀ ਤੇ ਨਰਕਾਂ ਨੂੰ ਜਾਂਦੇ ਹਨ।*

ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥
ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥ (ਸਿਰੀ ਰਾਗੁ ਮ:3, 30)

ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥
(ਸੋਰਠਿ ਵਾਰ ਮ:3, 645)

ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥
ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥ (ਗਉੜੀ ਮ:3, 233)
ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥
ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥
(ਗਉੜੀ ਮ:3, 233)

ਗੁਰ ਤੇ ਮੁਹੁ ਫੇਰੇ ਜੋ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥
ਕਰਿ ਆਚਾਰ ਬਹੁ ਸੰਚੇ ਜੋ ਕਿਛੁ ਕਰੈ ਸੁ ਨਰਕਿ ਪਰੈ ॥
(ਪ੍ਰਭਾਤੀ ਮ:3, 1334)

ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ ॥
ਤਿਨਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ ॥
(ਗਉੜੀ ਵਾਰ ਮ:4, 308)

ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥
ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥ (ਗਉੜੀ ਵਾਰ ਮ:3, 314)

ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥
(ਸੋਰਠਿ ਵਾਰ ਮ:3, 645)

## 4. ਸਤਿਗੁਰ ਦੀ ਨਿੰਦਾ ਦੇ ਫਲ।

ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਹੀ ਨਾਹੀ ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥
(ਗਉੜੀ ਵਾਰ ਮ:4, 308)

ਜਿਨ ਗੁਰਮੁਖਿ ਹਰਿ ਆਰਾਧਿਆ ਤਿਨ ਸੰਤ ਜਨਾ ਜੈਕਾਰੁ ॥
ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥
(ਗਉੜੀ ਵਾਰ ਮ:4, 302)

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ ॥
ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ ॥
(ਗਉੜੀ ਵਾਰ ਮ:4, 303)

ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ ॥
ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ ਅਗਮੁ ਵੀਚਾਰਿਆ ॥
(ਗਉੜੀ ਵਾਰ ਮ:4, 312)

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ ॥
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ ॥
(ਗਉੜੀ ਵਾਰ ਮ:4, 309)

## 5. ਨਿਗੁਰੇ ਦੀ ਗਤੀ।

ਝੂਰੇ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ ॥
ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥
(ਆਸਾ ਮ:3, 435)

ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥
(ਦੇਵਗੰਧਾਰੀ ਮ:4, 528)

ਗੁਰ ਕੈ ਦਰਸਨਿ ਮੋਖ ਦੁਆਰੁ ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥
ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥
(ਆਸਾ ਮ:3, 361)

ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥
ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥ (ਮਾਝ ਮ:3, 117)

# ਸਾਡੇ ਪ੍ਰਕਾਸ਼ਨ

**ਸੁਆਮੀ ਸ਼ਿਵ ਦਿਆਲ ਸਿੰਘ ਜੀ ਮਹਾਰਾਜ**

1. ਸਾਰਬਚਨ ਵਾਰਤਕ
2. ਸਾਰਬਚਨ ਸੰਗ੍ਰਹਿ

**ਮਹਾਰਾਜ ਜੈਮਲ ਸਿੰਘ ਜੀ**

1. ਪਰਮਾਰਥੀ ਪੱਤਰ, ਭਾਗ 1

**ਮਹਾਰਾਜ ਸਾਵਣ ਸਿੰਘ ਜੀ**

1. ਪਰਮਾਰਥੀ ਪੱਤਰ, ਭਾਗ 2
2. ਸ਼ਬਦ ਦੀ ਮਹਿਮਾ ਦੇ ਸ਼ਬਦ
3. ਨੂਰ ਦੀ ਬਰਖਾ
4. ਗੁਰਮਤ ਸਿਧਾਂਤ, ਭਾਗ 1, 2
5. ਸੰਤਮਤ ਸਿਧਾਂਤ
6. ਸੰਤਮਤ ਪ੍ਰਕਾਸ਼, ਭਾਗ 1 ਤੋਂ 5
7. ਪਰਮਾਰਥੀ ਸਾਖੀਆਂ
8. ਗੁਰਮਤ ਸਾਰ

**ਮਹਾਰਾਜ ਸਰਦਾਰ ਬਹਾਦਰ ਜਗਤ ਸਿੰਘ ਜੀ**

1. ਆਤਮ ਗਿਆਨ
2. ਰੂਹਾਨੀ ਫੁਲ

**ਮਹਾਰਾਜ ਚਰਨ ਸਿੰਘ ਜੀ**

1. ਸੰਤਾਂ ਦੀ ਬਾਣੀ
2. ਸੰਤਮਤ ਦਰਸ਼ਨ, ਭਾਗ 1 ਤੋਂ 3
3. ਸੰਤ-ਸੰਵਾਦ ਭਾਗ 1, 2
4. ਸੰਤ ਮਾਰਗ
5. ਜੀਵਤ ਮਰੀਐ ਭਉਜਲ ਤਰੀਐ
6. ਪਾਰਸ ਤੋਂ ਪਾਰਸ
7. ਸਤਿਸੰਗ ਸੰਗ੍ਰਹਿ, ਭਾਗ 1 ਤੋਂ 6

**'ਪੂਰਬ ਦੇ ਸੰਤ' ਪੁਸਤਕ-ਮਾਲਾ**

| | |
|---|---|
| 1. ਸੰਤ ਨਾਮਦੇਵ | ਜਨਕ ਪੁਰੀ |
| 2. ਸੰਤ ਕਬੀਰ | ਸ਼ਾਂਤੀ ਸੇਠੀ |
| 3. ਗੁਰੂ ਰਵਿਦਾਸ | ਕੇ. ਐਨ. ਉਪਾਧਿਆਇ |
| 4. ਗੁਰੂ ਨਾਨਕ ਦਾ ਰੂਹਾਨੀ ਉਪਦੇਸ਼ | ਜਨਕ ਪੁਰੀ |
| 5. ਗੁਰੂ ਅਰਜਨ ਦੇਵ | ਮਹਿੰਦਰ ਸਿੰਘ ਜੋਸ਼ੀ |
| 6. ਮੀਰਾ : ਪ੍ਰੇਮ ਦੀਵਾਨੀ | ਵੀ. ਕੇ. ਸੇਠੀ |
| 7. ਸੰਤ ਦਾਦੂ ਦਇਆਲ | ਕੇ. ਐਨ. ਉਪਾਧਿਆਇ |

| | |
|---|---|
| 8. ਸੰਤ ਪਲਟੂ | ਆਰ. ਕੇ. ਸੇਠੀ |
| 9. ਹਜ਼ਰਤ ਸੁਲਤਾਨ ਬਾਹੂ | ਕ੍ਰਿਪਾਲ ਸਿੰਘ 'ਖ਼ਾਕ', ਜਨਕ ਪੁਰੀ |
| 10. ਤੁਲਸੀ ਸਾਹਿਬ | ਜਨਕ ਪੁਰੀ, ਵੀ. ਕੇ. ਸੇਠੀ |
| 11. ਉਪਦੇਸ਼ ਰਾਧਾਸੁਆਮੀ (ਸੁਆਮੀ ਜੀ ਮਹਾਰਾਜ) | ਐਮ. ਸਹਿਗਲ; ਟੀ. ਆਰ. ਸ਼ੰਗਾਰੀ; ਕੇ. ਐਸ. 'ਖ਼ਾਕ'; ਜੀ. ਐਸ. ਭੰਡਾਰੀ |
| 12. ਸਾਈਂ ਬੁਲ੍ਹੇਸ਼ਾਹ | ਜਨਕ ਪੁਰੀ, ਟੀ. ਆਰ. ਸ਼ੰਗਾਰੀ |
| 13. ਸੰਤ ਚਰਨਦਾਸ | ਟੀ. ਆਰ. ਸ਼ੰਗਾਰੀ |
| 14. ਬੋਲੈ ਸ਼ੇਖ਼ ਫ਼ਰੀਦ | ਟੀ. ਆਰ. ਸ਼ੰਗਾਰੀ |
| 15. ਸਰਮਦ ਸ਼ਹੀਦ | ਟੀ. ਆਰ. ਸ਼ੰਗਾਰੀ, ਪੀ. ਐਸ. 'ਆਲਮ' |
| **ਸਤਗੁਰੂਆਂ ਬਾਰੇ** | |
| 1. ਰੂਹਾਨੀ ਡਾਇਰੀ, ਭਾਗ 1 ਤੋਂ 3 | ਮੁਨਸ਼ੀ ਰਾਮ |
| 2. ਧਰਤੀ ਉੱਤੇ ਸੁਰਗ | ਦਰਿਆਈ ਲਾਲ ਕਪੂਰ |
| 3. ਅਣਮੋਲ ਖ਼ਜ਼ਾਨਾ | ਸ਼ਾਂਤੀ ਸੇਠੀ |
| 4. ਮੇਰਾ ਸਤਿਗੁਰੂ | ਜੇ. ਪੀ. ਜਾਨਸਨ |
| **ਸੰਤਮਤ ਬਾਰੇ ਕੁਝ ਪ੍ਰਕਾਸ਼ਨ** | |
| 1. ਨਾਮ ਸਿਧਾਂਤ | ਟੀ. ਆਰ. ਸ਼ੰਗਾਰੀ; ਕੇ. ਐਸ. 'ਖ਼ਾਕ'; ਜੀ. ਐਸ. ਭੰਡਾਰੀ; ਐਮ. ਸਹਿਗਲ |
| 2. ਸੰਤਮਤ ਵਿਚਾਰ | ਟੀ. ਆਰ. ਸ਼ੰਗਾਰੀ, ਕੇ. ਐਸ. 'ਖ਼ਾਕ' |
| 3. ਸੰਤ ਸੰਦੇਸ਼ | ਸ਼ਾਂਤੀ ਸੇਠੀ |
| 4. ਸੰਤ ਸਮਾਗਮ | ਦਰਿਆਈ ਲਾਲ ਕਪੂਰ |
| 5. ਅੰਮ੍ਰਿਤ ਨਾਮ | ਮਹਿੰਦਰ ਸਿੰਘ ਜੋਸ਼ੀ |
| 6. ਅੰਦਰਲੀ ਆਵਾਜ਼ | ਕਰਨਲ ਸਾਂਡਰਸ |
| 7. ਹੰਸਾ ਹੀਰਾ ਮੋਤੀ ਚੁਗਣਾ | ਸੰਪ : ਸੰਤੋਖ ਸਿੰਘ, ਟੀ. ਆਰ. ਸ਼ੰਗਾਰੀ |
| 8. ਹੱਕ ਹਲਾਲ ਦੀ ਕਮਾਈ | ਸੰਪਾਦਿਤ |
| 9. ਜਗਿਆਸੂਆਂ ਲਈ | ਸੰਪਾਦਿਤ |
| 10. ਬੇਨਤੀ ਤੇ ਪ੍ਰਾਰਥਨਾ ਦੇ ਸ਼ਬਦ | ਸੰਕਲਿਤ |
| 11. ਅੰਮ੍ਰਿਤ ਬਚਨ | ਸੰਕਲਿਤ |
| **ਕੁਝ ਹੋਰ ਪ੍ਰਕਾਸ਼ਨ** | |
| 1. ਭਾਈ ਗੁਰਦਾਸ | ਮਹਿੰਦਰ ਸਿੰਘ ਜੋਸ਼ੀ |
| 2. ਮੀਰਦਾਦ ਦੀ ਪੁਸਤਕ | ਮਿਖਾਈਲ ਨਈਮੀ |

